


ੴ

ਸ੍ਰੀ ਵਾਹਿਗੁਰੂ ਜੀ ਕੀ ਫਤਹਿ ॥

ਸੰਤਾ ਕਉ ਮਤ ਕੋਊ ਨਿੰਦਉ ॥ ਸੰਤ ਰਾਮ ਹੈ ਏਕੋ ॥

# ਮਾਲਵਾ ਇਤਿਹਾਸ

## ਜਿਲਦ ਚੌਥੀ

ਗੁਰੁ ਸਾਗਰੁ ਰਤਨੀ ਭਰਪੂਰੇ॥ ਅੰਮ੍ਰਿਤੁ ਸੰਤ ਚੁਗਹਿ ਨਹੀ ਦੂਰੇ॥




ਕਰਤਾ

ਦਾਸ ਸੰਤ ਬਲਵੰਤ ਸਿੰਘ ਸੰਤ ਖਾਲਸਾ ਸਿੱਧਸਰ ਸਿਹੌੜਾ ਸਾਹਿਬ

ਗੁ: ਸਰਬ ਧਰਮ ਪ੍ਰਕਾਸ਼ (ਸਿਹੌੜਾ ਸਾਹਿਬ) ਲੁਧਿਆਣਾ




ਮੁੱਖ ਦਫਤਰ:- ਸੰਤ ਖਾਲਸਾ ਦਲ (ਰਜਿ:) ਮਾਤਾ ਗੁਜਰੀ ਸਰਾਇ

ਸ੍ਰੀ ਫਤਿਹਗੜ੍ਹ ਸਾਹਿਬ (ਪੰਜਾਬ)

ੴ
ਸਤਿਗੁਰ ਪ੍ਰਸਾਦਿ ॥

ਸੰਤ ਖਾਲਸਾ ਹੋਸੀ ਪ੍ਰਕਾਸ਼ - ਮਲੇਛ ਖਾਲਸਾ ਹੋਸੀ ਨਾਸ਼

# ਮਾਲਵਾ ਇਤਿਹਾਸ

ਗੁਰ ਸਾਗਰੁ ਰਤਨੀ ਭਰਪੂਰੇ॥ ਅੰਮ੍ਰਿਤੁ ਸੰਤ ਚੁਗਹਿ ਨਹੀ ਦੂਰੇ॥

(ਸੈਂਚੀ - ਚੌਥੀ)

ਦਾਸਾਨ ਦਾਸ :-

ਸੰਪਰਦਾਈ ਗੁਰਮਤ ਵਿਦਿਆ ਮਾਰਤੰਡ, ਕਥਾ ਕੀਰਤਨ ਦੇ ਧਨੀ, ਮਹਾਨ ਵਿਖਿਆਨਕ, ਕਥਾਗਰ, ਇਤਿਹਾਸਕ ਖੋਜੀ, ਵੇਦਾਂਤੀ, ਸਿਧਾਂਤੀ, ਅਤੇ ਸਰਬ ਧਰਮਾਂ ਦੇ ਪ੍ਰਚਾਰਕ, ਨਾਮ ਦੇ ਰਸੀਏ, ਬੀਤਰਾਗੀਏ,

ਸ੍ਰੀਮਾਨ 111 ਸੰਤ ਬਲਵੰਤ ਸਿੰਘ ਜੀ 'ਸੰਤ ਖਾਲਸਾ'
(ਸਿਧੱਸਰ ਸਿਹੋੜਾ ਸਾਹਿਬ)

ਸੰਤ ਖਾਲਸਾ ਦਲ (ਰਜਿ:)
ਮੁੱਖ ਦਫਤਰ : ਮਾਤਾ ਗੁਜਰੀ ਸਰਾਏ,
ਸ੍ਰੀ ਫਤਿਹਗੜ੍ਹ ਸਾਹਿਬ (ਪੰਜਾਬ)
(ਦਸੰਬਰ 1996)

(ਪਹਿਲੀ ਐਡੀਸ਼ਨ (ਦਸੰਬਰ 1996) 11000)



ਪ੍ਰਕਾਸ਼ਕ :-
ਸ੍ਰੀ ਮਾਨ 111 ਸੰਤ ਬਲਵੰਤ ਸਿੰਘ ਜੀ ਮਹਾਰਾਜ
(ਸਿਧੱਸਰ ਸਿਹੌੜਾ ਸਾਹਿਬ)

ਮੁੱਖ ਦਫਤਰ : ਮਾਤਾ ਗੁਜਰੀ ਸਰਾਏਂ, (ਸ੍ਰੀ ਫਤਿਹਗੜ੍ਹ ਸਾਹਿਬ)
ਟੈਲੀਫੋਨ - 01763-30204

ਪ੍ਰਿੰਟਰ :- ਸੰਤ ਖਾਲਸਾ ਪ੍ਰਿੰਟਿੰਗ ਪ੍ਰੈਸ, ਮਾਤਾ ਗੁਜਰੀ ਸਰਾਏਂ (ਸੰਤ ਖਾਲਸਾ)
(ਸ੍ਰੀ ਫਤਿਹਗੜ੍ਹ ਸਾਹਿਬ)

ਫੋਟੋਗ੍ਰਾਫਰ :- ਐਡਵੋਕੇਟ ਵਿਜੇ ਅਗਰਵਾਲ (ਸੰਗਰੂਰ)

(ਲਾਗਤ ਭੇਟਾ - 251/-)



ਸ੍ਰੀ ਮਾਨ 111 ਸੰਤ ਬਲਵੰਤ ਸਿੰਘ ਜੀ ਸਿਧੱਸਰ ਸਿਹੌੜੇ ਵਾਲੇ (ਮਾਲਵਾ ਇਤਿਹਾਸ ਚੌਥੀ ਸੈਂਚੀ ਦੇ ਲਿਖਾਰੀ)

# ਤਤਕਰਾ ਪੁਸਤਕ ਦਾ

| ਨੰ. | ਨਾਮ | ਪੰਨਾ ਨੰਬਰ |
|---|---|---|
| ੧੦੩ | ਬਿਨੈ ਸਮਰਪਣ ਸਵੀਕਾਰ ਹੋ | ੫੦੫ |
| ੧੦੪ | ਸੱਚ ਚੋਟ ਨਗਾਰੇ ਦੀ [ਕਾਵਿ] | ੫੦੬ ਤੋਂ ੫੦੭ |
| ੧੦੫ | ਸ਼ਰਧਾਂਜਲੀ ਤੇ ਸਮਰਪਣ | ੫੦੮ |
| ੧੦੬ | ਬਾਬਾ ਪੂਰਨ ਦਾਸ ਜੀਆਂ ਦੇ ਪ੍ਰਥਾਇ ਮਰਦ ਕਾ ਚੇਲਾ ਕਾਵਿ | ੫੦੯ ਤੋਂ ੫੧੧ |
| ੧੦੭ | ਸਮੂਹਕ ਸਨਮਾਨ ਪੱਤਰ ਅਤੇ ਮਾਲਵਾ ਇਤਿਹਾਸ ਲਈ ਸ਼ੁਭ ਕਾਮਨਾਵਾਂ। | ੫੧੩-੫੧੬ |
| ੧੦੮ | ਸੰਤ ਖਾਲਸਾ ਪ੍ਰਕਾਸ਼ (ਕਾਵਿ) | ੫੧੭-੫੨੦ |
| ੧੦੯ | ਸੰਸਕਾਰਕ ਧਰਮ ਸਮਰਪਣ ਤੇ ਕਿਰਪਾ ਦ੍ਰਿਸ਼ਟੀ ਸੰਸਕਾਰਕ ਧੰਨਵਾਦੀ ਸ਼ਬਦ। | ੫੨੧-੫੨੪ |
| ੧੧੦ | ਬਾਬੂ ਹੰਸ ਰਾਜ ਜੀ ਅਗਰਵਾਲ ਸਾਹਿਬ (ਸੰਗਰੂਰ) | ੫੨੫-੫੨੭ |
| ੧੧੧ | ਨੰਬਰਦਾਰ ਜੋਗਿੰਦਰ ਸਿੰਘ ਜੀ ਪ੍ਰਧਾਨ ਸਾਹਿਬ (ਸੰਦੌੜ) | ੫੨੮-੫੨੯ |
| ੧੧੨ | ਸ: ਭਜਨ ਸਿੰਘ ਜੀ (ਛੰਨਾ) | ੫੩੦-੫੩੧ |
| ੧੧੩ | ਸ: ਮਹਿੰਦਰਪਾਲ ਸਿੰਘ ਮੈਨੇਜਰ ਸਾਹਿਬ (ਦਿੱਲੀ-ਖੰਨਾ) | ੫੩੨-੫੩੩ |
| ੧੧੪ | ਸਰਦਾਰ ਬਹਾਦਰ ਸ੍ਰ: ਸੁਰਿੰਦਰ ਸਿੰਘ ਜੀ ਗਰੇਵਾਲ ਸਰਪੰਚ ਸਾਹਿਬ (ਕੋਟਾਲਾ) | ੫੩੪-੫੩੮ |
| ੧੧੫ | ਗਿਆਨੀ ਈਸ਼ਰ ਸਿੰਘ ਜੀ (ਥਲੇਰ) | ੫੩੯ |
| ੧੧੬ | ਸ਼ਰਦਾਰ ਮਨਜੀਤ ਸਿੰਘ ਜੀ (ਕਾਲਖ) | ੫੪੦ |
| ੧੧੭ | ਸ੍ਰ: ਬਹਾਦਰ ਸ੍ਰ: ਗੁਰਨਾਮ ਸਿੰਘ ਚਹਿਲ ਕੈਨੇਡੀਅਨ (ਕੰਗਣਵਾਲ) | ੫੪੧ |
| ੧੧੮ | ਧੰਨਵਾਦੀ ਸ਼ਬਦ | ੫੪੨-੫੪੪ |
| ੧੧੯ | ਬਿਨੈ | ੫੪੫ |
| ੧੨੦ | ਲਿਖਾਰੀ ਦੀ ਮਹਿਮਾ ਵਿੱਚ [ਕਾਵਿ] | ੫੪੬-੫੪੭ |
| ੧੨੧ | ਸਲੋਕ [ਨਮਸਕਾਰ] | ੫੪੮ |
| ੧੨੨ | ਅਰਦਾਸ | ੫੪੯ |
| ੧੨੩ | ਸਲੋਕ ਸੰਪੂਰਣਤਾਈ | ੫੫੦ |
| ੧੨੪ | ਮਾਲਵਾ ਇਤਿਹਾਸ ਮਿਲਣ ਦਾ ਪਤਾ ਅਤੇ ਸ਼ੁੱਧੀ ਪੱਤਰ | |

## ਤਤਕਰਾ ਸਰੂਪਾਂ ਦਾ

ਟੇਕ : ਭੇਜੇ ਦਰਗਾਹੋਂ ਸਾਧੂ ਰੂਪ ਰੱਬ ਦੇ, ਅਰਸ਼ੀ ਦਾਤਾਰ ਨੇ ॥

ਡਿਉਡਾ ਛੰਦ :- ਕਰਮ ਕਮਾਈ ਕੀਤੀ ਪੂਰਬ ਸਮੇਂ ਨਿੱਗਰ ਨਿਸ਼ਾਨੀ ਐ ॥
ਜੋਗੀਆਂ ਚੋਂ ਜੋਗੀ ਸਾਧਗੀਰੀ ਸੱਚ ਦੀ, ਮੁੱਖ ਬ੍ਰਹਮਗਿਆਨੀ ਐ ॥
ਅਗਮ ਅਗਾਧ ਬੋਧ ਕ੍ਰਿਪਾ ਧਾਰੀ, ਅਰਸ਼ੀ ਦਤਾਰ ਨੇ ॥
ਆਏ ਕਲਯੁੱਗ ਮੇਂ ਬਿਸ਼ਨ ਪੁਰੀ ਚੋਂ, ਸਾਧੂ ਅਵਤਾਰ ਨੇ ॥
ਭੇਜੇ ਦਰਗਾਹੋਂ ਸਾਧੂ ਰੂਪ ਰੱਬ ਦਾ, ਅਰਸ਼ੀ ਦਤਾਰ ਨੇ ॥
ਕੀਤੀ ਸਮ ਦ੍ਰਿਸ਼ਟੀ ਸਮਾਨ ਸ਼ੇਸ਼ ਦੇ, ਜੋ ਖਜਾਨਾਂ ਬੰਦਗੀ ॥
ਨਿੱਤਨੇਮੀ ਨਾਮ ਰੰਗਣ ਹਮੇਸ਼ ਦੇ, ਰੱਤਾ ਨਾਂ ਮੁਛੰਹਦਗੀ ॥
ਪਰਉਪਕਾਰੀ ਨੇ ਧਰਮ ਰੱਖਦੇ, ਜੀਵ ਜੰਤੂ ਤਾਰ ਨੇ ॥
ਭੇਜੇ ਦਰਗਾਹੋਂ - - - - - - - - ਨੇ ॥

ਰੋਜ਼ੀ ਨਾਮ ਦਾਨ ਦੀ ਵੰਡਣ ਵਾਸਤੇ, ਪੂਰਤੇ ਭੰਡਾਰੇ ਨੇ ॥
ਭਵ ਸਾਗਰਾਂ ਤੋਂ ਪਾਰ ਹੋਣ ਵਾਸਤੇ. ਮੇਲ ਤੇ ਪਿਆਰੇ ਨੇ ॥
ਅੰਮ੍ਰਿਤ ਦਾਤ ਦੇ ਕੇ ਅਮਰ ਕਰੇ, ਸੰਸੇ ਉਤਾਰ ਨੇ ॥
ਭੇਜੇ ਦਰਗਾਹੋਂ - - - - - - - - - ਨੇ ॥

ਸੰਤ ਅਤਰ ਸਿੰਘ ਜੀ ਅਤਰ ਵੰਡ ਗਏ, ਸ਼ਾਂਤ ਰੂਪ ਆਤਮਾ ॥
ਦੂਜੇ ਪਾਸੇ ਦੋਖੀ ਦੰਭੀਆਂ ਨੂੰ ਛੰਡਗੇ, ਧੁਜਾ ਧਰਮਾਤਮਾ ॥
ਡੁੱਬੇ ਨਾ ਪਖੰਡੀ ਪੰਡੀ ਕੋਈ ਵੀ ਕਦੇ, ਵਿੱਚ ਮੰਝਧਾਰ ਨੇ ॥
ਭੇਜੇ ਦਰਗਾਹੋਂ - - - - - - - - ਨੇ ॥

ਮਾਲਵੇ ਮੁਲਕ ਦੀ ਪੜ੍ਹਾਗੇ ਵਿਦਿਆ, ਸਿੱਖੀ ਸਿਰਲੱਥਾਂ ਦੀ ॥
ਦੇਸ਼ੋਂ ਦੂਰ ਕੀਤੀ ਕੰਗਲੀ ਅਵਿੱਦਿਆ, ਸ਼ੋਭਾ ਸਮਰੱਥਾਂ ਦੀ ॥
ਜਗ ਮਗ ਜੋਤਿ ਜਗੇ ਪ੍ਰਕਾਸ਼ ਦੀ, ਜਨਮ ਸੁਧਾਰ ਨੇ ॥
ਭੇਜੇ ਦਰਗਾਹੋਂ - - - - - - - - ਨੇ ॥

ਚੱਕਰ ਲਗਾਉਂਦੇ ਮੋਂਹਦੇ ਮਾਨ ਮਮਤਾ, ਮਾਨੀਆਂ ਦੇ ਮੁੱਖੜੇ ॥
ਗਦਰ ਗਰੀਬਾਂ ਦੇ ਰਿਦਿਆਂ ਚੋਂ ਥੰਮਤਾ, ਕੀਤੇ ਦੂਰ ਦੂੱਖੜੇ ॥
ਨੇਤਰੋਂ ਨਦਰ ਭਰੀ ਨੂਰਤਾਮਈ, ਖਿੱਚੇ ਹੰਕਾਰ ਨੇ ॥
ਭੇਜੇ ਦਰਗਾਹੋਂ – – – – – – – – ਨੇ ॥

ਸਭਾ 'ਚ ਸਰੋਤੇ ਜਨ ਮਹਿਕ ਮਾਣਦੇ, ਗੁਰਬਾਣੀ ਬਾਗ 'ਚੋਂ ॥
ਵਿਰਲੇ ਪ੍ਰੇਮੀ ਪੁਰਖ ਪਹਿਚਾਨ ਦੇ, ਮੱਥੇ ਵਡਭਾਗ 'ਚੋਂ ॥
ਅਨਹਦ ਧੁਨੀ ਸ਼ਬਦਾਂ ਦੀ ਸੱਭਯਤਾ, ਦੀਰਘ ਵਿਚਾਰ ਨੇ ॥
ਭੇਜੇ ਦਰਗਾਹੋਂ – – – – – – – – ਨੇ ॥

ਉਪਮਾਂ ਅਨੂਪ ਰੂਪ ਧਾਰਨ ਕਰੇ, ਆਏ ਸੱਚਖੰਡ 'ਚੋਂ ॥
ਸਾਧੂਆਂ ਦੀ ਮਹਿਮਾਂ ਹੁੰਦੀ ਵੇਦਾਂ ਤੋਂ ਪਰੇ, ਧੁੱਰੋਂ ਬ੍ਰਹਮੰਡ 'ਚੋਂ ॥
ਨਵਨਿੱਧੀ ਯੋਗ ਜੁਗਤੀ ਵਰਾਜ ਦੀ, ਲੱਛਣ ਅਪਾਰ ਨੇ ॥
ਭੇਜੇ ਦਰਗਾਹੋਂ – – – – – – – – – ਨੇ ॥

ਚਰਨਾਂ ਦੀ ਛੋਹ 'ਚ ਜਿਹੜੀ ਭਿੱਜੀ ਧਰਤੀ, ਅੱਜ ਵੀ ਪੁਕਾਰ ਦੀ ॥
ਮਹਾਰਾਜ ਮਾਲਵੇ ਮਹਾਨ ਧਰਤੀ, ਇੱਛਿਆ ਦੀਦਾਰ ਦੀ ॥
ਪਾਪਾਂ ਰੂਪੀ ਪਾਪ ਨੂੰ ਮਿਟਾਉਣ ਵਾਸਤੇ, ਭੇਜੇ ਅਵਤਾਰ ਨੇ ॥
ਭੇਜੇ ਦਰਗਾਹੋਂ – – – – – – – – ਨੇ ॥

ਮਿਲਦੀ ਬਚਿੱਤਰਾਂ ਨੂੰ ਮਾਣ ਮੁਕਤੀ, ਸੱਚੇ ਦਰਬਾਰ ਤੋਂ ॥
ਜੋਗੀ ਜਗਿਆਸੂਆਂ ਨੂੰ ਜੋਗ ਜੁਗਤੀ, ਭਗਤੀ ਭੰਡਾਰ ਤੋਂ ॥
ਮਨਮੁੱਖ ਭੁੱਲੇ ਮਾਰਗ ਪ੍ਰੇਮ ਦੇ, ਖੱਜਲ ਖੁਆਰ ਨੇ ॥
ਭੇਜੇ ਦਰਗਾਹੋਂ ਸਾਧੂ ਰੂਪ ਰੱਬ ਦਾ, ਅਰਸ਼ੀ ਦਾਤਾਰ ਨੇ ॥

## ਦੋ - ਸ਼ਬਦ

ਭਾਰਤ ਧਰਮ ਪ੍ਰਧਾਨ ਦੇਸ਼ ਹੈ। ਇਸ ਵਿਚ ਪੰਜਾਬ ਦੀ ਪਾਵਨ ਧਰਤੀ ਦੇ ਕਣ ਕਣ ਨੂੰ ਰਿਸ਼ੀਆਂ-ਮੁਨੀਆਂ, ਜਪੀਆਂ, ਤਪੀਆਂ, ਗੁਰੂ ਸਹਿਬਾਨਾਂ, ਸੰਤਾਂ ਭਗਤਾਂ ਦੀ ਪਾਰਸ ਚਰਨ-ਛੋਹ ਪ੍ਰਾਪਤ ਹੈ। ਇਹ ਇਕ ਨਿਰੰਤਰ ਪ੍ਰਕਿਰਿਆ ਹੈ। ਸਮੇਂ ਦੇ ਪ੍ਰਵਾਹ ਵਿਚ ਅਨੇਕ ਮਹਾਨ ਬਿਭੂਤੀਆਂ ਨੇ ਆਪਣੇ ਅੰਮ੍ਰਿਤਮਈ ਵਚਨਾਂ ਦੀ ਛਹਿਬਰ ਲਾ ਕੇ ਮਨੁੱਖਤਾ ਦੇ ਤਪਦੇ ਹਿਰਦਿਆਂ ਨੂੰ ਸਦੀਵੀ ਸੁੱਖ-ਸ਼ਾਂਤੀ ਪ੍ਰਦਾਨ ਕੀਤੀ ਹੈ। ਸੰਤ ਬ੍ਰਹਮ ਗਿਆਨੀ ਦੀ ਮਹਿਮਾ ਅਨਿਰਵਚਨੀਯ ਹੈ। ਸੁਖਮਨੀ ਸਾਹਿਬ ਵਿਚ ਵਰਨਣ ਹੈ :-

ਬ੍ਰਹਮ ਗਿਆਨੀ ਆਪੁ ਪਰਮੇਸ਼ਰ ॥

ਇਸੇ ਤਰ੍ਹਾਂ ਗੁਰੂ ਰਵਿਦਾਸ ਜੀ ਸੰਤ ਦੀ ਮਹਿਮਾ ਸਬੰਧੀ ਫਰਮਾਉਂਦੇ ਹਨ। ਹੇ ਪ੍ਰਭੂ ! ਸੰਤ ਜਨ ਤੇਰਾ ਸਰੂਪ ਹਨ। ਈਸ਼ਵਰ ਗਿਆਨ ਸਰੂਪ ਸਬੰਧੀ ਕੇਵਲ ਸੰਤ ਹੀ ਜਾਣਦੇ ਹਨ। ਇਸ ਲਈ ਹੇ ਪ੍ਰਭੂ ! ਤੂੰ ਮੈਨੂੰ ਸੰਤਾਂ ਦੀ ਸੰਗਤ, ਕਥਾ ਰਸ ਤੇ ਪ੍ਰੇਮ ਦੀ ਦਾਤ ਬਖਸ਼ ਕਿਉਂਕਿ ਸੰਤਾਂ ਅਤੇ ਅਨੰਤ ਪ੍ਰਭੂ ਵਿਚ ਕੋਈ ਅੰਤਰ ਨਹੀਂ ਹੁੰਦਾ।

ਸੰਤ ਤੁਝੀ ਤਨੁ ਸੰਗਤਿ ਪ੍ਰਾਨ।
ਸਤਿਗੁਰੂ ਗਿਆਨ ਜਾਨੈ ਸੰਤ ਦੇਵਾਦੇਵ ॥
ਸੰਤ ਕੀ ਸੰਗਤਿ ਸੰਤ ਕਥਾ ਰਸੁ।
ਸੰਤ ਪ੍ਰੇਮ ਮਾਝੈ ਦੀਜੈ ਦੇਵਾਦੇਵ ॥
ਰਵਿਦਾਸ ਭਣੈ ਜੋ ਜਾਨੈ ਸੋ ਜਾਨੁ।
ਸੰਤ ਅਨੰਤਹਿ ਅੰਤੁਰ ਨਾਹੀ ॥

ਸੰਤ ਬਲਵੰਤ ਸਿੰਘ ਜੀ ਸਿੱਧਸਰ ਸਿਹੌੜਾ ਸਾਹਿਬ ਵਾਲੇ ਅਜਿਹੀ ਹੀ ਮਹਾਨ ਜੋਤੀ ਹੈ ਜੋ ਗੁਰੂਆਂ ਦੀ ਧਰਤੀ ਤੇ ਨਿਰੰਤਰ ਸਤਿਸੰਗ ਦੀਆਂ ਰਹਿਮਤਾਂ ਵੰਡ ਰਹੇ ਹਨ। ਇਨ੍ਹਾਂ ਦੀ ਜਸਕੀਰਤ ਅਕਥਨੀਯ ਹੈ। ਪਿਛਲੇ ਪੰਜਾਹ ਸਾਲਾਂ ਤੋਂ ਸੰਗਤਾਂ ਨੂੰ ਕਥਾ ਰਸ ਤੇ ਅਖੰਡ ਅਨੰਦ ਪ੍ਰਦਾਨ ਕਰ ਰਹੇ ਹਨ। ਸਤਿਸੰਗ ਇਕ ਰੂਹਾਨੀ ਚਸ਼ਮਾ ਹੈ ਜਿਸ ਵਿਚੋਂ ਆਤਮਿਕ ਪ੍ਰੇਮ ਦਾ ਪਾਣੀ ਝਰਦਾ ਹੈ। ਸਤਿਸੰਗ ਤੋਂ ਬਿਨਾਂ ਪ੍ਰੇਮ ਨਹੀਂ ਉਪਜਦਾ ਅਤੇ ਬਿਨਾਂ ਪ੍ਰੇਮ ਦੇ ਭਗਤੀ ਸੰਪੂਰਨ ਨਹੀਂ ਹੁੰਦੀ।

੧ ਭਗਤੀ ਤੋਂ ਪ੍ਰੇਮ, ਪ੍ਰੇਮ ਤੋਂ ਲਛਨਾ<br>
ਬਿਨ ਸਤਿਸੰਗ ਨਹੀਂ ਜਾਈ ਚੀਨੀ ॥

੨ ਜਿਨਿ ਪ੍ਰੇਮ ਕੀਓ ਤਿਨਿ ਹੀ ਪ੍ਰਭ ਪਾਇਓ ॥

ਜਿਥੇ ਸਤਿਸੰਗ ਤੇ ਕੀਰਤਨ ਭਗਤੀ ਕਰਦਿਆਂ ਬਾਬਾ ਜੀ ਦੇ ਮਸਤਿਸ਼ਕ ਤੋਂ ਗਿਆਨ ਦੀ ਗੰਗਾ ਵਹਿੰਦੀ ਹੈ ਤੇ ਸੰਗਤ ਇਸ ਪਾਵਨ ਅੰਮ੍ਰਿਤ ਦੀਆਂ ਬਖਸ਼ਿਸ਼ਾਂ ਪ੍ਰਾਪਤ ਕਰਦੀ ਹੈ। ਕਲਿਯੁਗ ਵਿਚ ਕੀਰਤਨ ਹੀ ਪ੍ਰਧਾਨ ਹੋਵੇਗਾ। ਕਥਾ ਰਸ ਤੋਂ ਹੀ ਨਾਮ ਖੁਮਾਰੀ ਨਾਨਕਾ ਚੜ੍ਹੀ ਰਹੇ ਦਿਨ ਰਾਤ ਦੀ ਅਵਸਥਾ ਪ੍ਰਾਪਤ ਹੁੰਦੀ ਹੈ। ਬਾਬਾ ਜੀ ਨੇ ਆਪਣੇ ਜੀਵਨ ਵਿਚ ਕਈ ਮਹਾਨ ਕਾਰਜ ਅਰੰਭੇ ਹੋਏ ਹਨ। ਵਿਦਿਅਕ ਸੰਸਥਾਵਾਂ ਖੋਲ ਕੇ ਗਿਆਨ ਭੰਡਾਰ ਵੰਡਣਾ ਉੱਤਮ ਕਰਮ ਹੈ। ਬਾਬਾ ਜੀ ਨੇ ਇਕ ਹੋਰ ਮਹਾਨ ਕਾਰਜ ਅਰੰਭਿਆ ਹੈ - ਮਾਲਵੇ ਦੇ ਇਤਿਹਾਸ ਨੂੰ ਕਲਮ ਬੱਧ ਕਰਨਾ। ਆਪਣੇ ਅਨਮੋਲ ਸਭਿਆਚਾਰਕ, ਸੰਸਕ੍ਰਿਤਕ

ਤੇ ਧਾਰਮਿਕ ਵਿਰਸੇ ਦੀ ਸੰਭਾਲ ਲਈ ਸੰਤ ਬਾਬਾ ਬਲਵੰਤ ਸਿੰਘ ਜੀ ਮਹਾਨ ਯੋਗਦਾਨ ਪਾ ਰਹੇ ਹਨ। ਇਸ ਸੈਂਚੀ ਵਿਚ ਆਪ ਜੀ ਨੇ ਮਾਲਵਾ ਇਤਿਹਾਸ ਦੀ ਰੂਪ ਰੇਖਾ, ਗੁਰ ਇਤਿਹਾਸ ਪਾਤਸ਼ਾਹੀ ੧੦ ਤੋਂ ਆਰੰਭ ਕਰਕੇ ਬ੍ਰਹਮ ਗਿਆਨੀ ਬਾਵਾ ਬੀਰਮ ਦਾਸ ਜੀ, ਮਹਾਨ ਸੰਤ ਬਾਬਾ ਪੂਰਨ ਦਾਸ ਜੀ, ਸੰਤ ਤ੍ਰਿਬੈਣੀ ਦਾਸ ਜੀ, ਮਾਤਾ ਜਿਊਣੀ ਦਾਸ ਜੀ, ਵੀਹਵੀ ਸਦੀ ਦੇ ਅਵਤਾਰ ਯੋਗੀ ਸੰਤ ਅਤਰ ਸਿੰਘ, ਸੰਤ ਬਾਬਾ ਈਸ਼ਰ ਸਿੰਘ ਜੀ, ਸੰਤ ਅਜੀਤ ਸਿੰਘ ਜੀ ਹੰਸਾਲੀ ਵਾਲੇ, ਮਹਾਨ ਤਿਆਗੀ ਮਹਾਂਪੁਰਸ਼ ਬ੍ਰਹਮ ਗਿਆਨੀ ਸ਼ਿਵ ਸਰੂਪ ਆਤਮਾ ਨਦੀ ਪਾਰ ਕੁਰਾਲੀ (ਸੁਆਮੀ ਆਨੰਦ ਤੀਰਥ) ਅਤੇ ਹੋਰ ਅਨੇਕਾਂ ਮਹਾਨ ਸੰਤਾਂ ਦੇ ਅਧਿਆਤਮਿਕ ਜੀਵਨ ਸੰਬੰਧੀ ਵਚਨ ਸਿਰਜੇ ਹਨ।

ਇਸ ਭਖਦੇ ਕਲਿਯੁਗ ਦੇ ਜੀਵਾਂ ਦੇ ਮਨਾਂ ਵਿਚ ਠੰਡ ਵਰਤਾਉਣ ਲਈ ਉਪਰੋਕਤ ਮਹਾਨ ਸੰਤਾਂ ਦੇ ਵਿਖਿਆਨਾਂ ਦਾ ਸੰਗ੍ਰਹਿ ਵਾਸਤਵਿਕ ਜੀਵਨ ਮਾਰਗ ਤੇ ਚਲਣ ਲਈ ਭਰਪੂਰ ਰਹਿਨੁਮਾਈ ਕਰੇਗਾ। ਇਹ ਮਹਾਨ ਸੰਤ ਇਤਿਹਾਸ ਗਿਆਨ ਪ੍ਰਕਾਸ਼ ਦਾ ਅਜਿਹਾ ਸੂਰਜ ਹੈ ਜੋ ਆਪਣੀਆਂ ਨੂਰੀ ਕਿਰਨਾਂ ਸੰਗ ਨਿਰੰਤਰ ਮਨੁੱਖਤਾ ਨੂੰ ਪ੍ਰਕਾਸ਼ਮਾਨ ਕਰਦਾ ਹੋਇਆ ਸਰਬੱਤ ਦਾ ਭਲਾ ਕਰੇਗਾ ਇਹ ਅਦੁੱਤੀ ਸੰਗ੍ਰਹਿ ਸਤਾਂ ਦੀ ਅਭੇਦ ਦ੍ਰਿਸ਼ਟੀ ਦੀ ਸੁਗਾਤ ਬਖਸ਼ਦਾ ਹੋਇਆ ਅਦਵੈਤ ਦਾ ਪਾਠ ਪੜ੍ਹਾਉਣ ਦੇ ਸਮਰੱਥ ਹੈ। ਇਸ ਇਲਾਹੀ ਗੰਗਾ ਸਮ ਰਚਨਾ ਵਿਚ ਜੀਵ ਚੁਭੀਆਂ ਲਾ ਕੇ ਸੰਸਾਰਿਕ ਭਵ ਸਾਗਰ ਨੂੰ ਪਾਰ ਕਰਦੇ ਹੋਏ ਮਨੁਖਾ ਜੀਵਨ ਦੁਰਲਭ ਦਾ ਉਦੇਸ਼ ਪ੍ਰਾਪਤ ਕਰਨਗੇ।

ਅਸੀਂ ਉਸ ਇਕ ਓਕਾਰ ਅਕਾਲਪੁਰਖ ਅਗੇ ਅਰਜੋਈ ਕਰਦੇ ਹਾਂ ਕਿ ਬਾਬਾ ਜੀ ਮਾਇਆ ਜਾਲ ਵਿਚ ਫਸੇ ਹੋਏ ਜੀਵਾਂ ਬੰਧਨ ਕਟਣ ਲਈ ਇਸ ਤਰ੍ਹਾਂ ਦੀਆਂ ਰਚਨਾਵਾਂ ਸਿਰਜਦੇ ਰਹਿਣ ਤਾਂ ਕਿ ਜਨ-ਕਲਿਆਣ ਤੇ ਸਰਬੱਤ ਦਾ ਭਲਾ ਹੋਵੇ। ਇਹ ਹੀ ਅੱਜ ਦੇ ਸਮੇਂ ਦੀ ਪੁਕਾਰ ਤੇ ਲੋੜ ਹੈ।

ਕਰਉ ਬੇਨੰਤੀ ਸੁਣਹ ਮੇਰੇ ਮੀਤਾ
ਸੰਤ ਟਹਿਲ ਕੀ ਬੇਲਾ।
ਈਹਾ ਖਾਟਿ ਚਲਹੁ ਹਰਿ ਲਾਹਾ
ਆਗੈ ਬਸਨੁ ਸੁਹੇਲਾ॥

ਅੰਤ ਵਿਚ ਪ੍ਰਭੂ ਚਰਨਾਂ ਵਿਚ ਅਰਦਾਸ ਹੈ ਕਿ ਸਰਵਸ਼ਕਤੀਮਾਨ ਸਚਾ ਪਾਤਿਸ਼ਾਹ ਕ੍ਰਿਪਾ ਕਰੇ ਕਿ ਪੰਜਵੀ ਪਾਤਿਸ਼ਾਹੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਮਹਾਂਵਾਕ ਅਨੁਸਾਰ ਸੰਤਾਂ ਦਾ ਗੁਣ ਗਾਇਨ ਕਰਦੇ ਰਹੀਏ ਤਾਂ ਕਿ ਮਨੁਖਾ ਜੀਵਨ ਸਾਰਥਕ ਹੋ ਜਾਵੇ

ਆਰ. ਐਲ. ਕਲਸੀਆ
ਡੀ. ਸੀ. ਫਤਿਹਗੜ ਸਾਹਿਬ
ਅਤੇ ਸਪਤਨੀ
ਡਾ. ਕ੍ਰਿਸ਼ਨਾ ਕਲਸੀਆ
ਸਰਕਾਰੀ ਕਾਲਜ ਸੈਕਟਰ-੧੧ ਚੰਡੀਗੜ੍ਹ

੧੪ ਜੁਲਾਈ ੧੯੯੯

ੴ ਸਤਿਗੁਰ ਪ੍ਰਸਾਦਿ ॥

ਧਨੁ ਲੇਖਾਰੀ ਨਾਨਕਾ ਜਿਨਿ ਨਾਮੁ ਲਿਖਾਇਆ ਸਚੁ ॥ ੧ ॥

ਸੰਤ ਖਾਲਸਾ ਦਲ ਦੇ ਬਾਨੀ ਸ੍ਰੀਮਾਨ ੧੧੧ ਸੰਤ ਬਾਬਾ ਬਲਵੰਤ ਸਿੰਘ ਸਿੱਧਸਰ ਸਿਹੌੜੇ ਵਾਲੇ ਮਹਾਂਪੁਰਖ ਦੇ ਹੱਥ ਲਿਖੀ ਮਾਲਵਾ ਇਤਿਹਾਸ ਦੀ ਚੌਥੀ ਪੋਥੀ, ਅਧਿਆਤਮਿਕ ਭਾਵ ਦੇ ਸੁਭ ਉਪਦੇਸ ਅਤੇ ਕਰਮਯੋਗੀ ਪ੍ਰਤੀ ਅਮੁੱਲ ਖਜ਼ਾਨਾ ਹੈ । ਇਹ ਅਮੁੱਲ ਖਜ਼ਾਨਾ ਮੌਜੂਦਾ ਸਾਧੂ, ਸੰਤਾਂ, ਮਹੰਤਾਂ, ਭਗਤਾਂ, ਧਾਰਮਿਕ ਸੰਸਥਾਵਾਂ, ਦੇਸ਼ ਭਗਤਾਂ ਅਤੇ ਕਿਸਾਨਾਂ ਲਈ ਮਾਲਵੇ ਵਿਚ ਆਪਣੇ ਅਮੀਰ ਤੇ ਅਮਰ ਵਿਰਸੇ ਅਤੇ ਪ੍ਰਾਚੀਨ ਸੰਸਕ੍ਰਿਤੀ ਨੂੰ ਸੰਭਾਲਣ ਦਾ ਇਕ ਸਲਾਘਾਯੋਗ ਕਦਮ ਹੈ । ਮਹਾਨ ਕੀਰਤਨੀਏ, ਵਿਸ਼ਾਲ ਵਿਦਵਾਨ ਸਜਨਾਂ, ਕਥਾਗਰਾਂ, ਖੋਜੀਆਂ, ਬੁੱਧੀਜੀਵੀਆਂ ਅਤੇ ਇਤਿਹਾਸਕਾਰਾਂ ਲਈ ਰਾਹਨੁਮਾ ਦਾ ਸੂਚਕ ਹੋਵੇਗਾ । ਇਸ ਵਿੱਚ ਉਨ੍ਹਾਂ ਉੱਚ ਕੋਟੀ ਦੇ ਪ੍ਰਸਿੱਧ ਅਤੇ ਅਜੋਕੇ ਸਮੇਂ ਵਿਚ ਭੁੱਲੇ-ਵਿਸਰੇ ਸਾਧੂ ਸੰਤਾਂ ਅਤੇ ਮਹਾਨ ਪੁਰਸ਼ਾਂ ਦਾ ਜਿਕਰ ਹੈ, ਜਿਨ੍ਹਾਂ ਦਾ ਪਿਛੋਕੜ ਪ੍ਰਾਚੀਨ ਸਰਬ ਧਰਮ ਅਸਥਾਨਾਂ ਸਿੱਖ ਇਤਿਹਾਸ ਅਤ ਗੁਰ ਅਸਥਾਨਾਂ ਨਾਲ ਜੁੜਿਆ ਹੋਇਆ ਹੈ । ਸਮੂਹ ਪ੍ਰੇਮੀ ਪਾਠਕ ਜਨ ਮਾਲਵਾ ਇਤਿਹਾਸ ਦੀ ਚੌਥੀ ਸੈਂਚੀ ਵਿੱਚ ਅੰਕਿਤ ਗੁਰ ਇਤਿਹਾਸ-ਖੋਜ, ਸੰਤਾਂ ਅਤੇ ਧਾਰਮਿਕ ਕਦਰਾਂ ਕੀਮਤਾਂ ਦੇ ਸਹੀ ਸਰੂਪ ਨੂੰ ਲਖ ਸਕਣਗੇ ਅਤੇ ਮਹਾਂਪੁਰਖਾਂ ਦੀ ਹੱਥ ਲਿਖਤ ਅਮੁਲ ਕ੍ਰਿਤ ਦੀ ਦੇਣ ਲਈ ਸਦਾ ਧੰਨਵਾਦੀ ਰਹਿਣਗੇ ।

"ਅਗਮ ਅਗਾਧਿ ਪਾਰਬ੍ਰਹਮ ਸੋਇ ॥ ਜੋ ਜੋ ਕਹੇ ਸੁ ਮੁਕਤਾ ਹੋਇ ॥
ਸੁਨਿ ਮੀਤਾ ਨਾਨਕ ਬਿਨਵੰਤਾ ॥ ਸਾਧ ਜਨਾ ਕੀ ਅਚਰਜ ਕਥਾ ॥ ੧ ॥

ਦਾਸ :- ਗਿਆਨੀ ਭਜਨ ਸਿੰਘ ਐਮ. ਏ.
(ਪਸਿਆਣਾ)

ਸੁਪਰਡੈਂਟ ਸਿਵਲ ਸਕੱਤਰੇਤ ਚੰਡੀਗੜ੍ਹ ।

ਮਾਲਵੇ ਦੀ ਧਰਤੀ ਸਾਧੂਆਂ ਦੀ ਧਰਤੀ ਹੈ। ਮਾਲਵੇ ਦਾ ਸ਼ਾਇਦ ਕੋਈ ਹੀ ਪਿੰਡ ਅਜਿਹਾ ਹੋਵੇ ਜਿਥੇ ਸਾਧੂਆਂ ਦਾ ਡੇਰਾ ਨਾ ਹੋਵੇ। ਸੰਤਾਂ ਮਹਾਂਪੁਰਖਾਂ ਨੇ ਜਿਥੇ ਤਨ ਮਨ ਧਨ ਨਾਲ ਇਤਿਹਾਸਕ ਗੁਰਧਾਮਾਂ ਦੀ ਸੇਵਾ ਕੀਤੀ ਉਥੇ ਪਿੰਡ-ਪਿੰਡ, ਸ਼ਹਿਰ ਸ਼ਹਿਰ ਮੱਠ, ਡੇਰੇ ਅਤੇ ਕੁਟੀਆ ਦੀ ਸਥਾਪਨਾ ਕਰਕੇ ਗੁਰੂ ਗਰੰਥ ਸਾਹਿਬ ਦਾ ਪ੍ਰਕਾਸ਼ ਕੀਤਾ। ਮੁਢਲੀ ਪੰਜਾਬੀ ਦੀ ਪੜ੍ਹਾਈ ਦਾ ਪ੍ਰਬੰਧ ਕੀਤਾ। ਪੁਰਾਤਨ ਧਾਰਮਿਕ ਗਰੰਥਾਂ, ਗੀਤਾਂ, ਪੁਰਾਣ, ਉਪਨਿਸ਼ਦਾਂ ਆਦਿ ਦਾ ਗਿਆਨ ਕਰਾਇਆ। ''ਮਾਨਸੁ ਕੀ ਜਾਤ ਸਭੈ ਏਕੋ ਹੀ ਪਹਿਚਾਨਬੋ'' ਦੇ ਮਾਰਗ ਤੇ ਚਲਦਿਆਂ ਅਨੇਕਾਂ ਸਹਿਜਧਾਰੀਆਂ ਨੂੰ ਸ੍ਰੀ ਗੁਰੂ ਗਰੰਥ ਸਾਹਿਬ ਦੇ ਚਰਨੀ ਲਾਇਆ।ਮਾਲਵੇ ਦੀ ਧਰਤੀ ਇਸ ਮਹਾਨ ਕਾਰਜ ਲਈ ਸਾਧੂਆਂ ਦੀ ਹਮੇਸ਼ਾ ਹਮੇਸ਼ਾ ਲਈ ਰਿਣੀ ਰਹੇਗੀ।

੧੧੧ ਸ੍ਰੀ ਸਿੱਧ ਪੁਰਖ ਸੰਤ ਬਲਵੰਤ ਸਿੰਘ ਜੀ ਮਹਾਰਾਜ ਸਿਹੌੜੇ ਵਾਲੇ, ਉਦਾਸੀ ਸੰਪਰਦਾਇ ਦੇ ਚਮਕਦੇ ਸਿਤਾਰੇ ਹਨ। ਆਪਣੇ ਰਸੀਲੇ ਕਥਾ-ਕੀਰਤਨ ਦੀ ਅਮੀਰੀ ਸਦਕਾ ਪਿਆਰੇ ਅਤੇ ਸਤਿਕਾਰੇ ਜਾਂਦੇ ਹਨ। ਆਪਨੇ ਮਲਵਈ ਕੀਰਤਨ ਪਰੰਪਰਾ ਨੂੰ ਅਪਨਾਇਆ ਹੈ ਅਤੇ ਇਸ ਦਾ ਵਿਕਾਸ ਕੀਤਾ ਹੈ ਇਸ ਮਹਾਨ ਪਰੰਪਰਾਂ ਨੂੰ ਚਲਦੇ ਰਖਣ ਲਈ ਇਸਦੀ ਸਿਖਿਆ ਦਾ ਪ੍ਰਬੰਧ ਕੀਤਾ

ਹੈ। ਬਾਬਾ ਜੀ ਨੇ ਕਰਮਯੋਗ ਦੇ ਮਾਰਗ ਤੇ ਚਲਦਿਆਂ, ਅਨੇਕਾਂ ਗੁਰਧਾਮਾਂ ਦੀ ਸੇਵਾ ਕਰਵਾਈ ਹੈ, ਸਕੂਲਾਂ ਅਤੇ ਕਾਲਜਾਂ ਦੀ ਸਥਾਪਨਾ ਵੀ ਕੀਤੀ ਹੈ। ਗੁਰਮਤ ਦੇ ਪ੍ਰਚਾਰ ਲਈ ਵਿਸ਼ਵ-ਸਮੇਲਨ, ਸਰਵ ਧਰਮ ਸਮੇਲਨ, ਵਿਚਾਰ-ਗੋਸ਼ਟੀਆਂ ਦਾ ਪ੍ਰਬੰਧ ਸੰਤ ਜੀ ਹਰ ਸਾਲ ਹੀ ਕਰਦੇ ਰਹਿੰਦੇ ਹਨ। ਮਹਾਂਪੁਰਖ ਆਪ ਖੁਦ ਪ੍ਰਤਿਭਾਵਾਨ ਕਵੀ ਅਤੇ ਖੋਜੀ ਹਨ। ਆਪ ਜੀ ਨੇ ਮਾਲਵੇ ਦੇ ਇੱਕ ਖਿੱਤੇ ਦੇ ਲੋਕ ਇਤਿਹਾਸ ਨੂੰ ਕਲਮਬੰਦ ਕਰਕੇ ਬਹੁਤ ਹੀ ਸ਼ਲਾਘਾਯੋਗ ਕੰਮ ਕੀਤਾ ਹੈ। ਇਹ ਪੁਸਤਕ ਜਿੱਥੇ ਮਾਲਵੇ ਦੀਆਂ ਪ੍ਰਮੁੱਖ ਸੰਤ ਸਖਸ਼ੀਅਤਾਂ ਬਾਰੇ ਭਰਪੂਰ ਜਾਣਕਾਰੀ ਪ੍ਰਦਾਨ ਕਰਦੀ ਹੈ, ਉਥੇ ਮਾਲਵੇ ਦੀ ਲੋਕ-ਪਰੰਪਰਾ ਨੂੰ ਸਮਝਣ ਲਈ ਵੀ ਅਤਿ ਲਾਹੇਮੰਦ ਹੈ।

ਮਿਤੀ ੧੩-੭-੧੯੯੬ ਡਾ: ਭੁਪਿੰਦਰ ਸਿੰਘ ਖਹਿਰਾ

ਪੰਜਾਬੀ ਯੂਨੀਵਰਸਿਟੀ, ਪਟਿਆਲਾ

ਮੈਨੂੰ ਇਹ ਜਾਣ ਕੇ ਹਾਰਦਿਕ ਖੁਸ਼ੀ ਹੋਈ ਹੈ ਕਿ ਮਹਾਨ ਤਪੱਸਵੀ, ਸੰਤ ਮਹਾਰਾਜ ੧੧੧ ਸੰਤ ਬਲਵੰਤ ਸਿੰਘ ਜੀ ਮਾਲਵਾ ਇਤਿਹਾਸ ਦੀ ਰਚਨਾ ਕਰ ਰਹੇ ਹਨ। ਜੋ ਇਲਾਕੇ ਨੂੰ ਇਕ ਸੇਧ ਹੈ। ਮਾਲਵਾ ਪੰਜਾਬ ਦਾ ਇਕ ਬਹੁਤ ਉਘਾ ਅਤੇ ਪ੍ਰਸਿੱਧ ਏਰੀਆ ਹੈ। ਦੁਆਬਾ ਅਤੇ ਮਾਝੇ ਦੇ ਮੁਕਾਬਲੇ ਮਾਲਵੇ ਦਾ ਜਿਮੀਦਾਰਾ ਬਹੁਤ ਅੱਛਾ ਹੈ। ਸ਼ਾਇਦ ਇਸੇ ਕਰਕੇ ਹੀ ਇਸ ਇਲਾਕੇ ਦੇ ਲੋਕਾਂ ਦੀ ਰੁੱਚੀ ਵਿਦਿਆ ਵੱਲ ਬਹੁਤ ਘੱਟ ਰਹੀ ਹੈ ਪਰ ਇਸ ਇਲਾਕੇ ਨੂੰ ਪ੍ਰਮਾਤਮਾ ਦੀ ਇਕ ਬਹੁਤ ਵੱਡੀ ਦੇਣ ਹੈ। ਉਚੀਆਂ/ਸੁੱਚੀਆਂ ਮਹਾਨ ਸਖਸ਼ੀਅਤਾਂ, ਜਿਨ੍ਹਾਂ ਨੂੰ ਇਸ ਇਲਾਕੇ ਨੂੰ ਨਾਮ ਬਾਣੀ ਨਾਲ ਤਾਂ ਸਿੰਜਣਾ ਹੀ ਸੀ। ਪਰ ਸਿਖਿਆ ਦੀ ਘਾਟ ਨੂੰ ਮਹਿਸੂਸ ਕਰਦਿਆਂ ਇਲਾਕੇ ਵਿਚ ਅਨੇਕਾਂ ਸਕੂਲ, ਕਾਲਜ ਅਤੇ ਧਾਰਮਿਕ ਸੰਸਥਾਵਾਂ ਸਥਾਪਤ ਕੀਤੀਆਂ ਹਨ, ਜਿਨ੍ਹਾਂ ਦਾ ਵੇਰਵਾ ਦੇਣ ਨਾਲ ਕਾਫੀ ਵੱਡੀ ਲਿਸਟ ਬਣ ਜਾਂਦੀ ਹੈ। ਲੋਕਾਂ ਨੂੰ ਨਸ਼ਿਆਂ ਆਦਿ ਲਈ ਵਰਜਿਆ, ਜਿਸ ਨਾਲ ਮਾਲਵਾ ਇਤਿਹਾਸ ਨੇ ਪਲਟਾ ਖਾਧਾ। ਇਹ ਸ਼ਖਸ਼ੀਅਤਾਂ ਨੇ ਸੰਤ ਮਹਾਰਾਜ ਬਾਬਾ ਅਤਰ ਸਿੰਘ ਜੀ ਮਸਤੂਆਣਾ, ਸੰਤ ਮਹਾਰਾਜ ਬਾਬਾ ਪੂਰਨ ਦਾਸ ਜੀ (ਉਦਾਸੀਨ, ਰੋੜਗੜ੍ਹ ਪਟਿਆਲਾ) ਮੌਜੂਦਾ ਸੰਤ ਮਹਾਰਾਜ ਬਲਵੰਤ ਸਿੰਘ ਜੀ ਸਿੱਧਸਰ ਸਿਹੌੜਾ ਸਾਹਿਬ ਵਾਲੇ। ਸੰਤ ਮਹਾਰਾਜ ਅਤਰ ਸਿੰਘ ਜੀ ਮਸਤੂਆਣਾ ਜਿਨ੍ਹਾਂ ਨੇ ਉਪਰੋਕਤ ਕੰਮਾਂ ਤੋਂ ਇਲਾਵਾ ਪਹਿਲੀ ਵਾਰ ਮਲਵਈ ਕੀਰਤਨ ਨੂੰ ਜਨਮ ਦਿੱਤਾ ਜੋ ਲੋਕਾਂ ਵਿਚ ਬਹੁਤ ਹੀ ਹਰਮਨ ਪਿਆਰਾ ਬਣਿਆ। ਅੱਜ ਦੀ ਮਹਾਨ ਸ਼ਖਸ਼ੀਅਤ ਜੋ ਮਾਲਵਾ ਇਤਿਹਾਸ ਲਿਖ ਰਹੇ ਹਨ ਰਾਜੇ ਜੋਗੀ ਸੰਤ ਮਹਾਰਾਜ ੧੧੧ ਸੰਤ ਬਲਵੰਤ ਸਿੰਘ ਜੀ

(ਸਿੱਧਸਰ ਸਿਹੌੜਾ ਸਾਹਿਬ ਵਾਲੇ) ਇਹੋ ਜਿਹੀ ਸੁੱਚੀ ਅਤੇ ਮਹਾਨ ਸਖਸ਼ੀਅਤ ਭਾਗਾਂ ਵਾਲੇ ਇਲਾਕਿਆਂ ਨੂੰ ਮਿਲਦੀ ਹੈ ਸੋ ਮੈਂ ਆਖਾਂਗਾ ਕਿ ਮਾਲਵਾ ਨਿਵਾਸੀ ਵੱਡਭਾਗੀ ਹਨ ਜਿਨ੍ਹਾਂ ਦੇ ਇਲਾਕੇ ਵਿੱਚ ਰੱਬੀ ਜੋਤ ਉਤਰੀ ਹੋਈ ਹੈ। ਸੰਤ ਮਹਾਰਾਜ ਜੀ ਨੇ ਵੀ ਨਾਮ ਬਾਣੀ ਤੋਂ ਇਲਾਵਾ ਅਨੇਕਾਂ ਕਾਲਜ, ਸਕੂਲ, ਕੋਚਿੰਗ ਸੰਸਥਾਵਾਂ, ਧਾਰਮਿਕ ਸੰਸਥਾਵਾਂ, ਗੁਰਦੁਆਰੇ ਆਦਿ ਖੋਲ ਕੇ ਕੌਮ ਦਾ ਅਤਿ ਕਲਿਆਣ ਕੀਤਾ ਹੈ।

ਸੋ ਜਿਆਦਾ ਵੇਰਵੇ ਵਿੱਚ ਨਾ ਜਾਂਦਾ ਹੋਇਆ ਅਖੀਰ ਵਿੱਚ ਮੈਂ ਅਕਾਲ ਪੁਰਖ ਅੱਗੇ ਇਹੀ ਅਰਦਾਸ ਕਰਾਂਗਾ ਕਿ ਅਜਿਹੀਆਂ ਮਹਾਨ ਸਖਸ਼ੀਅਤਾਂ ਨੂੰ ਹਮੇਸ਼ਾ ਸਾਡੇ ਵਿੱਚ ਰੱਖੇ ਜਿਨ੍ਹਾਂ ਦਾ ਸਦਕਾ ਅਸੀਂ ਸਾਡੇ ਪੂਰਵਜਾਂ ਦਾ ਲੁਕਿਆ ਛੁਪਿਆ ਇਤਿਹਾਸ ਪ੍ਰਾਪਤ ਕਰ ਸਕਾਂਗੇ। ਜਿਸ ਨਾਲ ਇਲਾਕੇ ਨੂੰ ਸੇਧ ਮਿਲੇਗੀ ਅਤੇ ਇਲਾਕਾ ਤਰੱਕੀ ਕਰੇਗਾ।

ਪ੍ਰਧਾਨ ਸ੍ਰ: ਅਮਰੀਕ ਸਿੰਘ
ਗੁਜ਼ਰ ਸਮਾਜ ਕਲਿਆਣ ਪ੍ਰੀਸ਼ਦ
ਚੰਡੀਗੜ੍ਹ

# ੴ ਸਤਿਗੁਰ ਪ੍ਰਸਾਦਿ ॥

"ਸੰਤ ਜਨਾ ਕੈ ਸੰਗਿ ਮਿਲੁ ਬਉਰੇ, ਤਉ ਪਾਵਹਿ ਮੋਖ ਦੁਆਰ ॥"

ਮਾਲਵੇ ਦੀ ਧਰਤੀ ਉਹ ਧਰਤੀ ਹੈ ਜਿਸ ਨੂੰ ਅਨੇਕਾਂ ਪੀਰਾਂ ਫਕੀਰਾਂ, ਸਾਧੂ ਸੰਤਾਂ, ਰਿਸ਼ੀਆਂ ਮੁਨੀਆਂ, ਗੁਰੂਆਂ - ਪੈਗੰਬਰਾਂ ਅਤੇ ਯੋਧਿਆਂ - ਸੂਰਬੀਰਾਂ ਦੀ ਚਰਨ ਛੋਹ ਪ੍ਰਾਪਤ ਹੋਈ ਹੈ ਜਿਸ ਦਾ ਸਦਕਾ ਇਹ ਧਰਤ ਪੂਜਣ ਯੋਗ ਤੇ ਪਵਿੱਤਰ ਸਮਝੀ ਜਾਂਦੀ ਹੈ। ਮਹਾਨ ਜਤੀ, ਤਪੀ, ਹਠੀ ਸੰਤ ਬਾਬਾ ਅਤਰ ਸਿੰਘ ਮਹਾਰਾਜ ਜੀ ਜਿਨ੍ਹਾਂ ਨੇ ਰੱਬੀ ਗਿਆਨ ਰਾਹੀਂ ਦੁਨੀਆਂ ਦੇ ਜੀਵਾਂ ਨੂੰ ਭਰਮ ਭੁਲੇਖਿਆਂ ਤੋਂ ਨਵਿਰਤ ਕੀਤਾ ਨੇ ਭੀ ਇਸੇ ਪਵਿੱਤਰ ਧਰਤੀ ਤੇ ਆਪਣੇ ਚਰਨ ਕਮਲ ਪਾਏ ਜਿਨ੍ਹਾਂ ਦੀ ਚਰਨ ਛੋਹ ਪ੍ਰਾਪਤ ਕਰਕੇ ਅਨੇਕਾਂ ਜਗਿਆਸੂ ਇਸ ਦੁਨੀਆਵੀ ਭਵ ਸਾਗਰ ਨੂੰ ਪਾਰ ਕਰ ਗਏ। ਮਹਾਨ ਤਪੱਸਵੀ ਤਿਆਗ ਦੀ ਮੂਰਤ ਮਹਾਂ-ਉਪਕਾਰੀ ਅਵਧੂਤ ਸੰਤ ਬਾਵਾ ਬੀਰਮ ਦਾਸ ਮਹਾਰਾਜ ਜੀਆਂ ਨੇ ਭੀ ਇਥੇ ਹੀ ਘੋਰ ਤਪੱਸਿਆ ਕਰਕੇ ਇਥੋਂ ਦੀ ਧਰਤੀ ਨੂੰ ਚਾਰ ਚੰਨ ਹੀ ਨਹੀਂ ਲਾਏ ਸਗੋਂ ਪੂਜਣ ਯੋਗ ਕਰ ਨਿਵਾਜਿਆ ਹੈ। ਦਿਬ-ਦ੍ਰਿਸ਼ਟੀ, ਦੂਰ ਅੰਦੇਸ਼ੀ ਮਨੁੱਖਤਾ ਦੇ ਹਾਮੀ ਤੇ ਅੰਤਰ-ਜਾਮੀ ਨੇ ਸੰਤਾਂ ਦੀ ਮਹਿਮਾਂ ਨੂੰ ਸਿਖਰਾਂ ਤੇ ਪਹੁੰਚਾਇਆ। ਆਪ ਜੀ ਚਿਰ ਜੀਵਨ ਭਗਤਾਂ ਨੂੰ ਨਿਵਾਜ਼ਦੇ ਰਹੇ ਇਹ ਉਹ ਥਾਂ (ਰੋੜੇਵਾਲ, ਪਟਿਆਲਾ) ਹੈ ਜਿਥੇ ਭਗਤੀ ਭਾਵ

ਵਾਲੇ ਸੰਤ ਬਾਬਾ ਪੂਰਨ ਦਾਸ ਮਹਾਰਾਜ ਜੀ ਨੇ ਕਠਨ ਸਾਧਨਾ ਸਾਧ ਕੇ ਜੀਵਨ ਮੁਕਤੀ ਦਾ ਦੁਆਰ ਹਾਸਲ ਕੀਤਾ। ਆਪ ਜੀ ਨੇ ਅਨੇਕਾਂ ਜਗਿਆਸੂ ਜੀਵਾਂ ਨੂੰ ਰੱਬੀ ਰਾਹ ਤੇ ਤੋਰਿਆ ਜਿਸ ਦਾ ਨਤੀਜਾ ਇਹ ਹੋਇਆ ਕਿ ਅੱਜ ਵੀ ਆਪ ਜੀ ਦੀ ਸਮਾਧ ਤੇ ਚਾਨਣ ਦੀ ਦਸਵੀਂ ਵਾਲੇ ਦਿਨ ਪੂਰਨ ਬ੍ਰਹਮ ਗਿਆਨੀ ਆਪ ਦੇ ਜਾਨਸ਼ੀਨ ਸੰਤ ਬਾਬਾ ਬਲਵੰਤ ਸਿੰਘ ਮਹਾਰਾਜ ਜੀਆਂ ਦੀ ਸਰਪ੍ਰਸਤੀ ਹੇਠ ਬੜਾ ਸਮਾਗਮ ਹੁੰਦਾ ਹੈ ਜਿਥੇ ਲੱਖਾਂ ਦੀ ਗਿਣਤੀ ਵਿੱਚ ਸ਼ਰਧਾਲੂ ਆਉਂਦੇ ਹਨ। ਸ਼ਰਧਾਲੂ ਭਗਤੀ - ਭਾਵ ਨਾਲ ਮੱਥਾ ਟੇਕਦੇ ਹਨ ਤੇ ਉਨ੍ਹਾਂ ਦੀਆਂ ਮਨੋ ਕਾਮਨਾਵਾਂ ਪਾਰ-ਬ੍ਰਹਮ ਆਪ ਪੂਰੀਆਂ ਕਰਦਾ ਹੈ। ਅੱਜ ਦੇ ਕਲਯੁੱਗ ਦੇ ਸਮੇਂ ਜਦੋਂ ਚਾਰੇ ਪਾਸੇ ਪਾਪ ਨੇ ਆਪਣਾ ਪਾਸਾਰਾ ਪਸਾਰਿਆ ਹੋਇਆ ਹੈ ਅਜਿਹੇ ਸਮੇਂ ਆਪ ਜੀ ਵਰਗੇ ਦਿਆਲੂ, ਮਿਹਰਵਾਨ, ਭਰਾਤਰੀ ਭਾਵਨਾ ਦੇ ਮਾਲਕ, ਨਿਮਰਤਾ ਦੇ ਪੁਜਾਰੀ ਪ੍ਰਮਾਤਮਾ ਦੇ ਸੱਚੇ ਸੇਵਕ, ਵਿਦਿਆ ਦੇ ਚਾਨਣ ਮੁਨਾਰੇ ਨੇ ਨਿੱਕੇ ਜਿਹੇ ਪਿੰਡ ਸਿਹੌੜਾ ਸਾਹਿਬ ਵਿਖੇ ਅਵਤਾਰ ਧਾਰਿਆ। ਸੰਤ ਜੀ ਮਹਾਰਾਜ ਰਹਿਣੀ, ਬਹਿਣੀ ਤੇ ਕਹਿਣੀ ਦੇ ਪੂਰੇ ਸੂਰੇ ਭਗਤ ਹਨ। ਆਪ ਜੀ ਦੇ ਮੁਖਾਰਬਿੰਦ ਤੋਂ ਉਚਾਰਿਆ ਕੋਈ ਵੀ ਬਚਨ ਅਧੂਰਾ ਜਾਂ ਅਜਾਈ ਨਹੀਂ ਜਾਂਦਾ। ਆਪ ਜੀ ਨੇ ਆਪਣੇ ਮੁਖਾਰਬਿੰਦ ਤੋਂ ਗੁਰਬਾਣੀ ਰਾਹੀਂ ਅਨੇਕਾ ਜਗਿਆਸੂਆਂ ਨੂੰ ਜੀਵਨ - ਸੇਧ ਬਖਸ਼ੀ

ਅਤੇ ਬਖ਼ਸ਼ਿਸ਼ ਕਰਦੇ ਆ ਰਹੇ ਹਨ। ਇਹ ਆਪ ਜੀ ਦੀਆਂ ਮੇਹਰਾਂ ਦਾ ਸਦਕਾ ਹੈ ਕਿ ਅਨੇਕਾ ਵਿਦਿਅਕ ਸੰਸਥਾਵਾਂ ਚਲਾਈਆਂ ਜਾ ਰਹੀਆਂ ਹਨ। ਆਪ ਜੀ ਦੇ ਮੇਹਰਾਂ ਭਰੇ ਹਿਰਦੇ ਦੀ ਨਿਗਰਾਨੀ ਹੇਠ ਅਨੇਕਾਂ ਗੁਰੂ ਘਰਾਂ ਦੀ ਉਸਾਰੀ ਦਾ ਕੰਮ ਹੋ ਰਿਹਾ ਹੈ। ਮਹਾਰਾਜ ਜੀ ਦੇ ਬੌਧਿਕ ਗਿਆਨ ਦਾ ਸਦਕਾ ਇਹ ਕਿਰਤ ਅਦੁੱਤੀ ਕਿਰਤ ਬਣ ਗਈ ਹੈ। ਇਸ ਕਿਰਤ ਵਿੱਚੋਂ ਆਪ ਜੀ ਦੀ ਮੌਲਿਕਤਾ ਦਾ ਝਲਕਾਰਾ ਸਾਫ਼ ਨਜ਼ਰ ਆਉਂਦਾ ਹੈ। ਇਹ ਕਿਰਤ ਜਿੱਥੇ ਅਮਰ ਰਹੇਗੀ ਉਥੇ ਆਪ ਜੀ ਨੂੰ ਭੀ ਸਦਾ ਲਈ ਅਮਰ ਕਰ ਦੇਵੇਗੀ। ਆਉਣ ਵਾਲੇ ਭੁੱਲੇ ਭਟਕੇ ਰਾਹੀਆਂ ਦੀ ਪ੍ਰਤੀਨਿਧਤਾ ਕਰਦੀ ਹੋਈ ਉਨ੍ਹਾਂ ਨੂੰ ਠੀਕ ਸੇਧ ਦਿੰਦੀ ਰਹੇਗੀ। ਇਹ ਪਵਿੱਤਰ ਕਿਰਤ ਅਦੁੱਤੀ ਬੁੱਧੀ ਤੇ ਪ੍ਰਤਿਭਾ ਦਾ ਪ੍ਰਤੱਖ ਪ੍ਰਮਾਣ ਹੈ।

ਡਾ: ਸ੍ਰ: ਹਰਮੇਲ ਸਿੰਘ
ਪੀ. ਐਚ. ਡੀ.
ਸੰਤ ਬਾਬਾ ਅਤਰ ਸਿੰਘ ਖਾਲਸਾ ਕਾਲਜ
ਸੰਦੌੜ [ਸੰਗਰੂਰ]

# ਸੰਦੇਸ਼

ਪੰਜਾਬ ਖਾਸ ਕਰ ਮਾਲਵੇ ਦੀ ਧਰਤੀ ਗੁਰੂਆਂ, ਪੀਰਾਂ ਅਤੇ ਪੈਗੰਬਰਾਂ ਦੀ ਧਰਤੀ ਹੈ। ਮਾਲਵੇ ਦੀ ਧਰਤੀ ਦੇ ਲੋਕਾਂ ਨੂੰ ਸਾਧੂ ਸੰਤਾਂ ਨਾਲ ਅਥਾਹ ਪਿਆਰ ਅਤੇ ਸ਼ਰਧਾ ਹੈ। ਇਸ ਧਰਤੀ ਵਿੱਚ ਸੰਨਿਆਸੀ, ਉਦਾਸੀ, ਗਿਰੀ-ਪੁਰੀ-ਭਾਰਤੀ, ਯੋਗੀ ਅਤੇ ਨਾਂਗਿਆਂ ਦੇ ਰੂਪ ਵਿੱਚ, ਸਿੱਖ ਮਰਿਆਦਾ ਅਨੁਸਾਰ ਅਨਗਿਣਤ ਹੀ ਸਾਧੂ ਸੰਤ ਹੋਏ ਹਨ।

ਜੇ ਅਸੀਂ ਪਿਛੋਕੜ ਵਲ ਝਾਤ ਮਾਰੀਏ ਤਾਂ ਸਾਨੂੰ ਸੰਤ ਬਾਵਾ ਬੀਰਮ ਦਾਸ ਜੀ ਬਧੌਛੀ, ਸੰਤ ਟਹਿਲ ਦਾਸ ਜੀ ਸੇਖੇ, ਸੰਤ ਬਾਬਾ ਪੂਰਨ ਦਾਸ ਜੀ ਰੋੜੇਵਾਲ ਸਾਹਿਬ, ਸੰਤ ਸਰੁਸਤੀ ਦਾਸ ਜੀ ਅਲਾਲ, ਬਾਬਾ ਬੁੱਧ ਦਾਸ ਜੀ ਬਸੀ ਪਠਾਨਾ (ਲੌਂਗੋਵਾਲ) ਸੰਤ ਅਤਰ ਸਿੰਘ ਜੀ ਮਸਤੂਆਨਾ ਸਾਹਿਬ, ਸੰਤ ਈਸ਼ਰ ਸਿੰਘ ਜੀ ਰਾੜਾ ਸਾਹਿਬ, ਸੰਤ ਬਾਬਾ ਨੰਦ ਸਿੰਘ ਜੀ ਕਲੇਰਾਂ, ਸੰਤ ਮਾੜੂ ਰਾਮ ਜੀ ਲਸੋਈ, ਆਦਿ ਲੱਖਾਂ ਸਾਧੂਆਂ ਵਿੱਚ ਪ੍ਰਮੁੱਖ ਹਨ। ਹੋਰ ਵੀ ਪੂਰਨ ਸੰਤਾਂ ਦੇ ਜੀਵਨ ਚੌਥੀ ਸੈਂਚੀ ਵਿੱਚ ਦਰਜ ਹਨ। ਮੌਜੂਦਾ ਸਮੇਂ ਵਿੱਚ ਬਹੁਤ ਘੱਟ ਸਾਧੂ ਮੂਰਤੀਆਂ ਆ ਰਹੀਆਂ ਹਨ। ਜਿਵੇਂ ਮੁਨੀ ਰਾਧਾ ਰਾਮ ਜੀ ਲੁਬਾਣਾ, ਮੁਨੀ ਰਾਮਾਨੰਦ ਜੀ ਲੁਬਾਣਾ, ਮੁਨੀ ਬਾਬੂ ਰਾਮ ਜੀ ਲੁਬਾਣਾ (ਦਗਾਲ) ਆਦਿ। 'ਸਿੱਖ ਮਰਿਆਦਾ, ਉਦਾਸੀਨ ਮਰਿਆਦਾ' ਅਤੇ ਸਾਰੇ ਧਰਮਾਂ ਨੂੰ ਸਤਿਕਾਰ ਤੇ ਨਿਹਾਰਨ ਵਾਲੇ ਸੰਤ ਬਲਵੰਤ ਸਿੰਘ ਜੀ ਮਹਾਰਾਜ ਸਿੱਧਸਰ ਸਿਹੌੜਾ ਸਾਹਿਬ ਵਾਲੇ ਹਨ। ਜਿਨ੍ਹਾਂ ਨੇ ਬ੍ਰਹਮਚਾਰੀ, ਕਰਮਕਾਂਡੀ ਮਰਿਆਦਾ ਦਾ

ਬਚਪਨ ਤੋਂ ਹੀ ਪਾਲਣ ਕਰਕੇ, ਧੰਨ ਧੰਨ ਬਾਬਾ ਪੂਰਨ ਦਾਸ ਮਹਾਰਾਜ ਜੀਆਂ ਦੇ ਗੱਦੀ ਨਸ਼ੀਨ ਹੋ ਕੇ ਰੱਬੀ ਜੋਤ ਪ੍ਰਾਪਤ ਕੀਤੀ ।

ਗੁਰਮੁੱਖੀ ਗੁਰੂਆਂ ਦੇ ਮੁੱਖ ਤੋਂ ਨਿਕਲੀ ਬਾਣੀ ਸ਼ਬਦ ਸਰੂਪ ਜੋ ਪੰਜਾਬੀ ਭਾਸ਼ਾ ਵਿੱਚ ਹੈ । ਇਨ੍ਹਾਂ ਤੋਂ ਵਾਂਝੇ ਵਿਅਕਤੀਆਂ ਨੂੰ ਇਸ ਭਾਸ਼ਾ ਦੀ ਲਿਪੀ ਵਿੱਚ ਪ੍ਰਚਾਰ ਕਰਕੇ ਗੁਰਬਾਣੀ ਦੇ ਨੇੜੇ ਅਤੇ ਇਸ ਨੂੰ ਸਮਝਾਉਣ ਦਾ ਯਤਨ ਕਰਦੇ ਹਨ । ਲੋਕਾਂ ਨੂੰ ਭਾਸ਼ਾ ਦੇ ਕੰਨਾਂ, ਟਿੱਪੀ; ਅੱਦਕ ਆਦਿ ਹੀ ਨਹੀਂ ਸਿਖਾਏ, ਇਸ ਕੰਨਾਂ, ਟਿੱਪੀ ਨੂੰ ਲੈ ਕੇ ਸਕੂਲ, ਕਾਲਜ ਗੁਰਦੁਆਰੇ, ਗੁਰ ਸਰੋਵਰ, ਗੁਰ ਨਿਸ਼ਾਨ, ਧਰਮਸ਼ਾਲਾ, ਸਰਾਏ ਆਦਿ ਬਣਵਾ ਕੇ ਉਸ ਰੂਪ ਵਿੱਚ ਲੈ ਗਏ ਹਨ ਜਿਸ ਵਿੱਚ ਗੁਰਬਾਣੀ ਦਾ ਵੱਧ ਤੋਂ ਵੱਧ ਪ੍ਰਚਾਰ ਹੋ ਸਕੇ । ਵੱਡੇ ਸ਼ਹਿਰ, ਨਗਰਾਂ, ਕਸਬਿਆਂ ਵਿੱਚ ਦੀਵਾਨ ਸਜਾ ਕੇ, ਲੱਖਾਂ ਦੀ ਗਿਣਤੀ ਵਿੱਚ ਲੋਕਾਂ ਨੂੰ ਕਾਮ, ਕ੍ਰੋਧ, ਲੋਭ, ਮੋਹ ਅਤੇ ਮਾਇਆ ਦੇ ਚਿੱਕੜ, (ਦਲਦਲ) ਵਿੱਚੋਂ ਕੱਢ ਕੇ ਲੋਕਾਂ ਨੂੰ ਗੁਰਬਾਣੀ ਅਤੇ ਅੰਮ੍ਰਿਤ ਦੀ ਦਾਤ ਬਖਸ਼ੀ ਤਾਂ ਜੋ ਲੋਕ ਧਰਮ ਨੂੰ ਸਮਝ ਸਕਣ ਅਤੇ ਧਰਮ ਦਾ ਮਾਰਗ ਅਪਨਾਉਣ ।

ਇਹ ਸੁਭਾਗ ਮਾਲਵੇ ਦੀ ਧਰਤੀ ਦਾ ਹੈ, ਜਿਸ ਨੂੰ ਮਾਨ ਹੈ ਇਸ ਧਰਤੀ ਤੋਂ ਸੰਤਾਂ ਮਹਾਂਪੁਰਖਾਂ ਰਾਹੀਂ ਸਿਰਫ ਪੰਜਾਬ ਨੂੰ ਹੀ ਨਹੀਂ, ਪੂਰੇ ਭਾਰਤਵਰਸ਼ ਅਤੇ ਸਮੁੱਚੇ ਸੰਸਾਰ ਵਿੱਚ ਗੁਰਮੱਤ ਦਾ ਪ੍ਰਚਾਰ, ਸਿੱਖੀ ਦੀ ਸਿੱਖਿਆ, ਧਰਮ, ਆਪਸੀ ਭਾਈਚਾਰਾ, ਸਰਬ ਧਰਮ ਦੇ ਰੂਪ ਵਿੱਚ ਇਕਮੁੱਠ ਕੀਤਾ ਹੈ ।



ਸ੍ਰੀਮਾਨ 108 ਸੰਤ ਵਿਸਾਖਾ ਸਿੰਘ ਜੀ
(ਸੰਤ ਸਿਪਾਹੀ) ਪੰਥ ਹੀਰਾ ਰਤਨ

ਇਹ ਬੜੀ ਖੁਸ਼ੀ ਦੀ ਗੱਲ ਹੈ ਕਿ ਮਾਲਵਾ ਇਤਿਹਾਸ ਦੀ ਚੌਥੀ ਸੈਂਚੀ ਸ੍ਰੀ ਮਾਨ 111 ਸੰਤ ਬਲਵੰਤ ਸਿੰਘ ਜੀ ਸਿੱਧਸਰ ਸਿਹੌੜਾ ਸਾਹਿਬ ਵਲੋਂ, ਸੰਪੂਰਨਤਾਂਈ ਦੇ ਨਜ਼ਦੀਕ ਹੈ। ਇਸ ਤੋਂ ਪਹਿਲਾਂ ਸੰਤ ਬਾਬਾ ਵਿਸਾਖਾ ਸਿੰਘ ਜੀ ਸੰਤ ਸਿਪਾਹੀ ਪੰਥ ਹੀਰਾ ਰਤਨ (ਤਿਹਾੜਾ) ਵਾਲਿਆਂ ਵਲੋਂ ਮਾਲਵਾ ਇਤਿਹਾਸ ਨਾਲ ਸਬੰਧਤ ਤਿੰਨ ਸੈਂਚੀਆਂ ਲਿਖੀਆਂ ਗਈਆਂ ਸਨ। ਉਨ੍ਹਾਂ ਤੋਂ ਬਾਅਦ ਸੰਤ ਬਲਵੰਤ ਸਿੰਘ ਜੀ ਵਲੋਂ ਚੌਥੀ ਸੈਂਚੀ ਲਿਖਣ ਦਾ ਬੀੜਾ ਚੁੱਕਿਆ ਗਿਆ। ਇਸ ਸਬੰਧੀ ਧੰਨਵਾਦ ਸਹਿਤ ਅਤੇ ਵਧਾਈਆਂ ਨਾਲ ਆਪਣੇ ਵਲੋਂ ਉਦਮ ਤੇ ਖੁਸ਼ੀ ਪ੍ਰਗਟ ਕਰਦਿਆਂ ਆਪਣੇ ਸੰਦੇਸ਼ ਵਿੱਚ ਮੈਂ, ਜਦ ਕਿ ਖੁਦ ਸਾਧੂ, ਸੰਤਾਂ, ਮਹਾਤਮਾ ਪੂਜਨ ਯੋਗ ਬਾਬਾ ਬੁੱਧ ਦਾਸ ਜੀ ਦੀ ਕਿਰਪਾ ਸਦਕਾ ਸਾਧੂਆਂ ਦੀ ਸੰਗਤ ਵਾਲੀ ਸੋਚ ਨਾਲ ਕਿ ਸਾਡੇ ਹਿੰਦੁਸਤਾਨ ਦੀ ਧਰਤੀ ਰਿਸ਼ੀਆਂ, ਮੁਨੀਆਂ, ਪੀਰਾਂ, ਪੈਗੰਬਰਾਂ ਸਾਧੂ ਮਹਾਂਪੁਰਖਾਂ ਦੀ ਹੈ। ਜੋ ਸਾਰੀ ਦੁਨੀਆਂ ਨਾਲੋਂ ਵੱਖਰੇ ਰੂਪ ਵਿੱਚ ਅਲੱਗ ਤੌਰ ਤੇ ਇਕ ਹਿੰਦੁਸਤਾਨ ਦੀ ਧਰਤੀ ਨੂੰ ਹੀ ਪ੍ਰਮੇਸ਼ਰ ਵੱਲੋਂ ਖਾਸ ਤੌਰ ਤੇ ਇਸ ਦੀ ਮਿੱਟੀ ਨੂੰ ਵਰਦਾਨ ਹੈ। ਜਿਸ ਮਿੱਟੀ ਵਿੱਚ ਬੜੀਆਂ ਉੱਚੀਆਂ ਮਹਾਨ ਹਸਤੀਆਂ ਕਮਾਈਆਂ ਵਾਲੇ ਪੀਰ ਪੈਗੰਬਰ ਔਲੀਏ ਸਮੇਂ ਸਮੇਂ ਅਨੁਸਾਰ ਆ ਕੇ ਮਾਨਵਤਾ ਤੇ ਪਰਉਪਕਾਰਾਂ ਰਾਹੀਂ ਠੰਡ ਵਰਤਾਉਂਦੇ ਰਹੇ। ਇਸ ਦੇ ਨਾਲ ਹੀ ਖਾਸ ਕਰਕੇ ਪੰਜਾਬ ਦੀ ਧਰਤੀ ਨੂੰ ਹਰ ਪੱਖੋਂ ਮਹਾਂਪੁਰਖਾਂ ਦੀ ਛਾਂ ਮਾਨਣ ਦਾ ਮਾਨ ਪ੍ਰਾਪਤ ਹੋਇਆ ਹੈ। ਵੈਸੇ ਵੀ ਪੰਜਾਬ ਦੀ ਧਰਤੀ ਤੇ ਪੰਜਾਬ ਦੇ ਲੋਕਾਂ ਦਾ ਇਕ

ਵੱਖਰਾ ਨਾ ਹੈ। ਇਹ ਉਹ ਧਰਤੀ ਹੈ ਜਿਸ ਨੂੰ ਗੁਰੂਆਂ ਤੋਂ ਵਰ ਮਿਲੇ ਹਨ। ਜਿੱਥੇ ਦੁਨਿਆਵੀ ਪੱਧਰ ਤੇ ਇਸ ਧਰਤੀ ਤੇ ਲੋਕ ਦੁੱਧ ਦੀਆਂ ਨਦੀਆਂ ਦਾ ਅਨੰਦ ਮਾਨਣਗੇ। ਇਸ ਦੇ ਨਾਲ ਹੀ ਇਹ ਧਰਤੀ ਮਹਾਂਪੁਰਸ਼ਾਂ ਦੀ ਚਰਨ ਛੋਹ ਤੋਂ ਵਾਂਝੀ ਨਹੀਂ ਹੋਵੇਗੀ।

ਖਾਸ ਕਰਕੇ ਗੁਰੂ ਸਾਹਿਬਾਨਾਂ ਵਲੋਂ ਇਕ ਹੋਰ ਵਰਦਾਨ ਦੀ ਯਾਦ : ਗੁਰੂ ਕਾ ਮਾਲਵਾ, ਮਾਲੋਮਾਲ ਮਾਲਵਾ ਦੇ ਨਾਲ ਮਾਲਵਾ ਇਤਿਹਾਸ ਦੀ ਚੌਥੀ ਸੈਂਚੀ ਵਾਰੇ ਲਿਖ ਰਿਹਾ ਹਾਂ। ਮੈਂ ਤਾਂ ਇਹ ਹੀ ਕਹਾਂਗਾ ਕਿ ਇਸ ਸਮੇਂ ਵਿੱਚ ਜਦੋਂ ਪੰਜਾਬੀ ਅਲੋਪ ਹੁੰਦੀ ਜਾ ਰਹੀ ਹੈ ਜੋ ਸਾਡੀ ਮਾਤਰੀ ਭਾਸ਼ਾ ਹੈ। ਹੋਰ ਵੀ ਕਈ ਤਰ੍ਹਾਂ ਦੀਆਂ ਹਵਾਵਾਂ ਸਦਕਾ ਸਾਡੇ ਮਾਲਵੇ ਦੀ ਪੁਰਾਤਨ ਸਭਿਅਤਾ ਭਾਸ਼ਾ, ਰਹਿਣ-ਸਹਿਣ, ਖਾਣ-ਪੀਣ ਅਤੇ ਰਸਮੋ ਰਿਵਾਜ਼ ਅਲੋਪ ਹੁੰਦੇ ਜਾ ਰਹੇ ਹਨ।

ਅਜੋਕੇ ਯੁੱਗ ਦੀ ਤਰੱਕੀ ਦੇ ਨਾਂ ਤੋਂ ਭਾਵ ਇਹ ਨਹੀਂ ਕਿ ਅਸੀਂ ਆਪਣੇ ਬਜੁਰਗਾਂ, ਗੁਰੂਆਂ ਵਲੋਂ ਚਲਾਈਆਂ ਰੀਤੀਆਂ, ਰਿਵਾਜਾਂ ਅਤੇ ਮਰਿਆਦਾ ਨੂੰ ਭੁੱਲ ਕੇ ਵਿਸਾਰ ਦੇਈਏ। ਜਿਨ੍ਹਾਂ ਤੋਂ ਸਾਨੂੰ ਜੀਵਨ ਦੀ ਸੇਧ ਮਿਲਦੀ ਹੈ। ਸਾਡੇ ਇਸ ਸਮੇਂ ਦੀ ਪੀੜ੍ਹੀ ਤੇ ਜੋ ਰੰਗ ਚੜ੍ਹਿਆ ਹੈ ਇਸ ਦੀ ਸਮਝ ਨਹੀਂ ਆਉਂਦੀ ਕਿ ਇਸ ਦਾ ਪ੍ਰਭਾਵ ਕਿੱਥੇ ਹੈ। ਮੈਂ ਸਮਝਦਾ ਹਾਂ ਸੰਤ ਮਹਾਰਾਜ ਜੀਆਂ ਵਲੋਂ ਇਹ ਜੋ ਮਾਲਵਾ ਇਤਿਹਾਸ ਦੀ ਚੌਥੀ ਸੈਂਚੀ ਨੂੰ ਲਿਖਤੀ ਰੂਪ ਰਾਹੀਂ ਸੁਰਜੀਤ ਕੀਤਾ ਜਾ ਰਿਹਾ ਹੈ। ਇਸ ਦਾ ਸਾਡੀ ਹੁਣ ਦੀ ਪੀੜ੍ਹੀ ਤੇ ਅਤੇ ਆਉਣ ਵਾਲੀ ਪੀੜ੍ਹੀ ਤੇ

ਬਹੁਤ ਹੀ ਡੂੰਘਾ ਅਸਰ ਹੋਵੇਗਾ। ਉਨ੍ਹਾਂ ਨੂੰ ਆਪਣੇ ਵਿਰਸੇ ਦੀ ਮਾਨ ਮਰਿਆਦਾ ਮੁੜ ਯਾਦ ਆਵੇਗੀ। ਗੁਰੂ ਸਾਹਿਬਾਨਾਂ ਦੇ ਵਰਦਾਨਾਂ ਨਾਲ "ਗੁਰੂ ਕਾ ਮਾਲਵਾ, ਮੇਰਾ ਮਾਲਵਾ" ਮਾਲਵਾ ਮਾਲੋਮਾਲ ਹੋਇਆ ਹੈ। ਪੁਰਾਤਨ ਬੜੀਆਂ ਉੱਚੀਆਂ ਕਮਾਈਆਂ ਵਾਲੇ ਮਹਾਂਪੁਰਸ਼ਾਂ, ਬ੍ਰਹਮ ਗਿਆਨੀਆਂ ਦੇ ਸੰਖੇਪ ਜੀਵਨ ਇਸ ਸੈਂਚੀ ਵਿੱਚ ਛਪੇ ਹੋਏ ਹਨ। ਇਹ ਉਨ੍ਹਾਂ ਨੂੰ ਦੁਬਾਰਾ ਪ੍ਰਗਟ ਕਰਕੇ ਉਨ੍ਹਾਂ ਦੀ ਨਿੱਘੀ ਯਾਦ ਦਿਵਾਉਂਦੀ ਹੈ। ਇਸ ਗ੍ਰੰਥ ਵਿੱਚ ਸੰਤ ਬਾਬਾ ਜੀਆਂ ਵਲੋਂ ਬੜੀ ਡੂੰਘਾਈ ਦੇ ਨਾਲ ਨਾਲ ਸੰਤਾਂ ਦੇ ਜੀਵਨ ਅਤੇ ਸਰੂਪ ਪ੍ਰਗਟ ਕੀਤੇ ਗਏ ਹਨ। ਉਹ ਸਾਨੂੰ ਸਾਡੇ ਵਿਰਸੇ ਦੀ ਯਾਦ ਦਿਵਾਉਣ ਦੇ ਨਾਲ ਬੀਤੇ ਸਮੇਂ ਨੂੰ ਅੱਖਾਂ ਅੱਗੇ ਪ੍ਰਤੱਖ ਲਿਆਉਣ ਦੇ ਨਾਲ ਰੂਹਾਨੀਅਤ ਦੀ ਸਿਖਿਆ ਵੀ ਦਿੰਦੇ ਹਨ। ਅੰਤ ਵਿੱਚ ਸੰਤ ਮਹਾਰਾਜ ਜੀਆਂ ਨੂੰ ਪੁਸਤਕ ਛਾਪਣ ਤੇ ਵਧਾਈ ਸਮੇਤ ਇਹ ਕਹੂੰਗਾ ਕਿ ਆਉਣ ਵਾਲੇ ਸਮੇਂ ਲਈ ਇਹ ਪੁਸਤਕ ਸੁਫਟਕ ਮਨੀ ਵਾਂਗ ਪ੍ਰਕਾਸ਼ ਹੀ ਪ੍ਰਕਾਸ਼ ਕਰਕੇ ਬ੍ਰਹਮੰਡ ਵਿੱਚ ਮਾਲਵਾ, ਹਿੰਦੁਸਤਾਨ, ਸਮੇਤ ਦੁਨੀਆਂ ਦੇ ਮਨੁੱਖਾਂ ਵਿੱਚ ਸ਼ਾਂਤੀ ਦੀ ਠੰਢ ਵਰਤਾਵੇਗੀ।

ਮਹੰਤ ਡਾ: ਸਿਕੰਦਰ ਸਿੰਘ ਉਰਫ਼ ਡਾ: ਸਿਕੰਦਰ ਦਾਸ ਉਦਾਸੀਨ

(ਚੇਲਾ ਬਾਬਾ ਬੁੱਧ ਦਾਸ ਜੀ ਬਸੀ)

ਪ੍ਰਧਾਨ ਭਾਰਤ ਏਕਤਾ ਅੰਦੋਲਨ ਮੀਤ ਪ੍ਰਧਾਨ : ਪੰਜਾਬ ਪ੍ਰਦੇਸ਼ ਯੂਥ ਕਾਂਗਰਸ

ਜ਼ਿਲ੍ਹਾ ਫਤਹਿਗੜ੍ਹ ਸਾਹਿਬ। ਮੈਂਬਰ ਪੰਜਾਬ ਪ੍ਰਦੇਸ਼ ਕਾਂਗਰਸ ਕਮੇਟੀ (ਆਈ)

---

ੴ ਸਤਿਗੁਰ ਪ੍ਰਸਾਦਿ ॥

# 'ਮਾਲਵਾ' ਇਤਿਹਾਸ ਦੇ ਦੂਸਰੇ ਲਿਖਾਰੀ'
## ਸੈਂਚੀ - ਚੌਥੀ

ਕੌਮੀ ਨਿਸ਼ਾਨ, ਕੌਮਾਂ ਦਾ ਗੁਰ ਅਸਥਾਨ, ਧਾਰਮਿਕ ਕੌਮਾਂ ਦਾ ਬੁਲੰਦ ਨਾਹਰਾ ਹਰ ਧਰਤੀ ਦਾ ਨਾਮ (ਧਰੀਕ) ਪ੍ਰਗਟਾਵਾ, ਉਨਾਂ ਦੇ ਚਮਕਾਉਣ ਤੋਂ ਬਿਨ੍ਹਾਂ, ਕਲਮ ਦੇ ਧਨੀਆਂ ਦੇ ਲਿਖਣ ਤੋਂ ਬਿਨ੍ਹਾਂ, ਅਧੂਰਾ ਹੈ। ਇਸ ਧਰਤੀ ਦੇ ਭੂਗੋਲ, ਉਪਮਾਂ ਭਰੇ ਸ਼ਬਦ ਜਿਸ ਨਾਲ ਇਤਿਹਾਸ ਬਣਦਾ ਹੈ। ਉਸ ਧਰਤੀ ਦੀ ਰਹਿਣੀ-ਬਹਿਣੀ, ਕਹਿਣੀ-ਸਹਿਣੀ, ਉਸ ਧਰਤੀ ਦੇ ਵਸਨੀਕਾਂ ਦਾ ਜੋ ਅਸਰ ਰਸ-ਰਸੂਖ, ਵਪਾਰਕ ਮਾਮਲੇ, ਉਪਜਾਊ ਧਾਤਾਂ, ਲੈਣੇ ਦੇਣੇ ਜੋ ਸੰਸਾਰ ਵਿਚ ਲੋੜਵੰਦ ਵਸਤੂਆਂ ਹਰ ਇਨਸਾਨ ਨੂੰ ਲੋੜੀਦੀਆਂ ਹਨ। ਉਹ ਸਾਨੂੰ ਸਰਕਾਰ ਅਤੇ ਵਪਾਰੀਆਂ ਰਾਹੀਂ ਹਾਸਲ ਹੁੰਦੀਆਂ ਹਨ। ਇਸ ਤੋਂ ਅੱਗੇ ਰਾਜਨੀਤਕ ਪੱਖ ਪ੍ਰਾਰੰਭ ਹੁੰਦਾ ਹੈ। ਉਥੋਂ ਦੇ ਰਾਜਿਆਂ ਦਾ ਹਕੂਮਤ ਕਰਨਾ ਆਪਦੀ ਪਰਜਾ ਲਈ ਸੁੱਖ ਸਹੂਲਤ ਦੇਣੀ। ਇਥੋਂ ਵੀ ਇਤਿਹਾਸ ਦੀ ਪ੍ਰਾਰੰਭਤਾ ਹੁੰਦੀ ਹੈ ਇਸਦੇ ਵਿਚ-2 ਦੇਸ਼ ਵਿਚ ਰਹਿਣ ਵਾਲੀਆਂ ਕੌਮਾਂ ਦੇ ਧਾਰਮਿਕ ਪੱਖਾਂ ਨਾਲ ਸਮੂਹ ਮੱਤ-ਮੱਤਾਂਤਰਾਂ ਦੇ ਜੀਵਨ ਜਿਸ ਵਿਚ, 'ਸਗਲ ਮਤਾਂਤ ਕੇਵਲ ਹਰਿ ਨਾਮੁ ॥' ਇਸ ਡੂੰਘਾਈ ਨੂੰ ਸਪੱਸ਼ਟ ਕਰਨ ਵਾਲੇ ਦੇਸ਼ਾਂ ਵਿਚ ਦੇਸ਼ ਪੰਜਾਬ, ਪੰਜ ਆਬਾਂ 'ਚ ਮਾਲਵਾ ਪ੍ਰਸਿੱਧ ਹੈ। ਜਿਸ ਵਿਚ ਅਮੋਲ ਖਜ਼ਾਨੇ ਧਾਰਮਿਕ ਪੱਖ ਨਾਲ ਸਬੰਧਤ ਹਨ। ਇਤਿਹਾਸ ਨੂੰ ਕਾਇਮ ਕਰਨ, ਇਤਿਹਾਸ ਦੇ ਚਮਕਦੇ ਸਿਤਾਰੇ, ਨਿਰੋਲ ਧਾਰਮਿਕ ਪੱਖ ਗੁਰੂ ਮਰਿਯਾਦਾ ਨੂੰ ਮਰਿਯਾਦਾ ਪ੍ਰਸ਼ੋਤਮ ਬੰਨ੍ਹ ਕੇ ਰਾਹ ਤੇ ਚਲਾਉਣ ਵਾਲੇ, "ਗੁਰਮੁਖਿ ਗਾਡੀ ਰਾਹ ਚਲਾਇਆ ॥"

ਗੁਰਵਾਕ :- ਸੋਈ ਸੰਤ ਜਿ ਭਾਵੈ ਰਾਮੁ ॥ ਸੰਤ ਗੋਬਿੰਦ ਕੈ ਏਕੈ ਕਾਮ ॥"

ਅਥਵਾ :- 'ਊਜਲ ਸਰਵਰ ਊਜਲਿ ਹੰਸਾ' ਹੰਸਾਂ ਦਾ ਰੂਪ ਜਿਨ੍ਹਾਂ ਨੇ ਸੰਸਾਰ ਲਈ, 'ਪਰਉਪਕਾਰ ਨਿੱਤ ਚਿਤਵਤੇ, ਨਾਹੀ ਕਛੁ ਪੋਚ ॥' ਜਿਨਾਂ ਵਾਰੇ 'ਸਫਲ ਤਿਨ੍ਹਾ ਕੇ ਕਾਮਾ' ਇਸ ਪੱਖ ਤੋਂ 'ਮਾਲਵੇ ਦੇ ਸੰਤ' ਗੁਰ ਇਤਿਹਾਸ ਤੇ ਮਾਲਵਾ ਇਤਿਹਾਸ ਦੀ ਚੌਥੀ ਸੈਂਚੀ ਦੇ ਕਰਤਾ 111 ਸੰਤ ਬਲਵੰਤ ਸਿੰਘ ਜੀ ਮਹਾਰਾਜ ਨਜਰੀ ਆਏ ਹਨ। ਪ੍ਰਤੱਖ ਨੂੰ ਪ੍ਰਮਾਣ ਦੀ ਕੀ ਲੋੜ ਹੈ। "ਕਹਿਬੇ ਕੋ ਸੋਭਾ ਨਾਹੀ, ਦੇਖਾ ਹੀ ਪਰਵਾਣੁ ॥" ਜਿਨ੍ਹਾਂ ਵਿਚ ਪੂਰਨ ਬ੍ਰਹਮਗਿਆਨੀ ਦੇ ਲਖਛਣ ਹਨ ਅਤੇ ਅੱਜ ਵਡਿਆਈਆਂ ਹੋ ਰਹੀਆਂ ਹਨ। ਉਨ੍ਹਾਂ ਵਡਿਆਈਆਂ ਦਾ ਸਦਕਾ ਸਾਡੇ ਤੇ ਖਾਸ ਕਰ ਵਰਤਮਾਨ, ਭੂਤ, ਭਵਿੱਖ ਸਮਾਂ ਸਾਹਮਣੇ ਲਿਆਂਦਾ। ਜੋ ਅਜੋਕੇ ਸਮੇਂ ਵਿਚ ਅਤੀ ਜ਼ਰੂਰੀ ਹੈ। ਇਹ ਪੂਰਾ ਪੂਰਾ ਪ੍ਰਯਤਨ ਮਹਾਰਾਜ ਜੀਆਂ ਨੇ ਕੀਤਾ ਹੈ।

ਸੰਤ ਮਹਾਰਾਜ ਜੀ ਦਾ ਕੁਝ ਕੁ ਸੰਖੇਪ ਜੀਵਨ — ਇਸ ਧਰਤੀ ਨੂੰ ਖਾਸ ਕਰ ਗੁਰੂ ਕਾ ਮਾਲਵਾ ਮਲਵਈ ਧਰਤੀ ਵਿੱਚੋਂ ਹੀਰਿਆਂ ਦੇ ਹਾਰਾਂ ਵਿੱਚ ਸੰਤ ਅਤਰ ਸਿੰਘ ਜੀ ਮਹਾਰਾਜ ਮਸਤੂਆਣਾ ਸੰਤ ਬਾਬਾ ਮਹਾਰਾਜਾ ਸਿੰਘ ਜੀ ਰੱਬੋਂ, ਸੰਤ ਮਾੜੂ ਰਾਮ ਜੀ ਲਸੋਈ, ਬਾਬਾ ਸ਼ੀਹਾਂ ਸਿੰਘ ਜੀ ਸਿੱਧਸਰ ਸਿਹੌੜਾ ਸਾਹਿਬ ਦੀ ਧਰਤੀ ਜਿਥੇ ਛੇਵੇਂ ਪਾਤਿਸਾਹ ਜੀ ਦਾ ਆਗਮਨ ਹੋਣਾ, ਚਰਨ ਛੋਹ ਪ੍ਰਾਪਤ ਹੋਣੀ ਅਤੇ ਨੌਵੇਂ ਯੁੱਧ ਦੀ ਸਮਾਪਤੀ ਕਰਨੀ। ਇਸ ਵਿੱਚ ਸ਼ਹੀਦੇ ਵਤਨ, ਸਿੱਧ ਪੁਰਸ਼ਾਂ, ਸੰਤਾ ਭਗਤਾਂ, ਸਿੱਧ ਰੌਸ਼ੀਆਣਾ, ਸਿੱਧ ਪੰਧੇਰ, ਸਿੱਧ ਮੰਡੇਰ, ਸਿੱਧ ਮੂੰਡੀਆਂ, ਸਿੱਧ ਢੱਕੀ ਮਕਸੂਦੜਾ, (ਜਿਸ ਦਾ ਗਿੱਲ ਝਲਿਆਣਾ ਸਿੱਧਸਰ ਨਾਲ ਸਬੰਧ ਹੈ) ਨਾਮ ਕੀਤਰਨ ਦੇ ਪ੍ਰਵਾਹ ਚਲਾਉਣ ਵਾਲੇ ਮਹਾਂਪੁਰਖ ਗੁਰਦੁਆਰਾ ਕਰਮਸਰ ਰਾੜਾ ਸਾਹਿਬ ਸੰਤ ਈਸ਼ਰ ਸਿੰਘ ਜੀ ਮਹਾਰਾਜ, ਬਾਬਾ ਮੀਹਾਂ ਸਿੰਘ ਜੀ ਸਿਆੜ,"ਆਪਿ ਜਪੈ ਅਵਰਹਿ ਨਾਮੁ ਜਪਾਵੈ," ਐਸੇ ਬੀਤ ਰਾਗੀਏ ਜਿਸ਼ ਧਰਤੀ ਵਿੱਚ ਮਹਾਨ ਪਰਮ ਹੰਸ਼ਲੇ, ਸਿੱਖੀ ਦੀ ਸ਼ਾਨ ਨੂੰ ਉੱਚਾ ਚੁੱਕਣ ਵਾਲੇ ਮਹਾਂਪੁਰਖ ਹੋਏ ਹਨ। ਇਸੇ ਧਰਤੀ ਵਿੱਚ ਪਰਮ ਪਵਿੱਤਰ ਨਗਰ ਸਿਹੌੜਾ ਸਾਹਿਬ ਵਿਖੇ ਪੂਜਯ ਸਤਿਕਾਰ ਯੋਗ ਪਿਤਾ ਸਾਧੂ ਸਿੰਘ ਜੀ ਅਤੇ ਮਾਤਾ ਹਰਨਾਮ ਕੌਰ ਜੀ ਦੀ ਸੁਭਾਗੀ ਕੁੱਖ ਤੋਂ 13 ਅਪ੍ਰੈਲ 1938 ਈ: ਨੂੰ ਸਵੇਰੇ 4 ਵਜੇ ਸੰਤ ਮਹਾਰਾਜ ਜੀ ਦਾ ਆਗਮਨ ਹੋਇਆ। ਪਿਤਾ ਜੀਆਂ ਦਾ ਪਹਿਲਾ ਨਗਰ ਬੰਘਾ ਜੋ ਧਮਧਾਮ ਸਾਹਿਬ, ਪਾਤੜਾਂ ਤੇ ਮੂਣਕ ਦੇ ਦਰਮਿਆਨ ਸੀ।

ਚੌ: ਬਾਬਾ ਬਿਨੈਪਾਲ ਸਿੰਘ ਮਲਕ ਦੀ ਖਾਨਦਾਨੀ ਧਮੋਟ ਤੋਂ ਬਜੁਰਗਾਂ ਨੇ ਨਗਰ ਸਿਹੌੜਾ ਸਾਹਿਬ ਆਉਣਾ ਕੀਤਾ। ਬਾਬਾ ਸ਼ੀਹਾਂ ਸਿੰਘ ਜੀ ਦੀ ਸੰਤਾਨ ਧਰਮਵੱਟ ਨੇ ਧਮੋਟ ਅਤੇ ਸਹਿਜੜੇ ਨੇ ਸਿਹੌੜਾ ਵਸਾਇਆ। ਇਸ ਧਰਤੀ ਵਿੱਚ ਮਾਤਾ ਹਰਨਾਮ ਕੌਰ ਜੀ, ਪਿਤਾ ਸ: ਸਾਧੂ ਸਿੰਘ ਜੀ, ਚਾਚਾ ਗਹਿਣਾ ਸਿੰਘ ਜੀ, ਦੋਨਾਂ ਭਰਾਵਾਂ ਦੀ ਅਥਾਹ ਮਿਹਨਤ ਦਾ ਸਦਕਾ ਪਿਤਾ ਜੀ ਦੇ ਪੂਰਬਲੇ ਜਪ, ਤਪ, ਸੰਜਮ ਪੁੰਨ ਦਾਨ ਦਾ ਬਦਲਾ ਪੰਜ ਭਰਾਵਾਂ ਅਤੇ ਤਿੰਨ ਭੈਣਾ ਵਿੱਚੋਂ ਚੌਥੇ ਦਰਜੇ ਵਿੱਚ 'ਸੰਤ ਖਾਲਸਾ' ਨੂੰ ਜਨਮ ਮਿਲਿਆ। ਸੰਤ ਬਲਵੰਤ ਸਿੰਘ ਮਹਾਰਾਜ ਜੀਆਂ ਦੇ ਬਚਪਨ ਮਾਤਾ ਪਿਤਾ ਦੀ ਨਿੱਘੀ ਗੋਦ ਦਾ ਅਨੰਦ ਮਾਨਣ ਤੋਂ ਬਾਅਦ ਪ੍ਰਾਇਮਰੀ, ਮਿਡਲ, ਮੈਟਰਿਕ ਵਿਦਿਆ ਸਿਹੌੜਾ ਸਾਹਿਬ, ਪਾਇਲ, ਲਸੋਈ ਅਤੇ ਪਟਿਆਲੇ ਪ੍ਰਾਪਤ ਕੀਤੀ। ਭਗਤੀ ਸੇਵਾ ਸਿਮਰਨ ਦੀ ਲਗਨ ਬਚਪਨ ਤੋਂ ਹੀ ਸੀ। ਉਪ੍ਰੰਤ ਆਪ ਉਪਰਾਮਤਾ ਵਿੱਚ ਵੈਰਾਗ ਧਾਰਨ ਕਰਕੇ ਗੁਰਤੀਰਥ ਯਾਤਰਾ ਅਤੇ ਮਹਾਪੁਰਖਾਂ ਦੀ ਤਲਾਸ਼ ਵਿੱਚ ਘਰੋਂ ਚਲ ਪਏ। ਸ੍ਰੀ ਅੰਮ੍ਰਿਤਸਰ ਤੋਂ ਹੋ ਕੇ ਨਾਨਕਸਰ ਕਲੇਰਾਂ ਪਹੁੰਚ ਗਏ ਇਥੋਂ ਹੀ ਅੰਮ੍ਰਿਤਪਾਨ ਕੀਤਾ। ਫਿਰ ਗੁਰੂਸਰ ਚਕਰ, ਲੰਮੇ ਜੱਟਪੁਰੇ ਸੰਤ ਅਜਾਇਬ ਸਿੰਘ ਬੋਪਾਰਾਏ ਵਾਲਿਆਂ ਪਾਸੋਂ ਟਕਸਾਲ ਗੁਰੂ ਕਾਂਸੀ ਦੀ ਵਿਦਿਆ ਪ੍ਰਾਪਤ ਕੀਤੀ। ਉਪ੍ਰੰਤ ਗਿ: ਸੰਪੂਰਨ ਸਿੰਘ ਰਾਜੋਆਣਾ ਤੋਂ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਕਥਾ, ਗੁਰ ਪ੍ਰਤਾਪ, ਸੂਰਜ ਪ੍ਰਕਾਸ਼ ਜੀ ਦੀ ਕਥਾ, ਗੁਰ ਬਿਲਾਸ ਦੀ ਕਥਾ ਕਰਾਉਂਦਿਆਂ ਨਾਲ ਨਾਲ ਕੀਰਤਨ ਵੀ ਜਾਰੀ ਰੱਖਿਆ।

ਸੰਤ ਵਿਸਾਖਾ ਸਿੰਘ ਜੀ ਪੰਥ ਹੀਰਾ ਰਤਨ ਕਿਸਨਪੁਰਾ ਕਲਾਂ ਵਾਲਿਆਂ ਕੋਲ ਰਹਿ ਕੇ ਮਾਲਵਾ ਇਤਿਹਾਸ ਦੀ ਤੀਜੀ ਸੈਂਚੀ ਲਿਖਵਾਈ। ਨਾਮ ਅਭਿਆਸ ਅਤੇ ਜਥੇਦਾਰੀ ਕਰਦੇ। ਨਗਰਾਂ ਪਿੰਡਾਂ ਵਿੱਚ ਸ੍ਰੀ ਅਖੰਡ ਪਾਠਾਂ, ਮਹਾਨ ਕੀਰਤਨ, ਧਰਮ ਪ੍ਰਚਾਰ ਅਤੇ ਅੰਮ੍ਰਿਤ ਸੰਚਾਰ ਸਕੂਲਾਂ ਅਤੇ ਵਿਦਿਆਲਿਆਂ ਦੀ ਰਚਨਾ ਅਤੇ ਗੁਰ ਇਤਿਹਾਸ ਨੂੰ ਚਮਕਾਉਣਾ ਖਾਸ ਕਰ ਮੁੱਲਾਂਪੁਰ ਬੀਬੀਆਂ ਦਾ ਸਾਕਾ ਯਾਦਗੀਰੀ ਬਣਾਉਣ ਹਿੱਤ ਪਹਿਲੀ ਅਰਦਾਸ ਸੰਤ ਮਹਾਰਾਜ ਜੀ ਨੇ ਦਾਸ ਲਿਖਾਰੀ ਕੋਲੋਂ ਕਰਵਾਈ। ਉਥੋਂ ਮਨ ਤੇ ਬਹੁਤ ਅਸਰ ਹੋਇਆ ਕਿ ਜ਼ਿੰਦਗੀ 'ਚ ਕੁਝ ਕਰਨਾ ਚਾਹੀਦਾ ਹੈ। ਸੰਤਾਂ ਨਾਲ ਇਤਿਹਾਸਕ ਸੇਵਾ ਵਿੱਚ ਹੱਥ ਵਟਾਇਆ ਵਿਦਿਅਕ ਖੇਤਰ ਦੀ ਲਗਨ ਅਤੇ ਇਤਿਹਾਸ ਦੀ ਲਗਨ ਵਾਰੇ ਹਿਰਦੇ ਵਿੱਚ ਥਾਂ ਬਣਾਇਆ ਨਾਲ ਹੀ ਗੁਰ ਅਸਥਾਨਾਂ ਦੀ ਸੇਵਾ ਵੀ ਕਰਨੀ ਹੈ। ਇਸ ਤੋਂ ਬਾਦ ਰੋੜੇਵਾਲ ਸਾਹਿਬ ਰੋੜਗੜ੍ਹ (ਪਟਿਆਲਾ) ਬਾਬਾ ਪੂਰਨ ਦਾਸ ਮਹਾਰਾਜ ਜੀ ਦਾ ਮਿਲਾਪ ਹੋਇਆ। ਇਨ੍ਹਾਂ ਦੇ ਨਾਲ ਰਿਆਸਤੀ ਸ਼ਹਿਰ ਪਟਿਆਲਾ, ਨਾਭਾ, ਸੰਗਰੂਰ, ਅੰਬਾਲਾ, ਭਾਦਸੋਂ ਅਮਲੋਹ ਹੋਰ ਇਰਦੋ ਗਿਰਦ 24 ਗੁਰ ਅਸਥਾਨਾਂ ਦੀ ਸੇਵਾ ਕਰਵਾਈ ਅਤੇ ਗੁਰੂ ਕੇ ਨਿਸ਼ਾਨ ਝੁਲਾਏ। ਰੋੜੇਵਾਲ ਸਾਹਿਬ ਤੋਂ ਗੁਰਦੁਆਰਾ ਸ਼ਹੀਦਗੜ੍ਹ ਸਿਹੌੜਾ ਸਾਹਿਬ ਆ ਕੇ ਝੰਡੇ ਚੁੱਕ ਲਏ। ਧਾਰਮਿਕ ਪੱਖ ਨਾਲ ਅਨੇਕਾ ਗੁਰੂ ਘਰ, ਸਰੋਵਰ, ਨਿਸ਼ਾਨ ਸਾਹਿਬ, ਸਿੰਘਾਂ ਸ਼ਹੀਦਾਂ, ਸੰਤਾਂ ਭਗਤਾਂ ਦੇ ਅਸਥਾਨ ਯਾਦਗੀਰੀਆਂ ਕਾਇਮ ਕੀਤੀਆਂ। ਇਹ ਕਲਮ ਬੰਦ ਬਿਆਨ ਤੋਂ ਬਾਹਰ ਹੈ। ਜਿਨ੍ਹਾਂ ਦਾ ਪੂਰਾ ਵਰਵਾ ਅੱਗੇ ਝਲਕਾਂ ਸਮੇਤ ਪੂਰੇ ਜੀਵਨ ਵਿੱਚ ਦਿੱਤਾ ਜਾਵੇਗਾ। ਵਿਦਿਅਕ ਖੇਤਰ ਵਿੱਚ ਅਨੇਕਾਂ ਪ੍ਰਾਇਮਰੀ, ਮਿਡਲ, ਹਾਈ, ਹਾਇਰ ਸੈਕੰਡਰੀ ਸਕੂਲ ਅਤੇ ਅਨੇਕਾਂ ਕਾਲਜਾਂ ਦੀ ਪ੍ਰਾਰੰਭਤਾ ਕੀਤੀ। ਜੋ ਚੜ੍ਹਦੀ ਕਲਾ ਵਿੱਚ ਚਲ ਰਹੇ ਹਨ। ਇਹ ਅਕੱਥ ਕਥਾ ਹੈ। ਜਨਤਾ ਦੀ ਆਮ ਸੇਵਾ ਵਿੱਚ, ਸੜਕਾਂ, ਹੋਸਪੀਟਲ, ਘਰ ਘਰ ਬਿਜਲੀਆਂ ਲਵਾਈਆਂ ਜੋ ਸਮੇਂ ਦੀ ਲੋੜ ਅਨੁਸਾਰ ਲੋਕਾਂ ਦੀਆਂ ਮੰਗਾਂ ਨੂੰ ਪੂਰੀਆਂ ਕਰਦੇ ਆ ਰਹੇ ਹਨ। ਇਸ ਤੋਂ ਅੱਗੇ ਸੰਤ ਅਤਰ ਸਿੰਘ ਜੀ ਮਸਤੂਆਣਾ ਸਾਹਿਬ, ਗੁਰੂ ਕਾਸ਼ੀ ਦਮਦਮਾ ਸਾਹਿਬ, ਰਾਏਕੋਟ, ਬਸੀਆਂ, ਜਗਰਾਵਾਂ, ਬਰਨਾਲਾ, ਲੁਧਿਆਣਾ, ਦੁਆਬਾ ਨਕੋਦਰ,, ਡਮੇਲੀ, ਬਬੇਲੀ, ਰੋਪੜ, ਖਰੜ, ਚੰਡੀਗੜ੍ਹ, ਮੁਹਾਲੀ, ਸੰਗਰੂਰ, ਧੂਰੀ ਖਾਸ ਕਰ ਰਿਆਸਤੀ ਸਾਂਝਾ ਸ਼ਹਿਰ ਮਲੇਰਕੋਟਲਾ ਦੇ ਇਰਦੋ ਗਿਰਦ 40 ਗੁਰ ਅਸਥਾਨਾਂ ਦੀ ਸੇਵਾ ਸੰਤ ਮਹਾਰਾਜ ਜੀਆਂ ਨੇ ਕਰਵਾਈ। ਬਾਕੀ ਹਰ ਥਾਂ ਨਾਮ ਬਾਣੀ ਦੇ ਅਥਾਹ ਪ੍ਰਵਾਹ ਚਲਦੇ ਰਹਿੰਦੇ ਹਨ। ਸਮੇਂ ਸਮੇਂ ਅਨੁਸਾਰ ਸ਼ਾਸ਼ਤਰ ਵੀ ਧਾਰਨ ਕੀਤੇ। ਪ੍ਰੰਤੂ ਹੁਣ ਬਾਜੇ ਦੀਆਂ ਸੁਰਾਂ ਤੇ ਹੱਥ ਰੱਖਣ ਦੀਵਾਨ ਸਜਾਉਣਾ, ਕਲਮ ਫੜਕੇ ਕਲਮ ਦੇ ਧਨੀ ਬਣਕੇ ਇਹ ਅਦੁੱਤੀ ਸੇਵਾ ਮਾਲਵਾ ਇਤਿਹਾਸ ਦੀ ਚੌਥੀ ਸੈਂਚੀ 'ਮਾਲਵੇ ਦੇ ਸੰਤ ਰਚੀ ਹੈ। ਇਸ ਨਾਲ ਸਿੱਖ ਕੌਮ ਜਾਗਰਿਤ ਹੋਵਗੀ ਇਸ ਵਿੱਚੋਂ ਸਿੱਖ ਕੌਮ ਅਤੇ ਹਰ ਧਰਮ ਨੂੰ ਸ਼ਾਂਤੀ ਪੂਰਬਕ ਪੈਗਾਮ ਮਿਲੇਗਾ।

ਇਨ੍ਹਾਂ ਨੇ ਮਾਲਵਾ ਇਤਿਹਾਸ ਦੀ ਚੌਥੀ ਸੈਂਚੀ ਮਾਲਵੇ ਦੇ ਸੰਤ ਹਰ ਪੰਨੇ ਤੇ ਸਨਮਾਨਿਆ ਹੈ।

ਯਥਾ :- "ਕਬੀਰ ਸੇਵਾ ਕਉ ਦੁਇ ਭਲੇ ਇਕੁ ਸੰਤ ਇਕ ਰਾਮੁ ॥
ਰਾਮ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ ॥"

ਉਪ੍ਰੰਤ : 'ਵਿਰਲੇ ਕੇਈ ਕੇਇ' ਵਿੱਚੋਂ ਸਾਡੇ ਸਾਹਮਣੇ ਸੰਤ ਬਲਵੰਤ ਸਿੰਘ ਜੀ ਮਹਾਰਾਜ ਜਿਨ੍ਹਾਂ ਨੇ ਮਾਲਵੇ ਇਤਿਹਾਸ ਦੀ ਚੌਥੀ ਸੈਂਚੀ ਵਿੱਚ ਮਾਲਵੇ ਦਾ ਜਗਰਾਫੀਆ, ਨਹਿਰਾਂ, ਸੜਕਾਂ, ਰੇਲਵੇ, ਦਰਿਆ, ਨਦੀਆਂ, ਸੰਖੇਪ ਨਦੀਆਂ ਦੇ ਨਕਸ਼ੇ, ਜੋ ਇਤਿਹਾਸ, ਭੂਗੋਲ ਦੇ ਵਰਨਣ ਯੋਗ ਪੰਨੇ ਬਣ ਚੁੱਕੇ ਹਨ। ਜਿਸ ਨੂੰ ਮਾਲਵਾ ਇਤਿਹਾਸ ਕਹਿਣ ਦੇ ਹੱਕਦਾਰ ਬਣਦੇ ਹਾਂ। ਜਿਹੜੀਆਂ ਗੁਝੀਆਂ ਅਤੇ ਅਨੋਖੀਆਂ ਵਸਤੂਆਂ ਸਾਡੇ ਸਾਹਮਣੇ ਆਈਆਂ ਹਨ। ਇਸ ਸੈਂਚੀ ਵਿੱਚ ਦਰਜ ਹਨ। ਸੰਤ ਮਹਾਰਾਜ ਜੀ ਨੇ ਕੜਾਹਿਆਂ ਦੇ ਕੜਾਹੇ ਅੰਮ੍ਰਿਤ ਵਰਤਾਇਆ 17 ਲੱਖ ਪ੍ਰਾਣੀਆਂ ਨੂੰ ਗੁਰੂ ਦੇ ਲੜ੍ਹ ਲਾਇਆ। ਰੋਜ ਦੀ ਰੋਜ ਦੀਵਾਨ ਸਜਾਉਂਦੇ ਹਨ। ਇਹ ਮਰਿਆਦਾ ਇਸੇ ਤਰ੍ਹਾਂ ਚੱਲ ਰਹੀ ਹੈ। ਮਾਲਵਾ ਇਤਿਹਾਸ ਦੀ ਚੌਥੀ ਸੈਂਚੀ 'ਮਾਲਵੇ ਦੇ ਸੰਤ' ਦੀ ਛਪਾਈ, ਬੰਨਾਈ, ਬਲਾਕਾਂ, ਸਰੂਪਾਂ ਤੇ 40 ਲੱਖ ਰੁਪਏ ਤੋਂ ਘੱਟ ਖਰਚ ਨਹੀਂ ਆਇਆ। ਐਸੇ ਮਹਾਂਪੁਰਖ ਜਿਨ੍ਹਾਂ ਦੀ ਗੁਰੂ ਦੀ ਸੰਗਤ, ਪੰਗਤ, ਨੀਚ, ਉਚ, ਜਾਤ ਪਾਤ ਵਿੱਚ ਕੋਈ ਭਿੰਨ ਭੇਦ ਨਹੀਂ ਹੈ। ਸਾਂਝੀਵਾਲਤਾ ਵਿੱਚ ਥਾਂ ਥਾਂ ਹਰ ਅਸਥਾਨਾ ਤੇ ਦਿਨ ਰਾਤ ਲੰਗਰ ਚਲਦੇ ਹਨ। ਹਰ ਇਕ ਨੂੰ ਸੇਵਾ ਕਰਨ ਦਾ ਹੱਕ ਹੈ। ਸੰਤ ਮਹਾਰਾਜ ਜੀਆਂ ਦਾ ਪ੍ਰਚਾਰ ਵੀ ਸਾਂਝਾ ਹੈ। ਇਨ੍ਹਾਂ ਕੋਲੋਂ ਹਰ ਇਕ ਵਿਦਵਾਨ, ਡਾਕਟਰ, ਪ੍ਰਿੰਸੀਪਲ, ਹਰ ਧਰਮ ਦਾ ਬੰਦਾ ਸਤਿਕਾਰ ਮਾਣ ਪ੍ਰਾਪਤ ਕਰਦਾ ਹੈ। ਸੰਗਤ ਅਤੇ ਪੰਗਤ ਇੱਕ ਰੂਪ ਵਿੱਚ ਦਿੱਸਦੀ ਹੈ। ਜੇਸੇ ਗੁਰਵਾਕ :

'ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ' ਦਾ ਦ੍ਰਿਸ਼ਟਾਂਤ ਸਾਹਮਣੇ ਆ ਜਾਂਦਾ ਹੈ। ਖ਼ਾਸ ਕਰ ਨਾਨਕ ਨਾਮ ਲੇਵਾ, ਅੰਮ੍ਰਿਤ ਬਾਣੀ ਦੇ ਨਾਲ ਨਾਲ 'ਨਾਨਕ ਕੈ ਘਰਿ ਕੇਵਲ ਨਾਮੁ' ਅਥਵਾ 'ਸੰਤ ਜਪਾਵੈ ਨਾਮੁ' ਦੀ ਪ੍ਰਾਪਤੀ ਹੁੰਦੀ ਹੈ। ਗੁਰੂ ਘਰ ਦੀ ਵੱਡੀ ਸੇਵਾ ਦੇਗ ਤੇਗ ਹੈ ॥

ਜੈਸੇ : "ਨਾਨਕ ਧੂੜਿ ਮੰਗੈ ਤਿਸੁ ਗੁਰਸਿਖ ਕੀ ॥"

ਜੋ ਆਪਿ ਜਪੈ ਅਵਰਹਿ ਨਾਮੁ ਜਪਾਵੈ ॥" ਜਿਨ੍ਹਾਂ ਦੇ ਜੀਵਨ ਵਿੱਚ ਇਸ ਸ਼ਬਦ ਦਾ ਥਾਂ ਬਣਦਾ ਹੈ। ਸੰਤ ਮਹਾਰਾਜ ਜੀ ਦੀ ਕ੍ਰਿਤ 'ਮਾਲਵੇ ਦੇ ਸੰਤ' ਪੜ੍ਹ ਕੇ ਆਉਣ ਵਾਲੀ ਜੈਨਰੇਸ਼ਨ ਨੂੰ ਵੀ ਪਿਛੋਕੜ ਦਾ ਗਿਆਨ ਹੋਵੇਗਾ। ਕਿ ਸਾਡੇ ਮਾਲਵੇ ਹਿੰਦੋਸਤਾਨ ਦੀ ਧਰਤੀ ਵਿੱਚ 'ਬ੍ਰਹਮ ਗਿਆਨੀ ਆਪਿ ਪਰਮੇਸਰ ਸਰੂਪ' ਮਹਾਂਪੁਰਖ ਪੈਦਾ ਹੋਏ। ਜਿਨ੍ਹਾਂ ਨੇ ਘੋਰ ਤਪ ਕਰਕੇ ਕਮਾਈਆਂ ਕੀਤੀਆਂ। ਸੰਸਾਰ ਦੇ ਭਲੇ ਹਿੱਤ ਨਾਮ ਜਪਿਆ ਤੇ ਜਪਾਇਆ। ਸੰਸਾਰ ਉਤੇ ਸੰਤ ਮਹਾਂਪੁਰਸ਼ ਬੇੜੇ ਦੇ ਮਲਾਹ ਬਣਕੇ ਆਉਂਦੇ ਹਨ।

ਜੋ ਸੰਤ ਮਹਾਰਾਜ ਜੀ ਨੇ ਇਹ ਰਚਨਾ ਰਚੀ ਹੈ ਸਾਡੇ ਵਲੋਂ ਵਧਾਈ ਦੇ ਹੱਕਦਾਰ ਹਨ। ਸਾਰੇ ਧਰਮਾਂ ਨੂੰ ਇਸ ਤੋਂ ਸੇਧ ਮਿਲਦੀ ਰਹੇਗੀ। ਗੁਰੂ ਸਾਹਿਬਾਨਾਂ ਦੇ ਗੁਪਤ ਅਸਥਾਨ ਪ੍ਰਗਟ ਕਰਕੇ ਉਨ੍ਹਾਂ ਨੂੰ ਚਮਕਾਇਆ ਹੈ। ਵਾਹਿਗੁਰੂ ਸੰਤ ਮਹਾਰਾਜ ਜੀ ਨੂੰ ਚੜ੍ਹਦੀ ਕਲਾ ਵਿੱਚ ਰੱਖੇ। ਨਾਮ ਜਪਦੇ ਅਤੇ ਜਪਾਉਂਦੇ ਰਹਿਣ। ਸਾਡੇ ਸਾਰੇ ਹਿੰਦੋਸਤਾਨ ਅਤੇ ਇੰਡੀਆ ਵਿੱਚ ਪਰਮ ਪਵਿੱਤਰ ਪਰਉਪਕਾਰ ਕਰਨ ਹਿੱਤ ਸਤਿਗੁਰੂ ਸਮਰੱਥਾ ਬਖਸ਼ੇ। ਮਾਲਵਾ ਇਤਿਹਾਸ ਦੀ ਚੌਥੀ ਸੈਂਚੀ 'ਮਾਲਵੇ ਦੇ ਸੰਤ' ਦੀ ਪ੍ਰਾਪਤੀ ਇਨ੍ਹਾਂ ਦੀ ਕਲਮ ਤੋਂ ਹੋਈ ਹੈ। ਹੈ। ਮੈਨੂੰ ਵੀ ਮਾਣ ਹੈ ਤੇ ਮਾਣ ਨਾਲ ਬਹੁਤ-੨ ਧੰਨਵਾਦ ਸਹਿਤ ਸੰਤ ਮਹਾਰਾਜ ਜੀ ਅਤੇ ਲੇਖਣੀ (ਕਲਮ) ਨੂੰ ਵਾਰ-੨ ਸੀਸ ਝੁਕਦਾ ਹੈ।

ਵਲੋਂ

ਬੀਬਾ ਮਨਜੀਤ ਕੌਰ

B.A.&A.C.T.

ਵਾਈਸ ਐਡੀਟਰ

ਸੰਤ ਖਾਲਸਾ ਸੰਦੇਸ਼ ॥



ਸਤਿਕਾਰਯੋਗ ਮਾਤਾ ਹਰਨਾਮ ਕੌਰ ਜੀ, ਪ੍ਰਧਾਨ ਨਗਰ ਗੁਰੂ ਸਰ ਚਕਰ, ਅਤੇ ਮਾਤਾ ਪ੍ਰੀਤਮ ਕੌਰ ਜੀ, ਇਹਨਾਂ ਦੋਵਾਂ ਮਾਤਾਵਾਂ ਤੋਂ ਲਿਖਾਰੀ ਨੂੰ ਬੜਾ ਪਿਆਰ ਸਤਿਕਾਰ ਮਿਲਦਾ, ਜਦੋਂ ਘਰੋਂ ਲਾ ਪਤਾ ਵੈਰਾਗਮਈ ਅਵੱਸਥਾ ਵਿੱਚ ਗੁਰੂ ਸਰ ਚਕਰ ਰਹਿੰਦੇ ਸੀ । ਲਿਖਾਰੀ ਦੀ ਹਰ ਪੱਖੋਂ ਸੇਵਾ ਸੰਭਾਲ ਦਾ ਖਿਆਲ ਰੱਖ ਕੇ ਨਿਭਾਉਂਦੇ ਸੀ । ਸੰਤ ਸੇਵੀ ਹੋਣ ਦੇ ਨਾਤੇ ਸੰਤਾਂ ਦੀ ਪਛਾਣ ਸੀ । ਜੋ ਵੀ ਬਚਨ ਇਹਨਾਂ ਨੇ ਦਾਸ ਨੂੰ ਕਹੇ, ਉਹ ਪੂਰੇ ਹੋਏ । ਅੱਜ ਮਾਤਾ ਜੀ ਦਾ ਪਰਿਵਾਰ ਇਹਨਾਂ ਦੇ ਸਪੁੱਤਰ ਜਥੇ: ਬਚਿੱਤਰ ਸਿੰਘ ਫ਼ੌਜੀ ਅਤੇ ਗੁਰਦੇਵ ਸਿੰਘ, ਅੱਗੇ ਇਹਨਾਂ ਦੇ ਸਪੁੱਤਰ ਅਮਰ ਸਿੰਘ ਫ਼ੌਜੀ ਵੀ ਸੰਤ ਖਾਲਸਾ ਦਲ ਨਾਲ ਮਿਲ ਕੇ ਮਹਾਨ ਸੇਵਾ ਕਰਦੇ ਰਹੇ ।

ਲਿਖਾਰੀ .......... "ਸੰਤ ਖਾਲਸਾ"

## ਬਾਨੀ -ਏ- ਸੰਤ ਖਾਲਸਾ ਦਲ

ਪਰਮ ਪਵਿੱਤਰ ਪਾਵਣ ਬਾਣੀ, ਰੋਮ ਰਗਾਂ ਵਿੱਚ ਰੱਤੀ ॥
ਸੁਆਸਾਂ ਰੂਪੀ ਮਾਲਾ ਬਣਕੇ, ਦੀਰਘ ਸੋਚ ਸੁਮੱਤੀ ॥
ਹਰ ਪ੍ਰਾਣੀ ਸਮਝ ਸਕੇ ਨਾ, ਪੰਡਤ ਵੇਦ ਪੁਕਾਰਾਂ ॥
ਸੰਤ ਖਾਲਸਾ ਦਲਪਤ ਦਾਨੀ, ਧਰਮ ਸੰਮੇਲਨ ਹਾਰਾ ॥
ਸ਼ਾਮਲ ਹੋਣ ਦੀਦਾਰ ਕਰਨ ਨੂੰ, ਧਰਮਾਂ ਦੇ ਪਤਵੰਤੇ ॥
ਰਿਧੀਆਂ ਸਿਧੀਆਂ ਹਾਜ਼ਰ ਹੁੰਦੀਆ, ਬੁੱਝਦੇ ਮਨੀ ਮਹੰਤੇ ॥
ਵੱਖਰਾ ਵਰਗ ਬਹਿੰਗਮ ਬਾਣਾ, ਅਰਸ਼ ਕੁਰਸ਼ ਤੋਂ ਪਿਆਰਾ ॥
ਸੰਤ ਖਾਲਸਾ ਦਲਪਤ ਦਾਨੀ, ... ... ... ... ... ... ... ... ॥
ਸ਼ਰਧਾ ਧਾਰ ਸ਼ਰਧਾਲੂ ਆਉਂਦੇ, ਪੂਜਾ ਕਰਨ ਪ੍ਰੇਮੀ ॥
ਨੇਤਰ ਨੂਰੋਂ ਨੂਰ ਡਲਕਦਾ, ਸੁਰਤ ਸਦਾ ਨਿੱਤਨੇਮੀ ॥
ਭਰਮ ਭੂਤ ਨੇ ਡਰਕੇ ਤੁਰਦੇ, ਕੀ ਕਲਯੁਗ ਦਾ ਕਾਰਾ ॥
ਸੰਤ ਖਾਲਸ਼ਾ ... ... ... ... ... ... ... ... ... ... ... ॥
ਸਰਣਾਗਤਿ ਨੂੰ ਗਲੇ ਲਗਾਉਂਦੇ, ਦੇ ਕੇ ਪਿਆਰ ਸਮੁੱਚਾ ॥
ਜਾਤ ਪਾਤ ਦਾ ਭੇਦ ਮਿਟਾਉਂਦੇ, ਸੀਸ ਉਠਾ ਕੇ ਉੱਚਾ ॥
ਰਾਜਰਿਸ਼ੀ, ਮੁਨੀ ਜੀ ਆਇਆਂ ਦਾ, ਕਹਿ ਕੇ ਭਰਨ ਹੁੰਗਾਰਾ ॥
ਸੰਤ ਖਾਲਸਾ ... ... ... ... ... ... ... ... ... ... ॥
ਪੱਲੇ ਬੰਨ ਵਿਚਾਰ ਗੁਣਾਂ ਦੀ, ਇਕ ਰੂਪ ਤੇ ਰੰਗੇ ॥
ਸ੍ਵਾਂਤੀ ਬੂੰਦ ਪਪੀਹਾ ਪਿਆਸਾ, ਰੀਝ-੨ ਕੇ ਮੰਗੇ ॥
ਗਿਆਨ ਗੁਣਾਂ ਦਾ ਚਾਨਣ ਪਾ ਕੇ, ਮਿਟਦਾ ਧੰਧੂਕਾਰਾ ॥
ਸੰਤ ਖਾਲਸਾ ... ... ... ... ... ... ... ... ... ... ... ॥

ਖੜਗ ਖੰਡਾ ਸ਼ਾਸਤਰ ਧਾਰੀ, ਆਮ ਦਲਾਂ ਤੋਂ ਦੂਲੇ ॥
ਪਤ ਬਿਗਾਨੀ ਹੇਤੂ ਹੋ ਕੇ, ਜੂਝਣ ਸਿੰਘ ਸਰਦੂਲੇ ॥
ਸੀਸ ਤਲੀ ਤੇ ਧਰਕੇ ਤੁਰਦੇ, ਮਰਨ ਸਮਝਦੇ ਪਿਆਰਾ ॥
ਸੰਤ ਖਾਲਸਾ ... ... ... ... ... ... ... ... ... ... ... ॥
ਭੁੱਲੇ ਭਟਕੇ ਦੁਖੀ ਦਰਿੱਦਰੀ, ਕ੍ਰਿਪਾ ਧਾਰ ਅਸੀਸੇ ॥
ਗੁਰ ਮਰਯਾਦਾ ਰਹਿਮਤ ਰੋਜੀ, ਚਲਦੇ ਰਹਿਣ ਚਲੀਸੇ ॥
ਦੇਵ ਲੋਕ ਦਰਵੇਸ਼ ਗਨਾਂ ਤੋਂ, ਚਮਕੇ ਪਰਉਪਕਾਰਾ ॥
ਸੰਤ ਖਾਲਸਾ ... ... ... ... ... ... ... ... ... ... ॥
ਦਸਮ ਪਿਤਾ ਦੇ ਆਗਿਆਕਾਰੀ, ਸੰਤ ਖਾਲਸਾ ਦਾਨੀ ॥
ਦਲ ਦੇ ਮੁਖੀ ਮਹਾਤਮ ਦਿਸਦੇ, ਪੂਰਨ ਬ੍ਰਹਮ ਗਿਆਨੀ ॥
ਖੰਡੇ ਬਾਟਿਓ ਅੰਮ੍ਰਿਤ ਵੰਡਦੇ, ਵਿਛੜੇ ਮੇਲਣਹਾਰਾ ॥
ਸੰਤ ਖਾਲਸਾ ... ... ... ... ... ... ... ... ... ... ... ... ॥
ਧਰਮ ਵਣਜ ਵਪਾਰਨ ਵਿਰਲੇ, ਪਾਰ ਪਰਮਗਤ ਪਾਉਂਦੇ ॥
ਮਤ ਮੁਬਾਰਕ ਰਾਮ ਰਹੀਮੇ, ਕਿੰਨਰ ਗੰਧਰਬਨੇ ਗਾਉਂਦੇ ॥
ਮਰਦੰਗ, ਤੇ ਭਵਖੰਡਣੇ ਵਜਦੇ, ਸੋਹਣੇ ਗੁਰ ਦਰਬਾਰਾ ॥
ਸੰਤ ਖਾਲਸਾ ... ... ... ... ... ... ... ... ... ... ... ॥
ਸ਼ਾਇਰੀ ਵੀਰ ਬਚਿੱਤਰ ਵਰਗੇ, ਧੂੜ ਪਰਸਦੇ ਫਿਰਦੇ ॥
ਦਿਲ ਦਰਵੇਸ਼ੀ ਕਲਪੇ ਕਾਇਆ, ਪੈਣ ਭੁਲੇਖੇ ਫਿਰਦੇ ॥
ਜੁਗਾਂ ਧਰਤੀ ਰਹੂ ਗੂੰਜਦਾ, ਬਖ਼ਸ਼ਿਆ ਗੁਰੂ ਜੈਕਾਰਾ ॥
ਸੰਤ ਖਾਲਸਾ ਦਲਪਤ ਦਾਨੀ, ਧਰਮ ਸੰਮੇਲਨ ਹਾਰਾ ॥

ਵਲੋਂ :- ਕਵੀਰਾਜ
ਬਚਿੱਤਰ ਸਿੰਘ 'ਬਮਾਲ'

ੴ ਸਤਿਗੁਰ ਪ੍ਰਸਾਦਿ ॥

## ਭੂਮਿਕਾ

ਮਾਲਵਾ ਇਤਿਹਾਸ ਦੀ ਚੌਥੀ ਸੈਂਚੀ ਤੇ ਮਾਲਵਾ ਇਤਿਹਾਸ ਦੀ ਸਮੱਗਰੀ ਜੋ ਸੰਤ ਖਾਲਸਾ ਲਿਖਾਰੀ ਕੁਝ ਕਲਮ ਦੇ ਅਧੀਨ ਭਾਸ਼ਾ ਬੋਲੀ ਨੂੰ ਲਿਖਣ ਵਿੱਚ ਸਹਸਕ੍ਰਿਤੀ ਤੋਂ ਉਪਜ ਸੰਸਕ੍ਰਿਤ, ਭਾਸ਼ਾ ਹਿੰਦੀ ਔਰ ਬ੍ਰਹਮਾ ਤੋਂ ਬ੍ਰਹਮੀ ਬੋਲੀ, ਬਾਣੀ, ਵੇਦ ਰੂਪ ਔਰ ਪੁਰਾਨਿਕ ਕਥਾਵਾਂ ਦੇ ਰਚਨਹਾਰ, ਲਿਖਾਰੀਆਂ ਦੀ ਸਾਖ਼ਸ਼ਾਤ ਮਿਸਾਲ ਮਾਲਵੇ ਇਤਿਹਾਸ ਦਾ ਲੇਖ, ਸ਼ਾਸਤਰਾਂ ਔਰ ਵੇਦਾਂ ਤੋਂ ਉਪਜੀ ਧੁਨ ਦਾ ਨਿਚੋੜ ਸ਼ਬਦ ਸਰੂਪ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ 'ੴ' ਸਰੂਪ ਹੈ। ਗੀਤਾ ਦੇ ਅਰਥ ਰੂਪ ਗੀਤਾ ਅਧਿਐਨ ਵਿਚਾਰ, ਸੰਪਰਦਾਈ ਟਕਸਾਲ ਗੁਰੂ ਕਾਂਸੀ ਦਮਦਮਾ ਸਾਹਿਬ ਪਾਠਈ - ਪਾਠਾਂ ਦਾ ਰੂਪ ਸ੍ਰੀ ਮਦ ਭਗਵਤ ਪੁਰਾਣ ਜਾਂ ਵੇਦਾਂ ਦੇ ਪਾਠ ਰੂਪ ਰਾਮਾਇਣ ਕਥਾ, ਗੀਤਾ ਔਰ ਇਤਿਹਾਸ ਰੂਪ ਮਹਾਂਭਾਰਤ, ਰਾਮਾਇਣ, ਸ੍ਰੀ ਮਦ ਭਗਵਤ ਪੁਰਾਣ ਤੇ ਛੇ ਸ਼ਾਸਤਰਾਂ ਦੇ ਕਰਤਾ ਰੂਪ 'ਧੁਰ ਕੀ ਬਾਣੀ ਆਈ' ਦੇ ਆਦੀ ਅਨਾਦੀ ਧੁਨਾਂ ਵਰਤਾਉਣ ਵਾਲੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀਆਂ ਤੱਕ ਉਪ੍ਰੰਤ ਉਨ੍ਹਾਂ ਵਿੱਚੋਂ - ਯਥਾ ਵਾਕ ਭਗਤ ਕਬੀਰ ਜੀ

"ਕਾਂਸੀ ਤੇ ਧੁਨ ਉਪਜੀ ਧੁਨ ਕਾਂਸੀ ਜਾਈ ॥
ਕਾਂਸੀ ਫੂਟੀ ਪੰਡਤਾ ਧੁਨਿ ਕਹਾਂ ਸਮਾਈ ॥"

ਉਨ੍ਹਾਂ ਮਹਾਨ ਧੁਨਾ ਵਿੱਚ ਧੁਨ ਗੁਰ ਇਤਿਹਾਸ ਵਿਚਾਰ ਜਨਮ ਸਾਖੀ ਭਾਈ ਬਾਲਾ ਜੀ, ਸਰਬ ਗੁਣ ਸਪੰਨ ਗੁਰ ਇਤਿਹਾਸ, ਗੁਰ ਬਿਲਾਸ, ਗੁਰ ਪ੍ਰਤਾਪ ਸੂਰਜ ਪ੍ਰਕਾਸ਼ ਕਰਤਾ ਭਾਈ ਸਾਹਿਬ ਸੰਤੋਖ ਸਿੰਘ ਜੀ ਕਵੀ ਚੂੜਾਮਣਿ, ਜੋ ਸਾਨੂੰ ਸਾਹਮਣੇ ਪਰਤੱਖ ਦਰਸ਼ਨ ਦਸ ਪਾਤਸ਼ਾਹੀਆਂ ਦੇ ਕਰਾਉਂਦਾ ਹੈ। ਉਪ੍ਰੰਤ ਪੰਥ ਪ੍ਰਕਾਸ਼ ਦੇ ਕਰਤਾ, ਬੰਦਾ ਬਹਾਦਰ ਤੋਂ ਲੈਕੇ ਬਾਰਾਂ ਸਿੱਖ ਮਿਸਲਾਂ ਦਾ ਸਿੱਖ ਇਤਿਹਾਸ, ਕੁੱਟ ਕੁੱਟ ਕੇ ਭਰਿਆ ਧਰਮ ਸਪੰਨ ਮਾਲਵਾ ਇਤਿਹਾਸ ਦਾ ਵਿਸ਼ਾ ਸਾਖਸਾਤ ਪਰਗਟਤਾਈ ਦਾ ਅੱਖੀਂ ਡਿੱਠਾ ਨਕਸ਼ਾ :-

**(ੳ) ਨੁਮਾਇਸ਼ੀ (ਅ) ਅਜਮੈਸ਼ੀ** – ਲਿਖਾਰੀ ਸੰਤ ਖਾਲਸਾ ਨੇ ਸੰਤ ਵਿਸਾਖਾ ਸਿੰਘ ਜੀ (ਪੰਥ ਹੀਰਾ ਰਤਨ) ਦੇ ਪਾਸ ਮਾਲਵਾ ਇਤਿਹਾਸ ਲਿਖਣ ਵੇਲੇ ਸਮੱਗਰੀ ਦੇਖੀ ਜੋ ਪੰਥਕ ਗੁਰਦੁਆਰਾ ਕਿਸ਼ਨਪੁਰ ਕਲਾਂ ਵਿਖੇ ਗੱਡੇ ਭਰ ਗ੍ਰੰਥਾਂ ਦੇ ਰੂਪ ਵਿੱਚ ਦੋ ਚੁਬਾਰੇ ਭਰਪੂਰ (ਭਰੇ) ਹੋਏ ਦੇਖੇ। ਸਿਆਣੇ ਸਿਆਣੇ ਵਿਦਵਾਨ, ਕਲਾਕਾਰ, ਇਤਿਹਾਸਕ ਖੋਜੀ, ਦਸ਼ਮੇਸ਼ ਪਿਤਾ ਜੀ ਦੇ ਕਵੀ ਦਰਬਾਰ ਦਾ ਰੂਪ ਤੇ ਗ੍ਰੰਥਾਂ ਦੇ ਰਚਨਹਾਰ, ਕਲਮਾਂ ਦੇ ਧਨੀਆਂ ਦਾ ਸੰਗ੍ਰਹਿ, ਜਿਸ ਤਰ੍ਹਾਂ ਅਨੰਦਪੁਰੀ ਵਿੱਚ ਸ਼ੋਭਾ ਪਾਉਂਦਾ ਹੋਇਆ ਮਣਾਂ ਮੂੰਹੀ ਅਠਾਰਾਂ ਮਣਾਂ ਤੱਕ ਗ੍ਰੰਥਾਂ ਦੀ ਰਚਨਾ ਕਰ ਦੇਣੀ। ਅਸੀਂ ਇਤਿਹਾਸ ਵਿਚਾਰਾਂ ਪੜ੍ਹਦੇ ਹਾਂ ਜੋ ਦਾਸ ਨੇ ਦਰਸ਼ਨੀ ਨਜ਼ਾਰਾ ਸ਼ੰਤਾਂ ਪਾਸ

ਅੱਖੀਂ ਦੇਖਿਆ ਤਾਂ ਅਨੰਦਪੁਰੀ ਯਾਦ ਆ ਜਾਂਦੀ ਸੀ।

ਇਥੇ ਕਿੰਨੇ ਵਿਦਵਾਨ ਇਕੱਤਰ ਹੁੰਦੇ ਸਨ। ਉਨ੍ਹਾਂ ਵਿਦਵਾਨਾਂ ਦੀ ਖੋਜ ਗੱਡੇ ਭਰ ਗ੍ਰੰਥਾਂ ਰਾਹੀਂ ਪੰਥਕ ਗੁਰਦੁਆਰਾ ਕਿਸ਼ਨਪੁਰ ਕਲਾਂ ਵਿਖੇ ਹੁੰਦੀ ਸੀ। ਜਿਥੇ ਮਾਲਵਾ ਇਤਿਹਾਸ ਦੀਆਂ ਤਿੰਨ ਸੈਂਚੀਆਂ ਲਿਖੀਆਂ ਗਈਆਂ। ਪਹਿਲਾਂ ਵਿਚਾਰਾਂ ਹੋਣੀਆਂ ਫਿਰ ਕਲਮ ਦੇ ਅਧੀਨ ਇਸ ਇਤਿਹਾਸਕ ਵਿਚਾਰ ਨੂੰ ਦੰਦ ਕਸ ਕਥਾ ਤੋਂ ਇਲਾਵਾ ਗ੍ਰੰਥਾਵਲੀ ਦਾ ਰੂਪ ਧਾਰਨ ਕੀਤੀਆਂ ਤਿੰਨ ਸੈਂਚੀਆਂ ਸਾਡੇ ਸਾਹਮਣੇ ਹੱਥਾਂ ਵਿੱਚ ਅੱਖੀਂ ਦੇਖਦਿਆਂ ਆਈਆਂ। ਜਿਨ੍ਹਾਂ ਦੀ ਮਾਲਵਾ ਇਤਿਹਾਸ ਭੂਮਿਕਾ ਮਾਲਵਾ ਨੂੰ ਇਨ੍ਹਾਂ ਸ਼ਬਦਾਂ ਦਾ ਮਾਣ ਕਿਥੋਂ ਕਿਥੋਂ ਮਿਲਿਆ ? ਇਸ ਨੂੰ ਮਾਲਵਾ ਅਖਵਾਉਣ ਲਈ ਕਿੰਨੀਆਂ ਖੋਜਾਂ ਦੀ ਪ੍ਰਾਪਤੀ ਹੋਈ। ਜਿਨ੍ਹਾਂ ਨੇ ਪ੍ਰਾਪਤੀ ਕੀਤੀ ਉਨ੍ਹਾਂ ਵਿਦਵਾਨਾਂ ਦੇ ਵੀਚਾਰ ਇਥੇ ਇਕੱਤਰ ਕਰਨ ਵਿੱਚ ਰਿਗਵੇਦ ਸੰਹੈਤਾ, ਉਸ ਸਬੰਧ ਬ੍ਰਹਮਾ ਤੇ ਉਪਨਿਸ਼ਦ ਗ੍ਰੰਥ ਜੋ ਮਹਾਂਭਾਰਤ ਆਦਿਕ ਜਿਸ ਵਿੱਚ ਭਗਵਾਨ ਕ੍ਰਿਸ਼ਨ ਚੰਦਰ ਜੀ ਦੇ ਸਮੇਂ ਦਾ ਵਿਰਤਾਂਤ ਹੈ ਕੌਰਵਾਂ ਅਤੇ ਪਾਂਡਵਾਂ ਦੇ ਦਰਮਿਆਨ ਭਗਵਾਨ ਜੀਆਂ ਨੇ ਹਿੱਸਾ ਲਿਆ। ਗਿਆਰਾਂ ਤੇ ਸੱਤ ਖੂਹਣੀਆਂ ਖਪਣ ਵਾਲਾ ਸਭ ਤੋਂ ਵੱਡਾ ਯੁੱਧ ਕੁਰੂਕਸ਼ੇਤਰ ਧਰਤੀ ਵਿੱਚ ਹੋਇਆ। ਮਹਾਂਭਾਰਤ ਤੇ ਆਦਿ ਪੁਰਾਣ, ਪੁਰਾਣਿਕ ਅਤੇ ਪ੍ਰਾਚੀਨ ਸਮੇਂ ਦੇ ਕਾਵਿ ਨਾਟਕ, ਗ੍ਰੰਥਾਵਲੀਆਂ ਦਾ ਨਿਚੋੜ, ਪਾਤੰਜਲੀ ਦੇ ਮਹਾਂਭਾਸ਼ ਆਦਿਕ ਵਿਆਕਰਣੀ ਅਤੇ ਮਨੂੰ ਸਿਮਰਤੀਆਂ, ਧਾਰਮਿਕ ਸ਼ਾਸਤਰ ਵੀਚਾਰਾਂ ਅਨੁਸਾਰ ਬਿਕਰਮ ਸਿਮਰਤੀ

ਦੇਵੇਦੀ ਅਭਿਨੰਦਨ ਸਯਾਮ ਸੁੰਦਰ ਦਾਸ ਅਭਿਨੰਦਨ ਵੇਦ ਅੰਕਾਂ ਤੋਂ ਪ੍ਰਾਪਤੀ ਹੋਣ ਦਾ ਕਠਨ ਤੋਂ ਕਠਨ ਸ਼ਬਦ ਪ੍ਰਾਪਤ ਕਰਨਾ। ਵੇਦ ਰਹੱਸਿਆ, ਰਾਜਸਥਾਨ ਪ੍ਰਿਥਵੀ ਰਾਜ ਰਾਸੂ, ਹਮੀਰ ਰਸ, ਹੋਰ ਬੇਅੰਤ ਤਵਾਰੀਖ ਸਿਖ ਧਰਮ ਦੇ ਤਵਾਰੀਖ ਗ੍ਰੰਥਾਂ ਵਿੱਚੋਂ ਹਿੰਦੀ ਪੰਜਾਬੀ ਇਤਿਹਾਸਕ ਗ੍ਰੰਥਾਂ ਵਿੱਚੋਂ, ਇਤਿਹਾਸਕ ਘਟਨਾਵਾਂ ਅਤੇ ਅਸਥਾਨਾਂ ਤੇ ਹੋਣ ਵਾਲੇ ਜੰਗ ਯੁੱਧ, ਰਾਜ ਸਿੰਘਾਸਨ ਅਸਥਾਨ, ਧਰਮ ਦੇ ਨਿਯਮ, ਧਾਰਮਿਕ ਅਸਥਾਨ, ਆਦਿ ਤੋਂ ਅੱਜ ਤੱਕ ਹੋਰ ਭਰਪੂਰ ਕਥਾਵਾਂ, ਵਿਦਵਾਨਾਂ ਤੋਂ ਸੁਣੀਆਂ ਹੋਈਆਂ ਕਥਾਵਾਂ, ਕੀਰਤਨ ਤੇ ਵੀਚਾਰਾਂ, ਖਟਸ਼ਾਸਤਰੀਆਂ ਪ੍ਰਾਚੀਨ ਬਜ਼ੁਰਗਾਂ ਤੋਂ, ਜੋ ਅਨਪੜ੍ਹ ਹੋਣ ਕਾਰਨ ਦੰਦ ਕਥਾ ਹੋਣ ਕਰਕੇ ਇਤਿਹਾਸ ਨਾਲ ਮਿਲਾ ਕੇ ਸੁਧਾਈ ਵਿੱਚ ਲਿਆਉਣ ਵਾਲੇ ਦਾ ਤੇ ਮਾਲਵਾ ਇਤਿਹਾਸ ਨਾਲ ਜੋੜਨ ਦਾ ਯਤਨ ਕੀਤਾ ਗਿਆ।

ਜਿਸ ਨੂੰ ਮਾਲਵਾ ਕਹਾਉਣ ਦਾ ਹੱਕ ਰਖਾਉਣ ਹਿੱਤ **'ਸੰਤ ਖਾਲਸਾ'** ਹਾਮੀ ਭਰਦਾ ਹੈ। ਵਿਦਵਾਨਾਂ ਅਤੇ ਮਹਾਂਪੁਰਸ਼ਾਂ ਤੋਂ 'ਮਾਲ' ਸ਼ਬਦ ਦਾ ਅਰਥ ਮਾਲੋਮਾਲ ਹੋਣਾ। ਇਸ ਧਰਤੀ ਦਾ ਰਾਜਸੀ ਮਾਲ, ਧਰਤੀ ਦੀ ਪੈਦਾਇਸ਼ - ਉਪਜਾਊ ਹੋਣਾ, ਮਾਲ ਡੰਗਰ ਪਸ਼ੂਆਂ, ਊਠ, ਘੋੜੇ, ਮੱਝਾਂ, ਗਊਆਂ, ਬੈਲ (ਮਾਲ ਬਿਭੂਤੀ ਵਿੱਚ) ਗੱਡੇ ਗੱਡੀਆਂ,

**'ਸਗਲੀ ਧਰਤੀ ਮਾਲ ਧਨ'**

ਰੂਪ ਮਾਲਵਾ ਨਾਲ ਜੋੜਨ ਵਾਲਾ ਇਹ ਸ਼ਬਦ ਮਿਲਦਾ ਹੈ। ਇਸ ਵਿੱਚ ਪ੍ਰਾਪਤੀ ਹੋਈ ਕਿ ਉਜੈਨ ਦਾ ਇਲਾਕਾ ਬਹੁਤ ਉਪਜਾਊ ਹੋਣ ਕਾਰਨ ਮਾਲਵਾ ਪਿਆ ਹੈ।

ਇਹੀ ਵਿਚਾਰਧਾਰਾ ਸਾਡੀ ਧਰਤੀ ਮਾਲੋਮਾਲ ਮਾਲਵਾ ਦਾ ਨਾਮ ਦਸ਼ਮੇਸ਼ ਪਿਤਾ ਜੀਆਂ ਨੇ ਵੀ ਗੁਰੂ ਕਾ ਮਾਲਵਾ ਭਾਵ ਗੁਰੂ ਨਾਨਕ ਦੇਵ ਜੀਆਂ ਤੋਂ ਦਸ਼ਮੇਸ਼ ਜੀਆਂ ਦੀ ਚਰਨ ਛੋਹ ਦਾ ਪ੍ਰਤਾਪ ਮਾਲੋਮਾਲ ਮਾਲਵਾ ਹੋ ਗਿਆ। ਈਸਾ ਮਸੀਹ ਤੋਂ 1500 ਸਾਲ ਪਹਿਲਾਂ ਅਤੇ ਯੂਨਾਨ ਦੇ ਬਾਦਸ਼ਾਹ ਸਿਕੰਦਰ ਦੇ ਅਤੇ ਸ਼ਾਹ ਸਲੋਕਸ ਦੇ ਸਮੇਂ ਤੋਂ 1000 ਬਰਸ ਪਹਿਲਾਂ ਏਥੇ ਛਦੂਕ, ਖੋਖਰ, ਰਿਛੀਕ, ਬਾਹੀ, ਜੋਧੇ, ਮੂਰ, ਮਸੀ, ਕੰਗ, ਸਾਹੀ ਅਤੇ ਮਲੋਈ (ਮੱਝੀ ਜਾਂ ਮਾਲੂ) ਆਦਿਕ ਸੈਂਕੜੇ ਰਾਜੇ ਆਪੋ ਆਪਣੀ ਆਜ਼ਾਦੀ ਵਿੱਚ ਰਾਜ ਕਰਦੇ ਸਨ। ਉਨ੍ਹਾਂ ਰਾਜਿਆਂ ਵਿੱਚ ਮਾਲ ਅਤੇ ਮਲੀ ਰਾਜਿਆਂ ਦੀ ਗਿਣਤੀ ਅਧਿਕ ਸੀ। ਜੋ ਕਿ ਪਰਮਾਰਾਂ ਦੀ ਸ਼ਾਖ ਉਸ ਸਮੇਂ ਬਹੁਤ ਲੜਾਕੀ ਮੰਨੀ ਜਾਂਦੀ ਸੀ। ਉਸ ਸਮੇਂ ਇਨ੍ਹਾਂ ਦੇ ਪ੍ਰਭਾਵ ਰੱਖਣ ਦੇ ਕਾਰਨ ਪਹਿਲਾਂ ਇਸ ਦਾ ਨਾਮ ਮਾਲਵਾ ਪਿਆ। ਇਹ ਜੱਦ ਦੱਖਣ ਵਿੱਚ ਆਬੂ ਅਰਬਲੀ ਪਰਬਤ ਦੇ ਨਗਰ ਅਚਲਗੜ੍ਹ ਵਿੱਚ ਨਿਵਾਸ ਰੱਖਦੀ ਸੀ। ਇਨ੍ਹਾਂ ਵਿੱਚ ਪ੍ਰਤਾਪੀ ਸਮਰਾਟ ਬਿਕਰਮਾਦਿੱਤ ਹੋਇਆ। ਅਤੇ ਮਦਰ ਦੇਸ਼ ਵਿੱਚ ਰਹਿਣ ਵਾਲੇ ਪਹਿਲੀ ਲੜੀ ਨੇ ਜੈ ਪੁਰ ਰਾਜ ਵਿੱਚ ਕਰਕੋਟ ਨਗਰ ਵਿੱਚ ਆਪਣੇ ਨਾਮ ਦਾ ਸਿੱਕਾ ਜਮਾਇਆ। ਇਨ੍ਹਾਂ ਸਿੱਕਿਆਂ ਤੇ 'ਮਾਲਾਵਾਂਨ ਜਯ' ਨਾਮ ਦੀ ਮੋਹਰ ਲਾਈ। ਜਿਸ ਦਾ ਅਰਥ ਮਾਲਵਾ ਰਾਜ ਦੀ

ਜੈ ਹੋਵੇ। ਇਸ ਤਰ੍ਹਾਂ ਮੁਲਤਾਨ, ਖਹਰੋੜ, ਸਿੰਧ, ਮਰਵਾੜ, ਮਦਰ ਦੇਸ਼, ਵਿੰਧਿਆਚਲ, ਮੱਧ ਪ੍ਰਦੇਸ਼ ਅਤੇ ਬਰਾੜ, ਇਨ੍ਹਾਂ ਦੇਸਾਂ ਵਿੱਚ ਸਭ ਤੋਂ ਵੱਧ ਵਸੋਂ ਪਰਮਾਰਾਂ ਦੀ ਸੀ।

ਸ਼ਾਹ ਸਿਕੰਦਰ ਨਾਲ ਸਾਹਮਣੇ (ਸਨਮੁਖ) ਜੂਝਣ ਵਾਲੇ ਇਹੀ ਪਰਮਾਰ ਸਨ। ਜਿਨ੍ਹਾਂ ਵਿੱਚ ਮਹਿੰਦਰਾ ਦਿੱਤ ਪਰਮਾਰ (ਗੰਧਰਬ ਸ਼ੇਨ ਦੇ ਸਪੁੱਤਰ ਮਾਲਵ ਕੁਲ ਕਮਲ ਦੇ ਸੂਰਜ, ਮਹਾਂਪ੍ਰਤਾਪੀ, ਉਦਾਰਚਿੱਤ, ਵਿਸ਼ਾਲ ਵਿਦਵਾਨ, ਮਹਾਂਦਾਨੀ ਤੇ ਮਹਾਂ ਇਨਸਾਫੀ ਬਿਕਰਮਾਦਿੱਤ ਸਾਰੇ ਜਗਤ ਵਿੱਚ ਪ੍ਰਸਿੱਧ ਹੋਇਆ।

ਉਜੈਨ ਦੇਸ਼ ਦਾ ਨਾਉਂ ਵੀ ਉਸ ਦੇਸ਼ ਦੇ ਲੋਕਾਂ ਨੇ ਉਪਮਾ ਕਰਦਿਆਂ ਹੋਇਆਂ ਅਵੰਤੀ ਤੋਂ ਬਦਲ ਕੇ ਮਾਲਵਾ ਨਾਮ (ਰਾਜ) ਅਪਨਾਇਆ। ਮਦਰ ਦੇਸ਼ ਵਿੱਚ ਇਨ੍ਹਾਂ ਦੀਆਂ ਜਿੱਤਾਂ ਕਰਕੇ ਮਾਲਵਾ ਪਿਆ। 'ਸਭ ਤੋਂ ਵੱਡਾ ਸਤਿਗੁਰ ਨਾਨਕ', ਸਾਨੂੰ ਮਾਣ ਹੈ ਸ੍ਰੀ ਗੁਰੂ ਨਾਨਕ ਸਾਹਿਬ ਜੀਆਂ ਤੋਂ ਲੇ ਕਰ ਸ੍ਰੀ ਗੁਰੂ ਗੋਬਿੰਦ ਸਿੰਘ ਜੀਆਂ ਤੱਕ ਔਰ ਇਸ ਤੋਂ ਪਹਿਲਾਂ ਜੁੱਗਾਂ ਦੇ ਅਵਤਾਰ ਵੀ ਭਾਰਤ ਭੂਮੀ ਵਿੱਚ ਵਿਚਰਦੇ ਮਾਲਵੇ ਨੂੰ ਭਾਗ ਲਾਉਂਦੇ, ਸਤਿਲੁਜ ਦੇ ਕਿਨਾਰੇ ਦੀਆਂ ਨਦੀਆਂ, ਘੱਗਰ, ਟਾਂਗਰੀ, ਮਾਰਕੰਡਾ, ਜਮੁਨਾ ਆਦਿ ਤੋਂ ਲੈ ਕੇ ਕੁਰੂਕਛੇਤਰ ਦੀ ਧਰਤੀ, ਮਹਾਂਭਾਰਤ – ਸ੍ਰੀ ਕ੍ਰਿਸ਼ਨ ਚੰਦਰ ਜੀ, ਔਰ ਸ੍ਰੀ ਰਾਮ ਜੀਆਂ ਦੇ ਨਾਨਕੇ ਸਾਹਿਬ ਘੁੜਾਮ ਚਰਨ ਪੈਣੇ ਅਤੇ ਮਾਲਵੇ ਨੂੰ ਭਾਗ ਲਾਉਣੇ। ਸ੍ਰੀ ਬਾਲਮੀਕ ਜੀਆਂ ਦਾ ਸੀਆ ਔਰ ਲਘੂ, ਕੁਸ਼ੂ ਸਮੇਤ ਇਸ ਮਾਲਵੇ ਵਿੱਚ ਛੋਹਾਂ ਦੇਣੀਆਂ।

ਗੁਰੂ ਅਵਤਾਰ, ਭਗਵਾਨ ਸਰੂਪਾਂ ਦੇ ਸਾਧੂ ਸਰੂਪ, ਸ੍ਰੀ ਵੇਦ ਬਿਆਸ ਜੀ, ਸੁਕਦੇਵ ਮੁਨੀ ਜੀ, ਪਰਾਸ਼ਰ ਰਿਸ਼ੀ, ਗੁਰੂ ਵਸ਼ਿਸ਼ਟ, ਜੈਮਿਨੀ ਰਿਸ਼ੀ ਆਦਿ ਗੁਰੂ ਰੂਪਾਂ ਨੇ ਬੇਦ ਬਾਣੀ ਦਾ ਰਚਨ ਕਰਨਾ। ਗੁਰੂ ਤੇ ਸ਼ਿੱਖ ਦਾ ਬ੍ਰਹਮ ਵੀਚਾਰ ਔਰ ਬ੍ਰਹਮ ਗਿਆਨ ਦੀਆਂ ਕਲਾਸਾਂ ਇਸੇ ਸਤਿਲੁਜ ਦੇ ਕਿਨਾਰੇ ਲੱਗਣੀਆਂ। ਇਸ ਮਾਲਵੇ ਨੂੰ ਗੁਰੂ ਕੇ ਮਾਲਵੇ ਦੀ ਤਾਕਤ ਮਿਲਣ ਦਾ 'ਗੁਰੂ ਕਾ ਮਾਲਵਾ' ਉੱਚਾ ਤੇ ਸੁੱਚਾ ਦਰਜਾ, ਦਸਾਂ ਪਾਤਸ਼ਾਹੀਆਂ ਦੀ ਚਰਨ ਛੋਹ ਮਿਲਣ ਤੇ ਸਦਾ ਚਮਕਦਾ ਤੇ ਮਾਲੋਮਾਲ ਹੋਣ ਵਾਲਾ 'ਗੁਰੂ ਕਾ ਮਾਲਵਾ' ਹੈ।

ਮਾਲਵੇ ਦੀ ਧਰਤੀ ਵਿੱਚ ਵੱਡੇ ਵੱਡੇ ਜਤੀ - ਸਤੀ - ਹਠੀ - ਤਪੀ, ਮਹਾਂਪੁਰਸ਼, ਸਿੰਘ ਸ਼ਹੀਦ, ਸੰਤ, ਭਗਤ, ਗੁਰਸਿੰਘ, ਮਹਾਂਬੀਰ, ਸੂਰਮੇ, ਸ਼ਹੀਦਾਂ ਦੀ ਧਰਤੀ, ਦੇਸ਼, ਕੌਮ ਤੇ ਧਰਮ ਹਿੱਤ ਆਪਾ ਵਾਰਨ ਵਾਲੇ ਮਹਾਨ ਸੂਰਬੀਰਾਂ ਦੀ ਧਰਤੀ, ਵੀਰ ਜਵਾਨਾਂ ਦੀ ਧਰਤੀ, ਸ਼ੇਸ਼ਨਾਗ ਰੂਪ ਧਰਤੀ ਨੂੰ ਸੰਭਾਲਣਾ ਤੇ ਉਪਮਾ ਕਰਨ ਵਾਲਿਆਂ ਦੀ, ਕੀਰਤਨ ਤੇ ਕਥਾ ਕਰਨ ਵਾਲਿਆਂ ਦੀ ਧਰਤੀ, ਅਣਖੀਲੇ ਗੱਭਰੂਆਂ ਅਤੇ ਆਪਣੇ ਹੱਕ ਸੱਚ ਤੇ ਖੜਨ ਵਾਲਿਆਂ ਦੀ ਧਰਤੀ, ਰਾਜ ਰਿਸ਼ੀਆਂ ਦੀ ਧਰਤੀ, ਬ੍ਰਹਮ ਰਿਸ਼ੀ, ਵਿਦਵਾਨਾਂ, ਸਾਧੂ ਸੰਤਾਂ, ਬਿਹੰਗਮਾ ਡੇਰੇਦਾਰ, ਗੱਦੀਦਾਰ ਸੰਤਾਂ, ਮਹੰਤਾਂ, ਗੁਰੂਆਂ ਦੀ ਗੱਦੀਆਂ ਚਲਾਉਣ ਵਾਲਿਆਂ ਦੀ ਪਵਿੱਤਰ ਭੂੰਮੀ, ਆਪਣੀ ਸਭਿਅਤਾ ਨੂੰ ਕਾਇਮ ਰੱਖਣ ਵਾਲੇ, ਕਲਮਾਂ ਦੇ ਧਨੀ, ਸ਼ਾਸਤਰ, ਸੁਰਤੀਆਂ, ਸਿਮਰਤੀਆਂ, ਗੁਰਬਾਣੀ ਸਾਹਿਤ : **'ਪੋਥੀ ਪਰਮੇਸ਼ਰ**

ਦਾ ਥਾਨ' ਉਚਾਰਨ ਵਾਲੇ ਗੁਰੂ ਸਾਹਿਬਾਨੀ ਦਾ ਬਖਸ਼ਿਆ ਗੁਰੂ ਕਾ ਮਾਲਵਾ :

'ਸਾ ਧਰਤਿ ਭਈ ਹਰਿਆਵਲੀ ਜਿਥੈ ਮੇਰਾ ਸਤਿਗੁਰ ਬੈਠਾ ਆਇ ॥
ਸੇ ਜੰਤ ਭਏ ਹਰਿਆਵਲੇ ਜਿਨੀ ਮੇਰਾ ਸਤਿਗੁਰ ਦੇਖਿਆ ਜਾਇ ॥'

ਅਥਵਾ : 'ਸੂਕੇ ਹਰੇ ਕੀਏ ਖਿਨ ਮਾਹਿ ॥
ਅੰਮ੍ਰਿਤ ਦ੍ਰਿਸਟਿ ਸੰਚਿ ਜੀਵਾਏ ॥'

ਦੇ ਮਹਾਂਵਾਕ ਅਨੁਸਾਰ ਏਸ ਸ਼ਬਦ ਦੇ ਨਾਲ ਦੁਨੀਆਂ ਭਰ ਦਾ ਇਤਿਹਾਸ ਇਕ ਕਿਣਕਾ ਵੀ ਮਾਇਨਾ ਨਹੀਂ ਰਖਾਉਂਦਾ। ਈਸਾ ਮਸੀਹ ਵਰਗੇ ਲੱਖਾਂ ਫ਼ਾਂਸੀਆਂ ਦੇ ਰੱਸਿਆਂ ਤੇ ਹੱਸ ਹੱਸ ਕੇ ਝੂਟੇ ਲੈਣ ਵਾਲਿਆਂ ਦੀ ਅਕਹਿ ਅਕੱਥ ਲਾਇਨ ਬਣੀ ਖੜੀ ਹੈ। ਹਜ਼ਰਤ ਮੁਹੰਮਦ ਜੈਸੇ ਰੱਬੀ ਸੁਨੇਹੇ ਦੇਣ ਵਾਲੇ, ਜੰਗ ਜੁੱਧ ਕਰਨ ਵਾਲੇ ਸੂਰਬੀਰਾਂ ਦੀ ਇਹ ਧਰਤੀ ਇਸਰਾਈਲ, ਸਾਉਦੀ ਅਰਬ, ਮੱਕਾ ਮਦੀਨਾਂ, ਇਸ ਵਿੱਚ ਇਕ ਸ਼ਹਿਰ ਦਾ ਨਾਮ ਹੀ ਆ ਜਾਂਦਾ ਹੈ। ਉਨ੍ਹਾਂ ਪੈਗੰਬਰਾਂ ਦੀਆਂ ਧਰਤੀਆਂ ਤੋਂ ਮਹਾਨ ਗੁਣਾਂ ਉਚੀ ਗੁਰੂਆਂ, ਪੀਰਾਂ, ਜੋਧੇ, ਸੂਰਬੀਰਾਂ ਦੀ ਧਰਤੀ ਹੈ। ਰੱਬੀ ਸੁਨੇਹੇ ਦੇਣ ਵਾਲੇ, ਪੈਗੰਬਰਾਂ ਦੇ ਰੂਪ, ਮਾਲਵੇ ਦੀ ਧਰਤੀ ਵਿੱਚ ਅਮਰ ਅਨੰਦ ਨੂੰ ਪ੍ਰਾਪਤ ਹੋਏ। ਕੁਲ ਦੁਨੀਆਂ ਦੇ ਇਤਿਹਾਸ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀਆਂ ਤੋਂ ਦਸ਼ਮੇਸ਼ ਜੀਆਂ ਤੱਕ, ਬੰਦਾ ਬਹਾਦਰ ਤੋਂ ਲੈ ਕਰ 12 ਸਿੱਖ ਮਿਸਲਾਂ ਦਾ ਇਤਿਹਾਸ ਪੰਜਾਬ ਔਰ ਮਾਲਵੇ ਦੀ ਧਰਤੀ ਹੈ।

ਮਾਲਵੇ ਦੇ ਵਿਸ਼ੇ - ਪ੍ਰਯੋਜਨ - ਭਾਵ - ਕਾਰਨ, ਚਾਰ ਵਸਤੂਆਂ ਅਨੁਬੰਧ ਮੁਤਾਬਿਕ ਲਿਖਾਰੀ ਅਥਵਾ ਧਰਮ ਪ੍ਰਚਾਰਕ, ਵਖਿਆਨਕ ਵਿੱਚ ਚਾਰ ਗੁਣਾਂ ਦਾ ਹੋਣਾ ਅਤੀ ਜਰੂਰੀ ਹੈ। ਸੋ ਸਾਡਾ ਮਾਲਵਾ ਇਤਿਹਾਸ ਲਿਖਣ ਦਾ ਵਿਸ਼ਾ ਹੀ ਇਸ ਧਰਤੀ ਵਿੱਚ ਲੁੱਕੇ ਹੀਰੇ, ਰਤਨ, ਜਵਾਹਰਾਤ, ਸੰਨਿਆਸੀ ਜੋਗੀ ਦੇ ਸ਼ੀਸ਼ ਮਹਿਲ ਵਿੱਚ ਟਿਕਾਉਣ ਰੂਪ ਕਲਮ ਦੇ ਅਧੀਨ ਕਰਕੇ ਇਤਿਹਾਸ ਵਿੱਚ ਰੱਖਣਾ, ਸੰਭਾਲਣਾ, ਇਉਂ ਮਾਨੋਂ ਮਾਲਵਾ ਇਤਿਹਾਸ ਆਪਣੀ ਜਾਣੀ ਪਛਾਣੀ ਬੋਲੀ ਪੰਜਾਬੀ ਔਰ ਮਲਵਈ ਭਾਸ਼ਾ ਅਨੁਸਾਰ ਲਿਖਣ ਦਾ ਹੱਕ ਪ੍ਰਾਪਤ ਕਰਨਾ ਹੈ। ਬੇਸ਼ਕ ਅੱਜ ਦੇ ਸਮੇਂ ਦੀ ਲੋੜ ਅਨੁਸਾਰ ਆਰਥਿਕ ਵਿਚਾਰਾਂ ਨਾਲ ਬਣੇ ਹੋਏ ਸਾਡੇ ਭਾਰਤ ਭੂੰਮੀ ਪੰਜਾਬ ਤੇ ਮਾਲਵੇ ਦੇ ਸ਼ਬਦ (ਇੰਡੀਆ) ਅੰਗਰੇਜੀ, ਮਲੋਈ ਬਿਦੇਸ਼ੀ ਭਾਸ਼ਾ ਨੂੰ ਮਨੂੰਮਈ ਖਿਆਲਾਂ ਵਿੱਚ ਵੱਡਾ ਸਮਝਦੇ ਹਨ। ਸਿਰਫ਼ ਇਹ ਰੇਸ ਹੀ ਲੱਗੀ ਹੋਈ ਹੈ। ਆਰਥਿਕ ਵਿਚਾਰ ਉਪਜੀਵਕਾ ਰੂਪ ਆਪਣੀ ਕਾਮਯਾਬੀ ਸੁਆਰਥ ਲਈ ਹੀ ਵੱਡਾ ਮੰਨਦੇ ਹਨ। ਮੋਖ਼ ਸ਼ਕਤੀ ਵਾਸਤੇ ਲੋਕ ਪ੍ਰਲੋਕ ਵਿੱਚ **'ਲੋਕ ਸੁਖੀ ਪ੍ਰਲੋਕ ਸੁਹੇਲੇ'**, ਵਾਸਤੇ ਨਹੀਂ ਅਪਣਾਉਂਦੇ। ਸਿਰਫ ਆਰਥਿਕ ਉਪਜੀਵਕਾ ਹੀ ਹੈ। ਪ੍ਰੰਤੂ **'ਹੈਨਿ ਵਿਰਲੇ ਨਾਹੀ ਘਣੇ'**, ਉਹ ਸੱਜਣ ਗੁਰਮਤ ਧਾਰਨੀ ਔਰ ਸ਼ਲਾਘਾਯੋਗ ਉੱਚ ਜੀਵਨਾ ਵਾਲੇ ਹਨ ਜੋ ਗੁਰਮਤ ਅਨੁਸਾਰ ਜਾਂ ਹੋਰ ਸਾਧਨਾਂ ਨੂੰ ਮੁੱਖ ਰੱਖ ਕੇ (ਬਿਦੇਸੀ - ਮਲੇਛੀ ਭਾਸ਼ਾ) ਨੂੰ ਅਪਣਾਉਂਦੇ ਹਨ। ਜਿਨ੍ਹਾਂ ਨਾਲ ਉਨ੍ਹਾਂ ਲੋਕਾਂ ਨੂੰ ਸਮਝਾਇਆ ਸਾਡੇ ਗੁਰਮੁਖ

ਵੀਰ ਆਪਣੇ ਧਰਮ ਨੂੰ ਫੈਲਾਉਣ ਲਈ ਆਪਣੀ ਭਾਸ਼ਾ ਗੁਰਬਾਣੀ, ਗੁਰ ਇਤਿਹਾਸ ਦੀ ਵਿਆਖਿਆ, ਕਥਾ, ਕੀਰਤਨ ਦਾ ਆਪਣੀ ਭਾਸ਼ਾ ਵਿੱਚ ਉਲਥਾ ਕਰਕੇ ਸਮਝਾਉਂਦੇ ਹਨ। ਉਹ ਧੰਨਤਾ ਯੋਗ ਹਨ। **'ਸੰਤ ਖਾਲਸਾ'** ਉਨ੍ਹਾਂ ਦਾ ਤਹਿ ਦਿਲੋਂ ਧੰਨਵਾਦ ਕਰਦਾ ਹੈ। ਉਹ ਬਹੁਤ ਉਚੀ ਤੇ ਸੁੱਚੀ ਬਾਣੀ ਹੈ ਜੋ ਗੁਰੂ ਸਾਹਿਬਾਨਾਂ ਦੀ ਰਸਨਾ (ਗਲੇ) ਤੋਂ ਆਈ ਗੁਰਮੁਖੀ – ਪੈਗੰਬਰੀ ਬਾਣੀ – ਜਿਸ ਨਾਲ ਸਬੰਧਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧ਓ ਤੋਂ ਅਠਾਰਾਂ ਦਸ ਬੀਸ ਤੱਕ ਸਭ ਗੁਰਮੁੱਖੀ ਲਿਪੀ ਪੰਜ਼ਾਬੀ ਤੇ ਮਲਵਈ ਅੱਖਰਾਂ ਦੀ ਰਚਨਾ ਇਸ ਵਿੱਚ ਹੈ। ਇਸ ਅਨੁਸਾਰ ਸਾਡਾ ਵਿਸ਼ੇ– ਮਲਵਈ ਇਤਿਹਾਸ ਧਾਰਮਿਕ ਸੰਸਥਾਵਾਂ ਨਾਲ **"ਆਦਿ ਸਚੁ ਜੁਗਾਦਿ ਸਚ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥"** ਨਾਲ ਜੋੜਨਾ ਹੈ। ਪ੍ਰਯੋਜਨ – ਧਾਰਮਿਕ ਇਤਿਹਾਸ ਨੂੰ ਚਮਕਾਉਣਾ – ਵਿਸ਼ੇ ਦੀ ਪ੍ਰੋੜਤਾ ਹੈ। ਮਾਲਵੇ ਦੇ ਰਾਜਨੀਤਕ ਇਤਿਹਾਸ ਨੂੰ ਸਾਹਮਣੇ ਲਿਆਉਣਾ ਹੈ। ਸੋ ਇਸ ਦੀ ਭਾਸ਼ਾ ਅਤੇ ਇਤਿਹਾਸ ਦੇ ਪੂਰਨ ਅਧਿਕਾਰੀ ਧਾਰਮਿਕ ਵਿਦਵਾਨ ਜੈਸੇ ਸ੍ਰੀ ਗੁਰੂ ਗੋਬਿੰਦ ਸਿੰਘ **ਜੀਆਂ ਨੇ** ਗੁਰੂ ਕਾਂਸੀ ਦਮਦਮਾ ਸਾਹਿਬ ਤੋਂ ਚਲਾਈ ਸੰਪਰਦਾਈ ਟਕਸਾਲ ਦੇ ਮੁਖੀ ਬਾਬਾ ਦੀਪ ਸਿੰਘ ਜੀ ਗੁਰਮ, ਪੰਜ ਨਿਰਮਲੇ ਸੰਤ ਗੁਰੂ ਕਾਂਸੀ ਪੜ੍ਹ ਕੇ ਆਏ, ਭਾਈ ਮਨੀ ਸਿੰਘ ਜੀ ਲੌਂਗੋਵਾਲ ਇਸ ਤੋਂ ਇਲਾਵਾ ਚਲਦੀ ਸੰਪਰਦਾਈ ਦੇ ਸਿਰਮੌਰ ਵਿਦਿਆ ਮਾਰਤੰਡ ਵਿਦਵਾਨ, ਖੋਜੀ, ਡਾਕਟਰ, ਪੰਜਾਬ ਪੰਜਾਬੀ ਅਤੇ ਗੁਰੂ ਨਾਨਕ ਯੂਨੀਵਰਸਿਟੀਆਂ ਵਿੱਚ ਮਹਾਨ ਵਿਸ਼ਾਲ ਵਿਦਵਾਨ

ਜਿਨ੍ਹਾਂ ਦੇ ਧਰਮ ਯੁੱਧ ਮਾਨੋ ਮਲਵਈ ਭਾਸ਼ਾ ਨੂੰ ਅਪਨਾਉਣਾ ਤੇ ਫੈਲਾਉਣਾ ਹੈ ਜੋ ਕਿ ਯਥਾਰਥ ਹੈ

ਇਸ ਮਾਲਵੇ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀਆਂ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਸਿੱਖ ਮਿਸ਼ਨ ਤੋਂ ਇਲਾਵਾ ਹੋਰ ਧਰਮ ਨੂੰ ਵੀ ਖੋਜ ਵਿੱਚ ਲਿਆਉਣਾ ਵੀਚਾਰਨਾ ਤੇ ਉਨ੍ਹਾਂ ਦੀ ਤੁਲਨਾ ਕਰਨੀ। ਇਹ ਸਿਹਰਾ ਵਿਦਵਾਨਾਂ ਦੇ ਸਿਰ ਹੈ। ਸੰਤ ਖਾਲਸਾ ਇਨ੍ਹਾਂ 68-69 ਧਰਮਾਂ ਦੀ ਖੋਜ ਤੋਂ ਬਾਅਦ **'ਸਭ ਤੋਂ ਵਡਾ ਸਤਿਗੁਰ ਨਾਨਕ'** ਗੁਰੂ ਗੋਬਿੰਦ ਸਿੰਘ ਜੀ ਦਾ ਘਰ ਪ੍ਰਮੰਨਣ ਕਰਦਾ ਹੈ :- ਜਿਸ ਵਾਰੇ ਕਬੀਰ ਜੀ ਗੁਰਬਾਣੀ ਅੰਦਰ ਇਉਂ ਫੁਰਮਾਉਂਦੇ ਹਨ :

**'ਕਬੀਰ ਹਾਉ ਦਰ ਆਵਤ ਜਾਤ ਹੈ ਹਟਕੈ ਨਾਹੀ ਕੋਇ ॥**
**ਸੋ ਦਰ ਕੈਸੇ ਛੋਡੀਐ ਜੋ ਦਰ ਐਸਾ ਹੋਇ ॥'**

ਇਸ ਦਾ ਜੋ ਪ੍ਰਯੋਜਨ ਹੈ ਉਹ ਸਰਬ ਕੌਮਾਂ, ਜਾਤੀਆਂ, ਵਰਨਾਂ, ਗੋਤਾਂ, ਓਤਾਂ, ਪੋਤਾਂ ਨੂੰ ਤੇ ਆਉਣ ਵਾਲੀ ਕੌਮ ਨੂੰ ਵੀ ਸਿਖਿਆ ਦੇਣ ਯੋਗ ਇਸ ਵਿੱਚ ਗਹਿਰਾਈਆਂ (ਡੂੰਘਾਈਆਂ) ਵਾਲੇ ਵੀਚਾਰ ਪ੍ਰਗਟ ਕੀਤੇ ਹਨ। ਕਿ ਆਪ ਆਪਣੀ ਭਾਸ਼ਾ ਨੂੰ ਜੱਦੀ ਬਜੁਰਗਤਾਈ ਦੀ ਸਭਿਅਤਾ ਅਤੇ ਭਾਰਤ ਭੂਮੀ ਦੇ ਧਾਰਮਿਕ ਖਿਆਲਾਂ ਨੂੰ

'ਕਰਮ - ਧਰਮ, ਨੇਮ, ਬਰਤ, ਪੂਜਾ ॥'
ਪਾਰਬ੍ਰਹਮ ਬਿਨੁ ਜਾਨ ਨ ਦੂਜਾ ॥ '

ਅਸਲੀਅਤ ਨੂੰ ਸਮਝਣਾ ਹੈ ਜੋ ਇਸ ਰਸਤੇ ਤੋਂ ਗੁੰਮਰਾਹ ਹੋ ਗਏ ਉਹ ਮਾਨੋਂ ਆਪਣੇ ਧਰਮ ਅਤੇ ਸਭਿਅਤਾ ਦੇ ਵੈਰੀ ਬਣ ਚੁੱਕੇ ਹਨ। ਅਤੇ ਆਪਣੀ ਭਾਸ਼ਾਂ ਦੀ ਨਿਰਾਦਰੀ ਕਰਦੇ ਹਨ। ਆਪਣੇ ਬਜ਼ੁਰਗਾਂ ਅਤੇ ਮਾਤਾ ਪਿਤਾ ਦਾ ਸਤਿਕਾਰ ਨਹੀਂ ਕਰਦੇ। ਸਾਡਾ ਪ੍ਰਯੋਜਨ ਹੈ ਕਿ ਉਹ ਧਾਰਮਿਕ ਬਜ਼ੁਰਗਤਾਈ ਦੇ ਰਿਸ਼ਤੇ ਨੂੰ ਕਾਇਮ ਰੱਖਣ ਆਪਣੀ ਸਭਿਅਤਾ ਨੂੰ **'ਦੇਖਿ ਪਰਾਈਆਂ ਚੰਗੀਆਂ ਮਾਵਾਂ, ਧੀਆਂ ਭੈਣਾਂ ਜਾਣੈ ॥** ਅਤੇ ਉਹ **'ਮਨ ਤੂ ਜੋਤ ਸਰੂਪ ਹੈ ਆਪਣਾ ਮੂਲ ਪਛਾਣਿ ॥** ਆਪਣੇ ਮੂਲ ਤੇ ਖੜੇ ਹੋ ਜਾਣ ਅਤੇ ਆਪੇ ਦੀ ਪਛਾਣ ਕਰਨ : ਰੋਟੀ ਬੇਟੀ ਦੀ ਸਾਂਝ ਨੂੰ ਕਾਇਮ ਰੱਖਣ ॥




ਉੱਤਰ
ਪੱਛਮ
ਪੂਰਬ
ਦੱਖਣ
ਗੁਰੂ ਕੇ ਮਾਲਵੇ ਦਾ ਨਕਸ਼ਾ
( ਬਿਨਾ ਸਕੇਲ ਤੋਂ )
ਰਾਜ ਦੀ ਹੱਦ ÷
ਰਾਜਧਾਨੀ ÷
ਜ਼ਿਲੇ ÷
ਮੁੱਖ ਨਗਰ ÷
ਰੇਲਵੇ ਲਾਇਨ ÷
ਰਾਸ਼ਟਰੀ ਮਾਰਗ ÷
ਹੋਰ ਸੜਕਾਂ ÷
ਤਿਆਰ ਕਰਤਾ
ਮਹਾਨ ਖੋਜੀ ਐਡਵੋਕੇਟ ਵਿਜੇ ਕੁਮਾਰ ਅਗਰਵਾਲ
ਤੇ ਐਡਵੋਕੇਟ ਸਤੀਸ਼ ਕੁਮਾਰ ਅਗਰਵਾਲ




ਨੋਟ : ਮਾਲਵੇ ਵਿਚ ਵਗਣ ਵਾਲੀਆਂ ਜਲ ਰੂਪੀ ਲਹਿਰਾਂ ਸਤਲੁਜ, ਬਿਆਸ, ਸੁਰਸਤੀ, ਮਾਰਕੰਡਾ, ਟਾਂਗਰੀ, ਦੋ ਸਗਸੇ ਆਦਿਕ ਦਰਿਆ ਨਦੀਆਂ ਮਾਲਵੇ ਨਾਲ ਗੂੜਾ ਸਬੰਧ ਰੱਖਦੀਆਂ ਹਨ । ਬਾਰਸ਼ੀ ਮੌਸਮ ਵਿਚ ਬਾਰਸ਼ਾ ਦਾ ਪੈਣਾ, ਮਾਰਕੰਡਾ, ਟਾਂਗਰੀ, ਸੁਰਸਤੀ, ਕਨਿਕਦਾਹਿਨੀ, ਕੌਸ਼ੱਲਿਆ, ਘੱਘਰ, ਭੱਢਲੀ, ਤੇ ਸਤਲੁਜ ਦੀ ਕੁਝ ਸ਼ਾਖਾਵਾਂ ਆਦਿ ਦਾ ਦਰਿਆ, ਨਦੀਆਂ, ਨਾਲਿਆਂ ਦੇ ਰੂਪ ਹੋਕਰ ਮੂਨਕ ਆਦਿ ਤੋਂ ਪਾਣੀ ਇਕੱਠਾ ਹੁੰਦਾ ਸਗਸੇ ਕੋਲ ਨਾਲੀ ਦਾ ਰੂਪ ਧਾਰਨ ਕਰ ਇਕੱਤਰ ਹੋਈਆਂ ਸਾਰੀਆਂ ਨਦੀਆਂ ਦਾ ਜਲ ਮਾਲਵੇ ਦੇ ਸਰਹੱਦੀ ਇਲਾਕੇ, ਪੰਜਾਬ ਤੇ ਹਰਿਆਣੇ ਦੀ ਹੱਦ ਨਾਲ ਲੱਗਦੇ ਰਾਜਸਥਾਨ, ਕੁਝ ਵਿੱਥ ਤੇ ਹਨੂੰਮਾਨਗੜ੍ਹ, ਨੋਹਰ, ਭਾਦਰਾ, ਸੂਹਾਵਾ ਸਾਹਿਬ ਆਦਿ ਲੰਘ ਕੇ ਮਾਲਵੇ ਦੇ ਸਿੱਖਰਲੇ ਹਿੱਸੇ ਬੀਕਾਨੇਰ, ਜੈਸਲਮੇਰ ਜੋਕਿ ਮਾਰੂਥਲ ਹੈ ਵਿੱਚ ਪਹੁੰਚ ਕੇ, ਇੱਕ ਪਾਸੇ ਮਾਰੂਥਲ ਤੇ ਦੂਜੇ ਪਾਸੇ ਸੁੰਨ੍ਹਾ ਜਲ ਨਾਗਾਂ ਦੇ ਰੂਪ ਵਿਚ ਫੁੰਕਾਰੇ ਮਾਰ ਵਗਣ ਦਾ ਦ੍ਰਿਸ਼ ਦਿਖਾ ਕੇ ਟੇਲ ਰੂਪ, ਜਜ਼ਬ ਹੋ ਕੇ ਗਾਇਬ ਹੋ ਜਾਂਦਾ ਹੈ ।

# ਮਾਲਵੇ ਦਾ ਜਗਰਾਫ਼ੀਆ (ਭੂਗੋਲ)
# ਔਰ
# ਸਾਖਸ਼ਾਤ ਲਿਖਾਰੀਆਂ ਦੀ ਉਕਤ ਜੁਗਤ

ਮਾਲਵਾ ਸ਼ਬਦ ਦੇ ਨਾਮ ਤੋਂ ਮਾਲਵਾ ਨਾਮ ਕਿਉਂ ਕਥਨ ਕੀਤਾ ? ਬਹੁਤ ਵਿਦਵਾਨਾਂ ਔਰ ਪੁਰਾਣਕ ਬਜ਼ੁਰਗਾਂ ਦੇ ਵਿਚਾਰਾਂ ਨਾਲ ਭਾਵੇਂ ਉਹ ਅਨਪੜ੍ਹ ਰਹੇ ਜੋ ਅੱਗੇ ਆਪਣੇ ਪੁੱਤਰ ਪੋਤਰਿਆਂ ਤੇ ਜਾਣੂੰ ਪਛਾਣੂੰ ਦੂਰ ਦੁਰੇਡਿਆਂ ਤੱਕ ਵਾਪਾਰ ਕਰਨ ਵਾਲਿਆਂ ਨਾਲ ਸਹਿਮਤੀ ਅਤੇ ਆਪਣੇ ਵਤਨ ਜਿਸ ਨੂੰ ਅਸੀਂ ਐਡਰੈਸ ਪਤਾ ਜਾਂ ਮਿਲਣ ਦਾ ਟਿਕਾਣਾ ਦੱਸਦੇ ਹਾਂ, ਉਨ੍ਹਾਂ ਦੁਆਰਾ ਜੋ ਸਮੱਗਰੀ ਮਾਲਵਾ ਨਾਮ ਵਾਰੇ ਮਿਲਦੀ ਹੈ ਔਰ ਆਸ ਪਾਸ ਦੇ ਦੂਰ ਦੁਰੇਡਿਆਂ ਤੱਕ ਇਕ ਪਰਬਤ ਦੇ ਨਾਲ ਸੁਮੇਰ ਪਰਬਤ ਤੋਂ ਸੈਂਕੜੇ ਪਰਬਤਾਂ ਦੀਆਂ ਬਸਤੀਆਂ ਅਤੇ ਸੱਤੇ ਸਮੁੰਦਰਾਂ ਦੇ ਉਰਾਰ - ਪਾਰ ਔਰ ਸੱਤੇ ਟਾਪੂਆਂ ਦੇ ਵਜਨੀਕਾਂ ਤੱਕ ਇਹ ਗੱਲ ਇਕ ਦੂਜੇ ਨੂੰ ਮਿਲਵਰਤਣ ਤੋਂ ਜਾਣੂੰ ਪਛਾਣੂੰ ਕਰਾਉਣ ਦੀ ਪ੍ਰਾਪਤੀ ਹੁੰਦੀ ਆਈ। ਜਿਨ੍ਹਾਂ ਦੀਆਂ ਅਤਿ ਕਠਨ ਮਿਹਨਤਾਂ ਵਪਾਰਕ ਤੌਰ ਤੇ ਲੈਣ ਦੇਣ ਵਿੱਚ ਇਕ ਦੂਜੇ ਨਾਲ ਸਾਂਝ ਪਾਉਣ ਦੀ ਸਭ ਤੋਂ ਵੱਡੀ ਖੋਜ ਉਨ੍ਹਾਂ ਦੁਆਰਾ ਹੁੰਦੀ ਆਈ।

ਹਿਮਾਲਾ ਪਰਬਤ ਦੇ ਸਿਖਰ ਤੋਂ ਲੇ ਕਰ ਰਾਜਸਥਾਨ, ਰਾਜਪੂਤਾਨਾਂ ਤੇ

ਮਾਰੂਥਲਾਂ ਦੀਆਂ ਤਹਿਆਂ ਤਹਿ ਕਰਕੇ ਸਮੁੰਦਰ ਦੇ ਕਿਨਾਰਿਆਂ ਤੱਕ ਜਾਣਾ, ਜਿਨ੍ਹਾਂ ਨੂੰ ਅਸੀਂ ਬੰਦਰਗਾਹ ਕਹਿੰਦੇ ਹਾਂ। ਜਿਥੋਂ ਸਮੁੰਦਰ ਪਾਰ ਹੋਣ ਤੇ ਲੰਮੇ ਸਫ਼ਰ ਤਹਿ ਕਰਨ ਦੇ ਸਟੇਸ਼ਨ ਬੰਦਰਗਾਹ ਆਵਾਜਾਈ ਦੇ ਸਾਧਨਾਂ ਨਾਲ ਉਨ੍ਹਾਂ ਬਜ਼ੁਰਗ ਮਰਦਾਂ ਨੇ ਊਠਾਂ ਦੇ ਕਾਫ਼ਲੇ ਬਣਾਉਣੇ, ਇਹ ਸਭ ਤੋਂ ਵੱਡਾ ਸਾਧਨ ਸੀ। ਦਰਿਆਵਾਂ ਸਮੁੰਦਰਾਂ ਵਿੱਚ ਬੇੜੀਆਂ, ਬੇੜੇ, ਪਾਰ ਕਰਕੇ ਆਪਣਾ ਲੈਣ ਦੇਣ ਦਾ ਸਾਧਨ (ਵਾਪਾਰ) ਜਾਰੀ ਰੱਖਿਆ। ਜੋ ਸਾਡੀ ਮਾਲਵੇ ਦੀ ਧਰਤੀ ਤੋਂ ਖ਼ਾਸ ਕਰ ਵਿਦੇਸ਼ਾਂ ਵਿੱਚ ਪਹੁੰਚਣਾ। ਸਾਡੀ ਮਾਲਵਾ ਦੀ ਭਾਸ਼ਾ ਨੂੰ ਮਾਲਵਾ ਕਹਿਲਾਉਣ ਵਿੱਚ ਇਸ ਧਰਤੀ ਦੀ ਛਾਤੀ ਦਾ ਇਹ ਹਿੱਸਾ ਜਿਸ ਨੂੰ ਲੇਖਕ ਕਲਮ ਦੇ ਅਧੀਨ ਉਨ੍ਹਾਂ ਭਰਪੂਰ ਖੋਜ ਨੂੰ ਦ੍ਰਿਸਟੀਗੋਚਰੇ ਲਿਆਉਂਦਾ ਹੈ। ਇਹ ਇਕ ਮਿਸਾਲ ਪੈਦਾ ਕਰਨੀ ਹੈ। ਸਮੁੰਦਰਾਂ ਦੇ ਦਰਮਿਆਨ ਵਿੱਚ ਹਿੰਦ ਸਾਗਰ ਜਾਂ ਬਹਿਰੇ ਸਾਗਰ ਦਾ ਹੀ ਨਕਸ਼ਾ ਸਾਹਮਣੇ ਲਿਆਉ। ਦੋਨਾਂ ਦਾ ਮਿਲਾਪ, ਦੋਵੇਂ ਸਾਧਨਾਂ ਦੁਆਰਾ, ਬਾਰਸ਼ਾਂ ਦਾ ਕਾਰਨ ਬਨਣਾ ਜਿਸ ਤੋਂ ਦਰਿਆ, ਨਦੀਆਂ, ਨਾਲੇ ਵਗਣੇ।

ਦੂਸਰਾ ਜਲ ਦੀ ਮਹੱਤਤਾ ਹੈ ਤਾਂ ਸਮੁੰਦਰ ਦੀਆਂ ਛੱਲਾਂ ਪੈਣੀਆਂ। ਉਸ ਨਾਲ ਮਾਨ ਸਰੋਵਰ ਜਾਂ ਦਰਿਆਵਾਂ ਦਾ ਹੜ੍ਹ ਵਗ ਤੁਰਨਾ। ਉਨ੍ਹਾਂ ਦਾ ਨਕਸ਼ਾ ਬੰਦਰਗਾਹ ਦੇ ਟਿਕਾਣਿਆਂ ਤੱਕ ਲਿੱਖ ਚੁੱਕੇ ਹਾਂ। ਇਧਰੋਂ ਦਰਿਆ ਵਗਣੇ, ਹਜਾਰਾਂ ਨਦੀਆਂ ਵਗਣੀਆਂ, ਦੋ ਸਮੁੰਦਰਾਂ ਦੇ ਦਰਮਿਆਨ ਦੀ ਧਰਤੀ ਵਿੱਚ ਸੰਘਣੇ

ਜੰਗਲ, ਬਨਸਪਤੀ ਪੈਦਾ ਹੋਣੀ, ਉੱਚੇ ਨੀਵੇਂ ਥਾਂ ਬਣ ਜਾਣੇ।

ਬਹੁਤ ਜਲ ਵਗਣ ਨਾਲ ਰੇਤ - ਬਰੇਤ ਮਾਰੂਥਲਾਂ ਦਾ ਰੂਪ ਧਾਰਨ ਕਰ ਜਾਣਾ, ਨਦੀਆਂ ਦਰਿਆਵਾਂ ਦੇ ਟਿਕਣ ਤੋਂ ਬਾਅਦ ਉਹ ਮਾਰੂਥਲ ਬਨਸਪਤੀ ਤੋਂ ਬਿਨ੍ਹਾਂ ਨਜਰ ਆਉਣਾ। ਕੁਝ ਹਿੱਸੇ ਵਿੱਚ ਜੰਗਲ, ਬੇਲੇ ਨਜ਼ਰ ਆਉਣੇ ਜੋ ਉਦਿਆਨ ਦਾ ਰੂਪ ਨਜ਼ਰ ਆਉਣ ਲੱਗ ਜਾਂਦਾ ਹੈ। ਬਨਸਪਤੀ ਹੋ ਨਾ ਹੋ, ਜਿੱਥੇ ਬਨਸਪਤੀ ਹੈ ਹੀ ਨਹੀਂ - ਮਾਰੂਥਲ ਬਹੁਤ ਹੀ ਉਦਿਆਨਾਂ ਦੀ ਬਜਾਏ, ਸਾਡੀ ਵੈਦਿਕ ਕਾਲਾਂ ਦੀ ਵੇਦਾਂਤ ਸ਼ਬਦ ਨਾਲ ਸਾਡੀ ਭਾਸ਼ਾ ਦੇ ਧਾਰਮਿਕ ਗ੍ਰੰਥ ਨਾਲ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਾਣਾਂ ਨਾਲ ਉਸ ਰੂਪ ਨੂੰ ਮ੍ਰਿਗ ਤ੍ਰਿਸ਼ਨਾਂ ਦਾ ਰੂਪ ਹੀ ਧਾਰਨ ਕਰਨਾ ਕਿਹਾ ਹੈ। ਰਾਜਪੂਤਾਨਾਂ, ਸਿੰਧ, ਕਰਾਚੀ, ਬੰਬੇ, ਮਦਰਾਸ, ਕਲਕੱਤਾ, ਇਹ ਖ਼ਾਸ ਕਰ ਇਨ੍ਹਾਂ ਜੰਗਲਾਂ ਬੇਲਿਆਂ ਨਦੀਆਂ, ਦਰਿਆਵਾਂ ਦੇ ਵਾਪਾਰਕ ਤੌਰ ਤੇ ਤਲਾਸ਼ ਕਰਨ ਤੇ ਸਮੁੰਦਰਾਂ ਦੇ ਪਾਰ ਵੀ ਤੈਰਾਕੀਆਂ ਰਾਹੀਂ ਸਾਨੂੰ ਬਹੁਤ ਪ੍ਰਾਪਤੀ ਹੋਈ। ਭਾਵੇਂ ਉਹ ਪੜ੍ਹੇ ਲਿਖੇ ਜਾਂ ਅਨਪੜ੍ਹ ਸਨ ਪਰ ਸਾਡੀ ਆਪਦੀ ਜਮਪਲ ਧਰਤੀ ਦੀ ਇਤਿਹਾਸਕ ਸਾਂਝ ਪਾਉਂਦੇ ਆਏ। ਜੋ ਖੋਜਦਿਆਂ ਖੋਜਦਿਆਂ ਜਿਨ੍ਹਾਂ ਵਿੱਚ ਖਾਸ ਕਰ ਮਾਲਵੇ ਨਾਲ ਸਬੰਧਤ ਦਰਿਆਵਾਂ, ਨਦੀਆਂ ਦਾ ਵੇਰਵਾ ਇਸ ਪ੍ਰਕਾਰ ਹੈ :- ਬਿਆਸ, ਸਤਿਲੁਜ, ਸੁਰਸਤੀ, ਮਾਰਕੰਡਾ, ਟਾਂਗਰੀ ਦੋ ਸਰਸੇ ਪਹਿਲਾ ਸਰਸਾ ਗੁਰ ਇਤਿਹਾਸ ਨਾਲ ਸਬੰਧਤ ਜੋ ਰੋਪੜ ਦੇ ਨਾਲ ਪੱਛਮ ਦਿਸ਼ਾ ਨੂੰ ਵਗਦਾ ਹੈ ਅੱਗੇ ਸਤਿਲੁਜ਼ ਵਿੱਚ ਮਿਲ ਗਿਆ। ਦੂਜਾ

ਸਰਸਾ – ਸਰਸਾ ਦਾ ਰੂਪ ਮਾਨਸਾ ਤੋਂ ਅੱਗੇ ਜਿਸ ਨਾਲ ਇਹ ਸਾਰੀਆਂ ਨਦੀਆਂ ਦਾ ਜੋ ਅੱਜ ਪੰਜਾਬ ਅਤੇ ਹਰਿਆਣਾ ਦੀ ਹੱਦ ਦਾ ਕਿਨਾਰਾ ਮਾਲਵੇ ਦਾ ਸਰਹੱਦੀ ਟਿਕਾਣਾ ਕੁਝ ਵਿੱਥ ਤੇ ਸੁਹਾਵਾ ਸਾਹਿਬ ਮਾਲਵੇ ਦਾ ਸਿਖਰਲਾ ਹਿੱਸਾ ਹਨੂੰਮਾਨਗੜ੍ਹ, ਬੀਕਾਨੇਰ, ਜੈਸਲਮੇਰ ਇਹ ਸਰਸੇ ਦੇ ਨਾਲ, ਨਾਲੀ ਦੇ ਨਾਮ ਕਰਕੇ ਪੁਕਾਰਿਆ ਜਾਂਦਾ ਹੈ। ਜਿਸ ਵਿੱਚ ਮਾਰਕੰਡਾ, ਸੁਰਸਤੀ, ਟਾਂਗਰੀ, ਕਨਕ ਦਾਹਿਨੀ, ਕੌਸ਼ਲਿਆ, ਘੱਗਰ, ਭੱਢਲੀ ਤੇ ਸਤਿਲੁਜ ਵਿੱਚੋਂ ਕੁਝ ਸ਼ਾਖਾਂ ਬਾਰਸ਼ਾਂ ਦੇ ਮੌਸਮ ਵਿੱਚ ਮੂਣਕ ਆਦਿ ਤੋਂ ਪਾਣੀ ਇਕੱਠਾ ਹੁੰਦਾ ਹੋਇਆ ਸਰਸੇ ਤੱਕ ਨਾਲੀ ਦਾ ਰੂਪ ਧਾਰਨ ਕਰ ਲੈਂਦਾ ਹੈ। ਜਿਸ ਵਿੱਚ ਸਾਰੀ ਨਦੀਆਂ ਦੀ ਇਕੱਤਰਤਾਈ ਹੁੰਦੀ ਹੈ। ਇਕ ਪਾਸੇ ਮਾਰੂਥਲ ਦਿਸਦਾ ਹੈ ਅਤੇ ਦੂਜੇ ਪਾਸੇ ਸੁੰਨਾ ਜਲ ਵਗਦਾ ਹੋਇਆ ਨਾਗਾਂ ਦੇ ਰੂਪ ਵਿੱਚ ਫੁੰਕਾਰੇ ਮਾਰਦਾ ਜੈਸਲਮੇਰ ਅਤੇ ਬੀਕਾਨੇਰ ਦੇ ਟਿੱਬਿਆਂ ਵਿੱਚ ਜਾ ਸਮਾਉਂਦਾ ਹੈ। ਇੱਥੇ ਵੱਡੇ ਵੱਡੇ ਪਹਾੜੀ ਰੂਪ ਟਿੱਬੇ, ਮਾਰੂਥਲ ਦਾ ਰੂਪ **'ਜਿਉ ਬਾਲੂ ਕੀ ਭੀਤਿ'** ਦਰਸ਼ਨ ਹੁੰਦੇ ਹਨ।

ਸੁਹਾਵਾ ਸਾਹਿਬ, ਬਹਾਦਰਾ, ਨੌਹਰ, ਅਹਿਲਣਾਬਾਦ ਮੰਡੀ, ਸਰਸਾ, ਹਨੂੰਮਾਨਗੜ੍ਹ, ਗੰਗਾਨਗਰ, ਬੀਕਾਨੇਰ, ਜੈਸਲਮੇਰ ਦਰਮਿਆਨ ਦਾ ਹਿੱਸਾ ਦੋਨੋਂ ਰੂਪ ਵਿੱਚ ਉੱਤਰ ਵੱਲ ਨੂੰ ਮੁੜ ਆਓ ਹਿਮਾਲਾ ਪਰਬਤ ਵੱਲ, ਅਤੇ ਬੀਕਾਨੇਰ ਦੀਆਂ ਧਰਤੀਆਂ ਤੋਂ ਲੌਂਗੋਵਾਲ, ਭੈਣੀ ਮਹਿਰਾਜ, ਗੁਰ ਸਾਗਰ ਮਸਤੂਆਣਾ ਸਾਹਿਬ ਦੇ ਪਾਰ ਹੁੰਦਿਆਂ ਧੂਰੀ, ਮਲੇਰਕੋਟਲਾ, ਭਵਾਨੀਗੜ੍ਹ ਜੋ

ਸੰਗਰੂਰ ਦੀਆਂ ਹੱਦਾਂ ਹਨ। ਸਾਡੇ ਇਸ ਪਿਛੋਕੜ ਵਿੱਚ ਅੱਜ ਤੱਕ ਮਾਰੂਥਲ 95% ਹੈ। ਪੱਛਮ ਦਿਸ਼ਾ ਵੱਲ ਨੂੰ ਪੰਜ ਗਰਾਈਆਂ, ਬਰਨਾਲੇ ਦੇ ਇਰਦੋ ਗਿਰਦ ਠੁਲੀਵਾਲ, ਗੁਠਾਲਾ, ਚੀਮਾ ਨਗਰ, ਸੰਦੌੜ, ਧਲੇਰ, ਝਨੇਰ, ਨੱਥੋਹੇੜੀ, ਮਾਰੂਥਲਾਂ ਦਾ ਰੂਪ - ਅਬ ਕਹਿਣ ਤੋਂ ਭਾਵ ਮਾਲਵਾ, ਮਾਰੂਥਲ, ਮਾਰੂਬਾਰ - ਇਸ ਰੇਤ ਸਮੁੰਦਰ ਦਾ ਨਾਉਂ ਅੱਜ ਦੱਖਣ ਦਿਸ਼ਾ ਵੱਲ ਕੁੱਝ ਹਿੱਸਾ ਹੋਰ ਵੀ ਦ੍ਰਿਸ਼ਟੀਗੋਚਰ ਲਿਆਉਣ ਤੇ ਅੱਖੀਂ ਡਿੱਠਾ ਲਿਖਾਰੀ ਲਿਖਦਾ ਹੈ। ਟੋਹਾਣੇ ਤੋਂ ਸ਼ੁਰੂ ਹੋ ਕੇ ਅੱਗੇ ਲੰਘ ਕੇ ਬਰਨਾਲਾ 20 ਮੀਲ ਦੀ ਦੂਰੀ ਤੇ, 20 ਮੀਲ ਦੀ ਦੂਰੀ ਤੇ ਹਾਂਸੀ, ਦੋਨਾਂ ਦੇ ਦਰਮਿਆਨ ਹਿਸਾਰ, ਉਤਲੇ ਹਿੱਸੇ ਜੈਪੁਰ, ਜੋਧਪੁਰ, ਉਦੇਪੁਰ, ਚਿਤੌੜਗੜ੍ਹ ਇਕ ਪਾਸੇ ਮਾਰੂਥਲ ਦੂਜੇ ਪਾਸੇ ਖੁਆਜ਼ਾ ਅਜਮੇਰ ਤੱਕ ਸੁੱਕਾ ਪਹਾੜੀ ਇਲਾਕਾ, ਇਹ ਸਭ ਮ੍ਰਿਗ ਤ੍ਰਿਸ਼ਨਾ ਦਾ ਜਲ, ਮਾਰਥਲ ਨੀਚੇ ਉਚੇ ਮਾਰੂਬਾਰ ਜਿਸ ਨੂੰ 'ਮਾਲਵਾ' ਕਰਕੇ ਸੰਸਾਰ ਵਿੱਚ ਇਹ ਸ਼ਬਦ ਪਰਗਟ ਹੋਇਆ। ਅੱਜ ਵੀ ਬਠਿੰਡੇ ਦੇ ਟਿੱਬੇ, ਅਕਾਸ਼ਾਂ ਨੂੰ ਹੱਥ ਲਾਉਣ ਵਾਲੇ, ਸਾਬੋ ਕੀ ਤਲਵੰਡੀ ਦਾ ਉਤਲਾ ਹਿੱਸਾ ਦਮਦਮਾ ਸਾਹਿਬ ਹੋਰ ਅਨੇਕਾਂ ਉੱਚੇ ਉੱਚੇ ਗ੍ਰਾਮ ਮਾਨਸਾ ਦੇ ਦਰਮਿਆਨ ਮਾਰੂਬਾਰ ਦਾ ਹੀ ਰੂਪ ਧੌਲਾ ਤਪਾ, ਬਰਨਾਲਾ ਖਾਸ ਮਾਲਵਾ ਹੀ ਨਜ਼ਰ ਆਉਂਦੇ ਹਨ। ਹੋਰ ਸਥਾਨਕ ਸ਼ਬਦ ਮੱਲਾਂਵਾਲਾ ਮਾਲਵਾ ਇੱਥੇ ਵੱਡੇ ਵੱਡੇ ਗੱਭਰੂ ਜਵਾਨ, ਸਡੌਲ ਨੌਜਵਾਨ, ਪਹਿਲਵਾਨ - ਘੁਲਣ ਵਾਲੇ ਜੈਸੇ ਲਛਮਣ ਸਿੱਧ ਮੱਲ੍ਹੀ, ਬਾਬਾ ਘੱਲਣ ਜੀ, ਬਾਬਾ ਮੱਲਣ ਜੀ ਤੋਂ ਮੁਰਾਦ ਸ਼ੇਰਾਂ ਦੇ ਮੂੰਹਾਂ ਵਿੱਚ

ਸੋਟੇ ਦੇ ਕੇ ਮਾਰਨ ਵਾਲੇ ਬਾਬਾ ਮੱਲ ਜੀ ਐਡੇ ਐਡੇ ਮੱਲਾਂ ਦਾ ਮਾਲਵਾ ਕਹਿਲਾਉਂਦਾ ਹੈ। ਸੂਰਮੇ ਯੋਧੇ, ਰਾਜੇ-ਮਹਾਰਾਜੇ, ਉਪਤ ਲਿਖਤਾ ਵਿੱਚ ਆਏ ਹੋਏ ਆਪਣੇ ਰਾਜਾਂ ਰਿਆਸਤਾਂ ਨੂੰ ਵਧਾਉਣ ਵਾਲੇ, ਤਾਕਤਾਂ ਵਾਲੇ, ਯੁੱਧਾਂ ਵਿੱਚ ਲੜਾਈਆਂ ਲੜ੍ਹਕੇ ਮੱਲਾਂ ਮਾਰਨ ਵਾਲੇ, ਗੁਰਜਾਂ ਲੈਣ ਵਾਲੇ, ਯੋਧੇ ਸੂਰਮੇ ਮੱਲਾਂ ਮੱਲਣ ਵਾਲੇ, ਜਮਰੌਦ ਦੇ ਕਿਲ੍ਹਿਆਂ ਤੱਕ, ਅਟਕ ਦੇ ਕਿਲ੍ਹਿਆਂ ਤੱਕ, ਵਿਦੇਸ਼ਾਂ ਤੱਕ ਇਹ ਯੋਧਿਆਂ ਦੀਆਂ ਮੱਲਾਂ ਹਨ। ਇਸ ਵਿੱਚ ਬਾਬਾ ਦੀਪ ਸਿੰਘ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਨੂੰ ਅਜਾਦ ਕਰਾਉਣਾ, ਗੁਰੂਕਾਸ਼ੀ ਦਮਦਮਾ ਸਾਹਿਬ ਤੋਂ ਲਕੀਰ ਖਿੱਚ ਕੇ ਚੱਲਣ ਵਾਲੇ ਅਣਖੀ ਯੋਧੇ ਮਹਾਂਬਲੀ ਸੂਰਮੇ ਅਠਾਰਾਂ ਸੇਰ ਪੱਕੇ ਚੱਕ ਕੇ ਹਰਿਮੰਦਰ ਸਾਹਿਬ ਤੱਕ ਮਾਰੀਆਂ ਮੱਲਾਂ ਦਾ ਸਰੂਪ ਕਹਿਲਾਉਣ ਦਾ ਹੱਕਦਾਰ ਹੈ। ਬਾਰਾਂ ਸਿੱਖ ਮਿਸਲਾਂ ਵਿੱਚ ਬਾਬਾ ਫੂਲ ਜੀ ਤੋਂ ਲੇ ਕਰ ਬਾਬਾ ਆਲਾ ਜੀ ਤੱਕ, ਗੁਰੂ ਦੇ ਮਾਲਵੇ ਨੂੰ ਮਾਲੋਮਾਲ ਬਣਾਉਣ ਵਾਲੇ ਨਾਭਾ, ਜੀਂਦ, ਪਟਿਆਲਾ, ਫਰੀਦਕੋਟ, ਕਪੂਰਥਲਾ, ਕੈਥਲ, ਆਦਿ ਤੱਕ ਬਠਿੰਡਾ, ਮੁਕਤਸਰ ਨਾਂਗੇ ਦੀ ਸਰ੍ਹਾਂ, ਗੁਰੂਸਰ ਢਾਬ, ਪੂਲ੍ਹਾ ਨਿਬਾਣਾ, ਛੇਵੇਂ ਪਾਤਿਸ਼ਾਹ ਜੀ ਦੀਆਂ ਬਖਸ਼ਿਸ਼ਾਂ ਨਾਲ ਮਾਲੋਮਾਲ ਮਾਲਵਾ ਗੁਰੂ ਕਾ ਮਾਲਵਾ ਕਹਿਲਾਉਂਦਾ ਹੈ। ਸੰਤ ਅਤਰ ਸਿੰਘ ਜੀ ਮਹਾਰਾਜ ਵੀਸਵੀਂ ਸਦੀ ਦੇ ਅਵਤਾਰ ਜੀਆਂ ਨੇ ਹੋਰ ਵੀ ਧਰਤੀਆਂ ਉੱਚੀਆਂ ਚੁੱਕੀਆਂ ਹਨ। ਕਲਕੱਤੇ, ਬੰਬੇ, ਹਜੂਰ ਸਾਹਿਬ (ਨਾਂਦੇੜ) ਗਵਾਲੀਅਰ, ਪਿਸ਼ਾਵਰ, ਕਸ਼ਮੀਰ, ਸਿੰਧ, ਸ਼ਿਮਲਾ, ਪਹਾੜੀਆਂ ਤੋਂ ਰਿਸ਼ੀਕੇਸ਼

ਤੱਕ ਪੈਦਲ ਚਰਨ ਛੋਹਾਂ ਨਾਲ ਪਵਿੱਤਰ ਕਰਦੇ ਸਭ ਤੋਂ ਵੱਧ **'ਸੰਤ ਕ੍ਰਿਪਾਲਿ ਦਇਆਲ ਦਾਮੋਦਰ'** ਸੰਤ ਕ੍ਰਿਪਾਲ ਕਿਰਪਾ ਦੇ ਸਾਗਰਾਂ ਨੇ ਹੀ ਮਾਲਵੇ ਨੂੰ ਵਰ ਦੇ ਕੇ ਮਾਰੂਥਲ ਵਿੱਚ, ਕਰੀਰਾਂ, ਡੇਲਿਆਂ ਦੀ ਥਾਂ ਤੇ ਸਰ ਸਬਜ ਇਲਾਕਾ ਹੋਇਆ। ਇਨ੍ਹਾਂ ਦੇ ਬਚਨਾਂ ਨੇ ਫਲੀਭੂਤ ਹੋਣਾ ਕੀਤਾ ਹੈ। ਅੱਜ ਧਰਤੀ ਸੋਨਾਂ ਪੈਦਾ ਕਰਦੀ ਹੈ। ਮਾਲਵੇ ਵਿੱਚ ਹਰ ਜਗ੍ਹਾ ਨਹਿਰਾਂ ਤੇ ਨਦੀਆਂ ਵਹਿੰਦੀਆਂ ਹਨ। ਬਠਿੰਡੇ ਅਤੇ ਸਹਿਣੇ ਭਦੌੜ ਦੇ ਟਿੱਬਿਆਂ, ਮਸਤੂਆਣੇ ਦੇ ਟਿੱਬਿਆਂ, ਸੁਨਾਮ, ਚੀਮਾ ਸਾਹਿਬ ਜਾ ਕੇ ਦੇਖੋ ਕਿੰਨੀਆਂ ਸੁੰਦਰ ਨਦੀਆਂ ਹਨ। ਦਸ਼ਮੇਸ਼ ਪਿਤਾ ਜੀ ਅਤੇ ਸੰਤਾਂ ਦੇ ਬਚਨਾਂ ਨਾਲ ਮਾਲੋਮਾਲ ਮਾਲਵਾ ਫਲੀਭੂਤ ਹੋਇਆ ਹੈ। ਗੁਰੂ ਕਾ ਮਾਲਵਾ, ਮਾਲੋਮਾਲ ਮਾਲਵਾ, ਸੰਤਾਂ ਦਾ ਬਚਨ ਮੇਰਾ ਮਾਲਵਾ, ਇਨ੍ਹਾਂ ਸ਼ਬਦਾਂ ਦਾ ਅੱਜ ਪੂਰਨ ਹੋਣ, **'ਇਕ ਸਾਧ ਬਚਨ ਅਟਲਾਧਾ'** ਅਥਵਾ। ਸਾਧੂਆਂ ਦਾ ਬੋਲ ਨਾ ਟਲੇ' - ਇਹ ਅੱਜ ਪ੍ਰਤੱਖ ਦਰਸ਼ਨ ਤੇ ਮਾਲਵਾ ਥਾਂ ਥਾਂ ਨਜ਼ਰ ਆਉਂਦਾ ਹੈ। ਇਹ ਮਾਲਵੇ ਦਾ ਜ਼ਰਖੇਜ, ਉਪਜਾਊ, ਸਰਸੁਬਜ, ਹਰ ਪੱਖ ਨਾਲ ਟੈਕਨੀਕਲ ਮਸ਼ੀਨਰੀ ਦੇ ਯੁੱਗ ਕਰਕੇ ਵੀ ਕਮਪਿਊਟਰੀ ਯੁੱਗ ਵਾਲਾ ਵੀ ਸਾਹਮਣੇ ਨਕਸ਼ਾ ਹੈ। ਸ਼ਹਿਰਾਂ, ਨਗਰਾਂ, ਪਿੰਡਾਂ, ਹਰ ਪਾਸੇ ਮਾਲੋਮਾਲ ਮਾਲਵਾ ਹੈ। **'ਜੁੱਗ ਜੁੱਗ ਜੀਵੇ ਮੇਰਾ ਮਾਲਵਾ'** ਸਰਬ ਧਰਮ ਜਾਂ ਸਮੂਹ ਧਰਮ ਵੱਡਾ ਖਜ਼ਾਨਿਆਂ ਦਾ ਭੰਡਾਰ ਹੈ।

ੴ ਸਤਿਗੁਰ ਪ੍ਰਸਾਦਿ ॥

# ਮਾਲਵਾ ਇਤਿਹਾਸ

ਹੇ ਗੋਬਿੰਦ ਹੇ ਗੋਪਾਲ
ਹੇ ਦਇਆਲ ਲਾਲ ॥
ਪ੍ਰਾਨ ਨਾਥ ਅਨਾਥ ਸਖੇ ਦੀਨ ਦਰਦ ਨਿਵਾਰ ॥

## ਇਤਿਹਾਸ ਦੀ ਰੂਪ ਰੇਖਾ

ਅਨੁਬੰਧ :-

ਅਨੁਬੰਧ ਦੇ ਅਨੁਸਾਰ ਵਿਸ਼ੇ – ਪ੍ਰਯੋਜਨ, ਭਾਵ, ਕਾਰਨ ਜਿਸ ਵਿੱਚ ਦੇਸ਼ਾਂਤਰ (ਭਾਵ ਦੇਸ਼ ਦਾ ਇਤਿਹਾਸ) ਦੇਸ਼ਾਤਰਾਂ ਤੋਂ ਮੁਰਾਦ – ਦੁਨੀਆਂ ਭਰ ਦਾ ਇਤਿਹਾਸ ਉਪ੍ਰੰਤ ਵਿਸ਼ੇ ਅਨੁਸਾਰ ਕੌਮਾਂਤਰੀ – ਕੌਮ ਅਤੇ ਸਮੂਹ ਕੌਮਾਂ ਦਾ ਇਤਿਹਾਸ ਕਦੋਂ ਤੋਂ ਪ੍ਰਾਰੰਭਤਾ ਹੋਈ ? ਦੂਜਾ ਧਰਮ ਤੇ ਧਾਰਮਿਕ ਇਤਿਹਾਸ – ਸਾਡਾ ਕੀ ਧਰਮ ਹੈ ? ਧਰਮਾਂਤਰੀ ਤੋਂ ਮੁਰਾਦ ਹੈ – ਧਰਮਾਂ ਵਾਰੇ ਜਾਣਕਾਰੀ। ਸਾਡੇ ਦੇਸ਼ ਵਿੱਚ ਕਿਤਨੇ ਧਰਮ ਹੈ ? ਸਰਬ ਭਾਰਤ ਵਿੱਚ – ਸਰਬ ਭਾਰਤੀ ਧਾਰਮਿਕ ਇਤਿਹਾਸ ਜਿਸ ਵਿੱਚ ਬਹੁਤ ਵੱਡਾ ਫਿਲਸਫ਼ਾ ਹੈ। ਮਾਲਵੇ ਦੇਸ਼ ਵਿੱਚ ਕਿਤਨੇ ਧਰਮ ਹਨ ਤਾਂ ਉਸ ਤੋਂ ਵੱਡਾ ਆਕਾਰ ਬਣ ਜਾਏਗਾ। ਜਿਸ ਵਿੱਚ ਸਾਡੀ ਪ੍ਰਾਚੀਨ ਸਭਿਅਤਾ ਆਦੀ, ਅਨਾਦੀ ਜਿਸ ਨੂੰ ਗੁਰਬਾਣੀ ਅਨੁਸਾਰ ਜਲਦੀ ਹੀ ਸਾਹਮਣੇ ਲਿਆਉਣ

ਵਾਲਾ ਨਕਸ਼ਾ :- 'ਸਗਲ ਧਰਮ ਮਹਿ ਸ੍ਰੇਸ਼ਟ ਧਰਮ ॥' ਹੈ ਇਸ ਤਰ੍ਹਾਂ ਖੁਲਾਸਾ (ਤਰਜਮਾ) ਕੀਤਾ ਜਾਵੇ ਤਾਂ ਬਹੁਤ ਵੱਡਾ ਖਜ਼ਾਨਾ ਪ੍ਰਾਪਤ ਹੁੰਦਾ ਹੈ। ਇਸ ਤੋਂ ਸਪਸ਼ਟ ਹੋਇਆ ਸਰਬ ਧਰਮ ਜਾਂ ਸਮੂੰਹ ਧਰਮ ਬਹੁਤ ਵੱਡਾ ਖਜ਼ਾਨਿਆਂ ਦਾ ਭੰਡਾਰ ਹੈ। ਇਸ ਨੂੰ ਸਹਿਜ ਜੁਗਤੀ ਅਨੁਸਾਰ ਵਿਚਾਰ ਅਧੀਨ ਲਿਆਈਏ। ਵਿਚਾਰਨ ਤੋਂ ਅੱਗੇ ਗਿਆਨ ਜਾਂ ਪ੍ਰਕਾਸ਼ਕ ਸਰੂਪ ਕਲਮ ਦੇ ਅਧੀਨ ਚੋਗ ਚੁਗੀਏ ਸੁੱਚੇ ਮੋਤੀਆਂ ਦਾ ਤਾਂ ਸੌਖਾ ਹੀ ਇਸ ਨੂੰ ਪ੍ਰਾਰੰਭਤਾ ਤੋਂ ਗੁਰਬਾਣੀ ਵਿੱਚ ਸ਼ਬਦ ਸਮਝਾਉਂਦੇ ਹਨ ਔਰ ਦੁਰੇਡੇ ਤੱਕ ਲੈ ਜਾਂਦੇ ਹਨ।

ਇਸ ਭੌਤਿਕ ਜਾਂ ਕਰਾਂਤੀਕਾਰੀ ਯੁੱਗ ਅਨੁਸਾਰ ਪ੍ਰਾਰੰਭਤਾ ਕਰੀਏ ਤਾਂ ਦੁਆਪਰ - ਤਰੇਤਾ - ਸਤਿਜੁਗ ਸਾਹਮਣੇ ਆ ਜਾਂਦੇ ਹਨ। ਚਾਰੇ ਜੁੱਗ ਪ੍ਰਤੱਖ ਦਰਸ਼ਨ ਦਿੰਦੇ ਹੋਏ ਉਸ ਤੋਂ ਵੀ ਅੱਗੇ ਕੁਝ ਦਰਸਾਉਂਦੇ ਹਨ। ਇਥੇ ਅਸਾਡਾ ਧਾਰਮਿਕ ਪੱਖ ਇਸ ਤੋਂ ਵੀ ਅੱਗੇ ਲੈ ਜਾਂਦਾ ਹੈ। ਜੈਸੇ :

"ਏਕਾ ਮਾਈ ਜੁਗਤ ਵਿਆਈ ॥
ਤਿਨ ਚੇਲੇ ਪਰਵਾਣੁ ॥
ਇਕ ਸੰਸਾਰੀ, ਇਕ ਭੰਡਾਰੀ,
ਇਕ ਲਾਏ ਦੀਬਾਣੁ ॥"

ਇਸ ਤੋਂ ਵੀ ਭਰਪੂਰ ਸ਼ਬਦਾਂ ਵਿੱਚ ਗੁਰੂ ਨਾਨਕ ਦੇਵ ਜੀਆਂ ਨੇ ਸਿੱਧਾਂ ਨਾਲ ਗੋਸਟ ਕਰਦਿਆਂ ਇਨ੍ਹਾਂ ਹੀ ਸ਼ਬਦਾਂ ਨੂੰ ਸਿੱਧਾਂ, ਪੁਰਖਾਂ, ਨਾਥਾਂ, ਜੋਗੀਆਂ ਦੁਆਰਾ ਪਰਗਟ ਕੀਤਾ ਜੈਸੇ :-

"ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ ॥
ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ ॥"

ਇਹ ਸਿੱਧਾਂ ਨੇ ਸੁਆਲ ਕੀਤਾ ।

ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥

ਅਥਵਾ : ਜੇਤੀ ਸਿਰਠਿ ਉਪਾਈ ਵੇਖਾ,
ਵਿਣੁ ਕਰਮਾ ਕਿ ਮਿਲੈ ਲਈ ॥

ਇਨ੍ਹਾਂ ਸ਼ਬਦਾਂ ਦੀ ਗੁਹਜ ਕਥਾ ਹੋਰ ਵੀ ਅੱਗੇ ਆ ਜਾਂਦੀ ਹੈ । ਜੈਸੇ ਗੁਰ ਫੁਰਮਾਨ ਹੈ :-

"ਆਦੇਸੁ ਤਿਸੈ ਆਦੇਸੁ ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥"

ਇਸ ਤੋਂ ਅੱਗੇ ਜੁਗਾਂ ਦਾ ਰਚਨਹਾਰ ਕੌਣ ਹੈ ? ਇਹ ਗੱਲ ਕਾਦਰ ਔਰ ਕੁਦਰਤ ਤੇ ਚਲੀ ਜਾਵੇਗੀ ।

"ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ ॥
ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਆਕਾਰੁ ॥"

ਸੇਖ ਸਰਫ਼ ਦੁਆਰਾ ਆਸਾ ਜੀ ਦੇ ਸ਼ਬਦ ਦੁਆਰਾ ਕਾਦਰ ਨੂੰ ਕੁਦਰਤ ਦੁਆਰਾ ਦਰਸਾਇਆ ਗਿਆ ਹੈ। ਸ੍ਰਿਸ਼ਟੀ ਦੇ ਰਚਨਹਾਰ ਨੇ ਇਹ ਸੰਸਾਰ ਬਗੀਚਾ ਕਿਉਂ ਰਚਾਇਆ ? ਜਿਸ ਨੂੰ ਕੁਦਰਤ ਜਾਂ

"ਵਿਸਮਾਦੁ ਨਾਦੁ ਵਿਸਮਾਦੁ ਵੇਦ ॥
ਵਿਸਮਾਦੁ ਜੀਅ ਵਿਸਮਾਦੁ ਭੇਦ ॥"

ਇਹ ਨਕਸ਼ਾ ਸਾਰਾ ਸਾਹਮਣੇ ਰੱਖ ਦਿੱਤਾ। ਐਸੇ ਵੀ ਪ੍ਰਕਾਸ਼ ਹੁੰਦਾ ਹੈ ਕਿ ਮੇਰੀ ਇਛਾ ਤੋਂ ਸੰਸਾਰ ਦੀ ਉਤਪਤੀ ਹੋਈ। ਮੇਰੀ ਇੱਛਾ ਦਾ ਕਾਰਨ ਛੇ ਸ਼ਾਸਤਰਾਂ ਵਿੱਚ ਸ੍ਰਿਸ਼ਟੀ ਦੀ ਰਚਨਾ ਵਾਰੇ ਇਉਂ ਵਰਨਣ ਕੀਤਾ ਹੈ :-

(1) ਸਾਂਖਯ ਸ਼ਾਸਤਰ :- ਇਸ ਸ਼ਾਸਤਰ ਦਾ ਕਰਤਾ ਕਪਲ ਮੁਨੀ ਹੈ। ਸਾਂਖਯਮਤ ਅਨੁਸਾਰ ਪੱਚੀ ਤੱਤ ਹਨ :-

(ੳ) ਪ੍ਰਕ੍ਰਿਤਿ-ਕੁਦਰਤ :- ਜਿਸ ਤੋਂ ਸਭ ਵਸਤੂਆ ਬਣੀਆਂ ਹਨ। ਜੋ ਆਪ ਕਿਸੇ ਤੋਂ ਨਹੀਂ ਬਣੀ। ਜੋ ਸਤ-ਰਜ-ਤਮ ਤਿੰਨਾਂ ਗੁਣਾਂ ਦੀ ਸਮਰੂਪ ਅਵੱਸਥਾ ਹੈ।

(ਅ) ਗੁਣਾਂ ਵਿਚ ਬਿਖਮਤਾ ਹੋਣ ਕਰਕੇ ਪ੍ਰਕ੍ਰਿਤ ਦੇ ਕੱਸਭਕਾਰਣ ਜੋ ਤੱਤ ਉਪਜਿਆ ਅਰ ਜੋ ਸਰੀਰ ਵਿੱਚ ਬੁੱਧੀ ਰੂਪ ਕਰਕੇ ਇਸਥਿਤ ਹੈ।

(ੲ) ਅਹੰਕਾਰ – ਜਿਸ ਦਾ ਹਉਮੈ ਹੈ।

(ਸ) ਰੂਪ-ਰੰਗ-ਰਸ-ਸਪਰਸ਼-ਗੰਧ ਇਹ ਪੰਜ ਤਨਮਾਤਰ ਹਨ।

ਗਿਆਰਾਂ ਇੰਦਰੀਆਂ ਜੋ ਇਸ ਪ੍ਰਕਾਰ ਹਨ :
ਪੰਜ ਗਿਆਨ ਇੰਦਰੀਆਂ, ਪੰਜ ਕਰਮ ਇੰਦਰੀਆਂ ਅਤੇ ਇਕ ਮਨ।

ਪੰਜ ਤੱਤ – ਜਲ, ਪ੍ਰਿਥਵੀ, ਅਗਨੀ, ਪਵਨ ਅਤੇ ਆਕਾਸ਼ ਇਕ ਚੇਤਨ ਸ਼ਕਤੀ ਵੀ ਹੈ।

ਸਾਂਖਯ ਸ਼ਾਂਸਤਰ ਦੇ ਅਨੁਸਾਰ ਜੱਗ ਨੂੰ ਨਿਤਯ ਮੰਨਿਆ ਹੈ ਇਹ ਸਮੇਂ ਦੇ ਅਨੁਸਾਰ ਬਦਲਦਾ ਰਹਿੰਦਾ ਹੈ। ਜਦ ਪੁਰਖ ਬਿਬੇਕ ਨਾਲ ਆਪਣੇ ਆਪ ਨੂੰ ਉਸ ਦੇ ਕਾਰਜਾਂ ਤੋਂ ਭਿੰਨ ਦੇਖਦਾ ਹੈ। ਇਸ ਵਿੱਚ ਇਸੇ ਭਿੰਨਤਾ ਦਾ ਨਾਉਂ ਮੁਕਤੀ ਹੈ।

(2) **ਵਿਸ਼ੇਸ਼ਕ ਸ਼ਾਸਤਰ :-** ਇਸ ਸ਼ਾਸਤਰ ਦਾ ਕਰਤਾ ਕਣਾਦ ਮੁਨੀ ਹੈ। ਇਨ੍ਹਾਂ ਨੇ ਛੇ ਪਦਾਰਥ ਮੰਨੇ ਹਨ। ਇਸ ਵਿੱਚ ਪ੍ਰਿਥਵੀ, ਜਲ, ਅਗਨੀ, ਆਕਾਸ਼ – ਪ੍ਰਮਾਣ ਰੂਪ ਵਿੱਚ ਨਿੱਤ ਅਤੇ ਸਥੂਲ ਰੂਪ ਵਿੱਚ ਅਨਿੱਤ

ਹਨ। ਜੀਵ ਆਤਮਾ ਸਭ ਸਰੀਰਾਂ ਵਿੱਚ ਅਲੱਗ ਅਲੱਗ ਹੈ। ਪਰਮਾਤਮਾ ਜੀਵ ਆਤਮਾ ਤੋਂ ਜੁਦਾ ਹੈ। ਇਸ ਵਿੱਚ ਈਸ਼ਵਰ ਦੀ ਇੱਛਾ ਅਨੁਸਾਰ ਸ੍ਰਿਸ਼ਟੀ ਦੀ ਰਚਨਾ ਹੋਈ ਹੈ। ਇਸ ਵਿੱਚ ਛੇ ਪਦਾਰਥਾਂ ਦੇ ਪੂਰਨ ਗਿਆਨ ਤੋਂ ਮੁਕਤੀ ਦੀ ਪ੍ਰਾਪਤੀ ਹੋਣੀ ਦੱਸੀ ਹੈ।

(3) **ਮਿਮਾਸਾਂ ਸ਼ਾਸਤਰ :-** ਇਸ ਸ਼ਾਸਤਰ ਦਾ ਰਚਨਹਾਰ ਜੈਮਿਨੀ ਰਿਸ਼ੀ ਹੈ। ਇਸ ਵਿੱਚ ਧਰਮ ਸਬੰਧੀ ਪੂਰਨ ਗਿਆਨ ਪ੍ਰਾਪਤ ਕਰਨਾ ਹੀ ਮੁਕਤੀ ਦਾ ਸਾਧਨ ਮੰਨਿਆ ਹੈ। ਵੇਦਾਂ ਦੇ ਮੁਤਾਬਕ ਯੱਗ ਕਰਨੇ ਹੀ ਧਰਮ ਹੈ ਚੰਗੇ ਕੰਮ ਕਰਨ ਕਰਕੇ ਹੀ ਜੀਵ ਦੇਵਤਾ ਅਵਤਾਰ ਆਦਿ ਉਚੇ ਰੁਤਬੇ ਪ੍ਰਾਪਤ ਹੁੰਦੇ ਹਨ।

(4) **ਨਯਾਯ ਸ਼ਾਸਤਰ :-** ਇਸ ਸ਼ਾਸਤਰ ਦਾ ਕਰਤਾ ਗੌਤਮ ਰਿਸ਼ੀ ਹੈ। ਇਸ ਵਿੱਚ ਪਦਾਰਥਾਂ ਦੀ ਗਿਣਤੀ 16 ਮੰਨੀ ਹੈ। ਇਨ੍ਹਾਂ 16 ਪਦਾਰਥਾਂ ਦੇ ਤਤ੍ਵਗਯਾਨ ਤੋਂ ਮੁਕਤੀ ਦੀ ਪ੍ਰਾਪਤੀ ਮੰਨੀ ਹੈ ਜੋ ਦੁੱਖ ਦਾ ਅਤਿਅੰਤ ਨਾਸ਼ਰੂਪ ਹੈ। ਜੀਵ ਆਤਮਾ ਪਰਮਾਤਮਾ ਤੋਂ ਭਿੰਨ ਹੈ। ਇਸ ਵਿੱਚ ਪਰਮਾਣੂਆਂ ਦੇ ਇਕੱਠ ਤੋਂ ਸਥੂਲ ਪਦਾਰਥਾਂ ਦੀ ਰਚਨਾ ਹੋਈ ਦੱਸੀ ਹੈ।

(5) **ਯੋਗ ਦਰਸ਼ਨ ਜਾਂ ਪਾਤੰਜਲ :-** ਇਸ ਸ਼ਾਸਤਰ ਦਾ ਪ੍ਰਚਾਰਕ ਪਾਤੰਜਲ ਰਿਸ਼ੀ ਹੈ। ਇਸ ਸ਼ਾਸਤਰ ਦੇ ਸਿਧਾਂਤ ਵਿੱਚ ਪੁਰਸ਼ ਨੂੰ ਦ੍ਰਿਸ਼ ਅਤੇ ਬਾਕੀ ਪਰਕ੍ਰਿਤ ਰੂਪ ਵਿਸ਼ਵ ਸਭ ਦ੍ਰਿਸ਼ਯ ਹੈ। ਇਸ ਵਿੱਚ ਯਮ, ਨਿਯਮ, ਆਸਨ,

ਪ੍ਰਾਣਾਯਾਮ, ਪ੍ਰਤਯਾਹਾਰ, ਧਾਰਣਾ, ਧਿਆਨ ਅਤੇ ਸਮਾਧੀ ਕਰਕੇ ਅੰਤਹਕਰਣ ਦੀ ਮਲੀਨਤਾ ਮਿਟ ਜਾਂਦੀ ਹੈ। ਪੁਰਸ਼ ਅਤੇ ਪਰਕ੍ਰਿਤੀ ਨੂੰ ਭਿੰਨ ਭਿੰਨ ਜਾਣ ਕੇ ਗਿਆਨ ਦਾ ਪ੍ਰਕਾਸ਼ ਹੁੰਦਾ ਹੈ ਅਤੇ ਆਤਮਾ ਪਰਕ੍ਰਿਤੀ ਦੇ ਬੰਧਨਾਂ ਤੋਂ ਮੁਕਤ ਹੋ ਕੇ, ਮੁਕਤੀ ਨੂੰ ਪ੍ਰਾਪਤ ਕਰ ਲੈਂਦਾ ਹੈ।

(6) **ਵੇਦਾਂਤ ਸ਼ਾਸਤਰ :-** ਇਸ ਸ਼ਾਸਤਰ ਦੇ ਰਚਨਹਾਰ ਵੇਦ ਵਿਆਸ ਜੀ ਹਨ। ਇਸ ਵਿੱਚ ਬ੍ਰਹਮਾ ਦੀ ਸ਼ਕਤੀ ਦੁਆਰਾ ਮਾਇਆ ਨਾਲ ਸਭ ਕੁਝ ਬ੍ਰਹਮ ਤੋਂ ਉਤਪਤ ਹੋਇਆ ਦੱਸਿਆ ਹੈ ਅਤੇ ਉਸ ਵਿੱਚ ਹੀ ਲੈ ਹੋਵੇਗਾ। ਸ਼ੁੱਧ ਸਰੂਪ ਵਿੱਚ ਪ੍ਰਤੀਬਿੰਬ ਈਸ਼ਵਰ ਹੈ ਅਤੇ ਮਲੀਨ ਸਰੂਪ ਵਿੱਚ ਪ੍ਰਤੀਬਿੰਬ ਜੀਵ ਨੂੰ ਦੱਸਿਆ ਹੈ। ਉਂਞ ਜੀਵ ਅਵਿਨਾਸ਼ੀ ਅਤੇ ਇਕ ਹੈ ਪਰ ਉਪਾਧੀ ਪੈਦਾ ਹੋਣ ਕਰਕੇ ਅਲੱਗ ਜਾਪਦਾ ਹੈ। ਬ੍ਰਹਮ ਗਿਆਨ ਦੁਆਰਾ ਭੇਦ ਭਾਵ ਮਿਟਾ ਕੇ ਬ੍ਰਹਮ ਸਰੂਪ ਵਿੱਚ ਅਭੇਦ ਹੋਣਾ ਹੀ ਕੇਵਲ ਮੋਖ਼ਸ਼ ਦੱਸਿਆ ਹੈ।

ਭੂਗੋਲ ਵਿੱਚ ਜੋ ਦੇਖਦੇ ਹਾਂ ਤਾਂ ਉਹ ਵੀ ਵਰਨਣਯੋਗ ਗੁਰੂ ਸਾਹਿਬ ਜੀ ਦੇ ਸ਼ਬਦ ਹਨ। ਅਭਿੰਨ ਅਭਿੰਨ ਪ੍ਰਭਾਵਸ਼ਾਲੀ ਨਿਸਚਾ ਹੁੰਦਾ ਹੈ। ਬ੍ਰਹਮ ਦਾ ਗਿਆਨ ਪ੍ਰਕਾਸ਼ ਹੋਣ ਵਾਲਾ ਤੇ ਬ੍ਰਹਮ ਨੂੰ ਸਮਝਣ ਵਾਲਾ ਪਰਮਾਤਮ ਤੇ ਆਤਮਿਕ ਸ਼ੀਸ਼ਾ ਆਪਣੇ ਨਿੱਜੀ ਸਰੂਪ ਨੂੰ ਦੇਖਣ ਵਾਲਾ ਜੈਸੇ :-

'ਕੀਤਾ ਪਸਾਉ ਏਕੋ ਕਵਾਉ ॥ ਤਿਸ ਤੇ ਹੋਏ ਲਖ ਦਰੀਆਉ ॥'

ਦਰਿਆਵਾਂ, ਨਦੀਆਂ, ਸਮੁੰਦਰਾਂ ਅਤੇ ਸੂਰਜ ਚੰਦਰਮਾ ਦੀ ਰਚਨਾ

"ਧੌਲੁ ਧਰਮੁ ਦਇਆ ਕਾ ਪੂਤੁ ॥
ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥"

ਇਹ ਗੁਰੂ ਨਾਨਕ ਦੇਵ ਜੀਆਂ ਦੀ ਅੰਮ੍ਰਿਤ ਦ੍ਰਿਸ਼ਟੀ, ਅਨੁਭਵ ਪ੍ਰਕਾਸ਼ ਅਤੇ ਅਧਿਆਤਮਕ ਸ਼ਕਤੀ ਵਰਨਣ ਕਰਦੀ ਹੈ । ਜੈਸੇ ਬਗਦਾਦ ਵਿੱਚ :-

"ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥
ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ॥"
"ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ ॥
ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ ॥
ਨਾਨਕ ਵਡਾ ਆਖੀਐ ਆਪੇ ਜਾਣੈ ਆਪੁ ॥"

ਅਥਵਾ :-

"ਸਚ ਖੰਡਿ ਵਸੈ ਨਿਰੰਕਾਰੁ
ਕਰਿ ਕਰਿ ਵੇਖੈ ਨਦਰਿ ਨਿਹਾਲ ॥"

ਯਥਾ :-

"ਗੁਰਾ ਇਕ ਦੇਹਿ ਬੁਝਾਈ ॥
ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ।

ਉਸ ਇਕ ਦਾਤੇ ਦੀ ਪਛਾਣ ਵੀ ਇਥੇ ਹੀ ਹੁੰਦੀ ਹੈ। ਗੁਰਬਾਣੀ ਨਾਲ ਢੁੱਕਦੇ ਸ਼ਬਦ ਅਤੇ ਦਸਾਂ ਗੁਰੂਆਂ ਦੀ ਰਚਨਾ, ਜਾਪੁ ਸਾਹਿਬ, ਅਕਾਲ ਉਸਤਤ, ਚੌਪਈ, ਅਕਾਲ ਪੁਰਖ ਦੀ ਉਪਮਾ :-

**ਜਵਨ ਕਾਲ ਸਭ ਜਗਤ ਬਨਾਯੋ ॥**
**ਦੇਵ ਦੈਤ ਜਛਨ ਉਪਜਾਯੋ ॥**
**ਆਦਿ ਅੰਤਿ ਏਕੈ ਅਵਤਾਰਾ ॥**
**ਸੋਈ ਗੁਰੂ ਸਮਝਿਯਹੁ ਹਮਾਰਾ ॥**
**ਨਮਸ਼ਕਾਰ ਤਿਸ ਹੀ ਕੋ ਹਮਾਰੀ ॥**
**ਸਕਲ ਪ੍ਰਜਾ ਜਿਨ ਆਪ ਸਵਾਰੀ ॥**

ਅਥਵਾ :-

**ਕੋਟਿ ਸੂਰ ਜਾ ਕੈ ਪਰਗਾਸੁ ॥**
**ਕੋਟਿ ਚੰਦ੍ਰਮਾ ਕਰੈ ਚਰਾਗੁ ॥**

ਇਸਲਾਮ ਵਿੱਚ ਸੱਤਾਂ ਸੁਰਗਾਂ ਤੋਂ ਉਤੋਂ ਬੈਠਾ ਦੱਸਿਆ ਹੈ। ਸ੍ਰਿਸ਼ਟੀ ਦੇ ਰਚਨਹਾਰ ਬ੍ਰਹਮਾ ਜੀ ਹਨ। ਬ੍ਰਹਮਾ ਤੋਂ ਬੇਦ, ਕਤੇਬ, ਪੁਰਾਣ, ਸਿੰਮ੍ਰਤੀਆਂ, ਸੁਰਤੀਆਂ, ਉਪਨਿਸ਼ਦ, ਜਿਨ੍ਹਾਂ ਵਿੱਚ ਅਵਤਾਰਾਂ ਦੀਆਂ ਵਸਤੂਆਂ, ਸ੍ਰਿਸ਼ਟੀ ਦੀ ਰਚਨਾ, ਨਿੱਤ ਪਰਲੋ, ਨਮਿੱਤ ਪਰਲੋ ਅਤੇ ਮਹਾਂ ਪਰਲੋ ਵਾਰੇ ਪ੍ਰਾਪਤੀ ਹੁੰਦੀ ਹੈ।

ਛੇ ਸ਼ਾਸਤਰਾਂ ਵਿੱਚ ਸ੍ਰਿਸ਼ਟੀ ਦੀ ਰਚਨਾ ਵਾਰੇ ਉਪਰ ਦੇ ਚੁੱਕੇ ਹਾਂ। ਮਹਾਂ ਪਰਲੋਂ ਤੋਂ ਚਾਰੇ ਯੁੱਗ ਹੀ ਨਹੀਂ, 36 ਕਲਪ ਯੁੱਗ ਹਨ। ਪਰਲੋਆਂ ਦਾ ਵੇਰਵਾ ਇਥੇ ਆਉਂਦਾ ਹੈ।

ਈਸਾ, ਦਾਊਦ, ਹਜਰਤ ਮੁਹੰਮਦ ਨੇ ਕੀ ਆਖਿਆ। ਖੁਦਾ ਨੇ ਉਨ੍ਹਾਂ ਨੂੰ ਕੀ ਆਖਿਆ ? ਕਿਸੇ ਨੂੰ ਮਿੱਤਰ, ਦੋਸਤ, ਯਾਰ ਅਤੇ ਪਿਤਾ ਆਖਿਆ। ਚੌਬੀਸ ਅਵਤਾਰਾਂ ਦੀ ਕਥਾ ਨਿਰੋਲ ਪਰਮੇਸ਼ਰ ਦੇ ਭੇਜਿਆਂ ਦਾ ਸੁਨੇਹਾ ਤੇ ਉਨ੍ਹਾਂ ਨੂੰ ਕਿਉਂ ਆਉਣਾ ਪਿਆ ? ਸ੍ਰੀ ਕ੍ਰਿਸ਼ਨ ਜੀਆਂ ਨੇ ਅਰਜਨ ਨੂੰ ਦੱਸਣਾ ਕੀਤਾ ਕਿ ਮੈਂ ਕਿਉਂ ਆਉਂਦਾ ਹਾਂ :-

"ਜਬ ਜਬ ਹੋਇ ਧਰਮ ਗਿਲਾਨੀ ॥
ਤਬ ਧਰ ਆਏ ਅਵਤਾਰ ਮਹਾਨੀ ॥"

## ਰਾਜਨੀਤ ਦੇ ਅਧੀਨ ਆਰਥਿਕ

ਅਰਥ ਦੇ ਅਧੀਨ ਰਾਜਨੀਤਕ, ਜੇ ਅਰਥ ਸਰਦਾ ਹੈ ਤਾਂ ਰਾਜਨੀਤਕ ਹੈ।

ਜੈਸੇ :- ਉਤਮ ਖੇਤੀ ਮਧਮ ਵਾਪਾਰੁ ॥
ਨਖਿਧ ਚਾਕਰੀ ਭੀਖ ਨਿਧਾਰੁ ॥

ਪਸ਼ੂ, ਪੰਛੀ, ਜੰਗਲ - ਬੇਲੇ, ਫ਼ਸਲ ਵਾੜੀ, ਵਾਪਾਰ, ਬਸਤਰ, ਅਨਾਜ, ਸਾੜੀਆਂ ਨਦੀਆਂ, ਨਹਿਰਾਂ, ਦਰਿਆ, ਖੂਹ, ਬਿਜਲੀ ਦੀਆਂ ਮੋਟਰਾਂ ਤੋਂ ਕੀ ਅਰਥ ਸਰਦੇ

ਹਨ। ਅੱਜ ਸਾਇੰਸ ਅਤੇ ਬਿਜਲੀ ਦੇ ਯੁੱਗ ਅਨੁਸਾਰ ਜੋ ਮਸ਼ੀਨਰੀ ਚੱਲੀ ਹੈ। ਇਸ ਨਾਲ ਖੇਤੀ ਦਾ ਅਰਥ ਸਰਦਾ ਹੈ। ਖੇਤੀ ਦੀ ਉਨਤੀ ਵਾਸਤੇ ਯੂਨੀਵਰਸਿਟੀਆਂ ਬਣ ਗਈਆਂ। ਹਰ ਪੱਖ ਨਾਲ ਆਪਣੀਆਂ ਸੇਧਾਂ ਦਿੰਦੀਆਂ ਹਨ। ਡਾਕਟਰ ਲੋਕ ਉੱਤਮ ਖੇਤੀ ਨੂੰ ਉੱਚਾ ਲਿਜਾ ਰਹੇ ਹਨ। ਤਜਰਬੇਕਾਰ ਡਾਕਟਰ ਪੈਦਾ ਹੋ ਚੁੱਕੇ ਹਨ।

ਰਾਜਨੀਤਕ ਦੇ ਅਧੀਨ ਸਰਵਿਸ, ਮਹਿਕਮੇ ਅਤੇ ਮੰਤਰੀ ਹਨ। ਪਹਿਲੇ ਰਾਜਪ੍ਰਬੰਧ ਦੇ ਤਰੀਕਿਆਂ ਨਾਲੋਂ ਅੱਜ ਦੇ ਸਮੇਂ ਵਿੱਚ ਬਹੁਤ ਅੰਤਰ ਆ ਗਿਆ ਹੈ ਦੇਸ਼ ਦੀ ਸੰਭਾਲਣਾ ਹਿੱਤ ਫੌਜਾਂ ਤਿਆਰ ਬਰ ਤਿਆਰ ਰਹਿੰਦੀਆਂ ਹਨ। ਫੋਰਸ ਅਤੇ ਪੋਲੀਸ ਸਰਕਾਰ ਦੀਆਂ ਸੱਜੀਆਂ ਖੱਬੀਆਂ ਬਾਹਵਾਂ ਹਨ। ਰਾਜਨੀਤਕ ਨੂੰ ਕੀ ਕੀ ਲੋੜਾਂ ਹਨ ? ਅੱਜ ਮਸ਼ੀਨਰੀ ਦਾ ਯੁੱਗ ਹੈ। ਵਿਦੇਸ਼ਾਂ ਨਾਲ ਮਾਲ ਲੈਣ ਦੇਣ ਦਾ ਸੰਪਰਕ ਅਤੇ ਵਾਪਾਰ ਲਈ ਸੁੰਦਰ ਪ੍ਰਬੰਧ ਕੀਤੇ ਜਾਂਦੇ ਹਨ। ਭਾਰਤ ਦੇਸ਼ ਅੱਜ ਸਫਲਤਾ ਵਿੱਚ ਹੈ। ਅੱਵਲ ਅੱਵਲ ਮਹਿਕਮੇ, ਬਿਜਲੀ, ਟਰਾਂਸਪੋਰਟ, ਪਾਣੀ ਦੇ ਪ੍ਰਬੰਧ ਲਈ ਕੂਲਾਂ, ਜਲਘਰ ਬਣਾ ਦਿੱਤੇ ਹਨ। ਟੈਲੀਫੋਨ ਇਕ ਦੂਜੇ ਦੇਸ਼ ਵਿੱਚ ਖਬਰਾਂ ਸੁਨੇਹੇ, ਮਿੰਟਾਂ ਸਕਿੰਟਾਂ ਵਿੱਚ ਦਿੱਤੇ ਜਾਂਦੇ ਹਨ।

ਜਲ ਸੈਨਾ, ਆਂਕਾਸ਼ੀ ਸੈਨਾ, ਥਲ ਸੈਨਾ ਸਭ ਦੇਸ਼ ਕੌਮ ਦੀ ਸੇਵਾ ਹਿੱਤ ਤੱਤਪਰ ਹਨ। ਅਦਾਲਤਾਂ ਵਿੱਚ ਐਸ. ਡੀ. ਐਮ., ਡੀ.ਸੀ, ਜੱਜ, ਸਬ ਜੱਜ ਸ਼ੈਸਨ ਜੱਜ, ਹਾਈ ਕੋਰਟ ਅਤੇ ਸੁਪਰੀਮ ਕੋਰਟਾਂ ਤੱਕ ਹਨ। ਇਹ ਅਦਲੀ

ਬੇਤਾਜ ਬਾਦਸ਼ਾਹ ਹਨ ਜਿਨ੍ਹਾਂ ਤੋਂ ਇਨਸਾਫ ਮਿਲਦਾ ਹੈ। ਇਹ ਸਭ ਕੋਰਟਾਂ ਦੇ ਅਧੀਨ ਹੋ ਰਿਹਾ ਹੈ। ਜਮੀਨਕ ਪੱਧਰ ਮਾਲ ਮੰਤਰੀ ਸੰਭਾਲਦਾ ਹੈ। ਵਿੱਤ ਮੰਤਰੀ ਖਜ਼ਾਨਿਆਂ ਨੂੰ ਸੰਭੰਲਣ ਲਈ ਸਮਰੱਥਕ ਹਨ। ਦੇਸ਼ ਦਾ ਰਾਜ ਪ੍ਰਬੰਧ ਪ੍ਰਧਾਨ ਮੰਤਰੀ ਦੇ ਹੱਥ ਵਿੱਚ ਹੈ। ਸਿਰਤਾਜ ਸਿਹਰਾ ਰਾਸ਼ਟਰਪਤੀ ਡਾਕਟਰ ਸਾਹਿਬ ਦੇ ਸਿਰ ਹੈ। ਇੰਜਨੀਅਰ ਟੈਕਨੀਕਲ ਇੰਡਸਟਰੀਆਂ. ਲੋਹਾ, ਧਾਂਤਕ ਢਾਲਨ ਅੱਜ ਸਿਰ ਜੋਰਾਂ ਤੇ ਹੈ। ਲੋਹਾ, ਸੀਮਿੰਟ ਜਿਨ੍ਹਾਂ ਨਾਲ ਆਕਾਸ਼ਾਂ ਨੂੰ ਹੱਥ ਲਾਉਣ ਵਾਲੀਆਂ ਬਿਲਡਿੰਗਾਂ ਬਣਾਈਆਂ ਜਾਂਦੀਆਂ ਹਨ। ਡਰਾਫਸ ਮਹਿਕਮੇ ਸਿਵਲ ਅਤੇ ਟੈਕਨੀਕਲੀ ਨਕਸ਼ੇ ਤਿਆਰ ਕਰਕੇ ਨਮੈਸ਼ੀ ਨੂੰ ਅਜਮੈਸ਼ੀ ਦਿਖਾਉਂਦੇ ਹਨ। ਕਰਜੇ ਦੇਣ ਨੂੰ ਬੈਂਕ ਹਨ। ਇਸ ਤਰ੍ਹਾਂ ਰਾਜ ਦੇ ਅਰਥ ਸਰਦੇ ਹਨ।

ਧਾਰਮਿਕ ਪੱਖ ਤੋਂ ਸੁਹਾਵਾ ਸਾਹਿਬ ਮਾਲਵੇ ਦਾ ਆਖਰਲਾ ਗੁਰ ਅਸਥਾਨ ਹੈ। ਇਥੇ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀਆਂ ਨੇ ਚਰਨ ਪਾ ਕੇ ਧਰਤੀ ਨੂੰ ਪਵਿੱਤਰ ਕੀਤਾ। ਬੀਕਾਨੇਰ, ਗੰਗਾ ਨਗਰ, ਹਨੂੰਮਾਨ ਗੜ੍ਹ, ਜੈਸਲਮੇਰ, ਹਰਿਆਣਾ ਅਤੇ ਰਾਜਸਥਾਨ ਤੱਕ ਇਸ ਨੂੰ ਵੀ ਮਾਲਵਾ ਹੀ ਕਿਹਾ ਜਾਂਦਾ ਹੈ। ਗੋਰਖ ਨਾਥ ਦਾ ਟਿੱਲਾ, ਪੀਲੀਭੀਤ, ਨਾਥਾਂ, ਜੋਗੀ, ਪੀਰਾਂ ਤੇ ਸਿੱਧਾਂ ਦੇ ਬਹੁਤ ਅਸਥਾਨ ਹਨ। ਦੇਵੀ ਦੇਵਤਿਆਂ ਦੀ ਪੂਜਾ ਕੀਤੀ ਜਾਂਦੀ ਹੈ। ਗੁਰਅਸਥਾਨ, ਰੋਜਾ ਸ਼ਰੀਫ਼, ਫ਼ਕੀਰਾਂ ਦੇ ਤਕੀਏ ਅਤੇ ਦੇਵ ਸਥਾਨਾਂ ਦੀ ਪੂਜਾ ਹੁੰਦੀ ਹੈ। ਗੁੱਗਾ ਚੌਹਾਨ

ਦਾ ਮੇਲਾ, ਜਰਗ ਦੇਵੀ ਮਾਤਾ ਰਾਣੀ ਦਾ ਮੇਲਾ, ਚਪੜ ਸੀਲਾਂ, ਨਮਾਦਿਆਂ ਆਦਿ ਦਾ ਮੇਲਾ। ਸ਼ਿਵਰਾਤਰੀ - ਸ਼ਿਵਾ ਦੀ ਪੂਜਾ, ਜਨਮ ਅਸ਼ਟਮੀ - ਸ੍ਰੀ ਕ੍ਰਿਸ਼ਨ ਜੀ ਦੀ, ਨੌਵੀਂ - ਦੁਸਿਹਰਾ - ਦੀਵਾਲੀ - ਭਗਵਾਨ ਬਾਬਾ ਵਿਸ਼ਵਕਰਮਾ ਜੀ ਦੇ ਮੰਦਰ, ਗੁਰਦੁਆਰੇ ਆਦਿ ਧਾਰਮਿਕ ਰਸਮ ਰਿਵਾਜ ਨਾਲ ਮਹੱਤਤਾ ਰਖਵਾਉਂਦੇ ਹਨ। ਮਾਲਵੇ ਵਿੱਚ ਥਾਂ ਥਾਂ ਰਾਧਾ ਸੁਆਮੀ, ਕੂਕਾ ਲਹਿਰ, ਨਾਮਧਾਰੀ ਧਰਮ, ਉਦਾਸੀ ਸੰਨਿਆਸੀ, ਬੈਰਾਗੀ, ਨਿਰੀਕਾਰੀ, ਨਿਰਮਲੇ, ਵੱਡਾ ਅਖਾੜਾ, ਛੋਟਾ ਅਖਾੜਾ ਇਨ੍ਹਾਂ ਦੇ ਗੁਰ ਅਸਥਾਨ ਡੇਰੇ ਬਹੁਤ ਗਿਣਤੀ ਵਿੱਚ ਹਨ ਆਪੋ ਆਪੀਏ, ਨਿਰੰਜਨੀਏ, ਗਹਿਰ ਗੰਭੀਰੀ ਅਤੇ ਸੰਪਰਦਾਈ ਟਕਸਾਲਾਂ ਹਨ।

'ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ ॥' ਸ੍ਰੀ ਦਸ਼ਮੇਸ਼ ਜੀਆਂ ਨੇ ਜੋ ਫੁਰਮਾਇਆ, ਸਾਨੂੰ ਇਸ ਤੇ ਫ਼ਖਰ ਹੈ। "ਮੇਰਾ ਮਾਲਵਾ-ਗੁਰੂ ਕਾ ਮਾਲਵਾ- ਮਾਲੋਮਾਲ ਮਾਲਵਾ - ਇਹ ਮੇਰਾ ਪਿਆਰਾ ਮਾਲਵਾ ਹੈ।"



# ਮਾਲਵਾ ਦੇਸ਼ ਦਾ ਸੰਮਤ ਇਤਿਹਾਸ

ਅੱਜ

# ਦੁਨੀਆਂ ਦੇ ਇਤਿਹਾਸਾਂ ਨਾਲੋਂ ਸਿਖਰ ਤੇ ਹੈ ॥

ਗਣਿਤ ਵਿਦਿਆ ਅਨੁਸਾਰ ਸੂਰਜ ਦੀ ਚਾਲ ਬਾਰਾਂ ਰਾਸਾਂ ਵਿੱਚੋਂ ਲੰਘਦੀ ਹੈ ਤਾਂ ਉਸ ਨੂੰ ਸੰਮਤ ਅਥਵਾ ਸਾਲ ਦਾ ਨਾਮ ਦਿੱਤਾ ਹੈ। ਸੌ ਸਾਲ ਦੀ ਇਕ ਸਦੀ ਹੁੰਦੀ ਹੈ। ਸਦੀਆਂ ਦਾ ਇਤਿਹਾਸ ਸਾਡੇ ਪਾਸ ਸਾਹਮਣੇ ਪਿਆ ਹੈ ਸਾਲ ਵਿੱਚ ਹਰ ਮਹੀਨੇ ਰਾਸ ਬਦਲ ਜਾਂਦੀ ਹੈ। ਸਦੀਆਂ ਤੋਂ ਯੁੱਗਾਂ ਦਾ ਵੇਰਵਾ ਆਉਂਦਾ ਹੈ।

**ਪੁਰਾਣਾਂ ਮੁਤਾਬਕ ਯੁੱਗਾਂ ਦੀ ਅਵੱਸਥਾ ਦਾ ਵੇਰਵਾ :-**

| | |
|---|---|
| ਕਲਯੁਗ : 4,32000 | ਦੁਆਪਰ : 8,64000 |
| ਤਰੇਤਾ : 17,28000 | ਸਤਿਯੁੱਗ : 34,56000 |

ਇਉਂ ਹੈ। ਸਾਡਾ ਸਦੀਆਂ ਦਾ ਇਤਿਹਾਸ ਜਿਸ ਨਾਲ ਗਣਿਤ ਵਿਦਿਆ ਦੁਆਰਾ ਇਤਿਹਾਸ ਨਾਲ ਸਬੰਧ ਬਣ ਗਿਆ। ਹਿੰਦੁਸਤਾਨ ਵਿੱਚ ਸੰਮਤ ਬਿਕਰਮੀ ਮਸ਼ਹੂਰ ਹੈ। ਈਸਾ ਤੋਂ ਈਸਵੀ ਸੰਨ ਸ਼ੁਰੂ ਹੋਇਆ। ਈਰਾਨ, ਅਰਬ ਦੇਸ਼ਾਂ ਵਿੱਚ ਸੰਨ ਹਿਜ਼ਰੀ ਪ੍ਰਚੱਲਤ ਹੈ। ਨਾਨਕ ਸ਼ਾਹੀ ਸਿੱਖ ਧਰਮ ਨਾਲ ਸਬੰਧਤ ਹੈ। ਸਾਲ ਵਿੱਚ ਤਿੰਨ ਚਤਰਮਾਸ ਆਉਂਦੇ ਹਨ। ਜੋ ਇਸ ਪ੍ਰਕਾਰ ਹਨ :

| ਗਰਮੀ | ਬਰਸਾਤ | ਸਰਦੀ |
|---|---|---|
| ਚੇਤ, ਵਿਸਾਖ, | ਸਾਉਣ, ਭਾਦਰੋਂ | ਮੱਘਰ, ਪੋਹ, |
| ਜੇਠ, ਹਾੜ | ਅੱਸੂ, ਕੱਤਕ | ਮਾਘ, ਫੱਗਣ |

ਕਲਯੁੱਗ ਦਾ ਅਰੰਭ ਅਭਿਮੰਨੂ ਦੇ ਲੜਕੇ, ਅਰਜਨ ਦੇ ਪੋਤਰੇ ਪ੍ਰੀਛਤ ਤੋਂ ਹੋਇਆ। ਕਲਯੁੱਗ ਆਇਆ, ਇਹ ਆਮ ਪ੍ਰਸਿੱਧ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਇਸ ਦਾ ਢੰਡੋਰਾ ਦਿੱਤਾ।

ਸਮੇਂ ਸਮੇਂ ਅਨੁਸਾਰ ਜਿਸ ਵੀ ਰਾਜੇ - ਮਹਾਰਾਜੇ ਦਾ ਰਾਜ ਆਇਆ ਉਨ੍ਹਾਂ ਨੇ ਆਪੋ ਆਪਣਾ ਸੰਮਤ ਚਲਾਇਆ। ਜਿਸ ਨੂੰ, ਪਰਜਾ ਨੂੰ ਮੰਨਣਾ ਪੈਂਦਾ ਸੀ।

ਯਥਾ :- **"ਜਿਸ ਕਾ ਰਾਜ ਤਿਸੈ ਕਾ ਸੁਪਨਾ ॥"**

ਹਰ ਧਰਮ ਦਾ ਆਪਣਾ ਸੰਮਤ ਵੀ ਪ੍ਰਚੱਲਤ ਹੋਇਆ ਜਿਸ ਦਾ ਧਰਮ ਫੈਲਾਓ ਤੇ ਪ੍ਰਚਾਰ ਜ਼ਿਆਦਾ ਹੋਇਆ ਉਸਦਾ ਉਤਨਾ ਹੀ ਸੰਮਤ ਪ੍ਰਗਟ ਹੋਇਆ। ਜੇਕਰ ਕਿਸੇ ਧਰਮ ਦੀ ਉਨਤੀ ਘਟ ਗਈ ਤਾਂ ਉਸ ਦੇ ਸੰਮਤ ਨੂੰ ਵੀ ਲੋਕ ਭੁੱਲ ਗਏ। ਪ੍ਰੰਤੂ ਹਿਸਟੋਰੀਅਨ ਇਨ੍ਹਾਂ ਨੂੰ ਦਰਜ਼ ਕਰਕੇ ਆਪਣਾ ਇਤਿਹਾਸ ਕਾਇਮ ਕਰ ਗਏ।

ਇਹ ਵਿਗਿਆਨਕ ਖੋਜੀਆਂ ਦੀਆਂ ਉਡਾਰੀਆਂ ਤੇ ਕਲਪਤ ਵਿਦਿਆ ਹੈ ਜਿਸ ਦੀ ਜਾਂਚ ਕਲਮਾਂ ਦੇ ਧਨੀਆਂ ਦੀਆਂ ਸੰਗ੍ਰਹਿ ਕੀਤੀਆਂ ਜਗਤ ਨੂੰ ਸੇਧ ਦੇ ਰਹੀਆਂ ਹਨ। ਇਤਿਹਾਸ ਸਮੇਂ ਸਮੇਂ ਨਾਲ ਵਰਤ-ਭੂਤ-ਭਵਿੱਖ ਨਾਲ ਅਹਿਮੀਅਤ ਰਖਾਉਂਦਾ ਹੈ। ਉਧਰ ਗੁਰੂ ਸਾਹਿਬਾਨਾਂ ਦੀ ਬਾਣੀ :-

ਜਵਨ ਕਾਲ ਸਭ ਜਗਤ ਬਨਾਯੋ ॥ ਦੇਵ ਦੈਤ ਜੱਛਨ ਉਪਜਾਯੋ ॥

ਅਥਵਾ : ਕਾਲ ਪਾਇ ਬ੍ਰਹਮਾ ਬਪੁ ਧਰਾ ॥ ਕਾਲ ਪਾਇ ਸਿਵਜੂ ਅਵਤਰਾ ॥
ਕਾਲ ਪਾਇ ਕਰਿ ਬਿਸਨੁ ਪ੍ਰਕਾਸਾ ॥ ਸਕਲ ਕਾਲ ਕਾ ਕੀਆ ਤਮਾਸਾ ॥

ਯਥਾ : ਕੀਤਾ ਪਸਾਉ ਏਕੋ ਕਵਾਉ ॥ ਤਿਸੁ ਤੇ ਹੋਇ ਲਖ ਦਰੀਆਉ ॥

ਯਥਾ : ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ ॥
ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰ ॥
ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣ ॥
ਵਖਤੁ ਨ ਪਾਇਓ ਕਾਦੀਆ, ਜਿ ਲਿਖਨ ਲੇਖੁ ਕੁਰਾਣੁ ॥
ਥਿਤਿ ਵਾਰੁ ਨ ਜੋਗੀ ਜਾਣੈ ਰੁਤਿ ਮਾਹੁ ਨ ਕੋਈ ॥
ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥

ਇਹ ਸਾਡੇ ਗੁਰੂਆਂ ਦੀ ਗੁਰਬਾਣੀ, ਸ੍ਰਿਸਟੀ ਦੀ ਰਚਨਾ, ਅਸੀਂ ਜਿਹੜੇ ਖੋਜੀ ਹਾਂ, ਗੁਰਬਾਣੀ ਦੇ ਅਧਾਰ ਤੇ ਕੁਦਰਤ ਦੇ ਕਾਦਰ ਦੀ ਗੱਲ ਨਹੀਂ ਕਰਦੇ। ਜੈਸੇ :

"ਕੁਦਰਤਿ ਕਰਕੇ ਵਸਿਆ ਸੋਇ ॥ ਵਖਤੁ ਵੀਚਾਰੈ ਸੁ ਬੰਦਾ ਹੋਇ ॥"

ਪਰ ਬੰਦੇ ਨੇ ਕਾਦਰ ਤੇ ਕੁਦਰਤ ਨੂੰ ਨਹੀਂ ਸਮਝਿਆ। ਆਪ ਦਾ ਹੀ ਸਿੱਕਾ ਜਮਾਉਂਦਾ ਹੈ। ਜੈਸੇ ਬਚਿੱਤਰ ਨਾਟਕ ਵਿੱਚ ਅਵਤਾਰਾਂ ਦੀ ਕਥਾ, ਹਰ ਇਕ ਨੇ ਆਪਣਾ ਮੱਤ ਚਲਾਇਆ। ਪ੍ਰੰਤੂ ਸ੍ਰੀ ਗੁਰੂ ਨਾਨਕ ਦੇਵ ਜੀਆਂ ਨੇ ਉਸ ਇਲਾਹੀ ਪਰਮੇਸ਼ਰ ਦਾ ਸੁਨੇਹਾ ਦਿੱਤਾ। ਸ੍ਰੀ ਗੁਰੂ ਨਾਨਕ ਸਾਹਿਬ ਜੀ ਵਾਲਾ ਪ੍ਰੇਮ ਕਿਸੇ ਹੋਰ ਅਵਤਾਰ ਦੇ ਹਿੱਸੇ ਨਹੀਂ ਆਇਆ। ਇਹ ਵਿਚਾਰ ਲਿਖਾਰੀ 'ਸੰਤ ਖਾਲਸਾ' ਨੇ ਇਤਿਹਾਸਕਾਰਾਂ ਦੀ ਖੋਜਾਂ ਨੂੰ ਪ੍ਰਾਪਤ ਕਰਕੇ ਆਪ ਅਨੁਭਵ ਨਾਲ ਮਿਲਾਇਆ ਹੈ।

## ਮਾਲਵੇ ਦੇ ਸੰਤ

ਸ੍ਰੀ ਗੁਰੂ ਨਾਨਕ ਦੇਵ ਜੀ

ਸ੍ਰੀ ਗੁਰੂ ਅੰਗਦ ਦੇਵ ਜੀ

ਸ੍ਰੀ ਗੁਰੂ ਅਮਰ ਦਾਸ ਜੀ

ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ

ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ

ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ

ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ

ਦਸਾਂ ਗੁਰੂ ਸਾਹਿਬਾਨਾਂ ਵਿੱਚੋਂ ਅੱਠ ਗੁਰੂ ਸਾਹਿਬਾਂ ਨੇ ਚਰਨ ਪਾ ਕੇ ਮਾਲਵੇ ਨੂੰ ਤਾਰਿਆ ਅਤੇ ਅਪਾਰ ਬਖ਼ਸ਼ਸ਼ਾਂ ਕੀਤੀਆਂ। ਮਾਲਵੇ ਵਿੱਚ ਇਹ ਵੀ ਬਖ਼ਸ਼ਿਸ਼ ਹੈ ਕਿ ਇਥੇ ਕੋਈ ਨਾ ਕੋਈ ਰੱਬ ਦਾ ਪਿਆਰਾ ਮਹਾਂਪੁਰਸ਼ ਪ੍ਰਗਟ ਹੁੰਦਾ ਹੀ ਰਹਿੰਦਾ ਹੈ। ਜੋ ਮਹਾਂਪੁਰਸ਼ ਮਾਲਵੇ ਵਿੱਚ ਪ੍ਰਗਟ ਹੋਏ ਉਨ੍ਹਾਂ ਦੇ ਜੀਵਨ ਇਸ ਸੈਂਚੀ ਵਿੱਚ ਪੜ੍ਹੋ ਜੀ।

ਦਾਸ :-

ਲਿਖਾਰੀ 'ਸੰਤ ਖਾਲਸਾ'

ੴ ਸਤਿਗੁਰ ਪ੍ਰਸਾਦਿ ।

# ੧ ਮੰਗਲ ੴ

ਇਕ ਓਅੰਕਾਰੁ ਸਰੂਪ ਹੈ ਜਿਸ ਤੁਲ ਅਵਰੁ ਨ ਕੋਇ ॥
ਨਹਿ ਹੋਆ ਨਹ ਹੋਵਣਾ, ਹੈ ਭੀ ਹੋਸੀ ਸੋਇ ॥
ਇਕ ਓਅੰਕਾਰੁ ਸਤਿਨਾਮ, ਜੋ ਸਤਿਨਾਮ ਨ ਆਮ ॥
ਨਵਧਾ ਭਗਤ ਪਹਿਚਾਨੀਐ ਪੰਡਤਿ ਵੇਦ ਸੁਨਾਣ ॥
ਇਕ ਓਅੰਕਾਰੁ ਸਤਿਨਾਮੁ ਜੋ, ਇਕ ਕਹਿਣ ਸੁਣ ਫਲ ॥
ਬ੍ਰਹਮਣ, ਕਛੱਤਰੀ, ਸੂਦ ਵੈਸ਼, ਤਨ ਮਾਨੁਖ ਸਫਲ ॥
ਇਕ ਓਅੰਕਾਰੁ ਸਤਿਨਾਮ ਤੁੱਲ ਕਰਤਾ ਪੁਰਖ ਸੁਜਾਨ ॥
ਨਿਰਭਉ ਨਿਰ ਸਦਵੈਰ ਜੋ ਅਕਾਲ ਮੂਰਤਿ ਪਹਿਚਾਨ ॥
ਅਜੂਨੀ ਸੈਭੰ ਗੁਰਪ੍ਰਸਾਦਿ ਜਪੁ ਮਨ ਸਤਿਨਾਮ ॥
ਆਦਿ ਸਚੁ ਜੁਗਾਦਿ ਸਚੁ, ਹੈ ਭੀ ਸਚੁ ਮਨ ਮਾਨ ॥
ਨਾਨਕ ਹੋਸੀ ਭੀ ਸਚੁ ਵਾਹਿਗੁਰੂ, ਇੱਕ ਓਅੰਕਾਰ ਦਰਸਾਨ ॥
ਇਕ ਦੀ ਸੋਚ ਕਰੇ ਲਖ ਵਾਰੀ, ਤਉ ਭੀ ਨ ਬ੍ਰਹਮ ਪਛਾਨ ॥
ਭਾਵੇ ਚੁੱਪ ਕਰੇ ਲਿਵਤਾਰੀ, ਬਿਰਤੀ ਕਰੇ ਲਗਾਨ ॥
ਇਕ ਪਰਮੇਸ਼ਰ ਚੁੱਪ ਸਬੰਧੀ, ਤਾਂ ਵੀ ਨ ਚੁੱਪ ਪਰਵਾਨ ॥
ਭੁਖਿਆਂ ਰਹਿਣ ਨਾਲ ਭੁੱਖ ਨੀ ਲਗਦੀ, ਜੋ ਰੱਬ ਦਾ ਦਰਸ਼ਨ ਪਾਣ ॥
ਬੰਨਾਂ ਪੁਰੀਆਂ ਭਾਰ ਅਨੇਕਾਂ, ਤਾਂ ਭੀ ਰੱਜ ਨ ਆਣ ॥
ਬਾਹਰੋਂ ਕਰੇ ਸਿਆਣਪ ਲੱਖਾਂ, ਨਾਲ ਇਕ ਨ ਜਾਣ ॥
ਜੇ ਇਕ ਸਚਿਆਰਾ ਹੋਣਾ ਚਾਹੁੰਨੈ, ਪਰਮਾਤਮ ਹੁਕਮ ਪਛਾਣ ॥
ਝੂਠੀ ਕੰਧ ਦਾ ਪੜਦਾ ਢਹਿ ਜੂ, ਇਕ ਸੱਚਾ ਇਉਂ ਜਾਣ ॥
ਸੰਤ ਖਾਲਸਾ ਓਅੰ ਤੂੰ, ਸੋਹੰ ਤੂੰ ਇਕ ਜਾਣ ॥

ੴ ਸਤਿਗੁਰ ਪ੍ਰਸਾਦਿ ।

ਰਚਨਾ ਰਾਮ ਬਨਾਈ ਸਾਧੋ,
ਸਤਿਗੁਰ ਹੈਂ ਫੁਰਮਾਂਦੇ ।
ਸੰਤ ਸੂਰਮੇ ਦਾਨੀ ਦਾ ਜੱਸ,
ਸੁਘੜ ਸਿਆਣੇ ਗਾਂਦੇ ।
ਜਬ ਤੂੰ ਆਇਆ ਜਗਤ ਮੇਂ,
ਬਚਪਨ ਭਰੀ ਜੁਆਨੀ ਦੇਖੇ ।
ਸਾਥੀ ਸੰਗੀ ਦੇਖੇ ਆਉਂਦੇ,
ਜਾਂਦੇ ਲੰਘ ਬੁਢਾਪਨ ਦੇਖੇ ।
ਪੂਰਬ ਜਨਮ ਜਗਾਵੇ ਭਗਤੀ,
ਵਰਤਮਾਨ ਵਿੱਚ ਜੋਗੀ ਦੇਖੇ ।
ਗਿਆਨੀ ਪ੍ਰਾਲਭਦ ਸੰਭਾਲਣ,
ਸਗਲੋ ਬ੍ਰਹਮ ਪਛਾਨਤ ਦੇਖੇ ।
ਰਾਮ ਸੰਤ ਵਿੱਚ ਭੇਦ ਨ ਰਾਈ,
ਗੁਰਬਾਨੀ ਵਿੱਚ ਪ੍ਰਮਾਣ ਮੈਂ ਦੇਖੇ ।
ਰੇ ਮਨ ਲਿਖ ਅਬ ਸੰਤਾਂ ਦਾ ਜਸ,
ਕੌਤਕ ਜਿਨ੍ਹਾਂ ਦੇ ਅੱਖੀਂ ਦੇਖੇ ॥
ਸੰਤ ਖਾਲਸਾ ਕਰੇ ਬੇਨਤੀ,
ਹੀਰੇ ਜਨਮ ਨੂੰ ਲਾਵੋ ਲੇਖੇ ॥

ੴ ਸਤਿਗੁਰ ਪ੍ਰਸਾਦਿ ।

# ਭੂਮਿਕਾ

ਧੰਨੁ ਧੰਨੁ ਧੰਨੁ ਜਨੁ ਆਇਆ । ਜਿਸੁ ਪ੍ਰਸਾਦਿ ਸਭਿ ਜਗਤੁ ਤਰਾਇਆ ॥
ਜਨ ਆਵਨ ਕਾ ਇਹੈ ਸੁਆਉ ॥ ਜਨ ਕੈ ਸੰਗਿ ਚਿਤਿ ਆਵੈ ਨਾਉ ॥
ਆਪਿ ਮੁਕਤਿ ਮੁਕਤਿ ਕਰੈ ਸੰਸਾਰੁ ॥ ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ ॥
(੯ ॥ ੨੩ ॥)
(ਸੁਖਮਨੀ ਸਾਹਿਬ ਅਸਟਪਦੀ-੨੩)

ਅਗਮ ਅਗਾਧਿ ਪਾਰਬ੍ਰਹਮੁ ਸੋਇ । ਜੋ ਜੋ ਕਹੈ ਸੁ ਮੁਕਤਾ ਹੋਇ ॥
ਸੁਨਿ ਮੀਤਾ ਨਾਨਕੁ ਬਿਨਵੰਤਾ ॥ ਸਾਧ ਜਨਾ ਕੀ ਅਚਰਜ ਕਥਾ ॥ ੧ ॥
(ਸੁਖਮਨੀ ਸਾਹਿਬ ਸਲੋਕ ੭)

ਧੰਨ ਧੰਨ ਬੇਦੀ ਕੁਲ ਦੀਪਾ ਸ੍ਰੀ ਗੁਰੂ ਨਾਨਕ ਸਾਹਿਬ ਜੀਆਂ ਤੋਂ ਅੱਗੇ ਬਾਬਾ ਸ੍ਰੀ ਚੰਦ ਜੀ ਮਹਾਰਾਜ ਜੋ ਬਾਲ-ਬ੍ਰਹਮਚਾਰੀ ਜਤੀ ਅਤੇ ਉਦਾਸੀ ਸੰਪਰਦਾਏ ਦੇ ਮੋਢੀ ਰਹੇ । ਦੂਜੇ ਬਾਬਾ ਲਖਮੀ ਚੰਦ ਜੀ ਹੋਏ ਜਿਨ੍ਹਾਂ ਤੋਂ ਅੱਗੇ ਵੰਸਾਵਲੀ ਸ਼ੁਭ ਕੁਲ ਬੇਦੀ ਵੰਸ਼ ਬਾਬਾ ਧਰਮ ਚੰਦ ਜੀ, ਬਾਬਾ ਮਾਨਕ ਚੰਦ ਜੀ, ਬਾਬਾ ਦਾਤਾਰ ਚੰਦ ਜੀ, ਬਾਬਾ ਪਹਾੜ ਚੰਦ ਜੀ, ਬਾਬਾ ਹਰਕਰਨ ਚੰਦ ਜੀ, ਬਾਬਾ ਨਿਹਾਲ ਚੰਦ ਜੀ, ਬਾਬਾ ਕਲਾਧਾਰੀ ਜੀ ਜੋ ਨੌਵੀ ਗੱਦੀ ਤੇ ਹੋਏ । ਬਾਬਾ ਕਲਾਧਾਰੀ ਜੀ ਊਨਾ ਸਾਹਿਬ ਵਾਲੇ ਅਤੇ ਦਸਮੇਸ਼ ਪਿਤਾ ਜੀਆਂ ਦਾ ਪਰਸਪਰ ਮਿਲਾਪ ਪਹਾੜੀ ਇਲਾਕਾ ਤੇ ਮਾਨ ਸਰੋਵਰ ਝੀਲ ਨੇੜੇ ਬਘੌਰ ਸਾਹਿਬ ਆਏ ਮੰਗਲਵਾਰ ਬ੍ਰਹਮਗਿਆਨ ਗੋਸ਼ਟ ਹੋਇਆ ਕਰਦੀ ਸੀ । ਦਸਮੇਸ਼ ਪਿਤਾ ਜੀ ਅਨੰਦਪੁਰ ਸਾਹਿਬ ਤੋਂ ਸਨੱਧਬੱਧ ਹੋ ਕੇ ਚੌਪਈ ਉਚਾਰਨ ਸਥਾਨ ਪੁੱਜ ਜਾਂਦੇ ਉੱਧਰ ਬਾਬਾ ਕਲਾਧਾਰੀ ਜੀ ਊਨੇ ਤੋਂ ਸਨੇ ਸਨੇ ਮਾਨਸਰੋਵਰ ਤੇ ਇਕੱਠੇ ਹੋ ਜਾਣਾ ਤੇ ਬ੍ਰਹਮ ਗਿਆਨ ਦੀ ਗੂੜ ਗਾਥ ਪ੍ਰਾਰੰਭ ਹੋ ਜਾਣੀ । ਇਹ ਅਨੰਦ ਇਕ ਪਹਿਰ ਭਰ ਵਰਤਦਾ ਰਹਿੰਦਾ ਸੀ । ਦਸਮੇਸ਼ ਪਿਤਾ ਬੇਦੀ ਵੰਸ਼ ਦਾ ਬਹੁਤ ਹੀ ਸਤਿਕਾਰ ਕਰਦੇ

ਸਨ। ਅਗਰ ਕੋਈ ਵੀ ਕਿਤੇ ਨੇੜੇ ਦੂਰੋਂ ਬੇਦੀ ਵੰਸ਼ੀ ਸ਼ੁਭ ਕੁਲ ਆਵੇ ਤਾਂ ਖਾਸ ਕਰ ਆਸਨ ਆਰਾਮ ਭੋਜਨ ਸੇਵਾ ਲਈ ਸੇਵਕਾਂ ਦੀ ਡਿਊਟੀ ਲਗਾ ਦੇਣੀ ਜਿਤਨੇ ਵੀ ਦਿਨ ਪ੍ਰੇਮ ਸੇ ਠਹਿਰਨ। ਫਿਰ ਵਿਦਾਉਗੀ ਸਮੇਂ ਇਕ ਘੋੜਾ, ਤਲਵਾਰ, ਪੁਸ਼ਾਕ ਤੇ ਪੰਜ ਸੌ ਮੋਹਰ ਭੇਟਾ ਕੀਤੀ ਜਾਂਦੀ ਸੀ, ਦਸਮੇਸ਼ ਪਿਤਾ ਜੀ ਦੀ ਬੇਦੀ ਵੰਸ਼ ਦਾ ਸਤਿਕਾਰ ਕਰਨ ਦੀ ਉਪਮਾ ਭਾਰਤ ਵਰਸ਼ ਵਿਚ ਇਤਰ ਚੰਦਨ ਵਾਂਗ ਹਰ ਇਕ ਦੇ ਹਿਰਦੇ ਨੂੰ ਮਹਿਕਾ ਗਈ। ਇਹ ਜਸ ਸੁਣ ਕੇ ਇਕ ਸੁਨਿਆਰਾ ਲਾਲਚ ਵਿਚ ਆ ਗਿਆ ਕਿ ਘੋੜਾ, ਤਲਵਾਰ, ਪੰਜ ਸੌ ਮੋਹਰਾਂ ਤੇ ਪੁਸ਼ਾਕ ਮੈਨੂੰ ਕਿਵੇਂ ਮਿਲੇ। ਇਹ ਵੀ ਊਨਾ ਸ਼ਹਿਰ ਦਾ ਹੀ ਵਾਸੀ ਸੀ। ਉਸ ਨੇ ਗੁਰਾਂ ਨਾਲ ਠੱਗੀ ਮਾਰਨ ਦੀ ਬਣਤਰ ਬਣਾ ਲਈ ਆਪਦੇ ਨਾਲ ਚਾਰ ਸਾਥੀ ਹੋਰ ਲੈ ਕੇ ਅਨੰਦਪੁਰ ਸਾਹਿਬ ਪਹੁੰਚ ਗਏ। ਦਸਮੇਸ਼ ਪਿਤਾ ਜੀ ਦੇ ਹਜ਼ੂਰੀਏ ਤੇ ਪਹਿਰੇਦਾਰਾਂ ਨੂੰ ਜਾ ਕੇ ਫਤੇ ਬੁਲਾ ਕੇ ਆਖਿਆ ਕਿ ਅਸੀਂ ਬੇਦੀ ਕੁਲ ਦੇ ਲੜਕੇ ਹਾਂ। ਊਨੇ ਤੋਂ ਆਏ ਹਾਂ। ਇਹ ਸੰਦੇਸ਼ ਹਜ਼ੂਰੀਏ ਸਿੱਖ ਨੇ ਦਸਮੇਸ਼ ਪਿਤਾ ਜੀ ਪਾਸ ਪਹੁੰਚਾ ਦਿੱਤਾ ਸਤਿਗੁਰਾਂ ਨੇ ਸੰਦੇਸ਼ ਸੁਣ ਕੇ ਹਜ਼ੂਰੀਏ ਸਿੱਖ ਦੀ ਡਿਊਟੀ ਆਏ ਪੰਜੇ ਨਕਲੀ ਬੇਦੀ ਵੰਸ਼ੀਆਂ ਦੀ ਟਹਿਲ ਸੰਭਾਲ, ਆਰਾਮ, ਭੋਜਨ, ਆਸਣ ਦਾ ਪ੍ਰਬੰਧ ਕਰਨ ਦੀ ਲਗਾ ਦਿੱਤੀ। ਗੁਰਸਿੱਖਾਂ ਨੇ ਪੂਰੀ ਸੇਵਾ ਨਿਭਾਈ। ਜਦੋਂ ਸੁਭਾ ਸੌਚੇ ਇਸ਼ਨਾਨ ਕਰ ਲਿਆ ਤਾਂ ਬਨਾਉਟੀ ਬੇਦੀਆਂ ਨੇ ਸੇਵਾਦਾਰਾਂ ਰਾਹੀਂ ਵਿਦਾ ਹੋਣ ਦੀ ਆਗਿਆ ਮੰਗੀ। ਗੁਰਸਿੱਖ ਸੇਵਾਦਾਰਾਂ ਨੇ ਆਏ ਮਹਿਮਾਨਾਂ ਦਾ ਸੰਦੇਸ਼ ਸਤਿਗੁਰਾਂ ਨੂੰ ਸੁਣਾਇਆ। ਸਤਿਗੁਰਾਂ ਨੇ ਵਿਦਾਉਗੀ ਲਈ ਫੁਰਮਾਨ ਕੀਤਾ ਕਿ ਭਾਈ ਪਹਿਲੀ ਰੀਤੀ ਵਾਂਗ ਬੇਦੀ ਲੜਕਿਆਂ ਨੂੰ ਸਤਿਕਾਰਿਆ ਜਾਵੇ। ਸਤਿਗੁਰਾਂ ਦੇ ਹੁਕਮ ਅਨੁਸਾਰ ਗੁਰ-ਸਿੰਘਾਂ ਨੇ ਸੋਨੀ ਭਗਤ ਬੇਦੀ ਵੰਸੀ ਆਏ ਮਹਿਮਾਨਾਂ ਲਈ ਸਤਿਕਾਰ ਰੀਤੀ ਬੇਦੀਆਂ ਅਨੁਸਾਰ ਪੰਜ ਘੋੜੇ, ਪੰਜ ਤਲਵਾਰਾਂ, ਪੰਜ ਪੁਸ਼ਾਕਾਂ ਤੇ ਪੰਜ ਪੰਜ ਸੌ ਮੋਹਰਾਂ ਭੇਟਾ ਕੀਤੀ। ਭੇਟਾ ਲੈ ਕੇ ਪੰਜੇ ਬਨਾਉਟੀ ਬੇਦੀ ਵੰਸ਼ੀਏ ਅਨੰਦਪੁਰ ਸਾਹਿਬ ਤੋਂ ਬਾਹਰ ਇਕਾਂਤ ਵਿਚ ਜਾ ਕੇ ਪੰਜਾਂ ਸਾਥੀਆਂ ਨੇ ਰਲ ਕੇ ਗੁਰੂ ਕੀ ਨਿੰਦਾ ਤੇ ਤਰਕਵਾਦ ਸ਼ੁਰੂ ਕਰ ਦਿੱਤਾ। ਸੋਨੀ ਭਗਤ ਨੇ ਕਿਹਾ ਕਿ ਮੇਰੇ ਸਾਥੀਓ ਸੁਣੋ ਮੇਰੀ ਗੱਲ ਲੋਕ ਕੀਰਤੀ ਕਰਦੇ ਹਨ ਕਿ ਗੁਰੂ ਦਸਮੇਸ਼ ਪਿਤਾ ਜੀ ਦਸਵੇਂ ਗੁਰੂ ਨਾਨਕ ਸਾਹਿਬ ਹਨ ਤੇ ਗੁਰੂ ਨਾਨਕ ਜੀ ਵਾਂਗ ਅੰਤਰਜਾਮੀ ਹਨ। ਜੇ ਗੁਰੂ ਜੀ ਅੰਤਰਜਾਮੀ ਹੁੰਦੇ ਤਾਂ ਆਪਾਂ ਨੂੰ ਇਤਨੀਆਂ ਵਸਤੂਆਂ

ਕਿਉਂ ਦਿੰਦੇ। ਲੋਕੀ ਭੋਲੇ ਭਾਲੇ ਕਮਲੇ ਹਨ ਜਿਹੜੇ ਗੁਰਾਂ ਨੂੰ ਦਸਵਾਂ ਗੁਰੂ ਨਾਨਕ ਕਹਿੰਦੇ ਹਨ। ਜਦੋਂ ਇਹ ਗੱਲ ਦੂਜੇ, ਤੀਜੇ, ਚੌਥੇ ਸਾਥੀ ਨੇ ਸੁਣੀ ਤਾਂ ਉਹ ਵੀ ਅਬੋਲ ਸ਼ਬਦ ਬਕਵਾਦ ਕਰਨ ਲੱਗੇ ਕਿ ਤੇਰੀ ਗੱਲ ਸਹੀ ਹੈ ਅਗਰ ਗੁਰੂ ਜੀ ਜਾਣੀ-ਜਾਣ ਹੁੰਦੇ ਤਾਂ ਆਪਣੀ ਕੁਟਲਤਾ, ਚੋਰੀ ਬਨਾਵਟ ਫੜ ਲੈਂਦੇ ਤੇ ਪੂਜਾ ਕਿਉਂ ਕਰਦੇ। ਇਸ ਤਰ੍ਹਾਂ ਬਾਹਰ ਚਰਚਾ ਬਨਾਉਟੀ ਬੇਦੀਆਂ ਦੀ ਚਲਦੀ ਸੀ। ਉੱਧਰ

**"ਘਟ ਘਟ ਕੇ ਅੰਤਰ ਕੀ ਜਾਨਤ ॥ ਭਲੇ ਬੁਰੇ ਕੀ ਪੀਰ ਪਛਾਨਤ ॥"**

ਜਾਣੀ ਜਾਣ ਸਤਿਗੁਰਾਂ ਨੇ ਦੀਵਾਨ ਵਿਚ ਸਜਿਆਂ ਨੇ ਹੁਕਮ ਕੀਤਾ ਕਿ ਭਾਈ ਜਿਹੜੇ ਪ੍ਰੇਮੀਆਂ ਨੂੰ ਬੇਦੀ ਸਮਝ ਕੇ ਵਸਤੂਆਂ ਭੇਟਾ ਕੀਤੀਆਂ ਹਨ ਉਹ ਸਾਰੀਆਂ ਵਸਤੂਆਂ ਖੋਹ ਲਿਆਵੋ। ਉਨ੍ਹਾਂ ਨੂੰ ਖਾਲੀ ਕਰਕੇ ਉਨੇ ਵੱਲ ਤੋਰ ਦਿਓ। ਸਿੰਘਾਂ ਨੇ ਸਨੱਧਬੱਧ ਹੋ ਕੇ ਛੇਤੀ ਹੀ ਕੁਝ ਫਾਸਲੇ ਤੇ ਜਾ ਕੇ ਘੇਰ ਲਿਆ। ਉਨ੍ਹਾਂ ਪੰਜਾਂ ਬਨਾਉਟੀ ਬੇਦੀਆਂ ਦੀਆਂ ਜੋ ਨਿਸ਼ਾਰਧਕ ਕਰਨ ਵਾਲੀਆਂ ਗੱਲਾਂ ਸਨ ਭੁਲ ਗਈਆਂ। ਗੁਰਸਿੰਘਾਂ ਨੇ ਸਭ ਵਸਤੂਆਂ ਭੇਟਾਵਾਂ ਖੋਹ ਲਈਆਂ ਤੇ ਚਾਹਟਾ ਛਕਾ ਕੇ ਤੋਰ ਦਿੱਤੇ ਅਤੇ ਆਪ ਵਸਤੂਆਂ ਭੇਟਾ ਲਿਆ ਕੇ ਸਤਿਗੁਰਾਂ ਅੱਗੇ ਰੱਖ ਦਿੱਤੀਆਂ ਹਨ। ਪੰਜੇ ਨੌਜਵਾਨ ਪੱਤ ਲਥੀ ਰੋਂਦੇ ਕੁਰਲਾਂਦੇ ਉਨੇ ਸ਼ਹਿਰ ਬਾਬਾ ਕਲਾਧਾਰੀ ਜੀ ਕੋਲ ਸ਼ਿਕਾਇਤ ਕੀਤੀ ਕਿ ਬਾਬਾ ਜੀ ਤੁਸੀਂ ਗੁਰੂ ਗੋਬਿੰਦ ਸਿੰਘ ਜੀ ਦੀ ਇਤਨੀ ਉਪਮਾ ਕਰਦੇ ਹੋ। ਪਰ ਉਨ੍ਹਾਂ ਨੇ ਤਾਂ ਸਾਡੀ ਇਹ ਦਸ਼ਾ ਕੀਤੀ ਹੈ। ਪਹਿਲਾਂ ਤਾਂ ਸ ਨੂੰ ਪੰਜ ਘੋੜੇ, ਪੰਜ ਪੁਸ਼ਾਕਾਂ, ਪੰਜ ਤਲਵਾਰਾਂ ਤੇ ਪੰਜ-ਪੰਜ ਸੌ ਮੋਹਰਾਂ ਭੇਟਾਂ ਕੀਤੀਆਂ ਫਿਰ ਆਪ ਦੇ ਸਿੱਖ ਅਸਾਡੇ ਪਿੱਛੇ ਭੇਜ ਕੇ ਸਭ ਵਸਤੂਆਂ ਖੋਹ ਲਈਆਂ ਹਨ। ਬਾਬਾ ਕਲਾਧਾਰੀ ਜੀ ਇਹ ਸ਼ਿਕਾਇਤ ਸੁਣ ਕੇ ਬਹੁਤ ਘਬਰਾਏ। ਨੌਜਵਾਨਾਂ ਦਾ ਦਿਲ ਧਰਾ ਕੇ ਦਸਮੇਸ਼ ਜੀਆਂ ਨੂੰ ਯਾਦ ਕਰਕੇ ਕਹਿੰਦੇ ਅਸੀਂ ਆਪ ਗੁਰੂ ਜੀ ਨੂੰ ਮਿਲਕੇ ਗੱਲਬਾਤ ਕਰਾਂਗੇ ਕਿ ਕਾਰਨ ਕੀ ਹੋਇਆ ਹੈ।

ਮੰਗਲਵਾਰ ਦਾ ਦਿਨ ਆਇਆ ਤਾਂ ਬਾਬਾ ਕਲਾਧਾਰੀ ਜੀ ਦਸਮੇਸ਼ ਜੀਆਂ ਨੂੰ ਮਿਲਣ ਨਾ ਗਏ। ਮਾਨ ਸਰੋਵਰ ਬਘੌਰ ਸਾਹਿਬ ਬ੍ਰਹਮ ਗਿਆਨ ਦੀ ਸਭਾ ਕਈ ਮੰਗਲਵਾਰ ਨਾਗਾ ਪਿਆ। ਦਸਮੇਸ਼ ਜੀ ਵਿਚਾਰ ਕਰਨ ਲੱਗੇ ਕਿ ਬਾਬਾ ਜੀ ਮਾਨ

ਸਰੋਵਰ ਤੇ ਕਿਉਂ ਨਹੀਂ ਆਏ। ਊਨਾ ਸ਼ਹਿਰ ਬਾਬਾ ਜੀ ਪਾਸ ਦਸਮੇਸ਼ ਪਿਤਾ ਜੀ ਨੇ ਇਕ ਹਲਕਾਰਾ ਭੇਜਿਆ ਕਿ ਬਾਬਾ ਜੀ ਮੰਗਲਵਾਰ ਦਿਨ ਜ਼ਰੂਰ ਦਰਸ਼ਨ ਦਿਉ। ਬਾਬਾ ਕਲਾਧਾਰੀ ਜੀਆਂ ਨੇ ਸੰਦੇਸ਼ ਸੁਣ ਕੇ ਕਿਹਾ ਕਿ ਅਸੀਂ ਜ਼ਰੂਰ ਆਵਾਂਗੇ। ਹਲਕਾਰੇ ਦੀ ਆਉ ਭਗਤ ਪੂਰੀ ਕੀਤੀ। ਹਲਕਾਰ ਸੁਨੇਹਾ ਲੈ ਕੇ ਅਨੰਦਪੁਰ ਸਾਹਿਬ ਵਾਪਸ ਪਹੁੰਚਿਆ। ਬਾਬਾ ਕਲਾਧਾਰੀ ਜੀ ਨੇ ਮੰਗਲਵਾਰ ਨੂੰ ਊਨਾ ਸ਼ਹਿਰ ਤੋਂ ਤਿਆਗ ਕੀਤਾ ਤੇ ਬਘੌਰ ਸਾਹਿਬ ਮਾਨ ਸਰੋਵਰ ਤੇ ਸਜ ਗਏ। ਇੱਧਰ ਦਸਮੇਸ਼ ਪਿਤਾ ਜੀ ਵੀ ਸਨੱਧਬੱਧ ਹੋ ਕਰ ਸਿੰਘਾਂ ਸਮੇਤ ਆ ਬਾਬਾ ਜੀ ਕੋਲ ਮਿਲਾਪ ਕੀਤਾ। ਪਰਸਪਰ ਬਚਨ ਸ਼ੁਰੂ ਹੋਏ। ਹਜ਼ੂਰ ਨੇ ਪੁੱਛਿਆ ਕਿ ਬਾਬਾ ਜੀ ਆਪ ਕਈ ਮੰਗਲਵਾਰ ਦਰਸ਼ਨ ਨਹੀਂ ਦਿਤੇ ਤਾਂ ਬਾਬਾ ਜੀ ਨੇ ਆਖਿਆ ਕਿ ਦਸਮੇਸ਼ ਜੀ ਹੁਣ ਗੁਰੂ ਘਰ ਵਿੱਚ ਬੇਦੀਆਂ ਦਾ ਪੂਰਾ ਸਤਿਕਾਰ ਨਹੀਂ ਰਿਹਾ। ਹਜ਼ੂਰ ਨੇ ਪੁੱਛਿਆ ਬਾਬਾ ਜੀ ਕੀ ਕਾਰਨ ਹੋਇਆ ? ਬਾਬਾ ਜੀ ਨੇ ਉਤਰ ਵਿੱਚ ਕਿਹਾ ਕਿ ਤੁਹਾਡੇ ਕੋਲ ਸਾਡੇ ਸ਼ਹਿਰ ਦੇ ਬੱਚੇ ਆਏ ਸੀ। ਤੁਸੀਂ ਹੀ ਵਸਤੂਆਂ ਦਿੱਤੀਆਂ ਸਨ ਅਤੇ ਤੁਸੀਂ ਆਪ ਦੇ ਸਿੰਘਾਂ ਰਾਹੀਂ ਕੁੱਟਮਾਰ ਕਰਕੇ ਖੋਹ ਲਈਆਂ ਹਨ। ਬੇਇਜ਼ਤੀ ਕਰਕੇ ਉਨੇ ਸ਼ਹਿਰ ਨੂੰ ਤੋਰ ਦਿੱਤੇ। ਉਨ੍ਹਾਂ ਨੇ ਜਾਕਰ ਸਾਨੂੰ ਉਲਾਭਾਂ ਦਿੱਤਾ ਕਿ ਸਾਡੀ ਨਿਰਾਦਰੀ ਕੀਤੀ ਹੈ। ਅਸੀਂ ਵੀ ਨਾਰਾਜ਼ ਹੋ ਗਏ ਇਸ ਕਰਕੇ ਨਹੀਂ ਆਏ। ਸਤਿਗੁਰਾਂ ਨੇ ਬਾਬਾ ਕਲਾਧਾਰੀ ਜੀ ਨੂੰ ਉੱਤਰ ਵਿੱਚ ਕਿਹਾ ਬਾਬਾ ਜੀ ਬੇਦੀਆਂ ਦਾ ਸਤਿਕਾਰ ਗੁਰੂ ਘਰ ਵਿੱਚ ਜਿਉਂ ਦਾ ਤਿਉਂ ਹੀ ਹੈ। ਪਰ ਉਨ੍ਹਾਂ ਨੇ ਝੂਠ ਬੋਲਿਆ ਹੈ। ਅਗਰ ਬੇਦੀਆਂ ਦਾ ਸਤਿਕਾਰ ਹੈ ਤਾਂਹੀਓ ਪੰਜ ਘੋੜੇ, ਪੰਜ ਤਲਵਾਰਾਂ, ਪੰਜ ਪੁਸ਼ਾਕਾਂ ਅਤੇ ਪੰਜ-ਪੰਜ ਸੌ ਮੋਹਰਾਂ ਭੇਟਾ ਕੀਤੀਆਂ ਸਨ। ਪਰ ਜਦੋਂ ਉਨ੍ਹਾਂ ਨੇ ਗੁਰੂ ਘਰ ਦੀ ਨਿੰਦਿਆ ਕੀਤੀ ਕਿ ਗੁਰੂ ਜਾਣੀ ਜਾਣ ਨਹੀਂ ਹੈ ਅਸੀਂ ਸੁਨਿਆਰਾਂ ਦੇ ਲੜਕੇ ਹੋਈਏ ਅਤੇ ਬੇਦੀ ਕਹਿ ਕੇ ਗੁਰਾਂ ਨੂੰ ਲੁੱਟ ਲਿਆਈਏ। ਜਦੋਂ ਗੁਰੂ ਘਰ ਦੀ ਉਸਤਤ ਨਾ ਕੀਤੀ ਬੇਮੁਖਤਾਈ ਪ੍ਰਗਟ ਕਰਨ ਲੱਗੇ ਤਾਂ ਵਸਤੂਆਂ ਬਾਬਾ ਜੀ ਖੋਹੀਆਂ ਹਨ। ਜਦੋਂ ਬਾਬਾ ਕਲਾਧਾਰੀ ਜੀ ਨੇ ਅਟੱਲ ਸਚਾਈ ਦਸਮੇਸ਼ ਜੀ ਪਾਸੋਂ ਸੁਣੀ ਤਾਂ ਬਹੁਤ ਖੁਸ਼ ਹੋਏ ਤੇ ਆਖਿਆ ਹੇ ਦਸਮੇਸ਼ ਜੀ ਤੁਹਾਡੇ ਤੇ ਸਾਡੀ ਪੂਰਨ ਖੁਸ਼ੀ ਤਾਂ ਹੋਵੇਗੀ ਜੇ ਤੁਸੀਂ ਹੁਣ ਸੋਢੀਆਂ ਵਿਚੋਂ ਆ ਕੇ ਬੇਦੀਆਂ ਵਿਚ

ਅਵਤਾਰ ਧਾਰਨ ਕਰੋਗੇ। ਅਸਾਡੇ ਘਰ ਹੀ ਅਵਤਾਰ ਧਾਰੋ। ਉਸ ਸਮੇਂ ਦਸਮੇਸ਼ ਪਿਤਾ ਜੀ ਨੇ ਬਚਨ ਕੀਤਾ ਕਿ ਬਾਬਾ ਜੀ ਅਸੀਂ ਹੁਣ ਵੀ ਸਰੀਰ ਬਦਲ ਕੇ ਆਪ ਜੀ ਦੇ ਘਰ ਆ ਸਕਦੇ ਹਾਂ। ਪਰ ਜਿਹੜੇ ਕੰਮ ਦੇਸ਼ ਕੌਮ ਧਰਮ ਦੀ ਖਾਤਰ ਯੁੱਧ ਤੇ ਖਾਲਸਾ ਸ਼ਜਾਉਣਾ ਹੈ। ਉਨ੍ਹਾਂ ਕੰਮਾਂ ਕਾਜਾਂ ਵਿਚ ਪਛੜ ਜਾਵਾਂਗੇ।

ਅਕਾਲ ਪੁਰਖ ਦੇ ਹੁਕਮ ਵਿੱਚ ਦੇਰ ਹੋ ਜਾਵੇਗੀ। ਇਸ ਵਾਰ ਸਾਨੂੰ **'ਸੰਤ ਉਬਾਰਨ ਦੁਸ਼ਟ ਸੰਘਾਰਨ'** ਦਾ ਪਹਿਰਾ ਕਰ ਲੈਣ ਦਿਉ। ਆਉਣ ਵਾਲੇ ਸਮੇਂ ਇਸ ਜਾਮੇ ਤੋਂ ਬਾਅਦ ਅਸੀਂ ੭੪ (ਚੌਹਤਰ) ਜਾਮੇਂ ਸੰਤ ਰੂਪ ਆਵਾਂਗੇ, ਗੁਰੂ ਬਣ ਕੇ ਨਹੀਂ ਆਵਾਂਗੇ। ਗੁਰੂ ਨਾਨਕ ਘਰ ਦਾ ਹੀ ਸੇਵਾ, ਸੰਭਾਲ ਪਰਚਾਰ ਦਾ ਕੰਮ ਕਰਾਂਗੇ। ਬਾਬਾ ਕਲਾਧਾਰੀ ਜੀ ਇਹ ਬਚਨ ਸੁਣ ਕੇ ਬਹੁਤ ਪ੍ਰਸੰਨ ਹੋਏ। ਉਪ੍ਰੰਤ ਸਤਿਗੁਰਾਂ ਨੇ ਸੌ ਸਾਖੀ ਵਿੱਚ ਬਾਬਾ ਰਾਮ ਕੁਇਰ ਜੀ ਨਾਲ ਭਵਿੱਖਤ ਸਮੇਂ ਵਾਸਤੇ 74 ਸੰਤ ਸਿੱਖ ਜਾਮਿਆਂ ਦਾ ਅਵਤਾਰ ਧਾਰਨ ਲਈ ਉਨ੍ਹਾਂ ਸੰਤਾਂ ਦੇ ਨਾਮ ਵੀ ਵਰਨਣ ਕੀਤੇ ਹਨ। ਕੁਝ ਨਾਮ ਭਾਈ ਗੁਰਦਾਸ ਜੀ ਦੂਜੇ ਆਪ ਦੇ ਸਮੇਂ ਦਾ ਉਨ੍ਹਾਂ ਨੂੰ **'ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ,'** ਵਿੱਚ ਨਾਮ ਲਿਖਵਾਏ ਅਤੇ ਇਹ ਵਾਰਾਂ ਭਾਈ ਗੁਰਦਾਸ ਜੀ ਤੋਂ ਗਾਇਨ ਕਰਵਾਈਆਂ। ਉਨ੍ਹਾਂ ਦਾ ਤਾਤਪ੍ਰਜ ਹੁਣ ਪਰਤੱਖਸ਼ ਪ੍ਰਮਾਣ ਹੈ। ਬਾਬਾ ਅਤਰ ਸਿੰਘ ਜੀ, ਬਾਬਾ ਰਾਮ ਸਿੰਘ ਜੀ, ਬਾਬਾ ਨੰਦ ਸਿੰਘ ਜੀ, ਬਾਬਾ ਜਵਾਲਾ ਸਿੰਘ ਜੀ, ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ ਆਦਿ। ਇਸੇ ਲੜੀ ਵਿਚੋਂ ਸੰਤ ਬਾਬਾ ਵਿਸਾਖਾ ਸਿੰਘ ਜੀ ਪੰਥ ਹੀਰਾ ਰਤਨ ਹੋਏ। ਪੱਥਰ ਦੇ ਛਾਪੇ ਦੀ **'ਜਨਮ ਸਾਖੀ ਬਾਲੇ ਵਾਲੀ'** ਵਿੱਚ ਅਜਿੱਤੇ ਰੰਧਾਵੇ ਨਾਲ ਗੋਸ਼ਟ ਹੋਈ। ਅਜਿੱਤੇ ਰੰਧਾਵੇ ਨੂੰ ਵੀ ਭਵਿੱਖਤ ਵਾਕ, ਹੇ ਪੁੱਤਰ ਅਜਿੱਤੇ ਅਸੀਂ ਭਵਿੱਖਤ ਵਾਸਤੇ ਤਥਾ

> **'ਸੱਤਰ ਜਾਮੇ ਭਗਤ ਜਨ ਚੌਦਾ ਸਤਿਗੁਰ ਰਾਇ ॥**
> ਗੁਰਮੁਖਿ ਹੋਇ ਸੁ ਮਿਲ ਰਹੇ ਮਨਮੁਖਿ ਮਿਲੈ ਸਜਾਇ ॥"

ਗੁਰੂ ਘਰਾਂ ਦੀ ਸੇਵਾ ਦਾ ਵੇਰਵਾ, ਬਾਬਾ ਬੀਰਮ ਦਾਸ ਜੀ ਬਾਬਾ ਕਲਾਧਾਰੀ ਜੀ ਰਾਮਗੜ੍ਹ, ਕਾਰ ਸੇਵਾ ਬਾਬਾ ਗੁਰਮੁਖ ਦਾਸ ਜੀ ਦੇ ਹਿੱਸੇ ਆਈ। ਹੋਤੀ ਮਰਦਾਨ

ਵਾਲਿਆਂ ਦੀ ਸ਼ਾਖਾ ਨਾਮ ਜਪਾਉਣਾ, ਬਾਬਾ ਵੀਰ ਸਿੰਘ ਜੀ ਨੌਰੰਗਾਬਦ, ਬਾਬਾ ਖੁਦਾ ਸਿੰਘ ਜੀ, ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ, ਬਾਬਾ ਆਇਆ ਸਿੰਘ ਜੀ, ਸੰਤ ਅਤਰ ਸਿੰਘ ਜੀ ਰੇਰੂ ਸਾਹਿਬ, ਖੇਤੀਬਾੜੀ, ਲੰਗਰ ਦੀ ਕਾਰ ਸੇਵਾ, ਸੰਤ ਬਾਬਾ ਭਗਵਾਨ ਸਿੰਘ ਜੀ ਅਤੇ ਕੀਰਤਨ ਦੀ ਸੇਵਾ ਸੰਤ ਬਾਬਾ ਈਸ਼ਰ ਸਿੰਘ ਜੀ ਰਾੜਾ ਸਾਹਿਬ, ਇਤਿਹਾਸ ਦੇ ਲਿਖਣ ਦੀ ਸੇਵਾ ਸੰਤ ਬਾਬਾ ਵਿਸਾਖਾ ਸਿੰਘ ਜੀ ਪੰਥ ਹੀਰਾ ਰਤਨ ਕਲਮ ਦੇ ਧਨੀ ਜਿਨ੍ਹਾਂ ਨੇ ਮਾਲਵਾ ਇਤਿਹਾਸ ਰਚਿਆ ਉਨ੍ਹਾਂ ਦੇ ਹਿੱਸੇ ਆਈ। ਜਿਸ ਵਿੱਚ ਅਰਸ਼ੀ ਪ੍ਰੀਤਮ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਗਿਆਰਵੇਂ ਪਾਤਿਸ਼ਾਹ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਸੰਖੇਪ ਜੀਵਨ, ਜਿੱਥੇ-2 ਮਾਲਵਾ ਧਰਤੀ ਨੂੰ ਗੁਰੂ ਸਾਹਿਬਾਨਾਂ ਨੇ ਆਪਣੀ ਪਵਿੱਤਰ ਛੋਹ ਦੁਆਰਾ ਪਵਿੱਤਰ ਬਣਾਇਆ। ਉਨ੍ਹਾਂ ਪਾਵਨ ਗੁਰੂ ਅਸਥਾਨਾਂ ਦਾ ਸੰਖੇਪ ਇਤਿਹਾਸ ਜਿਨ੍ਹਾਂ ਗੁਰਮੁੱਖ ਸੇਵਕਾਂ ਨੂੰ ਸਤਿਗੁਰਾਂ ਨੇ ਬਖ਼ਸ਼ਸ਼ਾਂ ਕੀਤੀਆਂ।

'ਸੋ ਕਿਉ ਮੰਦਾ ਆਖੀਐ ਜਿਤ ਜੰਮਹਿ ਰਾਜਾਨ'

ਦੇ ਵਾਕ ਅਨੁਸਾਰ ਮਹਾਨ ਸਿੱਖ ਦੇਵੀਆਂ, ਗੁਰੂ ਦੁਲਾਰੀਆਂ ਬਹਾਦਰ ਸਪੁੱਤਰੀਆਂ ਸੂਰਬੀਰ ਬੀਬੀਆਂ ਦੇ ਜੀਵਨ ਵਰਨਣ ਕੀਤੇ ਹਨ। ਅੱਗੇ ਬੰਦਾ ਸਿੰਘ ਬਹਾਦਰ ਬਾਰਾਂ ਮਿਸਲਾਂ, ਚੋਣਵੇਂ ਸਿੱਖ ਵਿਦਵਾਨਾਂ ਅਤੇ ਲਿਖਾਰੀਆਂ ਦੇ ਜੀਵਨ ਹਨ। ਤੀਜੇ ਭਾਗ ਵਿੱਚ ਮੁਕਤਸਰ ਦੇ ਮੋਰਚੇ ਤੋਂ ਬਾਅਦ ਲਹਿਰਾਂ, ਕਾਂਡਾਂ ਅਤੇ ਮਾਲਵੇ ਦਾ ਹੱਦ ਬੰਨ੍ਹਾ, ਜਿਲੇ, ਰਿਆਸਤਾਂ, ਜੰਗਾਂ ਜੁੱਧਾਂ ਦੇ ਵੇਰਵੇ ਅਤੇ ਪ੍ਰਸਿੱਧ ਵਿਅਕਤੀਆਂ ਦੇ ਨਾਮ ਹਨ।

"ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ"।

ਸੰਤ ਮਹਾਰਾਜ ਜੀਆਂ ਦੇ ਅਵਤਾਰ ਧਾਰਨ ਤੋਂ ਪਹਿਲਾਂ ਨੇੜੇ ਹੀ ਪਰਮ ਆਤਮਾ ਧਰਮ ਮੂਰਤ ਮਹਾਨ ਕੀਰਤਨ ਦੇ ਧਨੀ ਬਾਬਾ ਬੀਰਮ ਦਾਸ ਜੀਆਂ ਤੋਂ ਬਖ਼ਸ਼ੀਸ ਲੈ ਕੇ



ਸ੍ਰੀ ਮਾਨ 108 ਸੰਤ ਵਿਸਾਖਾ ਸਿੰਘ ਜੀ, ਸੰਤ ਸਿਪਾਹੀ ਪੰਥ ਹੀਰਾ ਰਤਨ,

ਸੰਤ ਮੱਘਰ ਸਿੰਘ ਜੀ ਫੌਜ ਵਿਚੋਂ ਆ ਕੇ ਛੇ ਸਾਲ ਅੰਮ੍ਰਿਤ ਵਰਤਾ ਕੇ ਸੱਚ ਖੰਡ ਬਿਰਾਜ ਗਏ। ਜਿਨ੍ਹਾਂ ਦਾ ਨਾਮ ਫੌਜ ਦੇ ਰਜਿਸਟਰਾਂ ਵਿੱਚ ਨਹੀਂ ਰਿਹਾ ਸੀ। ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ ਵਾਂਗ ਮਿਸਾਲ ਕਾਇਮ ਹੈ। ਸਾਰਾ ਜੀਵਨ ਸੰਤ ਮਹਾਰਾਜ ਜੀ ਦਾ ਮਾਲਵਾ ਇਤਿਹਾਸ ਦੀ ਚੌਥੀ ਸੈਂਚੀ ਵਿੱਚ ਪੜ੍ਹੋਗੇ।

ਮਹਿੰਗੀਆਂ ਵਸਤੂਆਂ ਥੋੜੇ ਸਮੇਂ ਲਈ ਹੀ ਆਉਂਦੀਆਂ ਹਨ। 1889 ਈ: ਵਿੱਚ ਜਿਨ੍ਹਾਂ ਨੇ ਅਵਤਾਰ ਧਾਰਿਆ ਅਤੇ 1926 ਈ: ਵਿੱਚ ਸੱਚਖੰਡ ਜਾ ਬਿਰਾਜੇ। ਉਸ ਸਮੇਂ ਇਸ ਇਲਾਕੇ ਵਿੱਚ ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ, ਸੰਤ ਬਿਸ਼ਨ ਸਿੰਘ ਜੀ ਮੁਹਾਲੇ ਵਾਲਿਆਂ ਤੋਂ ਗੁਰਮਤ ਵਿਦਿਆ ਪ੍ਰਾਪਤ ਕਰਕੇ ਮੰਡਲੇਸ਼ਵਰ ਦੇ ਸਰੂਪ ਹੋ ਕੇ ਬ੍ਰਹਮ ਵਿਦਿਆ, ਕਥਾ ਅਤੇ ਕੀਰਤਨ ਦਾ ਸਿੱਖ ਸੰਗਤਾਂ ਵਿੱਚ ਤੁਰ ਫਿਰ ਕੇ ਪ੍ਰਵਾਹ ਚਲਾਉਂਦੇ ਸਨ। ਇਨ੍ਹਾਂ ਦੇ ਸਮਕਾ ਜਿਨ੍ਹਾਂ ਦੇ ਪਿਤਾ ਸੰਤ ਖਜ਼ਾਨ ਸਿੰਘ ਜੀ ਭਿੰਡਰਾਂ ਵਾਲੇ ਵੀ ਬਾਬਾ ਬੀਰਮ ਦਾਸ ਜੀ ਬਧੌਛੀ ਵਾਲਿਆਂ ਦੇ ਚਰਨਾਂ ਵਿੱਚ ਪੁੱਜੇ ਸਨ। ਪੁੱਤਰ ਫਲ ਵਾਸਤੇ ਬੇਨਤੀ ਕੀਤੀ। ਬਾਬਾ ਬੀਰਮ ਦਾਸ ਜੀ ਮਹਾਨ ਤਪੀਸਰ ਨੇ ਬਚਨ ਕੀਤਾ, 'ਭਾਈ ਸਿੱਖਾ ਜੇਕਰ 101 ਜਪੁਜੀ ਸਾਹਿਬ ਦਾ ਪਾਠ ਹਰ ਰੋਜ ਕਰੇਗਾ ਤਾਂ ਤੇਰੇ ਇਕ ਦੀ ਬਜਾਏ ਦੋ ਬ੍ਰਹਮਗਿਆਨੀ ਪੁੱਤਰ ਹੋਣਗੇ।' ਇਹ ਬਚਨ ਅਟੱਲ ਹੋਇਆ।

**ਯਥਾ :-'ਇਕ ਸਾਧ ਬਚਨ ਅਟਲਾਧਾ।'**

ਗਿਆਨੀ ਸੁੰਦਰ ਸਿੰਘ ਜੀ ਤੇ ਗਿਆਨੀ ਸੰਤ ਇੰਦਰ ਸਿੰਘ ਜੀ ਬਾਬਾ ਜੀਆਂ ਦੇ ਗ੍ਰਿਹਿ ਵਿਖੇ ਪ੍ਰਗਟ ਹੋਏ। ਬਾਬਾ ਜੀ ਨੇ ਬਚਨ ਮੰਨ ਕੇ ਉਸ ਦਿਨ ਤੋਂ ਖੇਤ ਵਿੱਚ ਭੋਰਾ ਬਣਾ ਲਿਆ ਅਤੇ 101 ਜਪੁਜੀ ਸਾਹਿਬ ਦੇ ਪਾਠ ਕਰਕੇ ਜਲ ਪਾਨ ਕਰਦੇ ਸੀ। ਇਹ ਨਿਤਨੇਮ ਜਿੰਦਗੀ ਭਰ ਬਣਾਈ ਰੱਖਿਆ। ਇਸ ਸਮੇਂ, ਵਿੱਚ ਹੀ ਸੰਤ

ਮਹਾਰਾਜ ਜੀ ਦੇ ਅਵਤਾਰ ਧਾਰਨ ਸਮੇਂ, ਸੰਤ ਮਹਾਰਾਜ ਅਤਰ ਸਿੰਘ ਜੀਆਂ ਦੀ ਸੇਵਾ ਸਿਮਰਨ, ਕੀਰਤਨ ਦੀ ਲਹਿਰ ਅਤੇ ਅੰਮ੍ਰਿਤ ਪ੍ਰਚਾਰ ਪੂਰੇ ਜੋਰਾਂ ਤੇ ਸੀ । ਜੋ ਰਾਜੇ ਮਹਾਰਾਜੇ, ਗਰੀਬਾਂ ਅਮੀਰਾਂ ਵਿੱਚ ਮੁਲਕ ਪੋਠੋਹਾਰ, ਕਾਬਲ ਕੰਧਾਰ ਤੋਂ ਲੈ ਕੇ ਮਾਝਾ ਦੁਆਬਾ, ਮਾਲਵਾ ਤੋਂ ਲੈ ਕੇ ਸ੍ਰੀ ਹਜ਼ੂਰ ਸਾਹਿਬ, ਕਲਕੱਤਾ, ਬੰਬੇ ਅਤੇ ਪਟਨਾ ਸਾਹਿਬ ਆਦਿ ਅਸਥਾਨਾਂ ਤੇ ਪੂਰੇ ਜੋਰਾਂ ਤੇ ਸੀ । ਨੇੜੇ ਹੀ ਸੰਤ ਬਾਬਾ ਨੰਦ ਸਿੰਘ ਜੀ ਸਿਮਰਨ ਨਾਮ ਬਾਣੀ ਦਾ ਅਭਿਆਸ ਕਰ ਰਹੇ ਸਨ । ਜੋ ਕਿ ਇਕ ਮੰਨੀ ਪਰਮੰਨੀ ਹਸਤੀ ਰਾਜੇ ਮਹਾਰਾਜਿਆ ਅਤੇ ਆਮ ਜਨਤਾ ਵਿੱਚ ਮਸ਼ਹੂਰ ਸਨ । ਜਿਨ੍ਹਾਂ ਦਾ ਨਾਮ ਸੌ ਸਾਖੀ ਵਿੱਚ ਆਉਂਦਾ ਹੈ । ਸੰਤ ਬਾਬਾ ਵਿਸਾਖਾ ਸਿੰਘ ਜੀ **'ਪੰਥ ਹੀਰਾ ਰਤਨ'** ਜੀਆਂ ਦਾ ਅਵਤਾਰ 25 ਅਪਰੈਲ 1905 ਈ: 13 ਵੈਸਾਖ ਨੂੰ ਸ: ਕਰਮ ਸਿੰਘ ਜਗਤ ਪਿਤਾ ਜੀ ਦੇ ਘਰ ਹੋਇਆ । ਸੁਭਾਗੇ ਜਗਤ ਮਾਤਾ, ਮਾਤਾ ਕਾਹਨ ਕੌਰ ਜੀ ਦੀ ਕੁੱਖ ਨੂੰ ਭਾਗ ਲੱਗੇ । ਮਾਤਾ ਕਾਹਨ ਕੌਰ ਜੀ ਜਿਨ੍ਹਾਂ ਨੇ ਮਾਤ ਲੋਕ ਦੇ ਜਨਮ ਦਾਤਾ ਧਾਰਨ ਕੀਤੇ । ਸੰਤ ਮਹਾਰਾਜ ਜੀ 63 ਸਾਲ ਦੀ ਸਫ਼ਲ ਜੀਵਨ ਯਾਤਰਾ ਤਹਿ ਕਰਕੇ 15-9-1968 ਈ: ਨੂੰ ਪੌਣੇ ਇਕ ਵਜੇ ਸੱਚ ਖੰਡ ਪਰਮੇਸ਼ਰ ਦੀ ਗੋਦ ਵਿੱਚ ਜਾ ਬਿਰਾਜੇ । ਸੰਤ ਮਹਾਰਾਜ ਜੀਆਂ ਦਾ ਸੰਪੂਰਨ ਜੀਵਨ ਲਿਖਿਆ ਜਾ ਰਿਹਾ ਹੈ ਜੋ ਮਾਲਵਾ ਇਤਿਹਾਸ ਦੀ ਚੌਥੀ ਸੈਂਚੀ ਵਿੱਚ ਪੜ੍ਹੋਗੇ । ਦਾਸ ਨੂੰ ਵੀ ਸੰਤ ਮਹਾਰਾਜ ਜੀਆਂ ਦੇ ਚਰਨਾਂ ਵਿੱਚ ਅਨੰਦ ਮਾਨਣ ਦਾ ਸਮਾਂ 1955-56 ਈ: ਵਿੱਚ ਪ੍ਰਾਪਤ ਹੋਇਆ । ਜਿਸ ਸਮੇਂ ਸੰਤ ਮਹਾਰਾਜ ਜੀ ਮਾਲਵਾ ਇਤਿਹਾਸ ਦੀ ਰਚਨਾ ਰਚਾ ਰਹੇ ਸਨ । ਇਤਿਹਾਸ ਦੀ ਰਚਨਾ, ਬਾਲਪਨ, ਸੰਤ ਬ੍ਰਹਮ ਪ੍ਰਕਾਸ਼ ਜੀਆਂ ਦੇ ਡੇਰੇ ਵਿੱਚ ਰਹਿਣ ਦਾ, ਉਪ੍ਰੰਤ ਸਿੱਖ ਧਰਮ ਧਾਰਨ ਦਾ, ਨਾਮ ਸਿਮਰਨ ਤਪੱਸਿਆ ਦਾ ਅਤੇ ਸੰਗਤਾਂ ਵਿੱਚ ਪ੍ਰਚਾਰ, ਪਰਉਪਕਾਰਾਂ ਦਾ ਵੇਰਵਾ ਅਗਲੇ

ਅੰਕ ਮਾਲਵਾ ਇਤਿਹਾਸ ਵਿੱਚ ਦਿੱਤਾ ਜਾਵੇਗਾ ।

ਮੌਜੂਦਾ ਸਮੇਂ ਦੇ ਮਹਾਂਪੁਰਖ ਜੋ ਇਸ ਸਮੇਂ ਸੰਗਤਾਂ ਨੂੰ ਸੰਤ ਮਹਾਰਾਜ ਜੀ ਦੇ ਪੂਰਨਿਆਂ ਤੇ, ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ, ਗੁਰੂ ਗਰੰਥ ਸਾਹਿਬ ਮਹਾਰਾਜ ਜੀ, ਧੁਰ ਕੀ ਬਾਣੀ ਦੇ ਮਹਾਨ ਪਰਉਪਕਾਰ, ਮਹਾਨ ਗੁਰੂ ਘਰਾਂ ਦੀ ਸੇਵਾ, ਨਾਮ ਸਿਮਰਨ ਸਹਿਜ ਪਾਠ ਸੰਪਟ ਪਾਠ, ਅਖੰਡ ਪਾਠ ਸੰਤ ਮਹਾਰਾਜ ਜੀਆਂ ਵਾਗ ਜੋ ਸਿੱਖ ਸੰਗਤਾਂ ਨੂੰ, ਸੰਤ ਜੀਆਂ ਦੀ ਮਰਯਾਦਾ ਅਨੁਸਾਰ, ਗੁਰੂ ਘਰ ਦੀਆਂ ਖੁਸ਼ੀਆਂ ਵਰਤਾ ਕੇ ਸਿੱਖ ਸੇਵਕਾਂ ਦੇ ਲੋਕ ਪਰਲੋਕ ਦੇ ਕਾਰਜ ਸੰਵਾਰਦੇ ਹਨ । ਇਸ ਸਮੇਂ ਉਨ੍ਹਾਂ ਦਾ ਲਗਾਇਆ ਬ੍ਰਹਮ ਬੂਟਾ (ਕਲਪ ਬ੍ਰਿਛ) ਕਾਮਧੇਨ ਰੂਪ ਹੋ ਕੇ ਮੁਰਝਾਈ ਸੰਗਤ ਨੂੰ ਮੁੜ ਸੁਰਜੀਤ ਕਰ ਰਿਹਾ ਹੈ । **'ਸਮੁੱਚਾ ਸੰਤ ਖਾਲਸਾ ਦਲ'** ਸਰਬ ਗੁਰੂ ਘਰ ਤੇ ਮਹਾਂਪੁਰਸ਼ਾਂ ਦੇ ਇਲਾਕਾ ਵਾਸੀ, ਦੇਸ਼ਾਂ ਬਿਦੇਸ਼ਾਂ ਤੋਂ ਵੀ ਜੋ ਵੀ ਸੰਗਤਾਂ ਕਿਸ਼ਨਪੁਰਾ ਕਲਾਂ ਅਥਵਾ ਜਵੱਦੀ ਸਾਹਿਬ ਪੁੱਜਦੀਆਂ ਹਨ । ਇਉਂ ਮਾਨੋ ਉਨ੍ਹਾਂ ਨੂੰ ਸੰਤ ਬਾਬਾ, ਸੰਤ ਖਾਲਸਾ ਦਲ ਦੇ ਸ਼ਹਿਨਸ਼ਾਹ ਸੰਤ ਮਾਨ ਸਿੰਘ ਜੀ ਦੇ ਉੱਜਲ ਦੀਦਾਰ ਕਰਕੇ ਤੇ ਮਨਮੋਹਣੇ ਅੰਮ੍ਰਿਤ ਮਈ ਬਚਨ ਸੁਣ ਕੇ ਅਤੇ ਗੁਰੂ ਗਰੰਥ ਸਾਹਿਬ ਜੀ ਦੇ ਤਾਬਿਆ ਬੈਠਿਆ, ਧੁਰ ਕੀ ਬਾਣੀ ਆਈ ਦੇ ਜਦੋਂ ਅਰਥ ਵਿਚਾਰ ਸੁਣਦੇ ਹਾਂ ਤਾਂ ਸੰਤ ਮਹਾਰਾਜ ਬਾਬਾ ਵਿਸਾਖਾ ਸਿੰਘ ਜੀਆਂ ਦੇ ਦਰਸ਼ਨ ਹੋ ਜਾਂਦੇ ਹਨ । ਦਾਸ ਸਹਿਤ ਸੰਤ ਖਾਲਸਾ ਦਲ ਅਤੇ ਸਮੂੰਹ ਗੁਰੂ ਸਾਧ ਸੰਗਤ ਜੀ ਵਲੋਂ ਇਹੀ ਅਰਦਾਸ ਕਰਦੇ ਹਾਂ ਕਿ ਜਿਸ ਤਰ੍ਹਾਂ ਸੰਤ ਬਾਬਾ ਵਿਸਾਖਾ ਸਿੰਘ ਜੀ ਸੱਚ ਖੰਡ ਵਾਸੀ ਸੰਗਤਾਂ ਨੂੰ ਤਾਰਦੇ ਰਹੇ ਇਸੇ ਤਰ੍ਹਾਂ ਹੀ ਸਾਨੂੰ ਸੰਤ ਬਾਬਾ ਮਾਨ ਸਿੰਘ ਜੀਆਂ ਦੀ ਅਗਵਾਈ ਮਿਲਦੀ ਜਾਵੇ ਅਤੇ ਗੁਰਸਿੱਖੀ ਦਾ ਬਾਗ ਹਰਾ ਭਰਾ, ਫੁੱਲ-ਫਲ ਅਤੇ ਛਾਂ ਦੇਵੇ । ਸਾਡੇ ਹੁਣ ਦੇ ਸਮੇਂ ਲਈ ਇਨ੍ਹਾਂ ਦੀ ਸਿਹਤ ਚੜ੍ਹਦੀ ਕਲਾਂ, ਚਾਰ ਜੁੱਗਾਂ ਵਾਲੀ

ਲੰਮੀ ਅਵੱਸਥਾ ਅਤੇ ਸੰਗਤਾਂ ਨੂੰ ਤਾਰਦੇ ਰਹਿਣ । ਜਿਸ ਸਮੇਂ ਸੰਤ ਬਾਬਾ ਮਾਨ ਸਿੰਘ ਜੀਆਂ ਨੂੰ ਸੰਤ ਖਾਲਸਾ ਦਲ ਦੇ ਸ਼ਹਿਨਸ਼ਾਹ ਦੀ ਪਦਵੀ ਸੰਭਾਲੀ ਗਈ । ਬਖਸ਼ੀਸ਼-ਏ-ਤਖਤ ਰੋੜੇਵਾਲਾ ਸਾਹਿਬ, ਸੰਤ ਬਾਬਾ ਪੂਰਨ ਦਾਸ ਜੀ ਮਹਾਰਾਜ ਜੀਆਂ ਦੀ ਬਰਸੀ ਸਮੇਂ ਬਾਬਾ ਜੀਆਂ ਨੇ ਸੰਤ ਬਾਬਾ ਵਿਸਾਖਾ ਸਿੰਘ ਜੀਆਂ ਦੇ ਭਵਿੱਖਤ ਬਚਨ ਨੂੰ ਪੂਰਾ ਕਰਨ ਹਿੱਤ ਮਾਲਵਾ ਇਤਿਹਾਸ ਦੀ ਚੌਥੀ ਸੈਂਚੀ ਲਿਖਣ ਦਾ ਹੱਕ 'ਸੰਤ ਖਾਲਸਾ' ਨੂੰ ਬਖਸ਼ਿਆ । ਜੋ ਮਾਲਵਾ ਇਤਿਹਾਸ ਦੀ ਚੌਥੀ ਸੈਂਚੀ ਲਿਖੀ ਜਾ ਰਹੀ ਹੈ । ਐਸੇ ਮਹਾਂਪੁਰਖਾਂ ਨੂੰ ਮਾਲਵਾ ਇਤਿਹਾਸ ਦੀ ਚੌਥੀ ਸੈਂਚੀ ਦੇ ਪੁਸ਼ਪ ਭੇਟ ਕਰਨ ਦਾ ਮਾਣ 'ਸੰਤ ਖਾਲਸਾ' ਪ੍ਰਾਪਤ ਕਰ ਰਿਹਾ ਹੈ ।

ਵਲੋਂ

**ਸੰਤ ਬਲਵੰਤ ਸਿੰਘ,**

'ਸੰਤ ਖਾਲਸਾ'





ਮਾਲਵਾ ਇਤਿਹਾਸ ਦੇ ਲਿਖਾਰੀ ਸੰਤ ਬਲਵੰਤ ਸਿੰਘ ਜੀ

ੴ ਜੀ ਸਹਾਇ

# ਮਾਲਵਾ ਇਤਿਹਾਸ ਦੀ ਚੌਥੀ ਸੈਂਚੀ ਦੀ ਪ੍ਰਾਰੰਭਤਾ

ਗੁਰ ਇਤਿਹਾਸ ਦੁਆਰਾ, ਮਾਲਵੇ ਦੇ ਸੰਤਾਂ ਭਗਤਾਂ ਸਿੰਘਾਂ ਸ਼ਹੀਦਾਂ, ਸਚਿਆਰਿਆਂ ਪਿਆਰਿਆਂ ਜਿਨ੍ਹਾਂ ਨੇ ਨਾਮ ਜਪਿਆ ਵੰਡ ਕੇ ਛਕਿਆ, ਦੇਗ ਚਲਾਈ, ਤੇਗ ਵਾਰੀ, ਪੁੱਠੀਆਂ ਖੱਲਾ ਉਤਰਵਾਈਆਂ, ਰੰਬਿਆ ਨਾਲ ਖੋਪਰ ਲੁਹਾਏ, ਸਿੱਖੀ ਸਿਦਕ ਕੇਸਾਂ ਸੁਆਸਾਂ ਸੰਗ ਨਿਭਾਏ, ਨਾਮ ਜਪਿਆ ਤੇ ਜਪਾਇਆ,

**'ਸੰਤ ਭਗਤ ਗੁਰ ਸਿੰਘ ਹੈ ਪਰਉਪਕਾਰੀ ਜਗ ਤਾਰਨ ਆਏ'**

(ਭਾਈ ਗੁਰਦਾਸ ਜੀ)

ਸੁਭ ਵਿਲੱਖਲਣਤਾ ਉਨ੍ਹਾਂ ਬੀਬੀਆਂ ਭੈਣਾਂ ਸਿੰਘਣੀਆਂ, ਭੁਝੰਗੀ ਭੁਝੰਗਣੀਆਂ ਅਤੇ ਵੀਰ ਰਸ ਭਰੇ ਸਿੰਘਾਂ ਸਿੰਘਣੀਆਂ, ਮਰਜੀਵੜਿਆਂ ਦਾ ਇਹ ਦੇਸ਼ ਮਾਲਵਾ ਹੈ। ਜਿੱਥੇ ਸਿਰਲੱਥ ਮਹਾਂਬਲੀ ਜੋਧੇ, ਸੂਰਮਿਆਂ, ਭਲਵਾਨਾਂ ਨੂੰ ਮਾਣ ਮਿਲਦਾ ਹੈ। ਇਸ ਮਾਲਵਾ ਦੇਸ਼ ਦੀ ਗੁਰਇਤਿਹਾਸ ਨਾਲ ਅਤੇ ਗੁਰਬਾਣੀ ਨਾਲ—

'ਜਨ ਨਾਨਕ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹਿ ਨਾਮ ਜਪਾਵੈ ॥'

'ਹਰਿ ਇਕਸੁ ਹਥ ਆਇਆ ਵਰੋਸਾਨੇ ਬਹੁਤੇਰੇ ॥''

ਅਜਿਹੇ ਢੁਕਵੇਂ ਪ੍ਰਮਾਣਾਂ ਨਾਲ ਭਰਿਆ—

'ਜਿਸ ਨੋ ਬਖਸ ਲੈਹਿ ਮੇਰੇ ਪਿਆਰੇ ਸੋ ਜਸ ਤੇਰਾ ਗਾਵੈ ॥''

'ਜਿਸ ਨੋ ਬਖਸੇ ਸਿਫਤਿ ਸਾਲਾਹ ॥ ਨਾਨਕ ਪਾਤਿਸਾਹੀ ਪਾਤਿਸਾਹੁ'

॥ ਜਪੁਜੀ ਸਾਹਿਬ ੨੫ ॥

ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ ॥
ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ ॥ (ਸਲੋਕ ਕਬੀਰ)

ਤਥਾ :– ਕਬੀਰ ਧਰਤੀ ਸਾਧ ਕੀ ਤਸਕਰ ਬੈਸਹਿ ਗਾਹਿ ॥

ਧਰਤੀ ਭਾਰਿ ਨ ਬਿਆਪਈ ਉਨ ਕਉ ਲਾਹੂ ਲਾਹਿ ॥ (ਸਲੋਕ ਕਬੀਰ)

**'ਜਿਥੈ ਬੈਸਨਿ ਸਾਧ ਜਨ ਸੋ ਥਾਨ ਸੁਹੰਦਾ ॥**

**ਉਹ ਸੇਵਨ ਸਮਰਥ ਅਪਨਾ ਬਿਨਸੈ ਸਭਿ ਮੰਦਾ ॥''**

ਇਨ੍ਹਾਂ ਗੁਰ ਪ੍ਰਮਾਣਾਂ ਨਾਲ ਭਰਪੂਰ ਰੰਗਣ ਵਿੱਚ ਰੰਗੀ ਹੋਈ ਧਰਤੀ ਦੀ

**'ਅਠਸਠਿ ਤੀਰਥ ਜਹ ਸਾਧ ਪਗ ਧਰਹਿ ॥**

**ਤਹ ਬੈਕੁੰਠ ਜਹ ਨਾਮ ਉਚਰਹਿ ॥''**

ਸੋਭਾ ਵਰਨਣਯੋਗ ਹੈ । ਰਿਆਸਤ ਪਟਿਆਲਾ ਮੌਜੂਦਾ ਜ਼ਿਲਾ ਪਟਿਆਲਾ ਅਤੇ ਜ਼ਿਲਾ ਸ੍ਰੀ ਫਤਹਿਗੜ੍ਹ ਸਾਹਿਬ ਦੇ ਦਰਮਿਆਨ ਰੋੜੇਵਾਲਾ ਨਗਰ ਰੋੜਗੜ੍ਹ, **(ਫ਼ਕੀਰੋਂ ਕਾ ਬਖਸ਼ੀਸ਼-ਏ-ਤਖ਼ਤ)** ਵਰਨਣਯੋਗ ਹੈ । ਇਸ ਦੀ ਰਚਨਾ ਦਾ ਮੁੱਢ ਕਿਥੋਂ ਬੱਝਿਆ ? ਕਿਵੇਂ ਬੱਝਿਆ ? ਇਸ ਭੂਮਿਕਾ ਦੀ ਪ੍ਰਾਰੰਭਤਾ ਗੁਰ ਇਤਿਹਾਸ ਦੁਆਰਾ ਲਿਖਣ ਦਾ **ਲਿਖਾਰੀ**, ਗੁਰਾਂ ਦੀ ਬਖਸ਼ੀ ਕਲਮ ਦੁਆਰਾ ਕਰ ਰਿਹਾ ਹੈ । ਇਸ ਤੋਂ ਪਹਿਲਾਂ ਗੁਰਾਂ ਨੇ ਜੋ ਇਸ ਸੁਭਾਗੀ ਧਰਤੀ ਨੂੰ ਆਪ ਦੇ ਚਰਨ-ਏ-ਮੁਬਾਰਕ ਅਤੇ ਨਦਰਾਂ ਦੁਆਰਾ ਅੰਮ੍ਰਿਤ ਰਸਨਾ ਦੇ ਬਚਨਾਂ ਦੁਆਰਾ ਜੋ ਹਰਿਆਵਲਾਂ ਦਿੱਤੀਆਂ ਉਹ ਇਤਿਹਾਸ ਮਾਲਵਾ ਸੰਤਾਂ ਨਾਲ ਅੱਗੇ ਸਬੰਧਤ ਕੀਤਾ ਗਿਆ ਹੈ । ਦਾਸ ਇਸ ਅਸਥਾਨ ਦੀ ਮਹਿਮਾ, ਗੁਰਾਂ ਦੀਆਂ ਬਖਸ਼ਸ਼ਾਂ ਤੋਂ ਜੋ ਸੰਤਾਂ ਮਹਾਂਪੁਰਖਾਂ ਦੇ ਹੱਥ ਖਜ਼ਾਨਾ ਬਖਸ਼ਿਆ ।

'ਪਿਉ ਦਾਦੇ ਕਾ ਖੋਲਿ ਡਿਠਾ ਖਜਾਨਾ ॥

ਤਾ ਮੇਰੈ ਮਨਿ ਭਇਆ ਨਿਧਾਨਾ ॥

ਖਾਵਹੁ ਖਰਚਹੁ ਰਲਿ ਮਿਲਿ ਭਾਈ ॥

ਤੋਟਿ ਨ ਆਵੈ ਵਧਦੋ ਜਾਈ ॥''

## ਅੱਗੇ ਗੁਰਇਤਿਹਾਸ ਵਰਨਣ ਸੰਤ ਖਾਲਸਾ ਦੀ ਕਲਮ ਤੋਂ ਪੜ੍ਹੋ ।

## ਗੁਰ ਇਤਿਹਾਸ ਪਾਤਸ਼ਾਹੀ ੧੦

## ਕੱਤਕ ਸੁਦੀ ਪੰਚਮੀ ਵਿਛੋੜਾ

'ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ ॥

ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ ॥''

(ਸ੍ਰੀ ਰਾਗ ਕੀ ਵਾਰ ਪੰਨਾ ੮੩)

ਇਹ ਗੁਰੂ ਖਾਲਸੇ ਅਤੇ ਸੰਗਤਾਂ ਲਈ ਕੱਤਕ ਸੁਦੀ ਪੰਚਮੀ ਦਾ ਸਮਾਂ ਆ ਗਿਆ । ਬਚਨ ਦੇ ਪੂਰੇ ਸੂਰੇ ਸਰਬੰਸ ਦਾਨੀ, ਨਿਰਮੋਹੀ ਭੀ ਜਿਨ੍ਹਾਂ ਮੂਹਰੇ ਸਰਮਾਦਾਂ ਹੈ । ਜੀਵ ਈਸ ਤੋਂ ਉਚੇ ਆਪ ਹੀ ਬ੍ਰਹਮ, ਜਿਨ੍ਹਾਂ ਨੂੰ ਕੋਈ ਤਿਆਗ ਦੀ ਮੂਰਤ, ਰਾਜਰਿਸ਼ੀ, ਮਹਾਂ ਤਪੱਸਵੀ, ਕਲਗੀਆਂ ਵਾਲਾ, ਬਾਜਾਂ ਵਾਲਾ, ਨੀਲੇ ਵਾਲਾ, ਪੰਥ ਧਾਰੀ, ਖੜਗਧਾਰੀ ਆਦਿ ਨਾਵਾਂ ਨਾਲ ਯਾਦ ਕਰਦੇ ਹਾਂ । ਸਰਬ ਗੁਣ ਸੰਪੰਨ ਦਸਮੇਸ਼ ਪਿਤਾ ਜੀ ਜਿਨ੍ਹਾ ਦਾ ਜੋਗੀ ਧਿਆਨ ਧਰਦੇ ਹਨ, ਜੋਗ ਪੂਰਾ ਹੁੰਦਾ ਹੈ । ਅਨੇਕਾਂ ਨੂੰ ਰਿੱਧੀਆਂ, ਸਿੱਧੀਆਂ, ਸ਼ਕਤੀਆਂ ਮਿਲਦੀਆਂ ਹਨ । ਜਿਨ੍ਹਾਂ ਉਤੇ ਕੁਰਬਾਨ ਹੋਇਆਂ ਸਭ ਪੁਰੀਆਂ ਦਾ ਰਾਜ ਤਾਜ ਮਿਲਦਾ ਹੈ ਸ਼ੇਸ਼ਨਾਗ ਆਦਿ ਜਿਨ੍ਹਾਂ ਦਾ ਅੰਤ ਨਹੀਂ ਪਾ ਸਕਦੇ । ਉਪਮਾ ਵਰਨਣ ਕਰਦੇ ਹੋਏ ਨਾਰਦ, ਸਾਰਦ, ਨਾਥ, ਸਿੱਧ, ਜਤੀ, ਸਤੀ, ਤਪੀ ਹਠੀ ਉਪਮਾ ਕਰਦੇ ਕੋਈ ਅੰਤ ਨਹੀਂ ਪਾ ਸਕਦੇ ।' ਉਹ ਅੱਜ ਸੱਚ ਦਾ ਅਨੰਦ ਸਰੂਪ ਕਰੋੜਾਂ ਨਿਰਦੋਖ ਸੂਰਜਾਂ ਦਾ ਪ੍ਰਕਾਸ਼ ਤੇ ਤੇਜ਼ ਪ੍ਰਤਾਪ, ਕਰੋੜਾਂ ਅਕਲੰਕਤ ਚੰਦਰਮਾ ਦੀ ਸੀਤਲਤਾ ਦਾ ਸਰੂਪ ਕਰੋੜਾਂ, ਅਰਬਾਂ ਤਾਰਿਆਂ ਰੂਪ ਸੰਗਤਾਂ, ਅਰਬ ਕਰੋੜਾਂ ਹੀ ਸੂਰਜ ਦੀਆਂ ਕਿਰਨਾਂ ਰੂਪ ਗੁਰਸਿੱਖ ਸੰਗਤਾਂ ਜਿਨ੍ਹਾਂ ਨਾਲ ਸੁਭ਼ਾਇਮਾਨ ਹਨ । ਉਹ ਦਸਮੇਸ਼ ਪਿਤਾ ਅੱਜ ਅਦ੍ਰਿਸ਼ਟ, ਅਗੋਚਰ, ਅਗਮ ਦੇਸ਼ ਵਿੱਚ ਵਿਚਰਨ ਲਈ ਸਨੱਧਬੱਧ ਹਨ ।

ਜਿਸ ਅਕਾਲ ਪੁਰਖ ਨੇ ਅਕਾਲ ਸਪੁੱਤਰ ਗੋਬਿੰਦ ਰਾਇ ਦੁਸ਼ਟ ਦਮਨ ਰਿਸ਼ੀ ਦੀ ਡਿਊਟੀ ਲਾਈ ਸੀ। ਉਸ ਨੂੰ ਨਿਭਾ ਕੇ

'ਜਿਨ ਤੁਮ ਭੇਜੇ ਤਿਨਹਿ ਬੁਲਾਏ ਸੁਖ ਸਹਜ ਸੇਤੀ ਘਰਿ ਆਉ ॥''

(ਧਨਾਸਰੀ ਮਹਲਾ ੫ ੬੭੮)

ਅਨੂਪਮ ਸਰੂਪ ਵਿੱਚ ਆਪ ਜੀ ਅਜਬ ਹੀ ਲੀਲ੍ਹਾ ਰਚਾਉਂਦੇ ਹੋਏ ਪੁੱਛਦੇ ਹਨ ਕਿ ਭਾਈ ਤੁਸੀਂ ਵੈਰਾਗ ਵਿੱਚ ਉਚੀ 2 ਕਿਉਂ ਰੋ ਰਹੇ ਹੋ। ਇਸ ਸਮੇਂ ਦਸਮੇਸ਼ ਪਿਤਾ ਜੀ ਆਪ ਦੀ ਦ੍ਰਿਸ਼ਟੀ ਵਿੱਚ ਗੁਪਤ ਫੌਜਾਂ, 33 ਕਰੋੜ ਦੇਵੀ ਦੇਵ 96 ਕਰੋੜ ਇੰਦਰ ਸੈਨਾ, 9 ਨਾਥ, 84 ਸਿੱਧ, 52 ਵੀਰ, ਛੇ ਜਤੀ, ਚਾਰੇ ਵੇਦ, ਛੇ ਸ਼ਾਸਤਰ, 18 ਪੁਰਾਣ, 27 ਸਿਮਰਤੀਆਂ, 52 ਉਪਨਿਸ਼ਦ ਤੇ ਬਾਈਸ ਅਵਤਾਰਾਂ ਨੂੰ ਤੱਕ ਰਹੇ ਹਨ। ਇਹ ਗੁਪਤ ਫ਼ੌਜਾਂ ਆਪਣੇ ਆਪਣੇ ਦੇਵ ਸਥਾਨ ਛੱਡ ਕੇ ਕਿਉਂ ਕਰ ਆਏ ਹਨ। ਕਿਉਂ ਕਿ ਉਹ ਸਾਰੇ ਦੇਵ ਸਥਾਨ ਛੱਡ ਕੇ ਦਸਮੇਸ਼ ਪਿਤਾ ਜੀਆਂ ਦੇ ਜਾਣ ਦੇ ਸਮੇਂ ਤੇ ਆ ਪਹੁੰਚੇ ਹਨ। ਇਹ ਅਸਚਰਜ ਕੌਤਕ ਦੇਖਕੇ ਸੰਗਤਾਂ ਵੀ ਹੈਰਾਨ ਹੋ ਰਹੀਆਂ ਹਨ। ਲੱਖਾਂ ਹੀ ਮਹਾਨ ਸ਼ਕਤੀਆ ਦਾ ਇਕੱਠ, ਲੱਖਾਂ ਹੀ ਮਹਾਂਪੁਰਸ਼, ਸਤਪੁਰਸ਼, ਗੁਰਸਿੱਖ ਮਰਜੀਵੜਿਆਂ ਦੀ ਇਕੱਤਰਤਾ-

''ਅਚਰਜ ਨੋ ਅਚਰਜ ਮਿਲੇ ਅਚਰਜ ਹੋਏ ਸੁ ਅਸਚਰਜ ਵਖਾਣੇ ॥''

ਵਾਲੀ ਗੱਲ ਬਣ ਗਈ। ਸਾਰੀਆਂ ਸਿੱਖ ਸੰਗਤਾਂ ਰੁਦਨ ਕਰਦੀਆਂ ਹਨ ਧੀਰਜ ਨਹੀਂ ਆਉਂਦਾ। ਬੇਨਤੀਆਂ ਕਰਦੀਆਂ ਹਨ ਕਿ ਹੇ ਦਸਮੇਸ਼ ਪਿਤਾ ਇਹ ਤੂੰ ਹੀ ਜਾਣਦਾ ਹੈਂ

''ਤੇਰਾ ਕੀਆ ਮੀਠਾ ਲਾਗੈ ॥''

ਅਥਵਾ :- 'ਜੋ ਤੁਧੁ ਭਾਵੈ ਸਾਈ ਭਲੀਕਾਰ ॥'

ਜਿ ਕਰਾਵੈ ਸੁ ਕਰਣਾ ॥ ਨਾਨਕ ਦਾਸ ਤੇਰੀ ਸਰਣਾ ॥"

ਅਸਾਂ ਤੇਰੇ ਹੁਕਮ ਵਿੱਚ ਹੀ ਚੱਲਣਾ ਹੈ ਸਿੱਖ ਦਾ ਧਰਮ ਹੈ ਗੁਰੂ ਦੇ ਹੁਕਮ ਦੀ ਰਜਾ ਵਿੱਚ ਰਹਿਣਾ। ਜੋ ਆਪ ਵਖਿਆਨ ਕਰਦੇ ਹੋ 'ਹੁਕਮਿ ਰਜਾਈ ਚਲਣਾ' ਇਸ ਤੋਂ ਸਾਨੂੰ ਧੀਰਜ ਆ ਰਿਹਾ ਹੈ।

ਏ ਨੇਤ੍ਰਹੁ ਮੇਰਿਹੁ ਹਰਿ ਤੁਮ ਮਹਿ ਜੋਤਿ
ਧਰੀ ਹਰਿ ਬਿਨੁ ਅਵਰੁ ਨ ਦੇਖਹੁ ਕੋਈ ॥

ਨਾਨਕ ਗੋਬਿੰਦ ਦੁਸਟ ਦਮਨ,
ਕਰਤ ਭਏ ਵਖਿਆਨ ॥
ਸ਼ੀਘਰ ਲਿਆਵੋ ਤਿਆਰ ਕਰ,
ਹਈ ਕੁਵੈਤ ਸੁਜਾਨ ॥
ਕਰੋ ਸਨੱਧਬੱਧ ਹਯਨ ਸਭ,
ਸੰਗ ਸਿੰਘਨ ਸੁੰਦਰ ਸ਼ਾਨ ॥
ਹੈਂ ਜਿਤਨੇ ਹਯ ਅਸਤਬਲ ਮੇਂ,
ਕਰੋ ਜੀਨ ਪਹਿਰਾਨ ॥
ਹੁਕਮ ਦੀਆ ਦਸਮੇਸ ਜੀ,
ਸਭ ਸਿੱਖਨ ਲੀਨੋ ਮਾਨ ॥
ਕਰਿਆ ਸੱਨਧਬੱਧ ਨੀਲਾ ਕੁਵੈਤੀ,
ਭੇਟਾ ਕੀਤੋ ਆਨ ॥
ਅਸਵ ਨੀਲ ਚੜ੍ਹ ਹੱਥ ਬਾਜ ਫੜ,
ਮੋਢੇ ਭੱਥਾ ਕਮਾਨ ॥
ਚੱਕਰ ਸ਼ੁਦਰਸਨ ਉਚ ਸੁੱਚ ਕਲਗ਼ੀ,
ਖੰਡਾ ਪਹਿਨ ਕਿਰਪਾਨ ॥
ਚੋਲਾ ਸਹਿਤ ਬਸੰਤ ਦੇ,
ਸਿੱਖ ਦੇਖਤ ਭਏ ਹੈਰਾਨ ॥
'ਸੰਤ ਖਾਲਸਾ' ਦੁਸ਼ਟ ਦਮਨ ਜੀ,
ਆਗੇ ਲੀਲ੍ਹਾ ਅਜਬ ਰਚਾਨ ॥

ਦਸਮੇਸ਼ ਪਿਤਾ ਜੀ ਨੇ ਪਹਿਲਾਂ ਹੀ ਖਾਲਸੇ ਨੂੰ ਅਗਲੀ ਵਸਤੂ ਦਾ ਤਿਆਰਾ ਕਰਵਾ ਦਿੱਤਾ ਸੀ।

ਹੁਕਮਨਾਮਾ ਬਖ਼ਸ ਕੇ ਜੋ ਗੁਦਾਵਰੀ ਤੋਂ ਤਪ ਅਸਥਾਨ ਤੱਕ ਗੁਰਦੁਆਰਾ ਨਗੀਨਾ ਘਾਟ ਤੋਂ ਲੇ ਕਰਕੇ ਪ੍ਰਾਚੀਨ ਤਪ ਅਸਥਾਨ ਜੋ ਕਿ ਅੱਜ ਕੱਲ ਅਬਚਲ ਨਗਰ ਸੱਚਖੰਡ ਹੈ। ਦੋਨੋਂ ਤਰਫ਼ ਪਰਦੇ ਤਣਵਾ ਕੇ ਸਿੱਧਾ ਰਸਤਾ ਖਲਾਸ ਕੀਤਾ ਗਿਆ। ਪਾਬੰਦੀ ਲਗਾ ਦਿੱਤੀ ਗਈ ਕਿ ਇਸ ਰਸਤੇ ਆਪ ਜੀ ਤੋਂ ਬਿਨ੍ਹਾਂ ਹੋਰ ਕਿਸੇ ਨੇ ਨਹੀਂ ਜਾਣਾ। ਇਸ ਤੋਂ ਅਗਲੀ ਜੋ ਕਾਵਿ ਰਚਨਾ ਹੈ ਉਹ ਵੈਰਾਗਭਰੀ ਅਸਹਿ ਤੇ ਅਕਹਿ ਹੈ।

**'ਧੀਰ ਧਰਮ ਧੁਰ ਧਰਮ ਦੇ,**
**ਬਾਜਾਂ ਵਾਲਾ ਜਾਣ ॥'**

ਧਰਤੀ ਨੂੰ ਧੀਰਜ ਦੇਣ ਵਾਲੇ ਧੁਰ ਤੋਂ ਹੀ ਵਰਤਮਾਨ ਅਤੇ ਭਵਿੱਖਤ ਲਈ ਧਰਮ ਨੂੰ ਪਰਪੱਕ ਕਰਨ ਵਾਲੇ ਧਰਮ ਦੀਆਂ ਧੁਜਾਂ ਨੂੰ ਲਹਿਰਾਉਣ ਤੇ ਕਾਇਮ ਰੱਖਣ ਵਾਲੇ ਆਪ ਹੀ ਦਸਮੇਸ਼ ਪਿਤਾ ਜੀ ਬਾਜਾਂ ਵਾਲੇ ਹਨ। ਗੁਰਬਾਣੀ ਫੁਰਮਾਂਨ ਹੈ:-

**'ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰ ਸੂਰਾ ॥'**

**ਉਪਮਾ ਕਰੀ ਵਿਚ ਸਭਾ ਦੇ,**
**ਸਭ ਰਿਸ਼ੀ ਮੁਨੀ ਸੁਣ ਜਾਣ ॥**

**ਸੁੰਨ ਮੁੰਨ ਹੋ ਗਈ ਨਗਰੀ,**
**ਤੂੰ ਸਾਖੀ ਸ਼ਬਦ ਪਛਾਣ ॥**

**ਭੇਟ ਕਰੀਂ ਮਨ ਆਪਣਾ,**
**ਫਿਰ ਗੁਰੂ ਕਰਨ ਕਲਿਆਣ ॥**

ਜਿਸ ਤੋਂ ਬਿਨ ਦੁਨੀਆਈਐ,

ਹੀਰਾ ਮਾਨਸ ਜਨਮ ਪਛਾਣ ॥

ਇਨ੍ਹਾਂ ਲਾਈਨਾਂ ਪ੍ਰਥਾਇ ਹੇ ਪਾਠਕ ਤੇ ਸਰੋਤਾ ਜਨੋ, ਖੋਜੀ ਤੇ ਵਿਦਵਾਨੋਂ, ਪੈਂਦੇ ਖਾਂ ਦੇ **ਪੋਤਰਿਆਂ ਦੀ ਗਾਥ, ਗੁਲ ਖਾਂ ਵਲੋਂ** ਵੱਖੀ ਵਿੱਚ ਛੁਰਾ ਮਾਰਨ ਦੀ ਕਥਾ ਦਾ ਪ੍ਰਸੰਗ, ਪਠਾਣ ਦਾ ਬੱਧ, ਹਜ਼ੂਰ ਦੇ ਪਹਿਰੇਦਾਰ ਭਾਈ ਲੱਖਾ ਸਿੰਘ ਦਾ ਸੌਂ ਜਾਣਾ, ਦਸ਼ਮੇਸ਼ ਜੀਆਂ ਨੇ ਸਿੰਘਾਂ ਨੂੰ ਆਵਾਜ਼ ਦੇਣਾ, ਸਿੰਘਾਂ ਨੇ ਆ ਕਰਕੇ ਮਹਾਰਾਜ ਜੀਆਂ ਦੀ ਵੱਖੀ ਵਿੱਚ ਖੰਜਰ ਦਾ ਘਾਉ ਹੋਣ ਤੇ ਖ਼ੂੰਨ ਦੇਖਣਾ, ਕੱਪੜਾ ਰੱਖ ਕੇ ਤੁਰੰਤ ਜਰਾਹ ਨੂੰ ਬੁਲਾਉਣਾ ਜਰਾਹ ਨੇ ਆ ਕੇ ਮਲ੍ਹਮ ਪੱਟੀ ਕਰਕੇ ਘਾਉ ਬੰਦ ਕਰ ਦੇਣਾ, ਘਾਉ ਦਾ ਠੀਕ ਹੋਣਾ, ਦਸਮੇਸ਼ ਜੀਆਂ ਦਾ ਸਰੀਰ ਚੜ੍ਹਦੀ ਕਲਾ ਵਿੱਚ ਹੋ ਜਾਣਾ। ਕੁਝ ਦਿਨਾਂ ਬਾਅਦ ਇਕ ਪ੍ਰੇਮੀ ਵਲੋਂ ਕਮਾਨ ਭੇਟ ਕਰਨਾ, ਦਸਮੇਸ਼ ਜੀਆਂ ਨੇ ਚਿਲ੍ਹਾ ਚੜ੍ਹਾਉਣਾ ਅਤੇ ਟਾਂਕਿਆਂ ਦਾ ਟੁੱਟ ਜਾਣਾ। ਦੁਬਾਰਾ ਸੰਗਤਾਂ ਨੂੰ ਸੰਬੋਧਨ ਕਰਨਾ ਉਪਦੇਸ਼ ਦੇਣਾ, ਅਜਬ ਲੀਲ੍ਹਾ ਰਚਨ ਕਰਨ ਦਾ ਹੁਕਮ ਦੇਣਾ, ਕਨਾਤਾਂ ਤਾਨਣੀਆਂ, ਚੰਦਨ ਚਿਖਾ ਚਿਣਾਉਣੀ ਇਸ ਲ੍ਹੀਲਾ ਦੇ ਵਾਰੇ ਪ੍ਰਸੰਗ ਬੜੀ ਗੂੜ੍ਹਤਾਈ ਨਾਲ ਮਾਲਵਾ ਇਤਿਹਾਸ ਦੀ ਚੌਥੀ ਸੈਂਚੀ ਦੇ ਦੂਜੇ ਭਾਗ ਵਿੱਚ ਲਿਖਿਆ ਜਾਵੇਗਾ। ਇਸ ਦੇ ਨਾਲ ਸਨੱਧਬੱਧ, ਬਾਜ ਤਾਜ ਸਰਬ ਸ਼ਾਸਤਰ ਧਾਰਨ ਕਰਕੇ ਨੀਲੇ ਕੁਵੈਤੀ ਤੇ ਅਸਵਾਰ ਹੋਣਾ।



ੴ ਸਤਿਗੁਰ ਪ੍ਰਸਾਦਿ ॥

# ਉਦਾਸੀ ਸਾਧੂ ਦਾ ਮਿਲਾਪ ਪ੍ਰਸੰਗ ਵਰਨਣੰ

ਸਤਿਗੁਰ ਐਸਾ ਖੇਡ ਰਚਾਇ ਕੈ,
ਸਹਿਜ ਭਏ ਅਸਵਾਰ ॥
ਸੰਤਾਂ ਦੇਖਿਆ ਅਗਮ ਹੀ,
ਸੱਚਖੰਡ ਦਰਬਾਰ ॥
ਬਹੁਤ ਉਪਮਾ ਸੁਣੀਂਦੀ,
ਇਕ ਮਿਲਿਆ ਸਾਧੂ ਆਣ ॥
ਲੰਘ ਗੁਦਾਵਰ ਪਾਰ ਜਦ,
ਸੁਣਦੇ ਆ ਵਖਿਆਣ ॥
ਕਹੁ ਸਾਧੂ ਕਿਵ ਆਵਤੇ,
ਕਿਸ ਕਾਰਨ ਇਹ ਰਾਹ ਆਣ ॥
ਇਹ ਸੰਤ ਉਦਾਸੀ ਬੀਰਮ ਦਾਸ,
ਪੂਰਾ ਪੁਰਖ ਸੁਜਾਣ ॥
ਸ਼ਿਵ ਬਾਲਮੀਕ ਜਿਉਂ ਭਾਸਦਾ,
ਜੋ ਮਿਲਿਆ ਗੁਰਾਂ ਨੂੰ ਆਨ ॥
ਗੁਰਾਂ ਦਰਸ਼ਨ ਦਿੱਤੇ ਝਲਕ ਦੇ,
ਮੁੱਖ ਊਜਲ ਭਗਵਾਨ ॥

ਬੋਲੇ ਅੱਗਿਓ ਸੰਤ ਜੀ,
ਸੁਣ੍ਹੋ ਗੁਰੂ ਗੋਬਿੰਦ ॥
ਮੈਂ ਕਿਆ ਕਹੂੰ ਅਬ ਅਗਮ ਕੋ,
ਤੂੰ ਬਖ਼ਸ਼ਣਹਾਰ ਗੋਬਿੰਦ ॥
ਮੈਂ ਤੁਝ ਮਿਲਣੇ ਆਵਤਾ,
ਤੂੰ ਅੰਤਰਜਾਮੀ ਜਾਣ ॥
ਜੇ ਅਬ ਨਾ ਗਿਆ ਮੈਂ ਬਖ਼ਸ਼ਿਆ,
ਸਮਾਂ ਮਿਲੂ ਕਦੋਂ ਭਗਵਾਨ ॥
ਸੰਤ ਜੀ ਮੈਨੂੰ ਜਿਨ੍ਹਾਂ ਨੇ ਲੱਭ ਲਿਆ,
ਉਹ ਹੋ ਗਏ ਨੇ ਨਦਰਿ ਨਿਹਾਲ ॥
ਮਸਤ ਮਲੰਗ ਅਵਧੂਤ ਦੇ,
ਗਲ ਬਖ਼ਸ਼ੇ ਹੀਰੇ ਲਾਲ ॥
ਮੋਹ ਨਿਭਾਗੇ ਕੀਟ ਦੇ,
ਜਾਗੇ ਭਾਗ ਵਿਸ਼ਾਲ ॥
ਤੁਮ ਹਰਿ ਹੀਰਿਆਂ ਦੀ ਖਾਣ ਹੋ,
ਹਨ ਸਿਫ਼ਤਾਂ ਅਜਬ ਕਮਾਲ ॥
ਤੇਰੀ ਅਗਮ ਅਗਾਧੀ ਸੂਰਤ ਹੈ,
ਤੂੰ ਆਪਣਾ ਬਿਰਦ ਪਛਾਣ ॥

ਇਹ ਬੰਦੇ ਬਹਾਦਰ ਸਿੰਘ ਜਿਉਂ,
ਹੋਰ ਤੋਰੇ ਪੁਰਖ ਪਰਧਾਨ ॥
ਬੀਰਮ ਦਾਸ ਡਿਊਟੀ ਸਖ਼ਤ ਹੈ;
ਅੰਤਰਜਾਮੀ ਕਰੇ ਵਖਿਆਣ ॥
ਮੇਰੀ ਰਹਿੰਦੀ ਡਿਊਟੀ ਕਰ ਦਿਉ;
ਅਬ ਵੱਲ ਪੰਜਾਬੇ ਜਾਣ ॥
ਤੇਰਾ ਸਫ਼ਲ ਹੋਊਗਾ ਜਨਮ ਇਹ;
ਹੋਰ ਕੇਤੇ ਹੀ ਤਰ ਜਾਣ ॥
ਤੇਰੀ ਸੰਗਤ ਮੇਲੂ ਉਨ੍ਹਾਂ ਨੂੰ;
ਰਾਜੇ ਰੱਜ ਰੱਜ ਦਰਸ਼ਨ ਪਾਣ ॥
ਲੰਗਰ ਚਲਾਵੇ ਤੇਗਾਂ ਵਾਹਵੇ,
ਸਿੰਘ ਸ਼ਾਸਤਰੀ ਜਾਣ ॥
ਗੁਰ ਅਸਥਾਨ ਸਰੋਵਰੋਂ;
ਉਚੇ ਨਿਸ਼ਾਨ ਝੁਲਾਣ ॥
ਨਾਭੀ ਕਮਰ ਕਸ ਜਾਣ;
ਜੋ ਕੇਸਰੀ ਨਿਸ਼ਾਨ ॥
ਦੁਸਟਾਂ ਮੋੜੇ ਸੰਤਾਂ ਜੋੜੇ;
ਇਸ ਦੀ ਛਾਵੇਂ ਜੀਵਨ ਮਾਣ ॥

ਦੇਗ ਚਲਾਵੋ ਨਾਮ ਜਪਾਵੋ,
ਕਲ ਕੀਰਤ ਪਰਧਾਨ ॥
ਧਰਮ ਹੇਤ ਤੁਮ ਤੇਗਾਂ ਵਾਹਵੋ,
ਦਿਉ ਸੀਸ ਬਲੀਦਾਨ ॥
ਪਰਉਪਕਾਰੀ ਸਾਧੂ ਹੋਵਣ,
ਸਰਾਏਂ ਹੱਥੀ ਰਚਵਾਨ ॥
ਧਰਮਸਾਲ ਵਿੱਚ ਧਰਮ ਦੇ,
ਗੁਰੂ ਲੰਗਰ ਚਲਾਏ ਜਾਣ ॥
ਵਰ ਦੇਣੇ ਗੁਰੂ ਘਰਾਂ ਦੇ,
ਜੋ ਸੱਚੀ ਸੇਵ ਕਮਾਣ ॥
ਕੀਰਤਨ ਬਖ਼ਸ਼ੋ ਉਨ੍ਹਾਂ ਨੂੰ;
ਜੋ ਸ਼ਰਧਾ ਸੇਤੀ ਆਣ ॥
ਰਸਨਾ ਤੇ ਗੁਰੂ ਨਾਨਕ ਵੱਸਜੇ,
ਤੁਮ ਐਸਾ ਕਰੋ ਫੁਰਮਾਨ ॥
ਬਖ਼ਸੀਸ਼ੇ ਤਖ਼ਤ ਬਣਾਇਕੇ,
ਪਰਗਟ ਕਰੋ ਜਹਾਨ ॥
ਬਚਨ ਕਰੋਂ ਜੋ ਮੁੱਖ ਸੇ;
ਉਹ ਫਲੀਭੂਤ ਹੋ ਜਾਣ ॥
ਬਖ਼ਸਿਸ਼ ਮਿਲਜੂ ਜਿਨ੍ਹਾਂ ਨੂੰ;
ਉਹ ਤਰਨ ਤਾਰਨ ਬਣ ਜਾਣ ॥

## ਬਾਵਾ ਬੀਰਮ ਦਾਸ ਜੀ ਕੋ ਦਸਵੇਂ ਪਾਤਿਸ਼ਾਹ ਜੀ ਨੇ ਬਖ਼ਸਸ਼ਾਂ ਦੇ ਵਰ ਦੇ ਕਰ ਪੰਜਾਬ ਕੋ ਤੋਰਨਾ :—

ਪ੍ਰਸੰਗ ਵਰਨਣੰ :—

॥ ਦੋਹਰਾ ॥

ਅਬ ਕਥਤੇ ਹੈਂ ਵਾਰ ਤਾ, ਜੋ ਆਗੈ ਕਹਿ ਲਾਏ ॥
ਗੁਰੂ ਗੋਬਿੰਦ ਸਿੰਘ ਪਾਤਿਸ਼ਾਹ, ਜੋ ਦਾਸਾਂ ਕੋ ਫੁਰਮਾਏ ॥

॥ ਦੋਹਰਾ ॥

ਤੋਰੇ ਦੱਖਣ ਦੇਸ਼ ਸੇ, ਸੰਤ ਗੋਬਿੰਦ ਗੁਣ ਗਾਏ ॥
ਸ਼ੀਘਰ ਚਲਤੇ ਆਵਤੇ, ਜੋ ਸੰਤਨ ਸੁਖਦਾਏ ॥
ਅਬ ਜਗ ਗਈ ਜੋਤ ਨਿਰੰਜਣੀ, ਦਸ਼ਮੇਸ਼ ਦੇ ਦਰਸ਼ਨ ਪਾਏ ॥
ਇਹ ਸਨ ਉਦਾਸੀ ਸੰਤ ਜੀ, ਜੋ ਪਰਤ ਪੰਜਾਬੇ ਆਏ ॥
ਬਹੁਤ ਅਸਥਾਨ ਅਗੰਮ ਹੈ, ਜਹਾਂ ਸੰਤ ਠਹਿਰਾਏ ॥
ਮਹਿਮਾ ਗੁਰੂ ਔਰ ਸੰਤ ਕੀ, 'ਸੰਤ ਖਾਲਸਾ' ਗਾਏ ।
ਬਹੁਤ ਉਪਮਾ ਥੋਰ ਕਰੀ, ਜੋ ਚਾਹੇ ਕਾਰ ਕਰਾਏ ॥
ਚਰਨ ਗੁਰੂ ਸਮ ਤੀਰਥਾਂ, ਕੋਟਕ ਗੰਗ ਵਹਾਏ ॥
ਪਰਾ ਪੂਰਬਲਾ ਜਨਮ ਹੈ, ਸੰਤ ਵੇਦ ਜਸ ਗਾਏ ॥
ਮਹਿਮਾ ਹਰਿ ਕੇ ਸੰਤ ਕੀ, ਸੰਤਾਂ ਹੀ ਬਨਿ ਆਏ ॥

ੴ ਸਤਿਗੁਰ ਪ੍ਰਸਾਦਿ ॥

**ਸੰਤਨ ਕੀ ਮਹਿਮਾ ਕਵਨ ਬਖਾਨਉ ॥**
**ਆਗਾਧਿ ਬੋਧ ਕਿਛੁ ਮਿਤ ਨਹੀ ਜਾਨਉ ॥**

ਬਾਵਾ ਬੀਰਮ ਦਾਸ ਜੀ ਦਾ ਗੁਰ ਅਸਥਾਨ ਬਿੰਜਲ ਨਗਰ ਨੇੜੇ ਅੰਬਾਲਾ ਦੇਵੀਗੜ੍ਹ ਪੂਲ, ਘੱਗਰ ਕੇ ਨਜ਼ਦੀਕ, ਪੂਲ ਔਰ ਸ਼ਹਿਰ ਕੇ ਦਰਮਿਆਨ ਹੈ। ਬਾਵਾ ਬੀਰਮ ਦਾਸ ਜੀ ਦੇ ਗੁਰੂਦੇਵ ਗੁਰੂ ਕੁਲ (ਗੋਕਲ ਦਾਸ) ਜੀ ਥੇ। ਆਪ ਕੇ ਬਹੁਤ ਕੌਤਕ ਨਗਰ ਬਿੰਜਲ ਮੇਂ ਹੀ ਹੈਂ। ਇਹ ਗੱਦੀ ਊਨਾ, ਕਸ਼ਮੀਰ, ਸ੍ਰੀਨਗਰ ਮੇਂ ਭਗਵਾਨ ਸ੍ਰੀ ਚੰਦਰ ਗੁਰੂਦੇਵ ਜੀ ਕੇ ਧੂਣੇ ਕੀ ਬਖ਼ਸ਼ਸ਼ੀ ਦੁਆਰਾ ਚੱਲ ਰਹੀ ਹੈ। ਭਗਵਾਨ ਸ੍ਰੀ ਚੰਦਰ ਮਹਾਰਾਜ ਜੀ ਕਾ ਧੂਣਾ ਆਜ ਵੀ ਲਖਨੌਰ ਸਾਹਿਬ ਨਗਰ ਜ਼ਿਲਾ ਅੰਬਾਲਾ ਮੇਂ ਮੌਜੂਦ ਹੈ। ਜੋ ਉਨ੍ਹਾਂ ਨੇ ਆਪ ਖੁਦ ਆਕਰ ਚੇਤਨ ਕੀਆ। ਕਿਉਂ ਕਰ ਆਏ ? ਗੁਰੂ ਨਾਨਕ ਸਾਹਿਬ ਮਹਾਰਾਜ ਜੀਆਂ ਨੇ ਪਹਿਲਾਂ ਵੀ ਇਸ ਨਗਰ ਮੇਂ ਚਰਨ ਪਾਏ। ਇਸ ਕਾ ਪੂਰਾ ਵੇਰਵਾ ਆਗੇ ਦੀਆ ਜਾਏਗਾ। ਸ੍ਰੀ ਲਾਲ ਚੰਦ ਜੀ (ਮਾਤਾ ਗੁਜਰੀ ਜੀ ਦੇ ਪਿਤਾ ਜੀ) ਦੇ ਬਜ਼ੁਰਗ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀਆਂ ਦੇ ਚਰਨ ਘਾਲੀ ਚੇਲਾ ਸੇਵਕ ਬਣੇ। ਉਸ ਸਮੇਂ ਜੋ ਚਰਨ ਘਾਲ ਦੀ ਮਰਿਯਾਦਾ ਸੀ। ਸ੍ਰੀ ਲਾਲ ਚੰਦ ਜੀ ਆਪ ਭਗਵਾਨ ਸ੍ਰੀ ਚੰਦਰ ਜੀ ਕੋ ਨਗਰ ਲਖਨੌਰ ਮੇਂ ਲੇ ਆਏ। ਲਾਲ ਚੰਦ ਜੀਆਂ ਦੇ ਸਪੁੱਤਰ ਕ੍ਰਿਪਾਲ ਦਾਸ ਜੀ ਉਦਾਸੀ ਹੋਏ। ਜਿਨ੍ਹਾਂ ਵਾਰੇ ਭੰਗਾਣੀ ਦੇ ਯੁੱਧ ਮੇਂ ਇਸ ਤਰ੍ਹਾਂ ਵਰਨਣ ਹੈ।

ਯਥਾ :- 'ਕ੍ਰਿਪਾਲ ਕੋਪੀਅੰ ਕੁਤਕਾ ਸੰਭਾਗੀ ॥
ਹਠੀ ਖਾਨ ਹਯਾਤ ਕੇ ਸੀਸ ਝਾਗੀ ॥'

ਤਥਾ :- ਤਹਾਂ ਮਾਤ ਲੇਯੰ ਕ੍ਰਿਪਾਲੰ ਕਰੁਧੰ ॥
ਛਕਿਯੋ ਛੋਭ ਛੱਤ੍ਰੀ ਕਰਯੋ ਜੁੱਧ ਸੁਧੰ ॥

ਇਸੀ ਕਿਰਪਾਲ ਚੰਦ ਜੀ ਨੇ ਉਦਾਸੀ ਮੱਤ ਧਾਰਨ ਸਮੇਂ ਨਾਮ ਲੈਣਾ, ਸ਼ਿਸ਼ ਬਣਨਾ, ਭਗਵਾਨ ਸ੍ਰੀ ਚੰਦਰ ਮਹਾਰਾਜ ਜੀਆਂ ਤੋਂ ਅਤੇ ਕਿਰਪਾਲ ਦਾਸ ਨਾਮ ਰੱਖਿਆ। ਭਗਵਾਨ ਸ੍ਰੀ ਚੰਦਰ ਮਹਾਰਾਜ ਜੀਆਂ ਨੇ ਇਸੀ ਸਮੇਂ ਇਥੇ ਧੂਣਾ ਚੇਤਨ ਕੀਆ ਜੋ ਆਜ ਵੀ ਮੌਜੂਦ ਹੈ। ਇਥੇ ਹੀ ਮਾਤਾ ਗੁਜਰੀ ਜੀ ਨੇ ਚਰਣਾਮ੍ਰਿਤ ਪ੍ਰਾਪਤ ਕਰਕੇ ਉਦਾਸੀ ਮੱਤ ਧਾਰਨ ਕੀਤਾ। ਸੰਤ ਕ੍ਰਿਪਾਲ ਦਾਸ ਉਦਾਸੀ ਜੀ ਕੇ ਚਚੇਰਾ ਸਪੁੱਤਰ ਸੰਤ ਗੋਕਲ ਦਾਸ ਜੀ ਜਿਨ੍ਹਾਂ ਨੇ ਭਗਵਾਨ ਸ੍ਰੀ ਚੰਦ੍ਰ ਮਹਾਰਾਜ ਜੀ ਦਾ ਚਰਣਾਮ੍ਰਿਤ ਪ੍ਰਾਪਤ ਕੀਆ ਔਰ ਬਿੰਜਲ ਡੇਰੇ ਮੇਂ ਜਾ ਬਿਰਾਜੇ। ਉਥੇ ਜਾ ਕਰ ਧੂਣਾ ਚੇਤਨ ਕੀਆ। ਸ੍ਰੀ ਗੁਰੂ ਗੋਕਲ ਦਾਸ ਮਹਾਰਾਜ ਜੀਆਂ ਕੇ ਆਗੇ ਸ਼ਿਸ਼ ਬਾਵਾ ਬੀਰਮ ਦਾਸ ਜੀ ਹੋਏ ਜੋ ਉਨਕੀ ਬੰਸਾਵਲੀ ਨਾਲ ਸਬੰਧਤ ਥੇ।

ਮਹਾਰਾਜ ਗੋਕਲ ਦਾਸ ਜੀ ਦੀ ਪ੍ਰਾਚੀਨ ਸਮਾਧ ਬਿੰਜਲ ਡੇਰੇ ਮੇਂ ਮੌਜੂਦ ਹੈ। ਬਾਵਾ ਬੀਰਮ ਦਾਸ ਜੀਆਂ ਦਾ ਜਨਮ ਨਗਰ ਲਖਨੌਰ ਹੀ ਥਾ। ਲਖਨੌਰ ਸਾਹਿਬ ਦੇ ਇਰਦੋ ਗਿਰਦ ਬਚਪਨ ਕੇ ਬਹੁਤ ਕੌਤਕ ਦੇਖੇ। ਦੂਸਰੀ ਵਾਰ ਪੀਰ ਭੀਖਮ ਸ਼ਾਹ ਜਦੋਂ ਡਸਕੇ ਮੀਰਾਂ ਤੋਂ ਚੱਲ ਕੇ ਲਖਨੌਰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀਆਂ ਦੇ ਦਰਸ਼ਨਾਂ ਨੂੰ ਆਏ। ਤਦ ਵੀ ਬਾਵਾ ਬੀਰਮ ਦਾਸ ਜੀ ਵਹਾਂ ਮੌਜੂਦ ਥੇ ॥

ਜੈਸੇ ਚੁਰਾਸੀ ਸਿੱਧ, ਨੌ ਨਾਥ, ਛੇ ਜਤੀ, ਬਵੰਜਾ ਵੀਰ, ਤੇਤੀ ਕਰੋੜ ਦੇਵੀ ਦੇਵ, ਛਿਆਨਵੇਂ ਕਰੋੜ ਮੇਘ ਮਾਲਾ, ਬ੍ਰਹਮਾ, ਵਿਸ਼ਨੂੰ, ਮਹੇਸ਼, ਸੁਰੇਸ਼, ਦਸ਼ਮੇਸ਼ ਜੀਆਂ ਦੇ ਦਰਸ਼ਨ ਕਰਨੇ ਕੇ ਲੀਏ ਗੁਪਤ ਦੈਵੀ ਗਣੋਂ ਤੇ ਸਿੱਧ ਅਵੱਸਥਾ ਕਰਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀਆਂ ਦੇ ਨਾਦੇੜ ਕੌਤਕ ਰਚਣ ਵਾਰੇ ਆਕਾਸ਼ ਬਾਣੀ ਹੋਈ। ਹੇਮਕੁੰਟ ਪਰਬਤ ਸੇ

ਜਿਸ ਕਾਰਜ ਕੇ ਲੀਏ ਬੁਲਾਇਆ ਥਾ 'ਸੰਤ ਉਬਾਰਨ, ਦੁਸਟ ਸੰਘਾਰਨ' ਖ਼ਾਸ ਕਰਕੇ ਔਰੰਗੇ ਜ਼ੁਲਮੀ ਰਾਜੇ ਦੀਆਂ ਜੜ੍ਹਾਂ ਪੁੱਟੀਆਂ। ਜਿਸ ਕਾਰਜ ਕੇ ਲੀਏ ਅਵਤਾਰ ਧਾਰਾ ਥਾ ਵੋ ਕਾਰਜ ਪੂਰੇ ਹੂਏ। ਅਬ ਇਸ ਧਾਮ ਕੋ ਛੋੜ ਕਰ ਜਾ ਰਹੇ ਹੈਂ ॥ ਆਕਾਸ਼ ਬਾਣੀ ਸੁਣੀ ਔਰ ਦਰਸ਼ਨੋਂ ਕੇ ਲੀਏ ਚਲ ਪੜੇ। ਇਹ ਅਕਹਿ ਕਥਾ ਹੈ ਜਿਸ ਕੋ ਉਸ ਕੇ ਸੰਤ ਔਰ ਦਸ਼ਮੇਸ਼ ਪਿਤਾ ਜੀ ਆਪ ਹੀ ਜਾਣਦੇ ਹਨ।

ਗੁਦਾਵਰੀ ਤੋਂ ਪਾਰ ਜੋ ਸਾਧੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੋ ਮਿਲੇ ਥੇ ਵੋ ਬਾਵਾ ਬੀਰਮ ਦਾਸ ਜੀ ਹੀ ਥੇ। ਇੱਧਰ ਤੋਂ ਚੰਦਨ ਚਿਖਾ ਆਦਿਕ ਕੁੱਲ ਸਮੱਗਰੀ ਤਿਆਰ ਕਰਕੇ ਆਪਨੀ ਖੇਡ ਵਰਤਾ ਗਏ। ਉੱਧਰ ਉਸ ਸਮੇਂ ਗੁਦਾਵਰੀ ਪਾਰ ਜੋ ਨਾਨਕਪੁਰੀ (ਨਾਨਕਸਰ) ਕੇ ਨਜ਼ਦੀਕ ਗੁ: ਰਤਨਗੜ੍ਹ ਅਸਥਾਨ ਹੈ। ਵਹਾਂ ਆਪ ਕਾ ਮਿਲਾਪ ਗੁਰੂ ਜੀ ਕੇ ਸਾਥ ਹੂਆ। ਅੰਤਰਜਾਮੀ ਸਤਿਗੁਰੂ ਜੀ ਨੇ ਫੁਰਮਾਨ ਕੀਆ ਕਿ ਹੇ ਸੰਤ ਜੀ ਆਪ ਕਾ ਡੇਰਾ ਤੋਂ ਬਹੁਤ ਦੂਰ ਪੰਜਾਬ ਮੇਂ ਹੈ। ਆਪ ਕਿਸ ਲੀਏ ਧਾ ਕਰ ਚੱਲ ਆਏ ਹੋ। ਇਸ ਰਸਤੇ ਤਾਂ ਕੋਈ ਆਵਾਜਾਈ ਨਹੀਂ ਹੈ। ਇਸ ਤਰ੍ਹਾਂ ਪਰਸਪਰ ਬਚਨ ਹੂਏ। ਸ਼ਿਵ, ਬਾਲਮੀਕ ਜੀ ਦੇ ਰੂਪ ਵਿੱਚ ਪੇਸ਼ ਹੋਏ। ਬਾਵਾ ਬੀਰਮ ਦਾਸ ਜੀ ਨੇ, ਗੁਰੂ ਸਾਹਿਬ ਜੀ ਨਾਲ ਮਿਲ ਕੇ ਕਹਿਆ ਕਿ ਮੈਂ ਆਪ ਜੀ ਦੇ ਦਰਸ਼ਨਾਂ ਲਈ ਆਉਂਦਾ ਆਉਂਦਾ ਰਾਹ ਵਿੱਚ ਰੁਲ ਗਿਆ। ਪਤਾ ਚੱਲਿਆ ਸੀ ਕਿ ਆਪ ਕਿਸੇ ਅਗਮ ਦੇਸ਼ ਜਾ ਰਹੇ ਹੋ। ਮੈਂ ਆਪ ਜੀ ਦੇ ਦਰਸ਼ਨ ਕਰਨ ਲਈ ਆਇਆ ਹਾਂ। ਆਪ ਜੀ ਨੇ ਰਸਤੇ ਵਿੱਚ ਹੀ ਕਿਰਪਾ ਕਰ ਦਿੱਤੀ ਹੈ। ਮੈਨੂੰ ਵੀ ਨਦਰ ਕਰ ਤਾਰੋ। ਗੁਰੂ ਸਾਹਿਬ ਜੀ ਨੇ ਫੁਰਮਾਇਆ, ਸੰਤ ਜੀ ਜਿਨ੍ਹਾਂ ਨੇ ਸਾਨੂੰ ਲੱਭ ਲਿਆ ਉਹ ਤਾਂ ਨਿਹਾਲ ਹੀ ਨਿਹਾਲ ਹੋ ਗਏ। ਤੂੰ ਸੰਤ ਜੀ ਕੀ ਪਿੱਛੇ ਰਹਿ ਗਿਆ ਹੈਂ। ਇਤਨੇ ਬਚਨ ਔਰ ਦਰਸ਼ਨ ਦੇਣ ਤੋਂ



ਬਾਬਾ ਬੀਰਮ ਦਾਸ ਜੀ ਨੂੰ ਗੋਦਾਵਰੀ ਦੇ ਕਿਨਾਰੇ ਗੁ: ਰਤਨਗੜ੍ਹ ਵਿਖੇ ਦਸ਼ਮੇਸ਼ ਪਿਤਾ ਜੀ ਦੇ ਮਿਲਾਪ ਤੋਂ ਦਸ਼ਮੇਸ਼ ਜੀ ਦੀ ਬਖਸ਼ੀਸ਼ ਦਾ ਝਲਕ ਦਰਸ਼ਨ ।

ਕਾਇਆ ਪਲਟੀ ਮਾਨੋ ਝਲਕ ਪੈਣ ਤੋਂ ਸ਼ਕਤੀਆਂ ਦੇ ਭੰਡਾਰੇ ਭਰ ਦਿੱਤੇ ।

'ਨਾਨਕ ਨਦਰੀ ਨਦਰਿ ਨਿਹਾਲ ।'

ਅੰਤਰਜਾਮੀ ਸਤਿਗੁਰੂ ਜੀ ਬਚਨ ਕਰਦੇ ਹਨ ਕਿ ਅਸੀਂ ਬੰਦਾ ਸਿੰਘ ਬਹਾਦਰ ਪੰਚ ਪ੍ਰਵਾਨ ਨਾਲ ਪਿਆਰੇ ਤੋਰੇ । ਉਹ ਜੰਗਾਂ ਜੁੱਧਾਂ ਵਿੱਚ ਆਪ ਦਾ ਸਮਾਂ ਰਾਜਾਂ ਕਾਜਾਂ ਵਿੱਚ ਲੰਘਾ ਗਏ । ਫਿਰ ਵਾਪਿਸ ਕੁਝ ਨਹੀਂ ਦੱਸਿਆ । ਜੋ ਹੋਇਆ ਸੋ ਵਾਹ-ਵਾ । ਪਰ ਸੰਤ ਜੀ, ਮੇਰੀ ਰਹਿੰਦੀ ਡਿਊਟੀ ਪੰਜਾਬ ਵੱਲ ਜਾਕਰ ਜੋ ਕੰਮ ਕਰਨੇ ਹਨ ਹੁਣ ਤੁਸੀਂ ਕਰੋ । ਤੁਸੀਂ ਬਖ਼ਸੀਸ਼ਾ ਵਰ ਦੇ ਕੇ ਗੁਰੂ ਘਰਾਂ ਦੀਆਂ ਸੇਵਾਵਾਂ ਅਧਿਕਾਰੀ ਸਾਧੂਆਂ ਗੁਰ-ਸਿੱਖਾਂ ਨੂੰ ਬਖ਼ਸ਼ੋ । ਜੋ ਕਿ ਕਥਾ ਕਰਨੀਆਂ, ਕੀਰਤਨ ਬਖ਼ਸ਼ਣਾ, ਗੁਰ ਅਸਥਾਨ ਬਣਾਉਣੇ, ਨਿਸ਼ਾਨ ਝੁਲਾਉਣੇ, ਸਰੋਵਰ ਬਣਾਉਣੇ, ਲੰਗਰ ਚਲਾਉਣੇ, ਨਾਮ ਜਪਾਉਣੇ, ਵਿਦਿਆਲੇ ਖੋਹਲਣੇ, ਸਰਾਏ ਬਣਾਉਣੀਆਂ. ਆਰਾਮ ਘਰ ਤਿਆਰ ਕਰਨੇ ਅੰਮ੍ਰਿਤ ਛਕਾਉਣੇ, ਪਰਉਪਕਾਰ ਹਿੱਤ, ਬ੍ਰਹਮ ਗਿਆਨ, ਨਾਮ ਅਭਿਆਸੀ ਸਾਧੂ ਪਰਮ ਹੰਸ ਕਲਮਾਂ ਦੇ ਧਨੀ, ਗੁਰਇਤਿਹਾਸਕ, ਕਥਾਗਾਰ, ਪਰਚਾਰਕ, ਰਾਜੇ ਮਹਾਰਾਜਿਆਂ ਨੂੰ ਧਰਮੀ ਬਣਾ ਕੇ ਭਵਿੱਖਤ ਸਮੇਂ ਲਈ ਪਰਜਾ ਅਤੇ ਗ਼ਰੀਬਾਂ ਨੂੰ ਸੁਖੀ ਰੱਖਣ ਅਤੇ ਅਮਨ ਪੈਦਾ ਕਰਣ । ਸਾਰੇ ਖੁਸ਼ਹਾਲੀ ਜੀਵਨ ਨਾਲ ਵੱਸਣ, ਧਰਮ ਅਤੇ ਕੌਮਾਂ ਦੀ ਏਕਤਾ ਹੋਵੇ ।



॥ ਦੋਹਰਾ ॥

ਕਬੀਰ ਜਹ ਦਰ ਆਵਤ ਜਾਤਿਅਹੁ ਹਟਕੈ ਨਾਹੀ ਕੋਇ ॥
ਸੋਦਰ ਕੈਸੇ ਛੋਡੀਐ ਜੋ ਦਰ ਐਸਾ ਹੋਇ ॥

---

ਇਕ ਓਅੰਕਾਰ ਸਰੂਪ ਕਾ,
ਸੋਦਰ ਮਨ ਪਛਾਨ ॥
ਸੋ ਘਰ ਪਹੁੰਚਨ ਵਾਸਤੇ,
ਗੁਰੂ ਵਿਚੋਲੇ ਸੰਤ ਮਹਾਨ ॥
ਸੋਦਰ ਦਰ ਕੀ ਸਾਰ ਹੈ,
ਸੋ ਦਰ ਪੜਹੁ ਮਹਾਨ ॥
ਸੋਦਰ ਸੋ ਘਰ ਇਕ ਓਅੰ ਹੈ,
ਸੱਚ ਖੰਡ ਅਸਥਾਨ ॥
ਉਸ ਦਰ ਘਰ ਪਹੁੰਚਣ ਵਾਸਤੇ,
ਸਾਖੀ ਸ਼ਬਦ ਗੁਰ ਮਾਨ ॥
ਗੁਰੂ ਸੰਤ ਅਵਤਾਰ ਜਨ,
ਹਰਿ ਕੀ ਕਰਹਿ ਪਹਿਚਾਨ ॥
ਜਿਸ ਤੂ ਜਾਣਾਇਹਿ ਸੋਈ ਜਨ ਜਾਣੈ,
ਗੁਰੂ ਸਾਹਿਬ ਫੁਰਮਾਨ ॥
ਸੰਤ ਭਗਤ ਗੁਰ ਸਿੰਘ ਹੈਂ,
ਭਾਈ ਗੁਰਦਾਸ ਵਖਾਨ ॥

ਪਰਉਪਕਾਰੀ ਜੱਗ ਤਾਰਣ ਆਏ,
ਐਸੇ ਬਹੁਤ ਪ੍ਰਮਾਣ ॥
ਗੁਰੂ ਸੰਤ ਜਨ ਜੀਵ ਈਸ ਸੇ,
ਬ੍ਰਹਮਲੀਨ ਹੋ ਜਾਣ ॥
ਆਉਣਾ ਹਰਿ ਜੀ ਛੇ ਪਰਕਾਰੇ,
ਬੇਦ ਪੁਰਾਨ ਪ੍ਰਮਾਣ ॥
ਅਵਤਾਰ ਨਿਸ਼ਾਨੀ ਹਰ ਜੁੱਗ ਅੰਦਰ,
ਭਗਵਤ ਗੀਤਾ ਮੇਂ ਕਥ੍ਵਾਨ ॥
ਇਕ ਓਅੰਕਾਰ ਸੇ ਉਪਜੀ ਇੱਛਾ,
ਰਚੀਏ ਸ੍ਰਿਸ਼ਟਿ ਮਹਾਨ ॥
ਤੀਨ ਭਵਨ ਚੌਦਾਂ ਤਪਕ,
ਲੱਖ ਆਕਾਸ਼ ਪਾਤਾਲ ਮਹਾਨ ॥
ਰਚਨਹਾਰ ਬਣ ਗਿਆ ਬ੍ਰਹਮਾ,
ਹੋ ਵਿਸ਼ਨ ਨਾਭਿ ਨਿਸ਼ਾਨ ॥
ਨਾਭਿ ਕਮਲ ਸੇ ਉਪਜੇ ਬ੍ਰਹਮਾ,
ਦੁਆਰੇ ਬ੍ਰਹਮਾ ਸ੍ਰਿਸ਼ਟਿ ਮਹਾਨ ॥
ਜਲ ਹੀ ਜਲ ਯਾ ਬ੍ਰਹਮ ਸਰੋਵਰ,
ਵਿਸ਼ਨੂੰ ਸ਼ਿਵਜੀ ਤਿੰਨ ਗੁਣ ਜਾਣ ॥
ਲੱਖ ਚੌਰਾਸੀ ਜੂੰਨ ਉਪਾਈ,
ਮਾਨਸ ਜਨਮ ਅਮੋਲਕ ਜਾਨ ॥

ਮਾਨਸ ਜਨਮ ਸਫ਼ਲ ਤਦ ਹੋਵੈ,
ਵੇਦ ਕਰੈ ਵਖਿਆਨ ॥

ਵਿਛੜੇ ਜੀਵ ਕੋ ਆਨ ਮਿਲਾਵੈ;
ਗੁਰ ਜੀਵ ਕਾ ਕਰਹਿ ਕਲਿਆਣ ॥

ਮਾਨਸ ਜਨਮ ਬਹੁਰਿ ਨਹ ਪਾਵੈ;
ਸਤਿਗੁਰ ਜੀ ਫੁਰਮਾਨ ॥

ਏਹੋ ਤੇਰੀ ਬਰੀਆ ਸੱਜਣਾ,
ਕਰ ਲੈ ਮੁਕਤੀ ਕਾ ਇੰਤਜਾਮ ॥

ਏਸ ਸ਼ਰਤ ਪੂਰਨ ਹਿੱਤ ਬੰਦੇ,
ਸਤਿਗੁਰ ਆਵਣ ਜਾਣ ॥

'ਸੰਤ ਖਾਲਸਾ' ਬਾਨੀ ਆਖੇ,
ਸੁਨਹੋ ਸਰੋਤਾ ਲਾਏ ਧਿਆਨ ॥



ੴ ਸਤਿਗੁਰ ਪ੍ਰਸਾਦਿ ।

ਅਵਤਾਰ ਭਏ ਕੀ ਕਰਦੇ ਆ ਕੇ,
ਲਿਖਿਆ ਬਾਣੀ ਬੇਦ ਪੁਰਾਨ ॥
ਜੀਵ ਈਸ਼ਵਰ ਕਾ ਭੇਦ ਹੈ ਜਿਹੜਾ,
ਹਰਿ ਕੀ ਕੈਸੇ ਕਰੇ ਪਛਾਨ ॥
ਭਵਜਲ ਜੀਵ ਦਾ ਮੇਟਣ ਖਾਤਰ,
ਹਰਿ ਜੀ ਜੁੱਗ ਜੁੱਗ ਆਵਣ ਜਾਣ ॥
ਛੇ ਪ੍ਰਕਾਰ ਕੇ ਹੈਂ ਅਵਤਾਰਾ,
ਚੌਬੀਸ ਜਾਮੇ ਧਾਰ ਕੇ ਆਣ ॥
ਉਨ ਮੇਂ ਸੇ ਇਕ ਸੰਤ ਪਿਆਰੇ,
ਨਿੱਤ ਅਵਤਾਰ ਸਮ ਜਾਣ ॥
ਸੰਤ ਰਾਮ ਮੇਂ ਭੇਦ ਨ ਰਾਈ,
ਸਤਿਗੁਰ ਬਾਣੀ ਵਿੱਚ ਫੁਰਮਾਨ ॥
ਆਵਹਿ ਨ ਜਾਹਿ ਨ ਕਬਹੂੰ ਮਰਤੇ,
ਪਰਉਪਕਾਰੀ ਆਵਣ ਜਾਣ ॥
ਸੱਚਾ ਇਕੋ ਬਚਨ ਸੁਣਾਈਏ,
'ਸੰਤ ਖਾਲਸਾ' ਕਰੋ ਪਛਾਣ ॥
ਰੱਬ ਔਤਾ ਸੀ ਸੰਤਾਂ ਬਾਝਹੁ,
ਸੌਤਾ ਕੀਤਾ ਸੰਤ ਸੁਜਾਨ ॥

ਇਸ ਲਈ ਸੰਤਾਂ ਦਾ ਜੱਸ ਕਰਨਾ,
ਕਲਯੁਗ ਹੈ ਮਹਾਂ ਸ਼ੈਤਾਨ ॥
ਇਸ ਸ਼ੈਤਾਨ ਨੂੰ ਰੋਕਣ ਖਾਤਰ;
ਸਾਧੂ ਆਉਂਦੇ ਬਣ ਭਗਵਾਨ ॥
ਜਿਤਨੇ ਸਾਧੂ ਆਏ ਜਗਤ ਮੇਂ
ਧੰਨ ਜਨਮ ਪਰਵਾਣ ॥
ਆਦਿ ਅੰਤ ਏਕੈ ਅਵਤਾਰਾ,
ਤੇਈਸਵੇਂ ਗੁਰੂ ਨਾਨਕ ਜਾਣ ॥
ਗੁਰੂ ਨਾਨਕ ਲੌ ਦਸਮ ਪਾਤਿਸ਼ਾਹ;
ਸ਼ਬਦ ਇਕਾਦਸ਼ੋ ਜਾਨ ॥
ਬਾਹਰਵਾ ਬਿਪ ਪੰਥ ਗੁਰੂ ਖਾਲਸਾ,
ਪੰਜ ਪਿਆਰੇ ਸ਼ਾਨ ॥
ਬਾਟਾ ਅੰਮ੍ਰਿਤ ਪਾਹੁਲ ਦੇਵਣ,
ਖੰਡਾ ਸਾਹਿਤ ਗੁਰ ਬਾਣ ॥
ਅੰਮ੍ਰਿਤ ਛਕਦਾ ਹੋਵੇ ਪਿਆਰਾ;
ਸਿੱਖ ਜਦੋਂ ਸਜ ਜਾਣ ॥
ਮਿਲਿਆ ਪਾਹੁਲ ਘੁੱਟਾਂ ਪੰਜ ਪੰਜ;
ਪੰਦਰਾਂ ਬੋਲੇ ਫਤਹਿ ਸੁਣ ਕਾਨ ॥

ਗਰਜ਼ ਬੁਲਾਈ ਫਤੇ ਅਲਾਈ,
ਜਥੇਦਾਰ ਸਿੰਘ ਗੁਰ ਜਾਣ ॥
ਅੰਮ੍ਰਿਤ ਛੱਕ ਕੇ ਅਮਰ ਭਏ,
ਮਿਲਿਆ ਸ਼ਬਦ ਵਾਹਿਗੁਰੂ ਜਾਣ ॥
ਇਕ ਓਅੰਕਾਰ ਸੇ ਮੂਲ ਮੰਤ੍ਰ ਕਾ,
ਜਪਿਆ ਸ਼ਬਦ ਜਪੁ ਮਾਣ ॥
ਸਿੱਖਾ ਅੰਮ੍ਰਿਤ ਮਿਲਿਆ ਤੈਨੂੰ,
ਜਿਸ ਨੂੰ ਸ਼ਾਹ ਸਿਕੰਦਰ ਇੰਦਰ ਤਰਸਾਣ ॥
ਇਸ ਬੇੜੇ ਤੇ ਚੜ੍ਹਦੇ ਜਿਹੜੇ,
ਮਿਟ ਜਾਏ ਉਨ ਕਾ ਆਵਣ ਜਾਣ ॥
ਏਹੀ ਰਾਹ ਸਭ ਧਰਮਾਂ ਤੇ ਗੁਰੂਆਂ,
ਪਿਛਲੇ ਜੁਗੋਂ ਕਾ ਹੈ ਦ੍ਰਿਸ਼ਟਾਨ ॥
ਅਭੀ ਤੋ ਚੌਬੀਸਵਾਂ ਅਵਤਾਰਾ ਆਨਾ,
ਇਹ ਬਿਰਦ ਹਰੀ ਕਾ ਜਾਨ ॥
ਜੁਗੋ ਜੁਗ ਆਵੇਗਾ ਹਰਿ ਜੀ,
ਭਗਤਾਂ ਕੀ ਲਾਜ ਰੱਖੇ ਭਗਵਾਨ ॥
'ਸੰਤ ਖਾਲਸਾ' ਧਰਮ ਦੇ ਰਾਹੀਂ,
ਇਕ ਨਹੀਂ ਅਨੰਤ ਮਨ ਜਾਣ ॥

ਗਿਣਤੀ ਵਿੱਚ ਜੇ ਇਕੱਠੇ ਕਰੀਏ,
ਚਾਰੇ ਜੁੱਗ ਅਵਤਾਰੀ ਸ਼ਾਨ ॥
ਪੀਰ ਪੈਗੰਬਰ ਔਲੀਏ,
ਬੇਦ ਕਤੇਬੀ ਸ਼ਾਨ ॥
ਬਹੁਤ ਹਨ ਪ੍ਰਮਾਣ ਦੇਣ ਨੂੰ,
ਰੁਕੀਏ ਗਰੰਥ ਬਦਨ ਤੇ ਜਾਨ ॥
ਕੁਝ ਕਲਮ ਟਿਕਾਈਏ ਜੱਸ ਵੀ ਗਾਈਏ,
ਧ੍ਰਮਾਤਮਾਂ ਦੀ ਜ਼ਿੰਦ ਜਾਨ ॥
ਸੰਤਾਂ ਦਾ ਜੱਸ ਲਿਖਣਾਂ ਵਾਹਵਾ,

॥ ਜੈਸੇ ਗੁਰਬਾਣੀ ਫੁਰਮਾਏ ॥

ਗੁਰਬਾਣੀ - 'ਸੰਤ ਕਾ ਮਾਰਗ ਧਰਮ ਕੀ ਪਉੜੀ ਕੋ ਵਡਭਾਗੀ ਪਾਏ ॥

ਭਾ: ਗੁਰਦਾਸ :- ਸੰਤ ਭਗਤ ਗੁਰ ਸਿਖ ਹੈ ਪਰਉਪਕਾਰੀ ਜੱਗ ਤਾਰਨ ਆਏ ॥

ਯਥਾ ਪ੍ਰਮਾਣ :

ਕਬੀਰ ਸੇਵਾ ਕੋ ਦੁਇ ਭਲੇ ਇਕ ਸੰਤ ਇਕ ਰਾਮ ॥
ਰਾਮ ਜੋ ਦਾਤਾ ਮੁਕਤਿ ਕੋ ਸੰਤ ਜਪਾਵੈ ਨਾਮੁ ॥''

(ਗੁਰਬਾਣੀ ਕਬੀਰ ਜੀ)

## 'ਸੰਤ ਸ਼ਬਦ ਦੀ ਉਥਾਨਕਾ'

ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾ ਮਨਿ ਮੰਤੁ ॥
ਧੰਨੁ ਸੇ ਸੇਈ ਨਾਨਕਾ ਪੂਰਨੁ ਸੋਈ ਸੰਤੁ ॥

(ਪੰਨਾ ੩੧੯)

ਅਵਤਾਰ ਛੇ ਪ੍ਰਕਾਰ ਦੇ ਹਨ।

1. ਅੰਸ਼ਾਂ ਅਵਤਾਰ, 2. ਅਵਤੰਸਾ (ਅਵੇਸ਼ਾ) 3. ਨਿੱਤ ਅਵਤਾਰ 4. ਨਮਿੱਤ ਅਵਤਾਰ 5. ਯੁੱਗ ਅਵਤਾਰ 6. ਕਾਰਨ ਅਵਤਾਰ।

ਇਨ੍ਹਾਂ ਵਿਚੋਂ ਨਿਤਯ ਅਵਤਾਰ ਸੰਤ ਲੋਕ ਹਨ।

ਸੰਤ ਸ਼ਬਦ ਦਾ ਮੁੱਢ ਉਦਾਸੀਨ ਓਅੰ ਅਤੇ ਸੋਹੰ ਸ਼ਬਦ ਦੁਆਰਾ,

'ਉਅੰ' — ਉਦਾਸ ਰਹਿਣਾ (ਉਪਰਾਮਤਾ)

'ਸੋਹੰ' — ਸੰਨਿਆਸ ॥

ਸੰਸਾਰ ਤੋਂ ਉਦਾਸ ਵੈਰਾਗ ਅਤੇ ਤਿਆਗ ਦੀ ਮੂਰਤ ਨਿਰੋਲ ਨਾਮ ਸਿਮਰਨ ਵਿੱਚ ਲਿਵਲੀਨ, ਸੰਸਾਰ ਨੂੰ ਤਿੰਨ ਕਾਲ ਮਿਥਿਆ ਜਾਨਣ ਵਾਲੇ, ਬ੍ਰਹਮ ਸੱਤ ਦੇ ਪ੍ਰਕਾਸ਼ਮਾਨ ਸਰੂਪ ਵਿੱਚ ਇਸਥਿਤੀ ਦੀ ਸਿਖਰ ਤੇ ਅਡੋਲ, ਅਚੱਲ, ਇਕਾਗਰਤਾ, ਅਕਰੈ, ਅਕਰਤਾ, ਅਭੁਗਤਾ ਸਰੂਪ ਬ੍ਰਹਮਾ ਦੇ ਸ੍ਰੇਸ਼ਟ ਪੁੱਤਰ ਸੰਤ ਕੁਮਾਰਾਂ ਤੋਂ ਪ੍ਰਾਰੰਭ ਹੁੰਦੀ ਹੈ। ਉਨ੍ਹਾਂ ਦੀ ਚਲਾਈ ਪਰੰਪਰਾ ਪੁਸ਼ਤ-ਬਪੁਸ਼ਤ ਗੱਦੀ ਨਸ਼ੀਨ 173ਵੀਂ ਥਾਂ ਨਿੱਤਯ ਅਵਤਾਰਾਂ ਦੇ ਸਰੂਪ ਸ੍ਰੀ ਭਗਵਾਨ ਚੰਦਰ ਜੀ ਮਹਾਰਾਜ ਬੇਦੀ ਕੁਲ ਸ੍ਰੀ ਗੁਰੂ ਨਾਨਕ ਸਪੁੱਤਰ ਪਵਿੱਤਰ ਆਤਮਾ ਤੋਂ ਪ੍ਰਾਰੰਭ ਹੁੰਦੀ ਹੈ। ਜਿਨ੍ਹਾਂ ਨੇ ਭਾਰਤ ਭੂੰਮੀ ਦੇ ਸਾਰੇ ਸੂਬਿਆਂ ਦਾ ਰਟਨ ਕੀਤਾ। ਜਿਵੇਂ ਕਟਕ, ਉੜੀਸਾ, ਜਗਨ ਨਾਥਪੁਰੀ, ਚੰਬੇ ਦੇ ਰਾਜੇ ਨੂੰ ਪੁੱਤਰ ਪਿਸ਼ਾਵਰ,

ਕਾਬਲ, ਕੰਧਾਰ, ਬਿਹਾਰ, ਗਯਾ, ਆਦਿ ਅਸਥਾਨਾਂ ਤੇ ਜਾ ਕਰਕੇ ਧੂਣੇ ਚੇਤਨ ਕੀਤੇ ਅਤੇ ਨਾਮ ਦ੍ਰਿੜ ਕਰਵਾਇਆ। ਹੰਕਾਰੀ ਰਾਜਿਆਂ ਦੇ ਹੰਕਾਰ ਤੋੜੇ। ਜ਼ਾਲਮ ਸਰਕਾਰਾਂ ਜੋ ਧਰਮ ਦੇ ਵਿਰੋਧੀ ਸਨ ਉਨ੍ਹਾਂ ਨੂੰ ਸਿੱਧੇ ਮਾਰਗ 'ਗੁਰਮੁਖਿ ਗਾਡੀ ਰਾਹਿ ਚਲਾਇਆ', ਪਰਮ ਪਵਿੱਤਰ ਉਪਦੇਸ਼ ਬਖ਼ਸ਼ਦੇ ਹੋਏ ਦੁਨਿਆਵੀ 151 ਸਾਲ ਦੀ ਅਵੱਸਥਾ ਵਿੱਚ ਸਵਾ ਸਦੀ ਸੰਸਾਰ ਵਿੱਚ ਵਿਚਰ ਕੇ, ਨਾਮ ਦੀ ਦਾਤ ਵਰਤਾ ਕੇ ਗੁਰ ਪਰਮੇਸ਼ਰ ਅਥਵਾ ਪਾਰਬ੍ਰਹਮ ਪਰਮੇਸ਼ਰ ਨਾਲ ਜਾ ਜੁੜੇ। ਜਿਸ ਤਰ੍ਹਾਂ ਗੁਰੂ ਨਾਨਕ ਦੇਵ ਜੀਆਂ ਨੇ ਲਹਿਣਾ ਜੀ ਨੂੰ ਗੁਰੂ ਅੰਗਦਦੇਵ ਗੁਰੂ ਸਰੂਪ ਬਣਾ ਕੇ

"ਜੋਤਿ ਓਹਾ ਜੁਗਤਿ ਸਾਇ ਸਹਿਕਾਇਐ ਫੇਰਿ ਪਲਟੀਐ ॥"

ਇਸ ਤਰ੍ਹਾਂ ਦਸ ਪਾਤਸ਼ਾਹੀਆਂ ਤੱਕ ਚੱਲੇ।, ਅੱਗੇ ਗੁਰੂ ਪੰਥ, ਪੰਜ ਪਿਆਰੇ, ਗੁਰੂ ਖਾਲਸਾ ਸਾਜਿਆ। ਨਿਵਾਜਸ਼ ਕੀਤੀ ਕਿ ਅੱਗੇ ਨੂੰ ਵੀ ਇਹ ਰੀਤੀ ਚਲਾਉਂਦੇ ਰਹੋ। ਇਸੀ ਤਰ੍ਹਾਂ ਭਗਵਾਨ ਸ੍ਰੀ ਚੰਦਰ ਮਹਾਰਾਜ ਜੀਆਂ ਨੇ ਸੰਤ ਰੀਤੀ ਕਾਇਮ ਰੱਖਦਿਆਂ ਨਾਮ ਜਪਣ ਅਤੇ ਜਪਾਉਣ ਲਈ ਬਾਬਾ ਗੁਰਦਿੱਤਾ ਜੀ ਤੋਂ ਅੱਗੇ ਚਾਰ ਧੂਣੇ ਛੇ ਬਖਸੀਸ਼ਾਂ ਬਖਸ਼ੀਆਂ।

ਚਾਰ ਧੂਣੇ ਇਸ ਪ੍ਰਕਾਰ ਹਨ :—

ੳ) ਬਾਲੂ ਹਸਨਾ  ਅ) ਅਲਮਸਤ ਜੀ

ੲ) ਫੂਲ ਸ਼ਾਹ  ਸ) ਗੋਂਦਾ

"ਬਾਲੂ ਹਸਨਾ ਫੂਲ ਪੁਨ ਗੋਂਦਾ ਅਰ ਅਲਮਸਤ ॥
ਮੁੱਖ ਉਦਾਸੀ ਇਹ ਭਏ ਬਹੁਤੋਂ ਸਾਧੁ ਸਮਸ੍ਤ ॥"

(ਗੁ: ਪ੍ਰਤਾਪ ਸੂਰਜ ਪ੍ਰਕਾਸ਼)

ਛੇ ਬਖ਼ਸ਼ੀਸ਼ਾਂ :—

1. ਸੁਥਰੇ ਸ਼ਾਹੀ — ਬਖ਼ਸ਼ਿਸ਼ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ।
2. ਸੰਗਤ ਸਾਹਿਬੀਏ — ਬਖ਼ਸ਼ਿਸ਼ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ।
3. ਜੀਤ ਮੱਲੀਏ — ਬਖ਼ਸ਼ਿਸ਼ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ।
4. ਬਖਤ ਮੱਲੀਏ — ਬਖ਼ਸ਼ਿਸ਼ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ।
5. ਭਗਤ ਭਗਵਾਨੀਏ — ਬਖ਼ਸ਼ਿਸ਼ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ।
6. ਮੀਹਾਂ ਸਾਹੀਏ — ਬਖ਼ਸ਼ਿਸ਼ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ।

ਇਹ ਗੁਰੂ ਘਰ ਵਿੱਚ ਮਾਨਵਤਾ ਪ੍ਰਾਪਤ ਕਰਕੇ ਨਾਮ ਜਪਣ ਅਤੇ ਜਪਾਉਣ ਦੀ ਪ੍ਰੰਪਰਾ ਚਲੀ । ਉਨ੍ਹਾਂ ਨੂੰ ਸੰਤ ਗੁਰੂ ਮਹਾਂਪੁਰਖ ਕਹਿ ਦੇਣਾ ਨਿਰਦੋਸ਼ ਸ਼ਬਦ ਸਰੂਪ ਹੈ । ਕਿਉਂਕਿ ਇਨ੍ਹਾਂ ਦੇ ਗੁਰਬਾਣੀ ਸਾਹਿਤ ਜੋ ਗੁਰ ਪ੍ਰਮਾਣ ਮਿਲਦੇ ਹਨ । ਯਥਾ :—

'ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ ॥
ਤਿਸ ਕੈ ਸੰਗਿ ਸਿਖੁ ਉਧਰੈ ਨਾਨਕ ਹਰਿ ਗੁਨ ਗਾਉ ॥ ੧ ॥'

(ਸਲੋਕ ੧੭ ਸੁਖਮਨੀ ਸਾਹਿਬ)

ਚਾਰੇ ਧੂਣਿਆਂ ਦੀ ਅੱਜ ਤੱਕ ਨਾਮ ਜਪਣ ਤੇ ਜਪਾਉਣ ਦੀ ਰੀਤੀ, ਇਸੇ ਤਰ੍ਹਾਂ ਸਿੱਖ ਧਰਮ ਵਿੱਚ ਉਦਾਸੀਨ ਮੱਤ ਦੀ ਪ੍ਰਾਰੰਭਤਾ ਗੁਰੂ ਨਾਨਕ ਸਾਹਿਬ ਜੀ ਤੋਂ ਆਈ ।

ਯਥਾ ਪ੍ਰਮਾਣ :- 'ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤਿ ਚਲਾਈ ॥
ਚੜ੍ਹਿਆ ਸੋਧਣਿ ਧਰਤਿ ਲੁਕਾਈ ॥"

(ਭਾਈ ਗੁਰਦਾਸ ਜੀ)

'ਮਾਰਿਆ ਸਿੱਕਾ ਜਗਤਿ ਵਿਚਿ,
ਨਾਨਕ ਨਿਰਮਲ ਪੰਥੁ ਚਲਾਇਆ ॥'

(ਭਾਈ ਗੁਰਦਾਸ ਜੀ)

**ਨਿਰਮਲ ਭੇਖ ਅਪਾਰ ਤਾਸੁ ਬਿਨੁ ਅਵਰੁ ਨ ਕੋਈ ॥**
**ਮਨ ਬਚ ਜਿਨਿ ਜਿਣਿਅਉ ਭਯਉ ਤਿਹ ਸਮਸਰਿ ਸੋਈ ॥**

(ਸਵੱਯੇ ਮ: ੫ ਕੇ)

ਏਸੇ ਨੂੰ ਪੂਰਨ ਕਰਨ ਹਿੱਤ ਪੰਜ ਨਿਰਮਲੇ ਸਿੰਘ ਜਿਨ੍ਹਾਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀਆਂ ਨੇ ਕਾਂਸ਼ੀ (ਬਨਾਰਸ) ਪੜ੍ਹਨ ਲਈ ਤੋਰਿਆ। ਜੋ ਬ੍ਰਹਮ ਵਿਦਿਆ ਦੇ ਧਨੀ ਬਣੇ। ਉਨ੍ਹਾਂ ਦੇ ਨਾਮ, ਰਾਮ ਸਿੰਘ, ਕਰਮ ਸਿੰਘ, ਵੀਰ ਸਿੰਘ, ਗੰਡਾ ਸਿੰਘ ਅਤੇ ਸੋਭਾ ਸਿੰਘ ਸਨ। ਇਨ੍ਹਾਂ ਪੰਜਾਂ ਦੇ ਸੇਵਕ (ਚੇਲੇ) ਜੋ ਭਗਵੇ ਅਤੇ ਸਫੈਦ ਬਸਤਰ ਪਹਿਨਦੇ ਹਨ ਅਤੇ ਪੰਜੇ ਕਕਾਰਾਂ ਨੂੰ ਕਾਇਮ ਰੱਖਦੇ ਹੋਇਆਂ ਨੇ ਚਰਣਾਮ੍ਰਿਤ ਅਤੇ ਖੰਡੇ ਦੇ ਅੰਮ੍ਰਿਤ ਦੋਨਾਂ ਨੂੰ ਬਰਕਰਾਰ ਰੱਖਦੇ ਅੱਜ ਵੀ ਸਿੱਖ ਧਰਮ ਵਿੱਚ ਉਦਾਸੀਨ ਧਰਮ ਦੀ ਪਹਿਲ ਤੇ ਨਿਰਮਲ ਪੰਥ ਦੀ ਦੂਜ ਹੈ। ਚਾਰ ਧੂਣਿਆਂ ਦੀ ਦੇਣ ਗੁਰੂ ਨਾਨਕ ਮਿਸ਼ਨ ਨੂੰ ਹੈ। ਗੁਰਬਾਣੀ ਸਾਹਿਤ ਉਪਦੇਸ਼ ਕਰਨ ਤੇ ਪ੍ਰਚਾਰ ਕਰਨਾ। ਛੇ ਬਖ਼ਸ਼ੀਸ਼ਾਂ ਜੋ ਬਰਕਤਾਂ ਸਾਧੂ ਸੰਤਾਂ ਮਹਾਂਪੁਰਖਾਂ ਨੇ ਪ੍ਰਾਪਤ ਕਰਕੇ ਘਾਲਣਾਂ ਘਾਲੀਆਂ। ਸੰਸਾਰ ਹਿੱਤ ਪਰਮ ਪਵਿੱਤਰ ਪਰਉਪਕਾਰ ਦਾ ਪਹਿਲ ਅਤੇ ਦੂਜ ਦੇ ਦਰਮਿਆਨ ਹਿੱਸਾ ਹੈ। ਦੋਵੇਂ ਸਿਖ਼ਰ ਧੁਜਾਂ ਨੂੰ ਕਾਇਮ ਰੱਖਣ ਦਾ ਬਲ ਛੇ ਬਖ਼ਸੀਸ਼ਾਂ ਵਿੱਚੋਂ ਗੁਰੂ ਨਾਨਕ ਘਰ ਨੂੰ ਉੱਚਾ ਸੁੱਚਾ ਰੱਖਣ ਦਾ ਅਤੇ ਬਖ਼ਸ਼ਿਸ਼ ਦਾ ਵਹਿੰਦਾ ਝਰਨਾ ਅੱਜ ਤੱਕ ਚਲ ਰਿਹਾ ਹੈ। ਦਰਮਿਆਨ ਵਿੱਚ ਭਾਈ ਗੁਰਦਾਸ ਜੀ, ਭਾਈ ਲੱਖੂ ਜੀ, ਭਾਈ ਪੈੜ੍ਹਾ ਮੋਖਾ, ਸੰਤ ਮਾਧੋ ਦਾਸ ਜੀ, ਭਾਈ

ਕਲਿਆਣਾ ਜੀ ਬਾਬਾ ਬੁੱਢਾ ਜੀ, ਬਾਬਾ ਕੌਲ ਜੀ (ਬਾਬਾ ਕਮਲੀਆ ਜੀ) ਜਾਂ ਅੱਗੇ ਬਾਬਾ ਬੁੱਢਾ ਜੀ ਦੀ ਅੰਸ਼ਾਵਲੀ, ਵੰਸ਼ਾਵਲੀ, ਨਾਦੀ, ਬਿੰਦੀ ਅੱਜ ਤੱਕ ਪਰੰਪਰਾ ਚੱਲ ਰਹੀ ਹੈ। ਇਨ੍ਹਾਂ ਦੀਆਂ ਗੱਦੀਆਂ ਦੇ ਨਾਮ ਇਸ ਪ੍ਰਕਾਰ ਹਨ। ਬਾਬਾ ਸੁੱਘਾ ਰੰਘਾਵਾ ਜੀ ਤੋਂ ਅੱਗੇ ਬਾਬਾ ਬੁੱਢਾ ਜੀ ਸੰਮਤ ੧੫੬੩ ਤੋਂ ਸੰਮਤ ੧੬੮੮ ਤੱਕ, ਇਨ੍ਹਾਂ ਤੋਂ ਅੱਗੇ ਸੁਧਾਰੀ-ਭਿਖਾਰੀ-ਮਹਿਮੂ ਅਤੇ ਭਾਈ ਭਾਨਾ ਜੀ ਸੰ: ੧੬੧੭ ਤੋਂ ਸੰ: ੧੭੦੮ ਤਕ, ਅੱਗੇ ਭਾਈ ਭਾਨਾ ਜੀ ਤੋਂ ਭਾਈ ਸਰਵਣ ਜੀ ੧੬੩੧ ਤੋਂ ਸੰ: ੧੭੧੮ ਤੱਕ, ਅੱਗੇ ਭਾਈ ਗੁਰਦਿੱਤਾ ਜੀ ਸੰ: ੧੬੮੨ ਤੋਂ ੧੭੩੨ ਤੱਕ, ਅੱਗੇ ਭਾਈ ਰਾਮ ਕੁਇਰ ਜੀ (ਜੋ ਅੰਮ੍ਰਿਤ ਛਕ ਕੇ ਗੁਰਬਖਸ਼ ਸਿੰਘ ਜੀ ਬਣੇ) ਸੰ: ੧੭੨੯ ਤੋਂ ਸੰ: ੧੮੧੮ ਤੱਕ, ਅੱਗੇ ਭਾਈ ਮੋਹਰ ਸਿੰਘ ਜੀ, ਭਾਈ ਸ਼ਯਾਮ ਸਿੰਘ ਜੀ, ਭਾਈ ਕਾਹਨ ਸਿੰਘ ਜੀ, ਭਾਈ ਸੁਜਾਨ ਸਿੰਘ ਜੀ, ਭਾਈ ਸੁਜਾਨ ਸਿੰਘ ਜੀ ਦੇ ਸੰਤਾਨ ਨਹੀਂ ਹੋਈ। ਇਸ ਲਈ ਬਿੰਦੀ ਵੰਸ਼ ਨਾ ਹੋਣ ਕਰਕੇ ਗੱਦੀ ਉਦਾਸੀ ਸਾਧੂਆਂ ਪਾਸ ਆਈ। ਜਿਨ੍ਹਾਂ ਦੇ ਨਾਮ ਚਰਨ ਦਾਸ, ਬ੍ਰਹਮ ਪ੍ਰਕਾਸ਼, ਰਾਮਪ੍ਰਸ਼ਾਦ, ਠਾਕੁਰਦਾਸ, ਰਾਘੋਦਾਸ ਜੋ ਅੰਮ੍ਰਿਤ ਛਕ ਕੇ ਰਘੁਬੀਰ ਸਿੰਘ ਬਣੇ। ਇਹ ਅਖੀਰਲੇ ਮਹੰਤ ਸਨ। ਅੱਗੇ ਪ੍ਰਬੰਧ ਕਮੇਟੀ ਦੇ ਹੱਥ ਵਿੱਚ ਹੈ। ਬਾਬਾ ਬੁੱਢਾ ਜੀ ਦੇ ਵੱਡੇ ਪੁੱਤਰ ਸੁਧਾਰੀ-ਭਿਖਾਰੀ ਅਤੇ ਮਹਿਮੂ ਦੀ ਸੰਤਾਨ ਹੁਣ ਵੀ ਝੰਡੇ ਰਾਮਦਾਸਪੁਰੇ ਆਦਿ ਕਈ ਨਗਰਾਂ ਵਿੱਚ ਆਬਾਦ ਹੈ।



# ਬੇਦੀ ਕੁਲ ਦੀਪਾ ਬੰਸਾਵਲੀ

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ

ਬਾਬਾ ਸ੍ਰੀ ਚੰਦ੍ਰ ਜੀ ਮਹਾਰਾਜ ਉਦਾਸੀਨ ਸੰਪਰਦਾਇ ਦੇ ਮੋਢੀ ਬਾਲ ਬ੍ਰਹਮਚਾਰੀ ਰਹੇ ।

ਬਾਬਾ ਲਖਮੀ ਚੰਦ ਜੀ
ਬਾਬਾ ਧਰਮ ਚੰਦ ਜੀ
ਬਾਬਾ ਮਾਣਕ ਚੰਦ ਜੀ
ਬਾਬਾ ਦਾਤਾਰ ਚੰਦ ਜੀ
ਬਾਬਾ ਪਹਾੜ ਚੰਦ ਜੀ
ਬਾਬਾ ਹਰਕਰਣ ਚੰਦ ਜੀ
ਬਾਬਾ ਨਿਹਾਲ ਚੰਦ ਜੀ
ਬਾਬਾ ਕਲਾਧਾਰੀ ਜੀ
ਬਾਬਾ ਅਜੀਤ ਸਿੰਘ ਜੀ
ਬਾਬਾ ਸਾਹਿਬ ਸਿੰਘ ਜੀ ਬੇਦੀ
(ਊਨਾ ਸਾਹਿਬ ਵਾਲੇ)
ਬਾਬਾ ਬਿਕਰਮਾ ਸਿੰਘ ਜੀ ਬੇਦੀ
ਬਾਬਾ ਸੁਜਾਨ ਸਿੰਘ ਜੀ ਬੇਦੀ
ਬਾਬਾ ਰਾਮ ਕ੍ਰਿਸ਼ਨ ਸਿੰਘ ਜੀ ਬੇਦੀ
ਬਾਬਾ ਦੇਵਿੰਦਰ ਸਿੰਘ ਜੀ ਬੇਦੀ
ਬਾਬਾ ਮਧਸੂਦਨ ਸਿੰਘ ਜੀ ਬੇਦੀ
ਬਾਬਾ ਸਰਬਜੋਤ ਸਿੰਘ ਜੀ ਬੇਦੀ
ਟਿਕਾ ਬਾਬਾ ਅਮਰਜੋਤ ਸਿੰਘ
ਕੰਵਰ ਬਾਬਾ ਕਰਮਜੋਤ ਸਿੰਘ

ਦਸ਼ਮੇਸ਼ ਪਿਤਾ ਜੀ ਤੱਕ (ਛੇ ਬਖ਼ਸ਼ੀਸ਼ਾਂ ਦਾ ਵੇਰਵਾ ਉੱਪਰ ਦਿੱਤਾ ਗਿਆ ਹੈ) ਬਖ਼ਸ਼ੀਸ਼ਾਂ ਮਿਲੀਆਂ । ਗੁਰੂ ਕਾਂਸੀ ਦਮਦਮਾ ਸਾਹਿਬ ਤੋਂ ਗੁਰਸਿੱਖ ਸੰਤਾਂ ਦੀਆਂ ਸੰਪਰਦਾਵਾਂ ਚੱਲੀਆਂ । ਦਸ਼ਮੇਸ਼ ਜੀਆਂ ਤੋਂ ਬਾਬਾ ਦੀਪ ਸਿੰਘ ਜੀ 'ਗੁਰਮ', ਭਾਈ ਮਨੀ ਸਿੰਘ ਜੀ ਲੌਂਗੋਵਾਲ ਜਿਨ੍ਹਾਂ ਨੇ ਅੰਮ੍ਰਿਤਸਰ ਜਾ ਕੇ ਸਿੱਖ ਸੰਤ ਸੰਪਰਦਾਵਾਂ, ਟਕਸਾਲ ਸ੍ਰੀ ਗੁਰੂ ਗਰੰਥ ਸਾਹਿਬ, ਗੁਰ ਇਤਿਹਾਸ, ਲੰਗਰ ਚਲਾਉਣੇ, ਸੇਵਾਪੰਥੀ ਅੱਡਣਸ਼ਾਹੀਆਂ ਨੇ ਗੁਰੂ ਨਾਨਕ ਮਿਸ਼ਨ ਦੇ ਸੰਤਾਂ, ਭਗਤਾਂ, ਸੇਵਕਾਂ, ਗੁਰਸਿੱਖਾਂ, ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਸੰਪਰਦਾਈ ਅਰਥ ਇਹ ਦਾਤਾਂ ਜੋ ਅੱਜ ਤੱਕ ਬ੍ਰਹਮ ਵਿਦਿਆ ਦੇ ਮਾਰਤੰਡ ਪੂਰਨ ਸੰਤ ਬ੍ਰਹਮ ਗਿਆਨੀ ਇਸ ਸੰਪਰਦਾ ਨੂੰ ਚਾਰ ਚੰਨ ਲਾ ਰਹੇ ਹਨ । ਇਨ੍ਹਾਂ ਦੀ ਅੰਸਾਵਲੀ ਬੰਸਾਵਲੀ ਦਾ ਵੇਰਵਾ ਇਸ ਪ੍ਰਕਾਰ ਹੈ :—

## ੦ ਸੰਪਰਦਾਈ ਗਿਆਨੀਆਂ ਦੀ ਪ੍ਰਣਾਲੀ ੦

**ਦਸਵੇਂ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ**

ਭਾਈ ਮਨੀ ਸਿੰਘ ਜੀ — ਬਾਬਾ ਦੀਪ ਸਿੰਘ ਜੀ

ਭਾਈ ਦੀਵਾਨ ਸਿੰਘ ਜੀ — ਭਾਈ ਗੁਰਦਿਆਲ ਸਿੰਘ ਜੀ — ਭਾਈ ਗੁਰਬਖਸ਼ ਸਿੰਘ ਜੀ

| | | |
|---|---|---|
| ਭਾਈ ਅਮਰ ਸਿੰਘ ਜੀ | ਭਾਈ ਸੂਰਤ ਸਿੰਘ ਜੀ | ਭਾਈ ਕੌਲ ਸਿੰਘ ਜੀ |
| ਭਾਈ ਰਾਮ ਸਿੰਘ ਜੀ | ਭਾਈ ਗੁਰਦਾਸ ਸਿੰਘ ਜੀ | ਭਾਈ ਜੱਸਾ ਸਿੰਘ ਜੀ |
| ਭਾਈ ਚੰਦਾ ਸਿੰਘ ਜੀ | ਭਾਈ ਸੰਤ ਸਿੰਘ ਜੀ | |

ਭਾਈ ਹਜ਼ਾਰਾ ਸਿੰਘ ਜੀ — ਭਾਈ ਦਇਆ ਸਿੰਘ ਜੀ (ਸੰਤ)

ਭਾਈ ਸਾਹਿਬ — ਭਾਈ ਭਗਵਾਨ ਸਿੰਘ ਜੀ (ਸੰਤ)

ਭਾ: ਵੀਰ ਸਿੰਘ ਜੀ

ਸ੍ਰੀਮਾਨ ਬ੍ਰਹਮ ਗਿਆਨੀ ਸੰਤ ਅਮੀਰ ਸਿੰਘ ਜੀ ਅੰਮ੍ਰਿਤਸਰ ਵਾਲੇ ਗਲੀ ਸੱਤੋ ਵਾਲੀ

ਭਾਈ ਫਤੇ ਚੰਦ ਜੀ (ਸੰਤ) (ਸ਼ਾਹ ਜੀਵਣੇ ਵਾਲੇ)

ਸੰਤ ਬਾਬਾ ਹਰਨਾਮ ਸਿੰਘ ਜੀ

ਸ੍ਰੀਮਾਨ ਸੰਤ ਕ੍ਰਿਪਾਲ ਸਿੰਘ ਜੀ

ਸੰਤ ਮੱਖਣ ਸਿੰਘ ਜੀ (ਜੋ ਅੱਜਕਲ ਮੌਜੂਦ ਹਨ)

ਸੰਤ ਸੰਗਤ ਸਿੰਘ ਜੀ (ਕਮਾਲੀਏ ਵਾਲੇ)

ਸੰਤ ਬਿਸ਼ਨ ਸਿੰਘ ਜੀ (ਮੁਰਾਲੇ ਵਾਲੇ)

ਸ੍ਰੀਮਾਨ ਸੰਤ ਸੁੰਦਰ ਸਿੰਘ (ਜੀ ਭਿੰਡਰਾਂ ਵਾਲੇ)

ਸ੍ਰੀਮਾਨ ਸੰਤ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲੇ

ਸ੍ਰੀਮਾਨ ਸੰਤ ਗਿਆਨੀ ਮੋਹਨ ਸਿੰਘ ਜੀ ਭਿੰਡਰਾਂ ਵਾਲੇ (ਜੋ ਅੱਜਕਲ ਮੌਜੂਦ ਹਨ)

'ਸੋਈ ਸੰਤੁ ਜਿ ਭਾਵੈ ਰਾਮੁ
ਸੰਤੁ ਗੋਬਿੰਦ ਕੈ ਏਕੈ ਕਾਮੁ ॥" (ਪੰਨਾ ੯੬੭)

ਯਥਾ ਪ੍ਰਮਾਣ :- ਕਬੀਰ ਸੇਵਾ ਕਉ ਦੁਇ ਭਲੇ, ਏਕੁ ਸੰਤੁ ਇਕੁ ਰਾਮੁ ॥
ਰਾਮੁ ਜੁ ਦਾਤਾ ਮੁਕਤਿ ਕੋ, ਸੰਤੁ ਜਪਾਵੈ ਨਾਮੁ ॥
ਪੰਨਾ ੧੩੭੩)

ਏਥੇ ਵੀ ਅਸੀਂ ਮਿਸਾਲ ਦੇਖਦੇ ਹਾਂ :-

'ਨਾਨਕ ਜੋ ਗੁਰ ਤੇ ਗੁਰ ਹੋਆ ਵੇਖਹੁ ਜਿ ਤਿਸਹਿ ਕੀ ਰਜਾਇ ॥''

ਜਿਸ ਤਰ੍ਹਾਂ ਸਿੱਧਾਂ ਨੇ ਗੁਰੂ ਨਾਨਕ ਦੇਵ ਮਹਾਰਾਜ ਜੀਆਂ ਨੂੰ ਸੁਆਲ ਕੀਤਾ,

'ਕਿਵ ਸਚਿਆਰਾ ਹੋਈਐ,''

ਜਿਸ ਦੀ ਤੁਸੀਂ ਨਿਸਚਿਤ

'ਆਦਿ ਸਚੁ ਜੁਗਾਦਿ ਸਚੁ ॥
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥ ੧ ॥

ਸੱਚ ਦੇ ਸਰੂਪ ਦੀ ਉਪਮਾ ਦਰਸਾਈ ਹੈ। ਕੀ ਅਸੀਂ ਵੀ ਸੱਚੇ ਬਣ ਸਕਦੇ ਹਾਂ ? ਗੁਰੂ ਬਾਬਾ ਜੀ ਨੇ ਕਿਹਾ, ਹਾਂ ਹੁਕਮ ਰਜਾਈ ਚਲਣਾ' ਜਾਂ 'ਅੰਗ ਪਰਸ ਕੇ ਅੰਗਦ ਬਣਿਆ ਜਿਉਂ ਦੀਵੇ ਤੋਂ ਦੀਵਾ ॥'' ਸਾਨੂੰ ਇੱਥੇ ਪ੍ਰਮਾਣ ਮਿਲਦੇ ਹਨ ਸਕੂਲਾਂ ਕਾਲਜਾਂ ਵਿੱਚ ਕਲਾਸਾਂ ਲੱਗਦੀਆਂ ਹਨ। ੳ ਤੋਂ ਲੈ ੜ ਤੱਕ, ਬੈਠਣਾ, ਉਠੱਣਾ ਆਪਣੇ ਆਪ ਨਹੀਂ ਆਉਂਦਾ। ਸ਼ਾਸਤਰ ਨੇ ਤਿੰਨ ਗੁਰੂ ਮੰਨੇ ਹਨ। ਗੁਰੂ ਵਸ਼ਿਸ਼ਟ ਜੀ ਰਾਮ ਜੀ ਕੋ ਯੋਗ ਵਸ਼ਿਸ਼ਟ ਵਿੱਚ ਏਹੀ ਉਪਦੇਸ਼ ਦਿੰਦੇ ਹਨ। 1. ਮਾਤਾ ਗੁਰੂ 2. ਪਿਤਾ ਗੁਰੂ 3. ਸ਼ਬਦ ਗੁਰੂ। ਵੋਹ ਕੌਣ ਵਰਤਾਵੇ ? ਉਹ ਕੋਈ ਲੁਕੀ ਛਿਪੀ ਸ਼ਕਤੀ ਹੈ ਜਿਸ ਨੂੰ ਅਸੀਂ ਅਵਤਾਰ ਕਹਿੰਦੇ ਹਾਂ।' ਸਾਧੂ ਦੀ ਕੀ ਨਿਸ਼ਾਨੀ ਹੈ, ਕੀ ਲੱਛਣ ਹਨ। ਗਿਆਨੀ ਦੇ ਕੀ ਲੱਛਣ ਹਨ ? ਫੁੱਲਾਂ ਦਾ ਕੀ ਲਕਸ਼ ਹੈ ? ਸ਼ੀਸੇ ਦਾ ਕੀ ਲਕਸ਼ ਹੈ ?

''ਹਰਖ ਸੋਗ ਜਾ ਕੈ ਨਹੀ ਬੈਰੀ ਮੀਤ ਸਮਾਨ ॥
ਕਹੁ ਨਾਨਕ ਸੁਨ ਰੇ ਮਨਾ ਗਿਆਨੀ ਤਾਹਿ ਬਖਾਨ ॥

''ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ ॥
ਧੰਨੁਸਿ ਸੇਈ ਨਾਨਕਾ ਪੂਰਨੁ ਸੋਈ ਸੰਤ ॥ (ਪੰਨਾ ੩੧੯)

ਜਿਸ ਮਿਲਿਐ ਮਨ ਹੋਇ ਅਨੰਦੁ ਸੋ ਸਤਿਗੁਰ ਕਹੀਐ ॥
ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮਪਦੁ ਲਹੀਐ ॥
(ਗਉੜੀ ਬੈਰਾਗਣ ਮ: ੪ ਪੰਨਾ ੧੬੯)

ਅਗਿਆਨੀ ਜਾਨੰਤ ਜਗ ਸਤਿਅੰ ॥ ਜੀਵ ਨਿਗੁਰੇ ਅਤੇ ਗੁਰੂ ਵਾਲੇ ਦੇ ਕੀ ਲੱਛਣ ਹਨ। ਅਸੀਂ ਕਿਵੇਂ ਪਹਿਚਾਣ ਕਰ ਸਕਦੇ ਹਾਂ। ਬਾਣੀ ਅਨੁਸਾਰ,

'ਸਤਿਗੁਰ ਬਾਝਹੁ ਗੁਰ ਨਹੀ ਕੋਈ, ਨਿਗੁਰੇ ਕਾ ਹੈ ਨਾਉ ਬੁਰਾ।''

ਸੰਤਾਂ ਮਹਾਂਪੁਰਖਾਂ ਦੇ ਖ਼ਾਸ ਕਰਕੇ ਇੱਕ ਗੱਲ ਮੇਰੇ ਅਨੁਭਵ ਅਨੁਸਾਰ ਪੁਰਾਣਾਂ ਵਿੱਚ ਜੋ ਛੇ ਕਾਲ ਦਿੱਤੇ ਹਨ। ਉਨ੍ਹਾਂ ਵਿਚੋਂ ਛੇਵਾਂ ਕਾਲ ਬ੍ਰਹਮ ਪ੍ਰਸ਼ੋਨਤਰੀ (ਬ੍ਰਹਮਸ਼ੋਰਤਰੀ) ਅਥਵਾ ਕਾਰਕੀ ਨਿੱਤ ਅਵਤਾਰ ਹੋ ਕੇ ਮਾਤ ਲੋਕ ਵਿੱਚ ਪਰਮੇਸ਼ਰ ਵਲੋਂ ਉਸ ਦੀ ਡਿਊਟੀ ਲੱਗਦੀ ਹੈ। ਉਨ੍ਹਾਂ ਨੂੰ ਅਵਤਾਰਾਂ ਦਾ ਸਰੂਪ ਆਖਿਆ ਜਾਂਦਾ ਹੈ। ਜਿਨ੍ਹਾਂ ਨੂੰ ਭਾਸ਼ਾ ਵਿੱਚ ਬ੍ਰਹਮਪ੍ਰਸ਼ਨੋਤਰੀ ਅਥਵਾ ਕਾਰਕੀ ਆਖਿਆ ਜਾਂਦਾ ਹੈ। ਇਸਲਾਮ ਮੱਤ ਵਿੱਚ ਪੈਗੰਬਰ ਰੂਪ, ਵੈਸ਼ਨਵ ਵਿਦਾਂਤ ਤੇ ਪੁਰਾਣ ਗਰੰਥ ਸਾਹਿਤ ਗੁਰੂ ਅਵਤਾਰ ਰੂਪ ਇਕ ਮਹਾਨ ਸਖ਼ਸ਼ੀਅਤ ਮੰਨੀ ਜਾਂਦੀ ਹੈ। ਜੋ ਗੁਰੂ ਪਰਮੇਸ਼ਰ ਦੇ ਸੁਨੇਹੇ ਦਿੰਦੇ ਹਨ। ਗੁਰ ਮਾਰਗ ਦੀ ਸੇਧ ਦਿੰਦੇ ਹਨ। ਸੰਤ ਅਵਤਾਰ, ਨਿੱਤਯ ਅਵਤਾਰ ਛੇ ਕਾਲਾਂ ਵਿੱਚ ਬ੍ਰਹਮ ਨੇਸ਼ਟਾ ਰੂਪ ਹੋ ਕੇ ਕਾਰਕੀਆ ਦਾ ਜਾਮਾ ਧਾਰਨ ਕਰਕੇ ਜੋ ਗੁਰਬਾਣੀ ਦਾ

ਫੁਰਮਾਨ ਹੈ—

"ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ
ਜੋ ਆਪਿ ਜਪੈ ਅਵਰਹਿ ਨਾਮੁ ਜਪਾਵੈ ॥" (ਪੰਨਾ ੩੦੬)
"ਆਪਿ ਮੁਕਤੁ ਮੁਕਤੁ ਕਰੈ ਸੰਸਾਰ ॥
ਨਾਨਕ ਤਿਸ ਜਨ ਕਉ ਸਦਾ ਨਮਸਕਾਰ ॥

(ਸੁਖਮਨੀ ਪੰ: ੨੫੯)

ਅਥਵਾ : ਆਪ ਤਰਹਿ ਇਕੀਹ ਕੁਲੀ ਜਗਤ ਤਰਾਵੈ ॥"

ਮੇਰੇ ਅਨੁਭਵ ਅਨੁਸਾਰ ਇਕ ਹੋਰ ਗੁਰਫੁਰਮਾਨ ਕਿ ਜਿਸ ਤਰ੍ਹਾਂ ਨਿੱਤਯ ਅਵਤਾਰ ਸੰਤ ਲੋਕ ਜਿਨ੍ਹਾਂ ਵਿੱਚ,

'ਪਰਉਪਕਾਰ ਨਿਤ ਚਿਤਵਤੇ ਨਾਹੀ ਕਛੁ ਪੋਚ'

ਗੁਣ ਘੱਟਦੇ ਹਨ ਔਰ ਆਪਣਾ ਜੀਵਨ ਪਰਉਪਕਾਰ ਹਿੱਤ ਲਾਇਆ ਹੋਇਆ ਹੈ। ਉਨ੍ਹਾਂ ਵਿੱਚੋਂ ਇਕ ਸਰੂਪ ਧਰਤੀ ਤੇ ਪਰਮੇਸ਼ਵਰ ਸਰੂਪ 'ਸੋ ਦਰ ਤੇਰਾ ਕੇਹਾ ਸੋ ਘਰ ਕੇਹਾ ਦਾ ਸਰੂਪ, ਸੱਚਖੰਡ ਦਾ ਮਾਲਕ—

"ਸਚ ਖੰਡਿ ਵਸੈ ਨਿਰੰਕਾਰ ॥ ਕਰਿ ਕਰਿ ਵੇਖੈ ਨਦਰਿ ਨਿਹਾਲ ॥

(ਜਪੁਜੀ ਸਾਹਿਬ)

ਜਿਸ ਦਾ ਸਮੁੰਦਰ ਸਰੂਪ ਧਾਰਨ ਕੀਤਾ ਹੈ। ਸਮੁੰਦਰ ਦਾ ਪਾਰਾਵਾਰ ਇਕ ਮਛਲੀ ਨਹੀਂ ਪਾ ਸਕਦੀ। ਇਸੇ ਤਰ੍ਹਾਂ ਨਮਕ ਦੀ ਡਲੀ ਸਮੁੰਦਰ ਦੀ ਜਨਮਾਂਤਰ ਦਸ਼ਾ ਨਹੀਂ ਜਾਣ ਸਕਦੀ। ਉਹ ਰਾਹ ਵਿੱਚ ਜਾਂਦੀ ਹੀ ਖਰ ਜਾਵੇਗੀ। ਵਾਪਿਸ ਪਰਤ ਕੇ ਨਹੀਂ ਆ ਸਕਦੀ। ਯਥਾ ਪ੍ਰਮਾਣ :—

"ਤੂੰ ਸਾਗਰੋ ਰਤਨਾਗੋਰ ਮੈ ਸਾਰ ਸਾਰ ਨ ਜਾਣਾ ਤੇਰੀ ਰਾਮ ॥"

ਪੰਨਾ ੭੭੯)

ਸਮੁੰਦਰ ਦੇ ਆਪ ਦੇ ਸਰੂਪ ਪਰਮੇਸ਼ਰ ਦੇ ਸਰਬ ਵਿਆਪਕ, ਜਰ੍ਹੇ ਜਰ੍ਹੇ ਅੰਦਰ, ਜਲ ਸਰੂਪ ਦੇ ਉਸ ਆਕਾਰ ਸੇ ਨਿਰਾਕਾਰ, ਨਿਰਾਕਾਰ ਸੇ ਸਾਕਾਰ ਔਰ ਏਕ ਰੂਪ ਜੁਆਲਾ ਭੱਟ ਅਗਨੀ ਦਾ ਆਉਣਾ। ਜਿਸ ਤਰ੍ਹਾਂ ਸਾਲ ਛੇ ਮਹੀਨੇ ਬਾਅਦ ਸਮੁੰਦਰ ਆਪ ਦਾ ਉਛਾਲਾ ਆਪ ਦੇਵੇ। ਉਹ ਅਚੱਲ ਹੈ। ਕਿਸੇ ਦਾ ਚਲਾਇਆ ਨਹੀਂ ਚੱਲਦਾ, ਹਿਲਾਇਆ ਨਹੀਂ ਹਿੱਲਦਾ। ਜਿਸ ਨੂੰ ਇਕ ਥਾਂ ਕਬੀਰ ਜੀ ਨੇ ਇਉਂ ਆਖਿਆ ਹੈ :-

"ਤੂੰ ਦਰੀਆਉ ਮੇਰਾ ਦਾਨਾ ਬੀਨਾ" ਯਥਾ
ਕੀਤਾ ਪਸਾਉ ਏਕੋ ਕਵਾਉ ਤਿਸੁ ਤੇ ਹੋਏ ਲਖ ਦਰੀਆਉ ॥"

(ਜਪੁਜੀ ਸਾਹਿਬ)

ਸਮੁੰਦਰ ਸਰੂਪ ਵਾਹਿਗੁਰੂ ਨੇ ਆਪ ਦੀ ਇੱਛਾ ਅਨੁਸਾਰ ਬੜਵਾ ਅਗਨੀ ਪੈਦਾ ਕਰਨੀ। ਯਥਾ ਪ੍ਰਮਾਣ :—

"ਮਾਧਉ ਜਲ ਕੀ ਪਿਆਸ ਨ ਜਾਇ ॥
ਜਲ ਮੇਂ ਅਗਨਿ ਉਠੀ ਅਧਿਕਾਇ ॥

(ਪੰਨਾ ੩੨੩)

ਭਾਫਾਂ ਬਣੀਆਂ, ਅੱਗੇ ਸੂਰਜ ਦੀ ਤਪਸ਼ ਪਈ ॥

'ਨਮੋ ਸੂਰਜ ਸੂਰਜੇ' (ਜਾਪੁ ਸਾਹਿਬ)

ਸਮੁੰਦਰ ਨੇ ਭਾਫਾਂ ਦਾ ਇੱਕ ਮਹਾਂ ਤੱਤ ਸਰੂਪ ਹੋਣਾ ਕਰ ਲਿਆ। ਤਪਸ਼ ਹੁਣ ਤੇਜ਼ ਪ੍ਰਤਾਪ ਸੂਰਜ ਤੋਂ ਮੁਰਾਦ ਜਿਸ ਨੇ ਉਸ ਨੂੰ ਬੱਦਲ ਦਾ ਸਰੂਪ ਬਣਾ ਦਿੱਤਾ। ਹਵਾ,

ਅਗਨੀ, ਆਕਾਸ਼, ਤੱਤਾਂ ਨੇ ਬੱਦਲਾਂ ਦਾ ਰੂਪ ਪਹਾੜਾਂ ਤੇ ਬਰਸ ਕੇ ਦਰਿਆ ਬਣੇ। ਹਜ਼ਾਰਾਂ ਦਰਿਆ, 999 ਨਦੀ (ਜੋ ਦਰਿਆ, ਅਵਤਾਰਾਂ ਦਾ ਸਰੂਪ ਹਨ)। ਇਹ ਹੁਣ ਸਮੁੰਦਰ ਨਹੀਂ ਰਿਹਾ ਇਕ ਦਰਿਆ ਦਾ ਰੂਪ ਬਣ ਗਿਆ। ਇਕ ਛੱਪੜੀ, ਕਣੀ ਦਾ ਰੂਪ ਪਾਨੀ ਕਿਸੇ ਦਿਨ ਸਮੁੰਦਰ ਰੂਪੀ ਵਾਹਿਗੁਰੂ ਵਿੱਚੋਂ ਆਇਆ। ਹੁਣ ਤੇਰੇ ਦੂਸਰੇ ਸਰੂਪ ਧਾਰਨ ਕੀਤੇ, ਦਰਿਆ ਰੂਪ, ਜਿਸ ਨੂੰ ਕਦੀ ਛੱਪੜੀ ਨੇ ਜਾਂ ਆਲੇ ਦੁਆਲੇ ਦੇ ਘਾਹ ਨੇ ਵੀ ਧਾਹ ਮਾਰ ਕੇ, ਉਸ ਦਰਿਆ ਰੂਪ ਅਵਤਾਰ ਨੂੰ ਉਡੀਕਿਆ ਸੀ। **'ਮੇਰੀ ਤਿਨ ਦਰੀਆਵਾਂ ਸਿਉ ਦੋਸਤੀ'** ॥ ਜਿੱਥੇ ਦਰਿਆ ਵੀ ਨਹੀਂ ਜਾਂਦੇ, ਅਵਤਾਰ ਨਹੀਂ ਪਹੁੰਚੇ, ਧਰਤੀ ਤੇ ਚਰਨ ਨਹੀਂ ਟਿਕੇ, ਉਸ ਧਰਤੀ ਦਾ ਕੀ ਹਾਲ। ਭਾਰਤ ਵਿੱਚ ਸੱਜਾ ਪਾਸਾ ਪੂਰਬ ਤੋਂ ਦੱਖਣ ਵੱਲ ਮਾਲਵੇ ਪਰਬਤ ਦੀਆਂ ਚੋਟੀਆਂ ਤੋਂ ਲੈ ਕੇ ਦੱਖਣ ਦੇਸ਼ ਤੱਕ ਮੁੜ ਅੱਗੇ ਸਮੁੰਦਰ ਦਾ ਦੂਜਾ ਰੂਪ ਕਰਾਂਚੀ ਬੰਬੇ ਸਾਈਡ ਤੱਕ ਚਲੇ ਜਾਣਾ। ਪੱਛਮ ਜਾਂ ਦੱਖਣ ਸਮੁੰਦਰ ਵਿੱਚ ਨਦੀਆਂ ਵੀ ਪਾਸਾ ਵੱਟ ਕੇ ਲੰਘ ਗਈਆਂ। ਸੋ ਜਗ੍ਹਾ ਸਤਿਲਜ ਦੀਆਂ ਲੱਜਾਂ ਵਾਂਗ ਇੱਕ ਹੀ ਹੈ ਪਰ ਸੌ ਥਾਂ ਲੰਘ ਗਿਆ। ਦਰਮਿਆਨ ਦੋਨਾਂ ਨਦੀਆਂ ਵਿਚਾਲੇ ਰਾਜਪੂਤਾਨਾ, ਰਾਜਸਥਾਨ, ਮਾਰੂਥਲ ਪਿਆ ਹੈ। ਉਥੇ ਨਾ ਕੋਈ ਨਦੀ ਗਈ। ਸਮੁੰਦਰ ਦਾ ਜਲ ਡੂੰਘਾ ਅਤੇ ਖਾਰਾ ਹੈ। ਹੁਣ ਸਿਰਫ ਉਥੇ ਬੱਦਲ, ਸੰਤਾਂ ਦਾ ਰੂਪ ਧਾਰ ਕੇ ਸਮੁੰਦਰ ਤੋਂ ਭਿੱਜੇ ਸੁਨੇਹੇ ਲੈ ਕੇ ਠੰਡ ਵਰਤਾਉਂਦੇ ਹਨ। ਸਮੁੰਦਰ ਸਿੱਧਾ ਮਿੱਠਾ ਨਹੀਂ ਹੈ। ਮਹਾਨ ਤਪ ਕੀਤੇ ਦਾ ਫਲ ਜਿਸ ਤਰ੍ਹਾਂ ਸੰਤਾਂ ਦੀ ਬਾਨੀ ਮਿੱਠੀ ਹੈ

**'ਪ੍ਰਭ ਜੀ ਬਸਹਿ ਸਾਧ ਕੀ ਰਸਨਾ'**

ਫੁਰਮਾਨ ਹੈ। ਤੈਸੇ ਬੱਦਲਾਂ ਦਾ ਜਲ ਮਿੱਠਾ ਹੈ। ਗੁਰਬਾਣੀ ਪ੍ਰਮਾਣ—

"ਹਰਿ ਅੰਮ੍ਰਿਤ ਬੂੰਦ ਸੁਹਾਵਣੀ ਮਿਲਿ ਸਾਧੂ ਪੀਵਣਹਾਰ ॥"

ਜਿੱਥੇ ਕੋਈ ਨਦੀ, ਸਮੁੰਦਰ ਨਹੀਂ ਉਥੇ ਅਗਰ ਸੰਤ ਲੋਕ ਚਲੇ ਜਾਣ ਇਸ ਬਾਰੇ ਕਵੀ ਰਜ਼ਬ ਜੀ ਦਾ ਵੀਚਾਰ ਹੈ :—

"ਸੰਤ ਨਦੀ ਜਲ ਮੇਘਲਾ ਚਲਹਿ ਭੁਯੰਗਮ ਚਾਲ ॥
ਰਜ਼ਬ, ਜਹ ਜਹ ਪਗ ਧਰਹਿ, ਤਹ ਤਹ ਕਰਤ ਨਿਹਾਲ ॥"

ਸੰਤਾਂ ਦਾ ਆਉਣਾ, ਉਨ੍ਹਾਂ ਮਾਰੂਥਲਾਂ, ਸੁੱਕੇ ਸੰਸਾਰੀ ਜੀਵਾਂ ਲਈ ਇਉਂ ਹੈ। ਜਿਵੇਂ

'ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰੁ ॥"

(ਬਾਰਹਾ ਮਾਹਾ ਮਾਝ ਮ: ੪)

ਸੰਤਾਂ ਦੀ ਉਥਾਨਕਾ ਇਸ ਬਾਰੇ ਗੁਰਬਾਨੀ ਵਿੱਚ ਬਹੁਤ ਗੁਰਪ੍ਰਮਾਣ ਆਉਂਦੇ ਹਨ :-

ਅਗਮ ਅਗਾਧਿ ਪਾਰਬ੍ਰਹਮੁ ਸੋਇ ॥
ਜੋ ਜੋ ਕਹੈ ਸੁ ਮੁਕਤਾ ਹੋਇ ॥
ਸੁਨਿ ਮੀਤਾ ਨਾਨਕੁ ਬਿਨਵੰਤਾ ॥
ਸਾਧ ਜਨਾ ਕੀ ਅਚਰਜ ਕਥਾ ॥ ੧ ॥

(ਸੁਖਮਨੀ ਸਲੋਕ ੭)

ਯਥਾ :- ਸੰਤ ਸਰਨਿ ਜੋ ਜਨੁ ਪਰੈ ਸੋ ਜਨ ਉਧਰਨਹਾਰ ॥
ਸੰਤ ਕੀ ਨਿੰਦਾ ਨਾਨਕਾ, ਬਹੁਰਿ ਬਹੁਰਿ ਅਵਤਾਰ ॥

(ਸੁਖਮਨੀ ਸਲੋਕ ੧੩)

ਯਥਾ :- "ਜਿਥੈ ਬੈਸਨਿ ਸਾਧ ਜਨ ਸੋ ਥਾਨੁ ਸੁਹੰਦਾ ॥"
ਓਇ ਸੇਵਨਿ ਸੰਮ੍ਰਥੁ ਆਪਣਾ, ਬਿਨਸੈ ਸਭੁ ਮੰਦਾ ॥

(ਪੰਨਾ ੩੧੯)

ਅਥਵਾ :- "ਮਾਧੋ ਸਾਧੂ ਜਨ ਦੇਹੁ ਮਿਲਾਇ ॥
ਦੇਖਤ ਦਰਸੁ ਪਾਪ ਸਭਿ ਨਾਸਹਿ, ਪਵਿਤ੍ਰ ਪਰਮ ਪਦੁ ਪਾਇ ॥"

(ਪੰਨਾ ੬੧੭੮)

ਅਥਵਾ :- ਮਹਾ ਪਵਿਤ੍ਰ ਸਾਧ ਕਾ ਸੰਗ ॥
ਜਿਸੁ ਭੇਟਤ ਲਾਗੈ ਪ੍ਰਭ ਰੰਗੁ ॥

ਪੰਨਾ ੩੯੨-੯੩)

ਯਥਾ :- ਸਾਧ ਨਾਮ ਨਿਰਮਲ ਤਾ ਕੇ ਕਰਮ ॥"

(ਸੁਖਮਨੀ ਪੰਨਾ ੩੯੨)

ਯਥਾ :- ਪ੍ਰਭੁ ਮਿਲਬੇ ਕਉ ਪ੍ਰੀਤ ਮਨਿ ਲਾਗੀ ॥
ਪਾਇ ਲਗਉ ਮੋਹਿ ਕਰਉ ਬੇਨਤੀ ਕੋਊ ਸੰਤ ਮਿਲੈ ਵਡਭਾਗੀ ॥

(ਗਉੜੀ ਮ: ੫)

ਯਥਾ :- 'ਧੰਨ ਧਰਤੀ ਓਹ ਥਾਂਉ ਧੰਨ ਗੁਰ ਸਿੱਖ ਸਾਧੂ ਪੈਰ ਧਰੰਦਾ ॥
ਚਰਨ ਧੂੜ ਪਰਧਾਨ ਕਰ ਸੰਤ ਵੇਦ ਜਸ ਗਾਵ ਸੁਣੰਦਾ ॥
ਵਡਭਾਗੀ ਪਾ ਖਾਕ ਲਹੰਦਾ ॥

(ਭਾਈ ਗੁਰਦਾਸ ਵਾਰ ੨੬)

ਅਥਵਾ :- ਸਾਧ ਕੈ ਸੰਗਿ ਨਹੀ ਕਛੁ ਘਾਲ ॥
ਦਰਸ਼ਨ ਭੇਟਤ ਹੋਤ ਨਿਹਾਲਾ ॥' (ਪੰਨਾ ੨੭੨)

ਅਥਵਾ :- ਜੇ ਕੋ ਬਚਨੁ ਕਮਾਵੈ ਸੰਤਨ ਕਾ
ਸੋ ਗੁਰਪ੍ਰਸਾਦੀ ਤਰੀਐ ॥ (ਪੰਨਾ ੧੪੧੧)

ਯਥਾ :- ਹਰਿ ਕਾ ਸੰਤੁ ਹਰਿ ਕੀ ਹਰਿ ਮੂਰਤਿ
ਤਿਸੁ ਮਿਲਿਐ ਭਰਮੁ ਚੁਕਾਇਦਾ ॥
ਅਕਾਲ ਮੂਰਤਿ ਹੈ ਸਾਧ ਸੰਤਨ ਕੀ
ਠਾਹਰ ਨੀਕੀ ਧਿਆਨ ਕਉ ॥
ਭਾਈ ਰੇ ਸੰਤ ਜਨਾਂ ਕੀ ਰੇਣੁ ॥
ਸੰਤ ਸਭਾ ਗੁਰ ਪਾਈਐ, ਮੁਕਤਿ ਪਦਾਰਥ ਧੇਣੁ ॥"

ਐਸੇ ਸੰਤ ਪੂਰਨ ਮਹਾਂਪੁਰਸ਼ ਜਿਨ੍ਹਾਂ ਵਿੱਚ ਗੁਰ ਪ੍ਰਮਾਣਾਂ
ਗੁਰ ਦਾਤਾ ਗੁਰ ਹਿਵੈ ਘਰ
ਗੁਰ ਦੀਪਕ ਤਿਹੁ ਲੋਇ ਜੀਉ ॥

ਦੁਆਰਾ ਉਪਰੋਕਤ ਸਾਰੇ ਗੁਣ ਹੋਣ । ਐਸੇ ਸੰਤ ਵਿਰਲੇ-2 ਹੀ ਹੁੰਦੇ ਹਨ । ਯਥਾ :-

"ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜ ਸੰਸਾਰੁ ॥" (ਪੰਨਾ ੧੪੧੧)

ਅਥਵਾ :- ਕੋਟਨ ਮੈ ਨਾਨਕ ਕੋਊ ਨਾਰਾਇਨ ਜਿਹ ਚੀਤ ॥" (ਪੰਨਾ ੧੪੨੭)

ਕੁਝ ਸਮਾਂ ਦਸ਼ਮੇਸ਼ ਜੀਆਂ ਤੋਂ ਬਾਅਦ ਬੰਦਾ ਸਿੰਘ ਬਹਾਦਰ ਤੋਂ ਲੈ ਕੇ ਬਾਰਾਂ ਸਿੱਖ ਮਿਸਲਾਂ ਦੇ ਰਾਜ ਤੱਕ ਦਰਮਿਆਨ ਜੋ ਸੰਤ ਭਗਤ ਮਾਲਵੇ ਵਿੱਚ ਹੋਏ । ਜਿਨ੍ਹਾਂ ਨੇ ਬਖ਼ਸ਼ੀਸ਼ਾ ਦੇ ਕੇ ਸਿੱਖ ਮਿਸਲਾਂ ਨੂੰ ਕਾਇਮ ਰੱਖਿਆ । ਉਨ੍ਹਾਂ ਸੰਤਾਂ ਮਹਾਂਪੁਰਖਾਂ ਦੇ ਨਾਮ :-

ਸੰਤ ਬਾਬਾ ਰਾਮ ਸਿੰਘ ਜੀ ਸਤਿਗੁਰੂ ਨਾਮਧਾਰੀ ਲਹਿਰ ਦੇ ਤੀਸਰੇ ਗੁਰੂ ਸਦਾਏ । ਜਿਨ੍ਹਾਂ ਨੇ ਸਿੱਖ ਰਾਜ ਵਾਸਤੇ ਜਲਾਵਤਨ ਹੋਣਾ ਤੇ ਕਾਲੇ ਪਾਨੀ ਸਵੀਕਾਰ ਕਰਕੇ ਕੁਰਬਾਨੀ ਦਿੱਤੀ । ਸੰਤ ਬਾਬਾ ਭਾਗ ਸਿੰਘ ਜੀ ਕਰ੍ਹੀ ਵਾਲੇ (ਪਾਕਿਸਤਾਨ), ਇਨ੍ਹਾਂ ਤੋਂ

ਪਹਿਲਾਂ ਬਾਬਾ ਸਾਹਿਬ ਸਿੰਘ ਜੀ ਊਨਾ ਸ਼ਿਸ਼ ਉਤਰਾਧਿਕਾਰੀ ਬਾਬਾ ਬੀਰ ਸਿੰਘ ਜੀ ਨੌਰੰਗਾਬਾਦ, ਜੋ ਆਪਣੇ ਸਿੰਘ ਭਰਾਵਾਂ ਦੇ ਹੱਥੋਂ ਸ਼ਹੀਦ ਹੋਏ ਪਰ ਆਪਦੇ ਭਰਾਵਾਂ ਤੇ ਵਾਰ ਨਹੀਂ ਕੀਤਾ। ਬਾਬਾ ਮਹਾਰਾਜਾ ਸਿੰਘ ਜੀ ਦੀ ਅਕੱਥ ਕਥਾ ਹੈ। ਸਿੱਖ ਰਾਜ ਨੂੰ ਕਾਇਮ ਰੱਖਣ ਲਈ, ਫਰੰਗੀਆਂ ਨੂੰ ਬਾਹਰ ਕੱਢਣ ਲਈ, ਆਪਾ ਵਾਰਿਆ ਅਤੇ ਕਾਲੇ ਪਾਣੀਆਂ ਨੂੰ ਸਵੀਕਾਰ ਕੀਤਾ। ਦੌਧਰ ਵਾਲੇ ਸੰਤ ਈਸ਼ਰ ਦਾਸ ਜੀ, ਸੰਤ ਬਾਬਾ ਈਸ਼ਰ ਸਿੰਘ ਜੀ, ਕਲੇਰਾਂ ਵਾਲੇ, ਸੰਤ ਬਾਬਾ ਨੰਦ ਸਿੰਘ ਜੀ, ਸੰਤ ਬਾਬਾ ਅਤਰ ਸਿੰਘ ਜੀ ਅੱਤਲੇ ਵਾਲੇ, ਸੰਤ ਬਾਬਾ ਅਤਰ ਸਿੰਘ ਜੀ ਘੁਣਸਾਂ ਵਾਲੇ, ਸੰਤ ਬਾਬਾ ਅਤਰ ਸਿੰਘ ਮਸਤੂਆਣਾ ਸਾਹਿਬ, ਸੰਤ ਬਾਬਾ ਅਤਰ ਸਿੰਘ ਜੀ ਰੇਰੂ ਸਾਹਿਬ ਵਾਲੇ, ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ, ਸੰਤ ਮੱਘਰ ਸਿੰਘ ਜੀ ਰਾਮਗੜ੍ਹ, ਸੰਤ ਗੁਲਾਬ ਸਿੰਘ ਜੀ ਘੋਲੀਆ ਅਨੰਦ ਭਵਨ ਮੋਗਾ, ਸੰਤ ਕ੍ਰਿਪਾਲ ਸਿੰਘ ਜੀ, ਸੰਤ ਨਿਰੰਜਨ ਸਿੰਘ ਜੀ ਮੋਹੀ ਨੇੜੇ (ਜਾਂਗਪੁਰ ਦਾਖਾਂ) ਸੰਤ ਸਿਪਾਹੀ ਸੰਤ ਵਿਸਾਖਾ ਸਿੰਘ ਜੀ ਪੰਥ ਹੀਰਾ ਰਤਨ ਕਿਸ਼ਨਪੁਰਾ ਕਲਾਂ, ਸੰਤ ਮਨੀ ਸਿੰਘ ਦਿਆਲਪੁਰਾ, ਸੰਤ ਈਸ਼ਰ ਸਿੰਘ ਜੀ ਰਾੜਾ ਸਾਹਿਬ, ਸੰਤ ਕਿਸ਼ਨ ਸਿੰਘ ਜੀ ਰਾੜਾ ਸਾਹਿਬ, ਸੰਤ ਭਗਵਾਨ ਸਿੰਘ ਜੀ ਰੇਰੂ ਸਾਹਿਬ, ਸੰਤ ਬਿਸ਼ਨ ਸਿੰਘ ਜੀ ਰੌਣੀ (ਨੇੜੇ ਪਟਿਆਲਾ) ਸੰਤ ਨੱਥਾ ਸਿੰਘ ਜੀ ਕਟਾਣਾ ਸਾਹਿਬ, ਸੰਤ ਬਿਸ਼ਨ ਸਿੰਘ ਜੀ ਕਾਂਝਲਾ ਸਾਹਿਬ, ਸੰਤ ਤੇਜਾ ਸਿੰਘ ਜੀ ਡਬਲ ਐਮ.ਏ. ਚੀਮਾ ਸਾਹਿਬ, ਸੰਤ ਗੁਲਾਬ ਸਿੰਘ ਜੀ ਮਸਤੂਆਣਾ, ਖਾਸ ਕਰਕੇ ਜਿਨ੍ਹਾਂ ਵਿਚ ਉੱਚਾ ਤੇ ਸੁੱਚਾ ਦਰਜਾ ਮੇਰੇ ਅਨੁਭਵ ਅਨੁਸਾਰ ਦਸ਼ਮੇਸ਼ ਜੀ ਹੀ ਸੰਤ ਸਰੂਪ ਧਾਰਨ ਕਰਕੇ, ਸ਼ਾਸਤਰਧਾਰੀ ਤੇ ਸ਼ਸਤਰਧਾਰੀ ਦੋਵੇਂ ਵਿਦਿਆ ਦੇ ਧਨੀ ਜਿਨ੍ਹਾਂ ਨੇ ਨਾਭਾ ਸਹਿਬ ਦੀ ਝਿੜੀ ਵਿਚ ਆਕੇ ਧੂਣਾ ਲਾਇਆ। ਘੋੜ ਸਵਾਰ ਹੋ ਕੇ ਸੰਤ ਸਰੂਪ ਵਿਚ ਵਿਚਰੇ। ਜਿਨ੍ਹਾਂ ਬਾਰੇ ਪੂਰਾ

ਵੇਰਵਾ ਅੱਗੇ ਦਿੱਤਾ ਜਾਵੇਗਾ । ਨਾਮ ਕਰਕੇ ਜੋ ਰੌਸ਼ਨ ਹੋਏ 'ਸੰਤ ਬਾਬਾ ਅਜਾਪਾਲ ਸਿੰਘ ਜੀ' ਜਿਨ੍ਹਾਂ ਦੇ ਚਿੰਨ੍ਹ, ਨਿਸ਼ਾਨ ਗੁਰੂ ਦਸ਼ਮੇਸ਼ ਜੀ ਤੁੱਲ ਮਿਲਦੇ ਸਨ । ਭਾਵੇਂ ਛਾਤੀ ਤਾਣ ਕੇ ਖੁੱਲ੍ਹੇ ਤੌਰ ਤੇ ਇਕ ਦੋ ਲਿਖਾਰੀਆਂ ਨੇ ਲਿਖਿਆ ਹੈ ਪਰ ਉਹ ਲਿਖਾਰੀਆਂ ਦੀ ਕਲਮ ਤੱਕ ਸੀਮਤ ਹੈ ਜਾਂ ਪਾਠਕ ਪੜ੍ਹਕੇ ਹੀ ਵਿਸਮਾਦ ਹੋ ਜਾਂਦੇ ਹਨ ਪ੍ਰੰਤੂ ਅੱਗੇ ਕਿਸੇ ਨੇ ਪਰਚਾਰਨਾ ਨਹੀਂ ਕੀਤਾ । ਮੇਰੇ ਅਨੁਭਵ ਅਨੁਸਾਰ ਜੋ ਸਹੀ ਮਾਨਿਆਂ ਵਿਚ ਅਸਲੀ ਦਰਜਾ ਹੈ ਉਹ ਨਹੀਂ ਦੇ ਰਹੇ ।

ਬਾਬਾ ਅਜਾਪਾਲ ਸਿੰਘ ਜੀਆਂ ਤੋਂ ਬਾਅਦ ਬਾਬਾ ਸਰੂਪ ਸਿੰਘ ਜੀ, ਇਨ੍ਹਾਂ ਤੋਂ ਬਾਅਦ ਬਾਬਾ ਨਰਾਇਣ ਸਿੰਘ ਜੀ ਬ੍ਰਹਮ ਗਿਆਨੀ ਸਤਪੁਰਸ਼ ਹੋਏ ਜਿਨ੍ਹਾਂ ਦੇ ਸਾਰਾ ਸ੍ਰੀ ਗੁਰੂ ਗਰੰਥ ਸਾਹਿਬ ਜੀ ਮੂੰਹ ਜ਼ਬਾਨੀ ਯਾਦ ਸੀ । ਸੰਤ ਬਾਬਾ ਨੰਦ ਸਿੰਘ ਜੀ ਮੋਤੀ ਬਾਗ, ਪਟਿਆਲਾ, ਸੰਤ ਬਾਬਾ ਜੱਸਾ ਸਿੰਘ ਜੀ ਮੋਤੀ ਬਾਗ, ਸੰਤ ਗੁਰਮੁੱਖ ਸਿੰਘ ਜੀ ਮਹਾਨ ਕੀਰਤਨੀਏ ਅਤੇ ਵਿਦਵਤਾ ਦੇ ਧਨੀ ਮੋਤੀ ਬਾਗ ਪਟਿਆਲਾ, ਸੰਤ ਚੰਦਾ ਸਿੰਘ ਜੀ ਕੱਟੂਵਾਲ ਗੁਰੂ ਕਾਂਸ਼ੀ ਦਮਦਮਾ ਸਾਹਿਬ, ਸੰਤ ਭੋਤਾ ਸਿੰਘ ਜੀ ਠੀਕਰੀਵਾਲ, ਸੰਤ ਬੂਟਾ ਸਿੰਘ ਜੀ ਚੀਮਾ ਸਾਹਿਬ, ਸੰਤ ਗੁਰਮੁੱਖ ਸਿੰਘ ਜੀ ਅਤੇ ਸੰਤ ਸਾਧੂ ਸਿੰਘ ਜੀ ਕਾਰ ਸੇਵਾ ਪਟਿਆਲਾ, ਆਦਿ । ਇਹ ਹਨ ਮਹਾਂਪੁਰਖਾਂ ਦੇ ਨਾਮ ਜਿਨ੍ਹਾਂ ਨੇ ਸੰਸਾਰ ਵਿਚ ਆ ਕੇ ਪਰਮ ਪਵਿੱਤਰ ਪਰਉਪਕਾਰ ਕਰਕੇ ਸੰਤ ਸਰੂਪ ਨੂੰ ਸਿੱਧ ਕਰਨ ਹਿੱਤ,

"ਆਪਿ ਮੁਕਤਿ ਮੁਕਤਿ ਕਰੈ ਸੰਸਾਰਿ
ਨਾਨਕ ਤਿਸੁ ਜਨ ਕਉ ਸਦਾ ਨਮਸਕਾਰ ॥"

*******

ੴ

ਬਖ਼ਸ਼ਨਹਾਰ ਦਸ਼ਮੇਸ਼ ਜੀ,

ਸੁਤ ਬਖ਼ਸ਼ਿਸ਼ ਪੁਰਖ ਅਕਾਲ ॥

ਸੁਣ ਸੰਤ ਸੰਦੇਸ਼ਾ ਬੀਰਮ ਦਾਸ ਜੀ,

ਦਰਸ ਪਰਸ ਗਏ ਪਲਟ ਖਿਆਲ ॥

ਹਾਜ਼ਰਾ ਹਜ਼ੂਰ ਸਾਹਿਬ ਜ਼ਾਹਿਰਾ ਜ਼ਹੂਰ ਹੋ ਕੇ,

ਅੰਤਰਜਾਮੀ ਗੁਰੂ ਵਿਸ਼ਾਲ ॥

ਇਸ ਸੰਤ ਉਦਾਸੀ, ਸੰਜੋਗੀ ਰਾਸੀ ਦਾ,

ਕਲਗੀਧਰ ਜੀ ਸੁਤ ਅਕਾਲ ॥

ਪਲਕ ਝਲਕ ਕਰਗੇ, ਦੇਹੀ ਕਲਪ ਕਰਗੇ,

ਵਰ ਦੇ ਕਰ ਕੀਤੇ ਨਿਹਾਲ ॥

ਮਨ ਮੇਂ ਪਛਤਾਵੇ, ਖੜਾ ਆਪ ਕੋ ਦਸਾਵੇ,

ਜੋਤ ਨਜ਼ਰ ਨ ਆਵੈ ਬ੍ਰਹਮ ਅਕਾਲ ॥

ਗੁਰ ਵਿਯੋਗੀ ਲੈਂਦਾ ਹਾਵੋ ਫਿਰ ਵੀ ਮਿਲੇਂਗੇ ਮਨ ਮੇਂ ਚਾਹਵੇਂ;

ਜਿਉ ਜਲ ਵਿਛੋੜਾ ਮਛੂਲੀ ਜਾਲ ॥

ਮਿਲਾ ਵਰ ਸੰਤ ਉਦਾਸੀ ਨੂੰ, ਜੋ ਕੱਟਦਾ ਗੇੜ ਚੌਰਾਸੀ ਨੂੰ;

ਹੁਣ ਕੀਤਾ ਧੀਰਜ ਸੰਤ ਦਇਆਲ ॥

ਮੁੜਿਆ ਨਾ ਜਾਵੇ; ਮਨ ਸਬਰ ਨ ਆਵੇ;

ਕਿਵੇਂ ਮੁੜਾਂ ਕੀ ਕਰਾਂ ਅਕਾਲ ॥

ਬਹੁਰੋਂ ਕਰੀਆਂ ਉਡੀਕਾਂ, ਸੰਗ ਪਰੀਤਾਂ;

ਤੂੰ ਕਲਗੀ ਵਾਲੇ ਦਿਉ ਸਬਰ ਸੰਭਾਲ ॥

ਮੁੜ ਦੱਖਣ ਦੇਸੋਂ ਮੱਧ ਪ੍ਰਦੇਸ਼ੋਂ ਭੂਪਾਲ ਨਰੇਸ਼ੋਂ,

ਗਵਾਲੀਅਰ ਸਾਹਿਬ ਆਗਰਾ ਭਾਲ ॥

ਯੂ. ਪੀ. ਤਹਿਰੇ ਦਿਹਲੀ ਠਹਿਰੇ, ਮਾਰਗ ਕਹਿਰੇ;

ਪਹੁੰਚੇ ਪਾਨੀਪਤ ਕਰਨਾਲ ॥

ਕੁਰੂਕਸ਼ੇਤਰ ਅਵਨੀ, ਭਗਵਾਨ ਕੀ ਕਰਣੀਂ;

ਤਹ ਕੌਰਵ ਪਾਂਡਵ ਜੁੱਧ ਵਿਸ਼ਾਲ ॥

ਥਾਨੇਸਰ ਸ਼ਮਾਲਾਬਾਦ ਸੇ ਸ਼ਾਹਬਾਦ ਮਾਰਕੰਡਾ ਯਾਦ ਸੇ,

ਆ ਪਹੁੰਚੇ ਪਟਿਆਲੇ ਅੰਬਾਲ ॥

# ਦਸ਼ਮੇਸ਼ ਜੀ ਵਲੋਂ ਪੈਗੰਬਰ
# ਬਾਵਾ ਵੀਰਮ ਦਾਸ ਜੀ ਕਾ
# ਪੰਜਾਬ ਆਗਮਨ

## ਗੁਰੂ ਦਸ਼ਮੇਸ਼ ਪਿਤਾ ਜੀ ਵਲੋਂ ਪੈਗੰਬਰ ਭੇਜਣਾ

ਹੁਣ ਪਾਠਕ ਜਨੋਂ, ਮਹਾਂਪੁਰਖਾਂ ਦੇ ਪ੍ਰੇਮ ਰਸ ਦੇ ਭੌਰਿਓ ਆਪ ਜੀ ਦੇ ਸਾਹਮਣੇ ਅਨੁਭਵ ਪ੍ਰਕਾਸ਼ ਗੁਰ ਬਿਲਾਸ ਅਤੇ ਸੰਤ ਬਿਲਾਸ ਦਾ ਨਕਸ਼ਾ ਲਿਆ ਰਹੇ ਹਾਂ। ਆਪ ਗੁਰ ਪ੍ਰੀਤਵਾਨ ਅਤੇ ਸੰਤ ਪ੍ਰੀਤਵਾਨ ਸੱਜਣ ਅਨੰਦਮਈ ਕਥਾ ਪੜ੍ਹੀਏ ਸਰਵਣ ਕਰੀਏ ਅਤੇ ਵੀਚਾਰੀਏ।

੧ੴ

### ਮੰਗਲ

ਅਦੁੱਤੀ ਸਰੂਪ ਪ੍ਰਕਾਸ਼ ਹੈ ਜਿਸ ਤੁੱਲ ਸੰਸਾਰ ਵਿਚ ਨਾ ਕੋ ਹੋਇਆ ਅਤੇ ਨਾ ਹੀ ਕੋਈ ਹੋਵੇਗਾ। ਉਸ ਸਰੂਪ ਨੂੰ ਮੇਰੀ ਵਾਰ ਵਾਰ ਨਮਸ਼ਕਾਰ ਹੈ। ਮੰਗਲ ਦਸ਼ਮੇਸ਼ ਪਿਤਾ ਜੀ ਕੋ ਸੰਤ ਬਾਵਾ ਵੀਰਮ ਦਾਸ ਉਦਾਸੀਨ ਗੁਦਾਵਰੀ ਦੇ ਕਿਨਾਰੇ ਪਾਰ ਦਰਸ਼ਨ ਪਰਸ ਕਰ ਬਖ਼ਸ਼ੀਸ਼ਾਂ ਪ੍ਰਾਪਤ ਕਰ, ਝੋਲੀਆਂ ਭਰ, ਦਸ਼ਮੇਸ਼ ਪਿਤਾ ਜੀ ਕੋ ਵਾਰ ਵਾਰ ਨਮਸ਼ਕਾਰ ਕਰਤੇ ਹੂਏ ਹੁਕਮਨਾਮਾ ਦਰਸ਼ਨੋਂ ਸੇ ਉਪਰ ਗੁਰਬਾਣੀ ਸਾਹਿਤ,

**"ਹੁਕਮਿ ਮੰਨਿਐ ਹੋਵੈ ਪਰਵਾਣੁ ॥**
**ਤਾ ਖਸਮੈ ਕਾ ਮਹਲੁ ਪਾਇਸੀ ॥"**

ਟੇਕ ਸਿਰ ਮਸਤਕ ਰੱਖ ਕਰ ਵਾਪਸੀ ਪੰਜਾਬ ਆਵਨੇ ਕੀ, ਜੋ ਵੈਰਾਗਮਈ ਹਿਰਦੇ ਦੀ ਵਾਰਿਤਾ ਹੈ ਉਹ ਇਸ ਪ੍ਰਕਾਰ ਦਸ਼ਮੇਸ਼ ਜੀ ਕੋ ਪੁਨਾ ਪੁਨਾ ਨਮਸ਼ਕਾਰ ਕਰ ਕੁਛ ਉਪਮਾ ਸਾਹਿਤ ਜਸ ਕਰਤੇ ਹੂਏ ਐਸੇ ਬੇਨਤੀ ਕਰ ਰਹੇ ਹੈਂ।

ਕਾਵਿ : **ਬਖਸ਼ਣਹਾਰ ਦਸ਼ਮੇਸ਼ ਜੀ ,**
**ਸੁਤ ਬਖ਼ਸ਼ਿਸ਼ ਪੁਰਖ ਅਕਾਲ ॥**

ਅਰਥ :
ਹੇ ਦਸ਼ਮੇਸ਼ ਪਿਤਾ ਜੀ, ਬਖ਼ਸ਼ਿਸ਼ ਦੇ ਦਾਤੇ ਆਪ ਜੀ ਅਕਾਲ ਪੁਰਖ ਦੇ ਸਪੁੱਤਰ ਹੋ ਜੋ ਸੰਸਾਰ ਕੇ ਲੀਏ ਉਧਾਰ ਕਰਨ ਵਾਸਤੇ ਆਏ ਹੋ।

ਚੌਪਈ :

ਹਮ ਇਹ ਕਾਜ ਜਗਤ ਮੋਂ ਆਏ;
ਧਰਮ ਹੇਤ ਗੁਰਦੇਵ ਪਠਾਏ ॥
ਜਹਾਂ ਤਹਾਂ ਤੁਮ ਧਰਮ ਬਿਥਾਰੋ,
ਦੁਸਟ ਦੋਖੀਅਨਿ ਪਕਰਿ ਪਛਾਰੋ ॥ (੪੨)

ਯਾਹੀ ਕਾਜ ਧਰਾ ਹਮ ਜਨਮੰ;
ਸਮਝ ਲੇਹੁ ਸਾਧੂ ਸਭ ਮਨਮੰ ॥
ਧਰਮ ਚਲਾਵਨ ਸੰਤ ਉਬਾਰਨ;
ਦੁਸਟ ਸਭਨ ਕੋ ਮੂਲ ਉਪਾਰਨ ॥ (੪੩)

ਇਸ ਨੂੰ ਪ੍ਰਤੱਖਸ਼ ਰੂਪ ਵਿਚ ਲਿਆ ਕੇ ਉਪਮਾ ਕਰਦੇ ਹੋਏ ਕਿ ਆਪ ਤੋਂ ਇਸ ਕਾਰਜ ਵਾਸਤੇ ਮਾਤਲੋਕ ਵਿਚ ਆਏ ਹੋ । ਜੋ ਦਾਸ ਨੂੰ ਬਖ਼ਸ਼ਿਸ਼ਾਂ ਬਖ਼ਸ਼ੀਆਂ ਹਨ ।

2 ਸੁਣ ਸੰਤ ਸੰਦੇਸ਼ਾ ਵੀਰਮ ਦਾਸ ਜੀ,
ਦਰਸ ਪਰਸ ਗਏ ਪਲਟ ਖਿਆਲ ।

ਹੇ ਦਸ਼ਮੇਸ਼ ਗੁਰੂ ਜੀ ਤੁਹਾਡਾ ਹੁਕਮਨਾਮਾ ਸੁਣ ਕੇ ਔਰ ਤੁਹਾਡੇ ਦਰਸ਼ਨ ਪਰਸ ਕੇ ਮੇਰੇ ਤਮਾਮ ਖਿਆਲ ਬਦਲ ਗਏ ਹੁਣ ਮੇਰੇ ਸੰਸਾਰਿਕ ਖਿਆਲ ਨਹੀਂ ਰਹੇ । ਅਬ ਤੋ ਆਪ ਕਾ ਔਰ ਪਰਮਾਤਮਾ ਕਾ ਸਰੂਪ ਹੀ ਮੁਝ ਕੋ ਨਜ਼ਰ ਆਤਾ ਹੈ ।

3 ਹਾਜ਼ਰਾ ਹਜ਼ੂਰ ਸਾਹਿਬ ਜਾਹਿਰਾ ਜ਼ਹੂਰ ਹੋ ਕੇ,
ਅੰਤਰਜਾਮੀ ਗੁਰੂ ਵਿਸ਼ਾਲ ।

ਹੇ ਮਾਲਕ ਆਪ ਸਦਾ ਹੀ ਹਾਜ਼ਰ ਨਾਜ਼ਰ ਹੋ । ਆਪ ਜੀ ਦਾ ਨੂਰ, ਅੰਤਰਜਾਮਤਾ ਦੇ

ਘਰ, ਪ੍ਰਕਾਸ਼ ਜ਼ਾਹਰ ਸ਼ਕਤੀਆਂ ਵਾਲਾ ਤੱਕਿਆ। ਆਪ ਤੇ ਸਭ ਦੇ ਦਿਲਾਂ ਦੀ ਜਾਨਣ ਵਾਲੇ ਸਭ ਤੋਂ ਵੱਡੇ ਗੁਰੂ ਹੋ।

4 **ਇਹ ਸੰਤ ਉਦਾਸੀ ਦਾ, ਸੰਜੋਗੀ ਰਾਸੀ ਦਾ,**
**ਕਲਗੀਧਰ ਜੀ ਸੁਤ ਅਕਾਲ।**

ਇਹ ਜੋ ਉਦਾਸੀ ਸੰਤ ਬਾਬਾ ਜੀ ਦਾ ਮਿਲਣਾ ਸੀ ਇਹ ਵੀ ਉਸ ਧਰਤੀ ਦਾ ਸੰਜੋਗੀ ਕਰਕੇ, ਦਸ਼ਮੇਸ਼ ਜੀ ਦੀ ਰਾਸ਼ੀ ਦਾ ਵਾਸੀ ਬਣ ਗਿਆ। **'ਹਰਿ ਕੇ ਸੰਗ ਬਸਹਿ ਸੇ ਹਰਿ ਕੇ ਲੋਗ ॥'** ਗੁਰਬਾਣੀ ਫੁਰਮਾਨ ਇਸ ਕੋ ਸਿੱਧ ਕਰਨੇ ਹਿੱਤ ਹੈ

**ਸੰਜੋਗ ਵਿਯੋਗੁ ਧੁਰਹੁ ਹੀ ਹੂਆ।"**

ਯਥਾ :

**"ਸੰਜੋਗ ਵਿਯੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ।"**

ਵੱਡੀ ਗੱਲ ਸੰਜੋਗ ਵਰਗਾ ਕੋਈ ਮਿਲਾਪ ਨਹੀਂ, ਵਿਯੋਗ ਵਰਗਾ ਕੋਈ ਦੁੱਖ ਨਹੀਂ ਹੈ ਕਲਗੀਧਰ ਦਸ਼ਮੇਸ਼ ਪਾਤਿਸ਼ਾਹ ਜੀ ਅਕਾਲ ਸਪੁੱਤਰ ਹਨ। ਜੈਸੇ ਇਬਰਾਹਿਮ ਨੂੰ ਰੱਬ ਦਾ ਦੋਸਤ, ਈਸਾ ਨੂੰ ਪੁੱਤਰ ਅਤੇ ਹਜਰਤ ਮੁਹੰਮਦ ਸਾਹਿਬ ਜੀ ਨੂੰ ਖੁਦਾ ਦਾ ਯਾਰ' ਐਸੇ ਖਿਤਾਬ ਹਨ। ਇਸ ਤਰ੍ਹਾਂ ਦਸ਼ਮੇਸ਼ ਜੀਆਂ ਨੂੰ :

**ਅਕਾਲ ਪੁਰਖ ਵਾਚ (ਚੌਪਈ)**

**ਮੈ ਆਪਨਾ ਸੁਤ ਤੁਹਿ ਨਿਵਾਜਾ;**
**ਪੰਥ ਪ੍ਰਚੁਰ ਕਰਬੇ ਕਉ ਸਾਜਾ।**
**ਜਹਾਂ ਤਹਾਂ ਤੇ ਧਰਮ ਚਲਾਇ।**
**ਕਬੁਧਿ ਕਰਨ ਤੇ ਲੋਕ ਹਟਾਇ। (੨੯)**

ਦਸ਼ਮੇਸ਼ ਜੀ ਔਰ ਗੁਰ ਬਖ਼ਸ਼ੀਸ਼ੋਂ ਮੇਂ ਸੱਤਵੀਂ ਬਖ਼ਸ਼ੀਸ਼ ਬਾਵਾ ਬੀਰਮ ਦਾਸ ਜੀ ਕੋ ਹੋਈ

ਦਸ਼ਮੇਸ਼ ਜੀ ਅਕਾਲ ਪੁਰਖ ਔਰ ਬਾਵਾ ਜੀ ਕੋ ਫ਼ਕੀਰੋਂ ਕਾ ਮਸੀਹ, ਪੈਗੰਬਰੋਂ ਕਾ ਖਲੀਫ਼ਾ ਕਹਿ ਦੀਆ ਜਾਏ ਤਾਂ ਕੋਈ ਅਤਿ ਕਥਨੀ ਨਹੀਂ ਹੈ। ਸੱਤਵੀਂ ਬਖ਼ਸ਼ੀਸ਼ ਤੋਂ ਸਾਹਮਣੇ ਹੀ ਹੈ। ਇਸੀ ਤਰ੍ਹਾਂ ਕਲਗੀਧਰ ਜੀ ਸੁਤ ਅਕਾਲ।

5 ਪਲਕ ਝਲਕ ਕਰਗੇ, ਦੇਹੀ ਕਲਪ ਕਰਗੇ,

ਵਰ ਦੇ ਕਰ ਕੀਤੇ ਨਿਹਾਲ।

ਦਸ਼ਮੇਸ਼ ਜੀ ਨੇ ਅੱਖ ਦੀ ਪਲਕ ਦੀ ਝਲਕ ਵਿਚ ਇਸ ਫ਼ਕੀਰ ਉਤੇ ਅੰਮ੍ਰਿਤ ਦ੍ਰਿਸ਼ਟੀ ਕਰਕੇ ਦੇਹੀ ਪਲਟਾ ਦਿੱਤੀ। ਜੀਵ ਗਤੀ ਤੋਂ ਈਸ਼ਵਰ ਕੋਟੀ (ਨਿੱਤਯ ਅਵਤਾਰ) ਅੱਗੇ ਦਾਤਾਂ ਵਰਤਾਉਣ ਵਾਲਾ ਦਾਤਾ ਬਣਾ ਕੇ ਤੋਰ ਦਿੱਤਾ। ਵਰ ਦੇ ਕਰਕੇ ਨਿਹਾਲ ਹੀ ਨਿਹਾਲ ਕਰ ਦਿੱਤਾ। ਜੈਸੇ ਗੁਰਬਾਣੀ ਫ਼ੁਰਮਾਨ :

ਬਿਲਾਵਲ ਮਹਲਾ ੫

ਪਿੰਗੁਲ ਪਰਬਤ ਪਾਰਿ ਪਰੇ, ਖਲ ਚਤੁਰ ਬਕੀਤਾ ॥

ਅੰਧੁਲੇ ਤ੍ਰਿਭਵਣ ਸੂਝਿਆ ਗੁਰ ਭੇਟ ਪੁਨੀਤਾ ॥"

6 ਮਨ ਮੇਂ ਪਛਤਾਵੇ, ਖੜਾ ਆਪ ਕੋ ਦਸਾਵੇ,

ਜੋਤ ਨਜ਼ਰ ਨ ਆਵੇ ਬ੍ਰਹਮ ਅਕਾਲ।

ਪਰ ਇਕ ਗੱਲ ਪਛੁਤਾਵੇ ਵਾਲੀ ਇਸ ਫ਼ਕੀਰ ਦੇ ਮਨ ਵਿਚ ਆਈ ਜਾਂਦੀ ਹੈ। ਆਪਣੇ ਆਪ ਕੋ ਦੇਖਦਾ ਹੈ ਔਰ ਕਹਿੰਦਾ ਹੈ ਕਿ ਉਹ ਜੋਤ ਕਿੱਥੇ ਅਲੋਪ ਹੋ ਗਈ ਜੋ ਮੈਨੂੰ ਪਰਮੇਸ਼ਰ ਅਤੇ ਅਕਾਲ ਪੁਰਖ ਦਸ਼ਮੇਸ਼ ਜੀ ਇਕੋ ਜੋਤੀ ਸਰੂਪ ਨਜ਼ਰ ਆ ਰਹੇ ਸੀ। ਜੈਸੇ ਭਗਵਾਨ ਕ੍ਰਿਸ਼ਨ ਚੰਦਰ ਜੀ ਨੇ ਅਰਜਨ ਦੇ ਸ਼ਾਸਤਰ ਸੁੱਟਣ ਅਤੇ ਜੁੱਧ ਕਰਨ ਤੋਂ ਇਨਕਾਰ ਕਰਨ ਸਮੇਂ ਆਪ ਦਾ ਵਿਰਾਟ ਰੂਪ (ਜੋਤੀ ਸਰੂਪ) ਅਰਜਨ ਕੋ ਦਿਖਾਯਾ।

ਜੈਸੇ ਗੁਰ ਪ੍ਰਮਾਣ ਧਨਾਸਰੀ ਰਾਗ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ।

ਧਨਾਸਰੀ ਮਹਲਾ ੧

**"ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ**

**ਸਹਸ ਮੂਰਤਿ ਨਨਾ ਏਕ ਤੋਹੀ ॥**

**ਸਹਸ ਪਦ ਬਿਮਲ ਨਨ ਏਕ ਪਦ ਗੰਧਬਿਨ**

**ਸਹਸ ਤਵ ਗੰਧ ਇਵ ਚਲਤ ਮੋਹੀ ॥"**

ਉਹ ਜਗਮਗਾਉਂਦੀ ਜੋਤ ਕਿਥੇ ਹੋ ਗਈ ਅਲੋਪ। ਇਹ ਸੁਪਨਾ ਹੈ ਜਾਂ ਸੱਚ।

7 **ਗੁਰ ਵਿਯੋਗੀ ਲੈਂਦਾ ਹਾਵੇ, ਫਿਰ ਵੀ ਮਿਲੇਂਗੇ ਮਨ ਮੇ ਚਾਹਵੇ,**

**ਜਿਉ ਜਲ ਵਿਛੋੜਾ ਮਛੂਲੀ ਜਾਲ।**

ਇਹ ਵਿਯੋਗੀ ਗੁਰਾਂ ਦੇ ਵਿਛੋੜੇ ਵਿਚ ਉਭੇ ਉਭੇ ਸਾਹ ਲੈਂਦਾ ਹੈ। ਜਿਥੋਂ ਵੈਰਾਗ ਦੀ ਹਾਏ ਹਾਏ ਦੀ ਆਵਾਜ਼ ਜੈਸੇ, **'ਮੋਹਿ ਰੈਣ ਨ ਵਿਹਾਵੈ ਨੀਂਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ'** ਜੋ ਅਕਾਲ ਪੁਰਖ ਦੀ ਜੋਤ ਹੈ ਉਹ ਨਜ਼ਰ ਨਹੀਂ ਆ ਰਹੀ। ਗੁਰਾਂ ਦਾ ਵਿਛੋੜਾ ਇਸ ਫ਼ਕੀਰ ਸਾਧੂ ਨੂੰ ਪੈ ਗਿਆ ਹੈ ਉਭੇ ਸਾਹ ਲੈਂਦਾ ਹੈ। ਮਨ ਵਿਚ ਇਹੀ ਚਾਹਨਾ ਲੱਗੀ ਹੋਈ ਹੈ ਕਿ ਇਸ ਜੋਤ ਦਾ, ਸੱਚੇ ਸਰੂਪ ਦਾ ਫਿਰ ਵੀ ਮਿਲਾਪ ਹੋਵੇਗਾ ਜਿਵੇਂ ਮਛੂਲੀ ਜਲ ਤੋਂ ਵਿਛੜ ਕੇ ਜਾਲ ਵਿਚ ਫਸ ਗਈ ਹੈ। ਤੈਸੇ ਸੰਤਾਂ ਨੂੰ ਦਸ਼ਮੇਸ਼ ਗੁਰੂ ਜੀ ਦੇ ਵਿਛੋੜੇ ਦਾ ਦੁੱਖ ਵਿਆਪ ਰਿਹਾ ਹੈ।

8 **ਮਿਲਾ ਵਰ ਸੰਤ ਉਦਾਸੀ ਨੂੰ, ਜੋ ਕੱਟਦਾ ਗੇੜ ਚੌਰਾਸੀ ਨੂੰ,**

**ਹੁਣ ਕੀਤਾ ਧੀਰਜ ਸੰਤ ਦਇਆਲ।**

ਜਿਹੜਾ ਵਰ ਬਖਸ਼ੀਸ਼ ਉਦਾਸੀਨ ਬਾਵਾ ਜੀ ਕੋ ਮਿਲੀ ਹੈ ਇਹ ਤਾਂ ਉਹ ਤਾਕਤਾਂ ਦਾ

ਵਰ ਹੈ ਜੋ ਸੰਸਾਰੀ ਜੀਵਾਂ ਦੀ ਚੁਰਾਸੀ ਨੂੰ ਕੱਟ ਦਿੰਦਾ ਹੈ। **'ਸੰਤ ਸਹਾਈ ਜੀਅ ਕੇ ਭਵਜਲ ਤਾਰਨਹਾਰੁ।'** ਗੁਰਬਾਣੀ ਫੁਰਮਾਨ ਹੈ। ਇਸ ਵਰ ਦਾ ਇਤਨਾ ਪ੍ਰਤਾਪ ਹੈ। ਆਖ਼ਰ ਕਿਰਪਾਲੂ. ਦਿਆਲੂ ਤੇ ਸ਼ਰਧਾਲੂ ਸੰਤ ਬਾਵਾ ਜੀ ਨੇ ਦਸ਼ਮੇਸ਼ ਪਿਤਾ ਜੀ ਦੇ ਬਚਨ ਤੋਂ ਧਾਰਨ ਕੀਤਾ।

9 **ਮੁੜਿਆ ਨਾ ਜਾਵੇ, ਮਨ ਸਬਰ ਨਾ ਆਵੇ,**
**ਕਿਵੇਂ ਮੁੜਾਂ ਕੀ ਕਰਾਂ ਅਕਾਲ।**

ਪਰ ਫਿਰ ਵੀ ਗੁਦਾਵਰੀ ਦੇ ਕਿਨਾਰੇ ਤੋਂ ਦਸ਼ਮੇਸ਼ ਪਿਤਾ ਜੀ ਦੇ ਮਿਲਾਪ ਵਾਲੀ ਭੂਮੀ ਵਿਚੋਂ ਮਹਾਰਾਸ਼ਟਰ, ਨਾਦੇੜ ਦੀ ਜੋ ਧਰਤੀ ਹੈ ਪਿੱਛੇ ਪੰਜਾਬ ਵਲ ਮੁੜਨ, ਤੁਰਨ ਦਾ ਹੌਸਲਾ ਨਹੀਂ ਬਣਦਾ ਇਤਨਾ ਪਿਆਰ ਗੁਰਾਂ ਦਾ ਹੈ ਪਿੱਛੇ ਤਜਨ ਨੂੰ ਦਿਲ ਨਹੀਂ ਕਰਦਾ। ਮਨ ਕਰਦਾ ਹੈ ਕਿ ਇੱਥੇ ਹੀ ਖੜਾ ਉਸ ਜੋਤ ਦੇ ਦਰਸ਼ਨ ਕਰੀ ਜਾਵਾਂ। ਹੇ ਪਾਤਿਸ਼ਾਹ ਹੁਣ ਮੈਂ ਕਿਵੇਂ ਮੁੜਾਂ ਤੇ ਕੀ ਕਰਾਂ। ਇੰਨਾ ਪਤਾ ਹੈ ਜੋ ਹੁਕਮ ਹੈ। ਪਰ ਹੁਣ **'ਕਿਛੁ ਨ ਬੁਝੈ ਕਿਛੁ ਨ ਸੁਝੈ'** ਵਾਲੀ ਵਾਰਤਾ ਬਣ ਗਈ ਹੈ। **'ਸੁਧ ਕੀ ਨ ਸੁਧ ਰਹੀ, ਬੁਧ ਕੀ ਨ ਬੁਧ ਰਹੀ।''** ਵਾਲਾ ਅਨੰਦ ਵਰਤ ਚੁੱਕਿਆ ਹੈ।

10 **ਬਾਹੁਰੋਂ ਕਰੀਆਂ ਉਡੀਕਾਂ, ਸੰਗ ਪ੍ਰੀਤਾਂ,**
**ਤੂੰ ਕਲਗੀ ਵਾਲੇ ਦਿਉ ਸਬਰ ਸੰਭਾਲ।**

ਫਿਰ ਉਸ ਤੋਂ ਬਾਅਦ ਬਹੁਤ ਉਡੀਕਾਂ ਕਰ ਰਹੇ ਹਨ। ਪ੍ਰੀਤ ਲਗਾ ਕੇ ਉਡੀਕਦੇ ਹਨ। ਗੁਰਬਾਣੀ ਫੁਰਮਾਨ : **ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥'** ਅਥਵਾ : **ਮੂ ਲਾਲਨ ਸਿਉ ਪ੍ਰੀਤਿ ਬਨੀ ॥**

ਤੋਰੀ ਨ ਤੂਟੈ ਛੋਰੀ ਨ ਛੂਟੈ ਐਸੀ ਮਾਧੋ ਖਿੰਚ ਤਨੀ ॥'' ਵਾਲੀ ਗਾਥ ਬਣ ਗਈ ਹੈ।

ਹੇ ਉੱਚੀ ਸੁੱਚੀ ਕਲਗੀ ਵਾਲੇ ਪਿਤਾ ਜੀ ਮੈਨੂੰ ਸਬਰ ਨਾਲ ਬਚਨ ਸੰਭਾਲ ਕੇ ਰੱਖਣ ਦੀ ਸ਼ਕਤੀ ਬਖ਼ਸ਼ ਦਿਉ।

11 **ਮੁੜ ਦੱਖਣ ਦੇਸ਼ੇਂ, ਮੱਧ ਪ੍ਰਦੇਸ਼ੇਂ; ਭੂਪਾਲ ਨਰੇਸ਼ੇਂ,**
**ਗਵਾਲੀਅਰ ਸਾਹਿਬ ਆਗਰਾ ਭਾਲ।**

ਹੁਣ ਸੰਤ ਬਾਬਾ ਜੀ ਧਰਤੀ ਤੋਂ ਸਬਰ ਕਰਕੇ ਵਾਪਿਸ ਪ੍ਰਤਣਾ ਕਰਦੇ ਹਨ। ਜੋ ਦਸ਼ਮੇਸ਼ ਜੀਆਂ ਦਾ ਹੁਕਮਨਾਮਾ ਹੈ ਉਸ ਨੂੰ ਪਰਮੰਨਣ ਕਰਕੇ ਵਾਪਿਸ ਪਰਤਣਾ ਕੀਤਾ। ਦੱਖਣ ਦੇਸ਼ ਨਾਂਦੇੜ [ਇਸ ਦੀ ਕਥਾ ਅੱਗੇ ਦਿੱਤੀ ਜਾਵੇਗੀ] ਗੁਦਾਵਰੀ ਦੇ ਪਾਰ ਦਾ ਕਿਨਾਰਾ ਮਹਾਂਰਾਸ਼ਟਰ ਤੋਂ ਵਾਪਸੀ ਸੰਤ ਬਾਵਾ ਜੀ ਸਨੇ ਸਨੇ ਵੈਰਾਗ ਵਿਚ ਹਉਕੇ ਭਰਦੇ ਚਲ ਪਏ। ਵਿਛੋੜੇ ਦੀ ਨਦੀ ਵਿਚ ਵਹਿੰਦੇ ਹੋਏ ਹਿੰਗੋਲੀ, ਬੁਰਹਾਨਪੁਰ, ਇੰਦੌਰ, ਨਾਗਪੁਰ ਮੱਧ ਪ੍ਰਦੇਸ਼ ਸਨੇ 2 ਜੋ ਇਕ 2 ਕਦਮ ਯਾਦ ਵਿਚ ਤਹਿ ਕੀਤਾ। ਇਹ **'ਜਿਸ ਤਨ ਲਾਗੇ ਸੋਈ ਜਾਣੈ ਕੌਣ ਜਾਣੈ ਪੀਰ ਪਰਾਈ।'** ਉਹੀ ਜਾਣਦਾ ਹੈ। ਮਲਵਈ 'ਸੰਤ ਖਾਲਸਾ' ਦੀ ਧਾਰਨਾ ਹੈ :-

ਸਥਾਈ ਧਾਰਨਾ : **ਦੁੱਖ ਦਰਦ ਵਿਛੋੜੇ ਦਾ, ਜਾਣਦੇ ਸੋਈ, ਜਾਣਦੇ ਸੋਈ ॥**

ਅੰਤਰਾ : **ਜਿਹੜੇ ਵਿਛੜੇ ਨੇ ਆਪਣੇ ਸੱਜਣਾ ਤੋਂ ॥ ੨ ॥**

ਪਲ 2 ਕਿਵੇਂ ਵਿਹਾਇਆ ਸਫ਼ਰ ਕਿਵੇਂ ਤਹਿ ਕੀਤਾ। **"ਕਹੁ ਕਬੀਰ ਗੂੰਗੇ ਗੁੜ ਖਾਇਆ ਪੂਛੇ ਤੇ ਕਿਆ ਕਹੀਐ"** ਵਾਲੀ ਗਾਥ ਹੈ। ਮੱਧ ਪ੍ਰਦੇਸ਼ ਦੇ ਰਾਜਾਂ ਅਤੇ ਰਾਜਿਆਂ ਨੂੰ ਛੱਡਦੇ ਹੋਏ ਅੱਗੇ ਯੂ. ਪੀ. ਗਵਾਲੀਅਰ, ਧੌਲਪੁਰ, ਆਗਰੇ ਦੀਆਂ ਭਾਲਾਂ ਕਰਦੇ ਹੋਏ ਅ ਗਰਾ ਮਸਤਕ ਦੇ ਸਾਹਮਣੇ ਆਇਆ।

12 ਯੂ. ਪੀ. ਤਹਿਰੇ ਦੇਹਲੀ ਠਹਿਰੇ, ਮਾਰਗ ਕਹਿਰੇ,
ਪਹੁੰਚੇ ਪਾਨੀਪਤ ਕਰਨਾਲ ।

ਯੂ. ਪੀ. ਤਹਿ ਕਰਕੇ ਦਿੱਲੀ ਠਹਿਰੇ । ਇਕੱਲੇ ਹੀ ਮਾਰਗ ਤਹਿ ਕਰ ਰਹੇ ਹਨ । ਰਸਤਾ ਵੀ (ਕਹਿਰਾ) ਇਕ ਸਾਇਡ ਦਾ ਹੈ । ਕਹਿੰਦੇ ਹਨ ਕਿ ਪਾਨੀਪਤ ਕਰਨਾਲ ਜਲਦੀ ਪਹੁੰਚ ਜਾਈਏ ।

13 ਕੁਰੂਕਛੇਤਰ ਅਵਨੀ ਭਗਵਾਨ ਕੀ ਕਰਣੀ,
ਤਹ ਕੌਰਵ ਪਾਂਡਵ ਜੁੱਧ ਵਿਸ਼ਾਲ ॥

**ਕੁਰੂਕਛੇਤਰ :** ਇਹ ਉਹ ਧਰਤੀ ਹੈ । ਮਹਾਂਭਾਰਤ ਦਾ ਜੁੱਧ ਹੋਣਾ ਭਗਵਾਨ ਨੇ ਰਚਨਾ ਰਚਾਉਣੀ ਦੁਆਪਰ ਦੇ ਅਵਤਾਰ ਭਗਵਾਨ ਸ੍ਰੀ ਕ੍ਰਿਸ਼ਨ ਚੰਦਰ ਜੀ ਮਹਾਰਾਜ ਦਾ ਸਭ ਤੋਂ ਵੱਡਾ ਧਰਮ ਇਹ ਭਗਵਾਨ ਦੀ ਕਰਣੀ ਦਾ ਪ੍ਰਤਾਪ ਹੈ । ਜਿਥੇ ਗਿਆਰਾਂ ਤੇ ਸੱਤ ਖੂਹਣੀਆਂ ਸਨਮੁਖ ਜੂਝਦੇ ਹੋਏ ਸੂਰਮਿਆਂ ਦੀਆਂ ਕੁਰਬਾਨੀਆਂ ਦਾ ਸ਼ਹੀਦੇ ਵਤਨ ਅਸਥਾਨ ਹੈ ਜਿਸ ਜੁਧ ਦੇ ਰਚਾਉਣ ਵਾਲੇ ਭਗਵਾਨ ਸ੍ਰੀ ਕ੍ਰਿਸ਼ਨ ਚੰਦਰ ਜੀ ਮਹਾਰਾਜ ਹੀ ਸਨ । ਜਿਸ ਦਾ ਕੁਝ ਵਿਚਾਰ ਗੀਤਾ ਦੇ ਪਹਿਲੇ ਅਧਿਆਇ ਦੇ ਸ਼ੁਰੂਆਤ ਵਿਚ ਵਰਨਣ ਕੀਤਾ ਹੈ । ਹੋਰ ਬੇਅੰਤ ਗਰੰਥਾਂ ਦੀਆਂ ਰਚਨਾਵਾਂ ਮਹਾਂਭਾਰਤ ਸਨਮੁਖ ਇਸ ਭੂਮੀ ਦਾ ਨਕਸ਼ਾ ਹੈ । ਟਹਿਕਨ ਕਵੀ ਜੀ ਦਾ ਵੀ ਜੈਮਨੀ, ਅਸ਼ੁਵਮੇਦ ਗਰੰਥ ਵਿਚ ਰਚੀਆਂ ਹੋਈਆਂ ਮਹਾਨ ਕਾਵਿ ਚੌਪਈ ਦੋਹਰੇ ਬਹੁਤ ਸੁੰਦਰ ਟਹਿਕਨ ਕਵੀ ਜੀ ਦੀ ਰਚਨਾ ਹੈ ਇਉਂ ਮਾਨੋ ਮਹਾਭਾਰਤ ਦਾ ਜੁੱਧ ਅਤੇ ਕੁਰੂਛੇਕਤਰ ਦੀ ਮਹਾ ਸੂਰਬੀਰ ਯੋਧਿਆਂ ਦੀ ਰਣਭੂਮੀ ਸਾਹਮਣੇ ਆ ਖੜਦੀ ਹੈ । ਉਸ ਭੂਮੀ ਵਿਚ ਭਗਵਾਨ ਨੇ ਜੋ ਕੌਤਕ ਦਿਖਾਏ ਬੈਰਾਟ ਰੂਪ ਧਾਰਨ ਕੀਤਾ ਇਤਿਆਦ ਅਰਜਨ ਬੀਰ ਦੀ ਮੁੜ ਬੀਰ

ਰਸ ਵਿਚ ਆਉਣ ਦੀ ਭਾਵਨਾ ਬੱਝੀ (ਇਸ ਦੇ ਅਰਥ ਉਪਰ ਆ ਚੁਕੇ ਹਨ) ਇਸੇ ਕੁਰੂਕਛੇਤਰ ਦੀ ਭੂਮੀ ਵਿਚ ਪਹਿਲੀ ਰਚਨਾ ਬ੍ਰਹਮ ਸਰੋਵਰ ਹੈ। ਪੁਰਾਣਾਂ ਦੇ ਮੁਤਾਬਕ ਸ੍ਰਿਸ਼ਟੀ ਦੀ ਰਚਨਾ (ਉਤਪਤੀ) ਇਸ ਧਰਤੀ ਤੋਂ ਰਚੀ ਹੈ। ਜਿਸ ਬ੍ਰਹਮ ਸਰੋਵਰ ਦੇ ਵਿਚ ਜਲ ਹੀ ਜਲ ਸੀ। ਉਸ ਵਿਚ ਅੱਜ ਵੀ ਜਲ ਹੀ ਜਲ ਹੈ। ਜੋ ਏਸ਼ੀਆਂ ਵਿਚ ਇਕ ਰਿਕਾਰਡ ਤੇ ਨਮੂਨੇ ਦਾ ਘਰ ਹੈ।

ਭਗਵਾਨ ਵਿਸ਼ਨੂੰ ਜੀ ਨੇ ਬਾਸ਼ਕ ਨਾਗ ਦੀ ਸ਼ੇਜਾ ਤੇ ਆਸਣ ਲਗਾਇਆ ਭਗਵਾਨ ਵਿਸ਼ਨੂੰ ਜੀ ਇਸ ਸ਼ੇਜਾ ਉਪਰ ਬਿਰਾਜਮਾਨ ਹਨ ਔਰ ਲਕਛਮੀ ਭਗਵਾਨ ਜੀਆਂ ਦੇ ਚਰਨ ਝੱਸ ਰਹੀ ਹੈ। ਉਪਰ ਸ਼ੇਸਨਾਗ ਜੀ ਆਪਣੇ ਫਨੀਅਰ ਦਾ ਚੰਦੋਆ ਤਾਣਿਆ ਹੈ। ਇਥੋਂ ਸ੍ਰਿਸਟੀ ਦੀ ਰਚਨਾ ਪ੍ਰਾਰੰਭ ਹੋਣੀ ਪੁਰਾਣਾਂ ਵਿਚ ਵਰਨਣ ਕੀਤੀ ਹੈ।

**ਗੁਰਵਾਕ ਅਨੁਸਾਰ**

**ਯਥਾ : ਕਈ ਬਾਰਿ ਪਸਰਿਓ ਪਾਸਾਰਿ ॥**
**ਸਦਾ ਸਦਾ ਇਕ ਏਕੰਕਾਰ ॥**

ਇਕ ਦਫ਼ਾ ਸ੍ਰਿਸ਼ਟੀ ਦੀ ਰਚਨਾ ਨਹੀਂ ਬਹੁਤ ਦਫ਼ਾ ਰਚਨਾ ਹੋਈ। ਪਾਲਕ ਤੇ ਲੈ ਕਾਰਕ ਹੋਈ। ਇਸ ਅਸਥਾਨ ਤੇ ਭਾਵ ਕੁਰੂਕਛੇਤਰ ਗੁਰ ਸਿੱਖ ਇਤਿਹਾਸ ਦੀਆਂ ਤਿੰਨ ਗੁਰ ਅਸਥਾਨ ਰਚਨਾਵਾਂ ਹਨ;

(1) ਸ੍ਰੀ ਗੁਰੂ ਨਾਨਕ ਸਾਹਿਬ ਪਾਤਿਸ਼ਾਹ ਦਾ ਗੁਰ ਅਸਥਾਨ।
(2) ਪਾਤਿਸ਼ਾਹ ਛੇਵੀਂ ਮੀਰੀ ਪੀਰੀ ਦੇ ਮਾਲਕ ਦਾ ਗੁਰ ਅਸਥਾਨ।
(3) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀਆਂ ਦਾ ਗੁਰ ਅਸਥਾਨ ਸੁਸ਼ੋਭਤ ਹੈ।

ਤਿੰਨੇ ਗੁਰੂਆਂ ਦਾ ਵੇਰਵਾ ਅੱਗੇ ਦਿੱਤਾ ਜਾਵੇਗਾ।

14 ਥਾਨੇਸਰ ਸ਼ਮਾਲਾਬਾਦ ਸੇ, ਸ਼ਾਹਬਾਦ ਮਾਰਕੰਡਾ ਯਾਦ ਸੇ,
ਪਹੁੰਚੇ ਘੱਗਰ ਨੇੜ ਅੰਬਾਲ ॥

ਥਾਨੇਸਰ ਸੇ ਹੁੰਦੇ ਹੋਏ ਸ਼ਮਾਲਾਬਾਦ, ਸ਼ਾਹਬਾਦ, ਮਾਰਕੰਡਾ ਜਿੱਥੇ ਰਿਸ਼ੀ ਮਾਰਕੰਡਾ ਜੀ ਦੀ ਯਾਦ ਦਾ ਸਰੂਪ ਜਲ ਰੂਪ ਹੋ ਕੇ ਵਹਿ ਰਿਹਾ ਹੈ। ਸੁਆਮੀ ਦੱਤਾ-ਤ੍ਰੇ ਅਵਧੂਤ, ਸੋਮ ਰਿਸ਼ੀ ਅਤੇ ਮਾਰਕੰਡਾ ਰਿਸ਼ੀ, ਅਤਰਾ ਰਿਸ਼ੀ ਜੀ ਦੇ ਪੁੱਤਰ ਅਤੇ ਮਾਤਾ ਅਨਸੂਥਾ ਜੀ ਤੋਂ ਜਨਮ ਦਾਨ ਮਿਲਿਆ। ਮਾਰਕੰਡਾ ਰਿਸ਼ੀ ਜਿਨ੍ਹਾਂ ਨੇ 88000 ਵਰਸ ਤਪ ਕਰਕੇ ਅਵਾਂਤਰ ਪਰਲੋ ਸਮੇਂ ਬਚ ਕੇ ਵਹਿੰਦੇ ਜਲ ਵਿਚ ਤਰਨਾ ਕਰਕੇ ਪਰਾਗਰਾਜ ਪਹੁੰਚਣਾ ਕੀਤਾ। ਪਰਾਗਰਾਜ ਜਾ ਕਰਕੇ ਵਹਿੰਦੇ ਜਲ ਦੇ ਸਰੂਪ ਵਿਚ ਬਾਲਾ ਪ੍ਰੀਤਮ ਬਾਲ ਸਰੂਪ ਨਾਲ ਰਿਸ਼ੀ ਜੀ ਨੇ ਮਿਲਣਾ ਕੀਤਾ। ਬਾਲਾ ਪ੍ਰੀਤਮ ਬਾਲਕ ਜੋ ਇਕ ਡੋਲ (ਅਖੈ ਵੱਟ) ਨਾਲ ਲੱਗਿਆ ਹੱਸ ਰਿਹਾ ਸੀ ਅਤੇ ਅਵਾਂਤਰ ਪਰਲੋ ਦਾ ਖੇਡ ਦੇਖ ਰਿਹਾ ਸੀ। ਜੈਸੇ ਗੁਰਬਾਨੀ ਫੁਰਮਾਨ :

ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰ ਗੋਬਿੰਦ ॥
ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰਮੰਤ ॥

ਮਾਰਕੰਡਾ ਰਿਸ਼ੀ ਜੀ ਨੇ, ਬਾਲਾ ਪ੍ਰੀਤਮ ਬਾਲ ਸਰੂਪ ਸ੍ਰਿਸ਼ਟੀ ਦੇ ਰਚਨਹਾਰ ਨੂੰ ਪੁੱਛਿਆ, ਕਿ ਆਪ ਕਿਸ ਤਰ੍ਹਾਂ ਬਚ ਰਹੇ ਅਤੇ ਕਿਉਂ ਕਰ ਹੱਸ ਰਹੇ ਹੋ। ਮੁੜ ਬਾਲਾ ਪ੍ਰੀਤਮ ਨੇ ਹੱਸ ਕੇ ਮਾਰਕੰਡੇ ਰਿਸ਼ੀ ਜੀ ਨੂੰ ਆਖਿਆ, ਹੇ ਰਿਸ਼ੀ ਜੀ, ਤੂੰ ਮੈਨੂੰ ਬਾਲਕ ਰੂਪ ਹੀ ਸਮਝਦਾ ਹੈਂ। ਜੈਸੇ ਗੁਰਬਾਨੀ ਫੁਰਮਾਨ ਹੈ :-

'ਨਹ ਕਿਛੁ ਜਨਮੈ ਨਹ ਕਿਛੁ ਮਰੈ ॥
ਆਪਨ ਚਲਿਤ ਆਪਿ ਹੀ ਕਰੈ।"

ਅਥਵਾ : ਆਵਨ ਜਾਨੁ ਇਕੁ ਖੇਲੁ ਬਨਾਇਆ ॥
ਆਗਿਆ ਕਾਰੀ ਕੀਨੀ ਮਾਇਆ ॥'

ਮੈਂ ਬਾਲਕ ਨਹੀਂ ; ਸ੍ਰਿਸ਼ਟੀ ਦਾ ਰਚਨਹਾਰ ਹਾਂ। ਅਭੀ ਤੋ ਬਇਆਲੀਸ ਲੱਖ ਜੂਨ ਬਚ ਗਈ ਹੈ। ਜਦੋਂ ਇਹ ਜਲ ਸੋਖਤ ਹੋ ਜਾਵੇਗਾ ਤਾਂ ਮੈਂ ਦੁਬਾਰਾ ਸ੍ਰਿਸ਼ਟੀ ਦੀ ਰਚਨਾ ਕਰਨੀ ਹੈ। ਸੋ ਇਸ ਅਵਾਂਤਰ ਪਰਲੋ ਦੇ ਬਾਅਦ ਚੌਥੀ ਮਹਾਂਪਰਲੋ ਲਿਆਵਾਂਗਾ। ਹੇ ਰਿਸ਼ੀ ਜੀ ਇਸ ਸੇ ਆਗੇ ਸਰਵਣ ਕਰੀਏ। ਸਾਰੀ ਸ੍ਰਿਸ਼ਟੀ ਮੁਝ ਮੇਂ ਹੈ ਔਰ ਹਮ ਸਾਰੀ ਸ੍ਰਿਸ਼ਟੀ ਮੇਂ ਰਮ ਰਹੇ ਹੈਂ ॥ ਜੈਸੇ ਭਗਤ ਫਰੀਦ ਜੀ ਫੁਰਮਾਉਂਦੇ ਹਨ :-

ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ।
ਮੰਦਾ ਕਿਸ ਨੋ ਆਖੀਐ ਜਾ ਤਿਸੁ ਬਿਨੁ ਕੋਈ ਨਾਹਿ ॥"

ਜਿਸ ਵਕਤ ਤਮਾਮ ਸ੍ਰਿਸ਼ਟੀ ਕੇ ਜੀਵੋਂ ਕੇ ਕੀਏ ਹੂਏ ਕਰਮ ਫਲ ਜੀਵ ਕੋ ਦੇਨੇ ਕੇ ਲੀਏ ਸ਼ਾਂਤ ਹੋ ਜਾਤੇ ਹੈਂ ਔਰ ਸਰਬ ਜੀਵ ਧਰਤੀ ਮੇਂ ਲੈ ਹੋ ਜਾਤੇ ਹੈਂ। ਧਰਤੀ ਪਾਨੀ ਮੇਂ ਲੈ ਹੋ ਜਾਏਗੀ, ਪਾਨੀ ਅਗਨੀ ਮੇਂ, ਅਗਨੀ ਹਵਾ ਮੇਂ, ਹਵਾ ਆਕਾਸ਼ ਮੇਂ, ਆਕਾਸ਼ ਮਾਇਆ ਮੇਂ ਔਰ ਮਾਇਆ ਸੂਖਸ਼ਮ ਰੂਪ ਹੋ ਕਰ ਆਖਰ ਕਾਰ ਬ੍ਰਹਮ ਮੇਂ ਲੀਨ ਹੋ ਜਾਏਗੀ। ਹਮ ਨੇ ਮਹਾਂ ਪਰਲੋ ਲੇ ਆਨੀ ਹੈ। ਸਭ ਸ੍ਰਿਸ਼ਟੀ ਕੇ ਮਹਾਂਤੱਤ ਹੋ ਜਾਏਂਗੇ। ਵੋ ਭੀ ਹਮਾਰੀ ਰਜ਼ਾ ਮੇਂ ਹੈ। ਪਰਲੋ ਤੋਂ ਮੁਰਾਦ ਹੈ ਲੈ ਹੋ ਜਾਣਾ (ਖਤਮ ਹੋ ਜਾਣਾ)

ਚਾਰ ਪਰਲੋ ਹਨ :- 1. ਨਿੱਤ ਪਰਲੋ 2. ਨਮਿੱਤ ਪਰਲੋ
3. ਅਵਾਂਤਰ ਪਰਲੋ 4. ਮਹਾਂ ਪਰਲੋ।

ਹੇ ਰਿਸ਼ੀ ਜੀ ਲੱਖ ਚੌਰਾਸੀ ਜੂੰਨ ਸਾਰੀ ਸ੍ਰਿਸ਼ਟੀ ਨੇ ਧੂੰ-ਅੰਧਾਰ, ਭਾਫਾਂ ਰੂਪ ਹੋਣਾਂ ਹੈ ਜਿਸ ਦਾ ਗੁਰਬਾਣੀ ਫੁਰਮਾਨ :

"ਅਰਬਦ ਨਰਬਦ ਧੁੰਧੂਕਾਰਾ ॥ ਧਰਣਿ ਨ ਗਗਨਾ ਹੁਕਮੁ ਅਪਾਰਾ ॥
ਨਾ ਦਿਨੁ ਰੈਨਿ ਨ ਚੰਦੁ ਨ ਸੂਰਜ ਸੁੰਨ ਸਮਾਧਿ ਲਗਾਇਦਾ ॥"

**ਅਥਵਾ : ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ ॥**
**ਆਪਨ ਕੀਆ ਨਾਨਕਾ, ਆਪੇ ਹੀ ਫਿਰਿ ਜਾਪਿ ॥੧॥**

ਤੀਨੋ ਗਣ (ਰਜ-ਤਮ-ਸਤ) ਸੇ ਰਹਿਤ ਨਿਰਾਕਾਰ ਬ੍ਰਹਮ ਹੈ ਵੋ ਆਪ ਵੀ ਮਹਾਂ ਪਰਲੋ ਮੇਂ ਸੁੰਨ ਸਮਾਧੀ ਰੂਪ ਹੋ ਕਰ ਮੌਜੂਦ ਥਾ ਔਰ ਆਪ ਹੀ ਸਰਗੁਣ ਸਰੂਪ ਹੋ ਕਰ ਆਪਣੇ ਆਪ ਸੇ ਹੀ ਸ੍ਰਿਸ਼ਟੀ ਕੀ ਰਚਨਾ ਕੀ ਹੈ। ਗੁਰੂ ਜੀ ਫੁਰਮਾਨ ਕਰਤੇ ਹੈਂ ਫਿਰ ਆਪ ਹੀ ਤਮਾਮ ਜੀਵੋਂ ਕੇ ਖਾਨ-ਪਾਨ-ਪਹਿਰਾਨ ਕੋ ਜਾਨਣਾ ਹੈ। ਇਹ ਮਾਰਕੰਡਾ ਰਿਸ਼ੀ ਜਿਸ ਦੇ ਬਾਲਾ ਪ੍ਰੀਤਮ ਨਾਲ ਐਸੇ ਵੀਚਾਰ ਹੋਏ। ਅਮਰ ਸਰੂਪ ਮਾਰਕੰਡਾ ਰਿਸ਼ੀ ਜਲ ਸਰੂਪ ਹੋ ਕਰ ਵਹਿ ਰਿਹਾ ਹੈ। ਜੈਸੇ ਗੰਗਾ, ਜਮਨਾ, ਬਿਆਸ, ਅਮਰ ਸਰੂਪ ਮੇਂ ਜਲ ਰੂਪ ਹੋ ਕਰ ਵਹਿ ਰਹੇ ਹੈਂ ਜੈਸੇ ਰਾਵੀ ਕੋ ਪੰਚਮ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਸਰੂਪ ਵਰਨਣ ਕੀਆ ਹੈ। ਉੱਤਰ ਵੱਲ ਸੀਸ ਵਹਿੰਦੇ ਵੱਲ ਚਰਨ ਦਰਮਿਆਨ ਦਾ ਹਿੱਸਾ ਪੰਜ ਭੂਤਕ ਸਰੀਰ ਵਰਨਣ ਕੀਆ ਹੈ। ਸ਼ਾਹਬਾਦ ਮਾਰਕੰਡਾ ਪਾਰ ਕਰਕੇ ਸੰਤ ਬਾਵਾ ਵੀਰਮ ਦਾਸ ਜੀ ਘੱਗਰ ਅੰਬਾਲਾ ਕੇ ਨਜ਼ਦੀਕ ਚਾਰ ਮੀਲ ਉੱਤਰ ਦੱਖਣ ਦਿਸ਼ਾ ਨਗਰ ਲਖਨੌਰ ਸਾਹਿਬ ਪਹੁੰਚ ਗਏ ਜਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀਆਂ ਦੇ ਨਾਨਕਿਆਂ ਦਾ ਨਗਰ ਅਸਥਾਨ ਹੈ। ਬਾਵਾ ਜੀ ਕਾ ਜਨਮ ਨਗਰ ਵੀ ਲਖਨੌਰ ਸਾਹਿਬ ਹੈ। ਬਾਵਾ ਵੀਰਮ ਦਾਸ ਜੀ ਅਵੱਸਥਾ ਮੇਂ ਮਾਤਾ ਗੁਜਰੀ ਸਾਹਿਬ ਕੇ ਸਮਕਾਲੀ ਹੋਏ। ਜਿਸ ਸਮੇਂ ਗੁਦਾਵਰੀ ਤੋਂ ਪਾਰ ਬਾਵਾ ਜੀ ਨੇ ਸ੍ਰੀ ਦਸ਼ਮੇਸ਼ ਪਿਤਾ ਜੀ ਦੇ ਦਰਸ਼ਨ ਉਸ ਸਮੇਂ ਇਨ੍ਹਾਂ ਦੀ ਉਮਰ 90 ਸਾਲ ਦੇ ਕਰੀਬ ਸੀ। ਲਖਨੌਰ ਸਾਹਿਬ ਪਹੁੰਚ ਕਰ

ਬਾਵਾ ਜੀ ਨੇ ਧੂਣੇ ਕੋ ਨਮਸ਼ਕਾਰ ਕੀਤੀ (ਜੋ ਭਗਵਾਨ ਸ੍ਰੀ ਚੰਦ੍ਰ ਜੀ ਮਹਾਰਾਜ ਜੀਆਂ ਨੇ ਚੇਤਨ ਕੀਆ ਥਾ) ਨਗਰ ਕੀ ਤਮਾਮ ਸੰਗਤਾਂ ਨੇ ਦਰਸ਼ਨ ਪਰਸ ਕਰ **'ਸਾਜਨਾ ਸੰਤ ਆਉ ਮੇਰੈ'** ਮਿੱਠੜੇ ਬੋਲਾਂ ਦੁਆਰਾ ਮਿਲਾਪ ਕੀਤਾ। ਪਰਸਪਰ ਜੋ ਬਚਨ ਹੂਏ ਉਨ ਕਾ ਕਾਵਿ ਸੇ ਅਰਥ ਸਾਹਿਤ ਕਥਾ ਉਪਮਾ ਸਰਵਣ ਕਰੀਏ :

**ਲਖਨੌਰ ਸਾਹਿਬ ਕਾ ਕਰ ਦਰਸ਼ਨ ਪਰਸਨ,**
**ਧੂਣਾ ਚੇਤਨ ਗੁਰ ਕਿਰਪਾਲ ॥**
**ਸੰਗਤ ਕੇ ਸਮੁਦਾਇ ਹੋਣ ਪਰ,**
**ਕਰਤ ਬਚਨ ਭਏ ਮੀਠ ਰਸਾਲ ॥**
**ਅੱਖੀਂ ਡਿੱਠਾ ਹਾਲ ਸੁਣਾਇਆ,**
**ਸੁਣਹੋ ਸਰੋਤਾ ਕਰਤ ਖਿਆਲ ॥**
**ਘੁੱਗ ਵਸਾ ਕੇ ਅਬਿਚਲ ਨਗਰੀ,**
**ਛੱਡ ਕੇ ਤੁਰ ਗਏ ਦੀਨ ਦਿਆਲ ॥**
**ਅਨੁਭਵ ਜੋ ਹੋਇਆ ਸੀ ਮੈਨੂੰ,**
**ਹੋਈ ਪੈਗੰਬਰੀ ਬਾਣੀ ਨਾਲ ॥**
**ਕਰ ਲੌ ਦਰਸ਼ਨ ਆ ਕੇ ਸੰਤ ਜੀ,**
**ਨਾਦੇੜ ਗੁਦਾਵਰੀ ਆਵੋ ਚਾਲ ॥**
**ਹਮ ਪਹੁੰਚੇ ਥੇ ਸੁਣ ਕਰ ਬਾਣੀ,**
**ਆਗੇ ਗੋਬਿਦ ਕੀਓ ਕਮਾਲ ॥**

ਲੀਲ੍ਹਾ ਅਜਬ ਰਚਾ ਕੇ ਗੋਬਿੰਦ,
ਮਿਲੇ ਇਕੇਲੇ ਲੀਲ੍ਹਾ ਨਾਲ ॥
ਨੀਲੇ ਪਰ ਸੁਨਿਹਰੀ ਕਾਠੀ,
ਬਾਜ ਸਾਹਿਤ ਤਿਸ ਕਾਲ ॥
ਮਿਲਨੇ ਕੀ ਜੋ ਵਾਰਤਾ;
ਸੁਨਹੋ ਸਰੋਤਾ ਹਾਲ ॥
ਪਾਰ ਗੁਦਾਵਰ ਮਿਲ ਗਏ,
ਹਮ ਜਿਸਕੀ ਕਰਤੇ ਭਾਲ ॥
ਮਿਲਨੇ ਸੇ ਮੋਹਿ ਪੂਛਤੇ;
ਤੁਮ ਆਏ ਕਹਾਂ ਸੇ ਚਾਲ ॥
ਕਹੁ ਫ਼ਕੀਰਾ ਵਾਰਤਾ,
ਕਿਉਂ ਤੁਮ ਭਏ ਨਿਢਾਲ ॥
ਪੁਨਹ ਕਰੀ ਹਮ ਬੰਦਨਾ,
ਦੁਇ ਜੋੜ ਕਰ ਤਾਲ ॥
ਮੋਹਿ ਬਾਨੀ ਸੁਨੀ ਪੈਗੰਬਰੀ,
ਕਹਤੇ ਹੈਂ ਗੋਬਿੰਦ ਲਾਲ ॥
ਕਰ ਲਉ ਦਰਸ਼ਨ ਅਇਕੈ;
ਦੱਖਣ ਦੇਸ਼ ਸੰਭਾਲ ॥
ਸਮਾਂ ਸੰਭਾਲੋ ਦਰਸ਼ ਕਾ,
ਹਮ ਕਹਤੇ ਹੈਂ ਗੁਜਰੀ ਲਾਲ ॥

ਹਮ ਸੁਨ ਕਰ ਰਹਿ ਨ ਸਕਤ ਥਾ,
ਆਇ ਤੁਰੰਤਹਿ ਚਾਲ ॥
ਅਨਬੋਲਤ ਤੁਮ ਜਾਣਤੇ,
ਹਮ ਕਿਆ ਬਰਨਉ ਹਾਲ ॥
ਨਾਨਕੇ ਤੁਮਰੇ ਠਉਰ ਜਹਿ,
ਲਖਨੌਰ ਸਾਹਿਬ ਅੰਬਾਲ ॥
ਡੇਰਾ ਬਿੰਝਲ ਸਾਥ ਹੀ,
ਹਮ ਜਹਾਂ ਸੇ ਆਏ ਚਾਲ ॥
ਸੁਣੀ ਥੀ ਬਾਣੀ ਅਗਮ ਹੀ,
ਹਮ ਆਏ ਉਸ ਖਿਆਲ ॥
ਅਬ ਰਿਦੇ ਧੀਰ ਨਹੀਂ ਆਵਤੀ,
ਤੁਮ ਹੋ ਧੀਰਜ ਸ਼ਾਲ ॥
ਦਰਸ਼ਨ ਪਰਸੇ ਸ਼ਾਂਤ ਹੋਇ,
ਮਿਟੀ ਭੂਖ ਤਿੰਨ ਕਾਲ ॥
ਹੱਸ ਕਰ ਬੋਲੇ ਗੁਰੂ ਜੀ,
ਤੁਮ ਸੰਗ ਮਾਮਾ ਕਿਰਪਾਲ ॥
ਨਾਨਕ ਮੇਲਾ ਹੈ ਗੁਰੂ ਚੇਲਾ,
ਹਮਰੋ ਗਇਓ ਖਿਆਲ ॥
ਕਿਵ ਹੋਇ ਮੇਲਾ ਜਹ ਗੋਬਿੰਦ ਖੇਲਾ,
ਲਖਨੌਰ ਨਗਰ ਕਮਾਲ ॥

ਹੁਕਮਿ ਰਜਾਈ ਚਲਣਾ,
ਨਾਨਕ ਲਿਖਿਆ ਨਾਲ ॥
ਸੁਣਹੋ ਸਰੋਤਾ ਰਿਦੇ ਪਰੋਤਾ,
ਗੁਰ ਕੀਨੀ ਗਾਥ ਵਿਸ਼ਾਲ ॥
ਸੰਜੋਗ ਵਿਯੋਗ ਦੁਇ ਕਾਰ ਚਲਾਵਹਿ,
ਆਪੇ ਕਰਤ ਸੰਭਾਲ ॥
ਲੇਖੇ ਆਵਹਿ ਭਾਗ,
ਇਉਂ ਹਮ ਗੁਰ ਕੀਨੀ ਭਾਲ ॥
ਜੋ ਬਿਰਤੰਤ ਹੋਇ ਗੋਬਿੰਦ ਸੰਗ,
ਹਮ ਰਾਖੇ ਰਿਦੇ ਸੰਭਾਲ ॥
ਬਹੁੜੋ ਬਚਨ ਬਖ਼ਸ਼ੀਸ਼ਾਂ ਦੇ,
ਕੀਤੋ ਨਦਰਿ ਨਿਹਾਲ ॥
ਜੋ ਬਖ਼ਸ਼ਿਸ਼ ਔਰ ਵਰ ਮਿਲੇ,
ਸਭ ਦੇਵਾਂ ਸੁਨਾਇ ਹਾਲ ॥
ਮੋਹਿ ਭੇਜਾ ਪੰਜਾਬ ਕੋ,
ਜਾਇ ਕਰਹੁ ਬਚਨ ਕੀ ਪਾਲ ॥
ਹਮ ਤੋਰੇ ਨਾ ਤੁਰਤ ਥੇ,
ਬਿਛਰਤ ਹੋਏ ਬੇਹਾਲ ॥
ਚਲੇ ਗੁਰੂ ਜੀ ਦੇਸ਼ ਕੋ,
ਜੋ ਬੇਗਮ ਸ਼ਹਿਰ ਅਕਾਲ ॥

ਮੋਹਿ ਦੇਖਤ ਹੀ ਗੁਪਤਹੋਇ,
ਕਰ ਗਏ ਨਦਰੀ ਨਦਰ ਨਿਹਾਲ ॥
ਸਬਰ ਸ਼ੁਕਰ ਕਰ ਮੁੜ ਪੜਾ,
ਆਇਓ ਮਗ ਮੇਂ ਕਰਤ ਖਿਆਲ ॥
ਚਲ ਆਇਓ ਦਿਸ਼ ਦੱਖਣ ਸੇ,
ਕੀਨੀ ਗੁਰ ਬਚ ਘਾਲ ॥
ਆਏ ਨਗੀਨਾ ਘਾਟ ਪਰ,
ਹੋਈ ਸੰਗਤ ਬੇਹਾਲ ॥
ਰੁਦਨ ਕਰਤ ਕੁਰਲਾਵਤੇ,
ਕਹਿੰ ਗਏ ਗੁਜਰੀ ਕੇ ਲਾਲ ॥
ਹਮ ਊਚੀ ਧੁਨ ਉਠਾਇ ਕਰ,
ਸਭੀ ਸੁਨਾਇਆ ਹਾਲ ॥
ਨੀਲੇ ਪਰ ਅਸਵਾਰ ਥੇ,
ਮੋਹਿ ਮਿਲੇ ਗੋਬਿੰਦ ਗੋਪਾਲ ॥
ਜਾਇ ਦਿਉ ਸੰਦੇਸ਼ਾ ਸੰਗਤ ਕੋ,
ਹਮ ਅੰਗ ਸੰਗ ਕਰੇ ਸੰਭਾਲ ॥
ਪੰਜ ਪਿਆਰੇ ਮਿਲ ਕਰ ਬੈਸਹਿ,
ਹਮ ਬਸਹਿ ਉਨੋਂ ਕੇ ਨਾਲ ॥

ਜਿਸ ਥਾਂ ਮੁਝ ਕੋ ਕਰੇ ਆਰਾਧਨ,
ਤਹ ਥਾਂ ਪ੍ਰਗਟ ਜੋਤ ਅਕਾਲ ॥
ਸਦਾ ਰਹੇ ਹਮ ਸੰਗ ਖਾਲਸੇ,
ਖਾਲਸੇ ਮੇਂ ਹਉ ਕਰਨੀ ਭਾਲ ॥
ਤਪ ਅਸਥਾਨ ਕੀ ਸੇਵਾ ਕਰਨੀ,
ਸੇਵਾ ਕੀ ਨਹੀਂ ਕਰਨੀ ਟਾਲ ॥
ਮੰਦਰ ਨਹ ਕੋ ਤਹਾਂ ਬਨਾਵਨ,
ਦੇਗ ਚਲਾਵੋਂ ਕਰੈਂ ਸੰਭਾਲ ॥
ਜੋ ਹਮਰੀ ਕੋ ਯਾਦ ਬਨਾਵੈ,
ਉਸ ਕੀ ਰਹੈ ਨ ਵੰਸ ਜਗਾਲ ॥
ਇਹ ਸੰਦੇਸ਼ਾ ਦੇਵਹਿ ਸੰਗਤ ਕੋ,
ਹਮ ਰੁਦਨ ਕਰਤ ਭਏ ਤਿਸ ਹੀ ਕਾਲ ॥
ਰਹਿ ਨ ਸਕਹਿ ਹਮ ਭੀ ਤਿਸ ਬੇਰੇ,
ਮੁੜ ਮੁੜ ਆਵੇ ਯਾਦ ਵਿਸ਼ਾਲ ॥
ਹੈ ਵਿਛੋੜਾ ਦੁੱਖ ਦਰਦਾਂ ਵਾਲਾ,
ਮਰਿਓ ਵਿਯੋਗੀ ਹੋ ਤਤਕਾਲ ॥
ਐਸਾ ਮੋਹਿ ਵੈਰਾਗ ਭੀ ਆਇਆ,
ਪ੍ਰੇਮ ਸਾਹਿਤ ਭੀਗੈ ਤਿਸ ਕਾਲ ॥
ਸੰਗਤ ਕੋ ਵੀ ਦੀਆ ਧਰਵਾਸਾ ॥
ਹਮ ਭੀ ਧੀਰ ਧਰ ਪਰਤੇ ਚਾਲ ॥

ਫਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹਿ ਵਿਛਾਵਣ ਲੇਫੁ ॥
ਏਹੁ ਹਮਾਰਾ ਜੀਵਣਾ ਤੂੰ ਸਾਹਿਬ ਸੱਚੇ ਵੇਖ ॥

ਸਨੇ ਸਨੇ ਚਲ ਆਵਤੇ,
ਆਏ ਪਹੁੰਚੇ ਤਤਕਾਲ ॥

ਕੀਨੋ ਦਰਸ਼ਨ ਸੰਗਤ ਕੇ,
ਸਭ ਸੁਨਹੋ ਸਰੋਤਾ ਹਾਲ ॥

ਔਰ ਕਥਾ ਵੀ ਬਹੁਤ ਹੈ,
ਫੇਰ ਕਭੀ ਸੁਨਾਊਂ ਹਾਲ ॥

'ਸੰਤ ਖਾਲਸਾ' ਲਿਖੇਂਗੇ,
ਪ੍ਰੇਮ ਕਲ਼ਮ ਕੀ ਭਾਲ ॥

ਕਬੀਰ ਬਿਰਹੁ ਭੁਯੰਗਮੁ ਮਨ ਬਸੈ, ਮੰਤੁ ਨ ਮਾਨੈ ਕੋਇ ॥
ਰਾਮ ਬਿਓਗੀ ਨ ਜੀਐ, ਜੀਐ ਤਾ ਬਉਰਾ ਹੋਇ ॥

ਵਿਛੋੜਾ ਸੁਣੇ ਡੁਖੁ ਵਿਣੁ ਡਿਠੇ ਮਰਿਓਦਿ ॥
ਬਾਝੁ ਪਿਆਰੇ ਆਪਣੇ, ਬਿਰਹੀ ਨ ਧੀਰੰਦ ॥ ਮ: ੫ ॥

## ਗੁਦਾਵਰੀ ਦਾ ਪ੍ਰਸੰਗ ਲਖਨੌਰ ਸਾਹਿਬ ਸੰਗਤਾਂ ਨੂੰ ਸੁਣਾਉਣਾ

**ਲਖਨੌਰ ਸਾਹਿਬ ਕਾ ਕਰ ਦਰਸ਼ਨ ਪਰਸ਼ਨ,**
**ਧੂਣਾਂ ਚੇਤਨ ਗੁਰ ਕਿਰਪਾਲ ॥**

ਇਹ ਨਗਰ ਰਮਣੀਕ ਅਸਥਾਨ, ਮਾਤਾ ਗੁਜਰੀ ਜੀ ਦੇ ਪੇਕੜੇ ਘਰ, ਬਾਲਾ ਪ੍ਰੀਤਮ ਗੋਬਿੰਦ ਰਾਇ ਜੀ ਦੇ ਨਾਨਕਾ ਸਾਹਿਬ ਗਾਉਂ ਹੈ। ਇਸ ਅਸਥਾਨ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਪਵਿੱਤਰ ਚਰਨ ਮੁਬਾਰਕ–ਏ–ਆਮ– **'ਸਾ ਧਰਤੀ ਪਈ ਹਰਿਆਵਲੀ ਜਿਥੈ ਮੇਰਾ ਸਤਿਗੁਰ ਬੈਠਾ ਆਇ॥ ਸੇ ਜੰਤ ਭਏ ਹਰਿਆਵਲੇ ਜਿਨੀ ਮੇਰਾ ਸਤਿਗੁਰ ਦੇਖਿਆ ਜਾਇ॥'** ਸ੍ਰੀ ਗੁਰੂ ਨਾਨਕ ਸਾਹਿਬ ਜੀ ਤੋਂ ਬਾਅਦ ਭਗਵਾਨ ਸ੍ਰੀ ਚੰਦਰ ਮਹਾਰਾਜ ਜੀ ਕੋ ਬਾਰਠ ਨਗਰ ਸੇ ਗੋਕਲ ਦਾਸ ਜੀ, ਸੰਗਤ ਰੂਪ ਹੋ ਕਰਕੇ ਲਖਨੌਰ ਸਾਹਿਬ ਲੇਕਰ ਆਏ। ਕਿਉਂ ਕਿ ਗੁਰੂ ਨਾਨਕ ਸਾਹਿਬ ਜੀ ਦੇ ਦਰਸ਼ਨਾਂ ਦੇ ਵਿਯੋਗੀ ਹੋ ਚੁੱਕੇ ਸੀ। ਭਗਵਾਨ ਸ੍ਰੀ ਚੰਦਰ ਜੀ ਮਹਾਰਾਜ ਕੇ ਦਰਸ਼ਨੋਂ ਸੇ ਤਪਤ ਬੁਝਾਨ ਕੀਆ। ਸਰਬ ਸੰਗਤ ਕੋ ਦਰਸ਼ਨ ਪਰਸ਼ਨ ਔਰ ਚਰਨਾਮ੍ਰਿਤ, ਨਾਮ ਸਿਮਰਨ, ਗੁਰ ਦੀਖਿਆ ਪ੍ਰਾਪਤ ਕਰਨ ਦਾ ਦੁਰਲੱਭ ਸਮਾਂ ਪ੍ਰਾਪਤ ਹੂਆ। ਇਰਦੋ ਗਿਰਦ ਕੀ ਸੰਗਤ ਵੀ ਆ ਕਰ ਦਰਸ ਪਰਸ ਕਰ ਸੁਭਾਗੇ ਬਨੇ। ਗੁਦਾਵਰੀ ਸੇ ਵਾਪਸੀ ਰਸਤੇ ਕੀ ਮਜਲ ਤਹਿ ਕਰ ਬਾਵਾ ਜੀਆਂ ਨੇ ਲਖਨੌਰ ਸਾਹਿਬ ਪਹੁੰਚ ਕਰ ਕ੍ਰਿਪਾਲੂ ਦਿਆਲੂ ਭਗਵਾਨ ਸ੍ਰੀ ਚੰਦ੍ਰ ਮਹਾਰਾਜ ਔਰ ਗੋਕਲ ਦਾਸ ਮਹਾਰਾਜ ਜੀ ਕੇ ਅਸਥਾਨ ਜਿੱਥੇ ਧੂਣਾਂ ਚੇਤਨ ਸੀ, ਦਰਸ਼ਨ ਪਰਸ ਕਰ ਧੂਣੇ ਪਰ ਨਿਹਾਲ ਹੋਣਾ ਕੀਤਾ॥ ਧੂਣੇ ਪਰ ਆਸਣ ਲਗਾ ਕਰ ਬੈਠ ਗਏ।

**ਸੰਗਤ ਕੇ ਸਮੁਦਾਇ ਹੋਣ ਪਰ,**

**ਕਰਤ ਬਚਨ ਭਏ ਮੀਠ ਰਸਾਲ ॥**

ਉਪ੍ਰੰਤ ਸੋਇ ਸੁਣ ਕੇ ਸੰਗਤਾਂ ਨੇ ਇਕੱਤਰ ਹੋਣਾ ਕੀਤਾ। ਬਾਵਾ ਜੀਆਂ ਨੇ ਸੰਗਤਾਂ ਨੂੰ ਮਿੱਠੇ ਮਿੱਠੇ ਰਸ ਭਰੇ ਅੰਮ੍ਰਿਤ ਮਈ ਬਚਨ ਸੁਣਾਉਣੇ ਸ਼ੁਰੂ ਕੀਤੇ।

**"ਅੰਮ੍ਰਿਤ ਬਚਨ ਸਾਧ ਕੀ ਬਾਣੀ ॥**

**ਜੋ ਜੋ ਜਪੈ ਤਿਸ ਕੀ ਗਤਿ ਹੋਵੈ ਹਰਿ ਹਰਿ ਨਾਮੁ ਨਿਤ ਰਸਨ ਵਖਾਣੀ ॥"**

**ਅੱਖੀਂ ਡਿੱਠਾ ਹਾਲ ਸੁਣਾਇਆ,**

**ਸੁਣਹੋ ਸਰੋਤਾ ਕਰਤ ਖਿਆਲ ॥**

ਫਿਰ ਆਪ ਨੇ ਗੁਦਾਵਰੀ ਪਾਰ ਸਾਰਾ ਜੋ ਜੋ ਵੀ ਆਪ ਜੀਆਂ ਨਾਲ ਪਰਸਪਰ ਬਚਨ ਹੋਏ। ਜੋ ਆਪਦੇ ਅੱਖੀਂ ਦੇਖਿਆ ਉਹ ਸਾਰੀ ਕਥਾ ਵਾਰਤਾ ਸਰਬ ਸੰਗਤਾਂ ਨੂੰ ਸੁਣਾਉਣੀ ਕੀਤੀ ਹੇ ਸਰੋਤਾ ਜਨੋ ਧਿਆਨ ਨਾਲ ਸੁਨਣਾ ਕਰੋ। ਸਾਡੇ ਲਈ ਵੀ ਇਹੋ ਹੀ ਹੈ ਕਿ ਅਸੀਂ ਵੀ ਧਿਆਨ ਨਾਲ ਸਰੋਤਾ ਜਨ ਬਣ ਕੇ ਸਰਵਣ ਕਰੀਏ।

**ਘੁੱਗ ਵਸਾ ਕੇ ਅਬਿਚਲ ਨਗਰੀ,**

**ਛੱਡ ਕੇ ਤੁਰ ਗਏ ਦੀਨ ਦਿਆਲ ॥**

ਨਾਂਦੇੜ ਦੱਖਣ ਦੇਸ਼ ਗੁਦਾਵਰੀ ਦੇ ਕਿਨਾਰੇ **'ਅਬਿਚਲ ਨਗਰ ਗੋਬਿੰਦ ਗੁਰੂ ਕਾ'** ਨਾਮੀ ਸੋਹਣਾ ਨਗਰ (ਘੁੱਗ ਵਸਾ) ਕਰਕੇ ਛੱਡ ਕੇ ਤੁਰ ਗਏ। ਦੀਨਾਂ, ਗਰੀਬਾਂ ਦੇ ਦਇਆਲੂ ਇਹ ਤਾਂ ਵਿਛੋੜੇ ਵਾਲੀ ਗੱਲ ਬਣ ਗਈ। ਇਹ ਕਥਾ ਸੰਗਤਾਂ ਨੂੰ ਸੁਣਾਉਣੀ ਕੀਤੀ ਕਿ ਕਿਵੇਂ ਦੀਨ ਦੁਨੀ ਦਾ ਮਾਲਕ ਛੱਡ ਕੇ ਤੁਰ ਗਿਆ। ਇਹ ਕੌਤਕ ਮੈਂ ਅੱਖੀਂ ਦੇਖਿਆ।

ਅਨੁਭਵ ਜੋ ਹੋਇਆ ਸੀ ਮੈਨੂੰ,

ਹੋਈ ਪੈਗੰਬਰੀ ਬਾਣੀ ਨਾਲ ॥

ਬਿੰਜਲ ਡੇਰੇ ਸਮਾਧੀ ਵਿੱਚ ਇਸਥਿਤ ਹੋਇਆਂ ਨੂੰ ਦਸ਼ਮੇਸ਼ ਜੀਆਂ ਵਲੋਂ ਜੋ ਅਨੁਭਵ ਪ੍ਰਕਾਸ਼ ਹੋਇਆ। ਜਿਵੇਂ ਭੀਖਮ ਸ਼ਾਹ ਕੋ ਪ੍ਰਕਾਸ਼ ਹੋਣ ਸਮੇਂ ਅਨੁਭਵ ਹੋਇਆ ਸੀ। ਨਾਲ ਹੀ ਅਕਾਸ਼ੀ ਬਾਣੀ ਹੋਈ। ਦਸ਼ਮੇਸ਼ ਜੀਆਂ ਦਾ ਹੁਕਮਨਾਮਾ ਬਾਣੀ ਸਰੂਪ ਵਿਚ ਹੋਇਆ।

ਕਰਲੋ ਦਰਸ਼ਨ ਆਕੇ ਸੰਤ ਜੀ,

ਨਾਂਦੇੜ ਗੁਦਾਵਰੀ ਆਵੇ ਚਾਲ ॥

ਸੰਦੇਸ਼ਾ ਇਹ ਸੀ ਕਿ ਸੰਤ ਬਾਬਾ ਜੀ ਆ ਕਰਕੇ ਦਰਸ਼ਨ ਕਰ ਲਉ। ਗੁਦਾਵਰੀ ਕੇ ਪਾਰ ਨਾਂਦੇੜ ਅਸਥਾਨ ਪਰ ਪਹੁੰਚੋ। ਸਾਡਾ ਦਰਸ਼ਨ ਮੇਲਾ ਹੋ ਜਾਵੇਗਾ।

ਹਮ ਪਹੁੰਚੇ ਥੇ ਸੁਨ ਕਰ ਬਾਣੀ,

ਆਗੇ ਗੋਬਿੰਦ ਕੀਓ ਕਮਾਲ ॥

ਇਸ ਬਾਣੀ ਨੂੰ ਸੁਣ ਕੇ ਮੈਨੂੰ ਅਟੱਲ ਵਿਸ਼ਵਾਸ਼ ਹੋ ਗਿਆ ਕਿ ਭੀਖਮ ਸ਼ਾਹ ਨੂੰ ਵੀ ਅਕਾਸ਼ੀ ਬਾਣੀ ਦਾ ਹੋਣਾ ਅਟੱਲ ਸੀ। ਮੈਂ ਵੀ ਪੂਰਨ ਵਿਸ਼ਵਾਸ਼ ਧਾਰਨ ਕਰਕੇ ਗੁਦਾਵਰੀ ਕਿਨਾਰੇ ਪਹੁੰਚਣਾ ਕੀਤਾ। ਉਥੇ ਪਹਿਲਾਂ ਹੀ ਗੁਪਤ ਸ਼ਕਤੀਆਂ, ਦੇਵੀ ਦੇਵਤੇ, ਸਿੱਧ, ਨਾਥ, ਜਤੀ ਸਤੀ, ਬਵੰਜਾ ਵੀਰ, ਛੇ ਜਤੀ, 88000 ਮੁਨੀਸ਼ਵਰ, 33 ਕਰੋੜ ਦੇਵੀ ਦੇਵ, 96 ਕਰੋੜ ਮੇਘ ਮਾਲਾ, ਗੋਰਖ ਨਾਥ, ਬ੍ਰਹਮਾ, ਵਿਸ਼ਨ, ਮਹੇਸ਼ ਸਭ ਦਰਸ਼ਨਾਂ ਲਈ ਹਾਜਰ ਸਨ। ਅੱਗੇ ਦਸ਼ਮੇਸ਼ ਜੀਆਂ ਨੇ ਅਦਭੁੱਤ ਕੌਤਕ ਰਚਾ ਦਿੱਤਾ।

ਲੀਲ੍ਹਾ ਅਜਬ ਰਚਾ ਕੇ ਗੋਬਿੰਦ,

ਮਿਲੇ ਇਕੇਲੇ ਨੀਲਾ ਨਾਲ ॥

ਅਜੀਬੋ ਗਰੀਬ (ਅਸਚਰਜ ਭਰਿਆ) ਕੌਤਕ, ਰੱਬੀ ਲੀਲ੍ਹਾ ਰਚਾ ਕੇ ਨੀਲੇ ਤੇ ਅਸਵਾਰ ਅਕੇਲੇ ਹੀ ਦਸ਼ਮੇਸ਼ ਜੀ ਮੁਝ ਕੋ ਮਿਲੇ ।

ਨੀਲੇ ਪਰ ਸੁਨਿਹਰੀ ਕਾਠੀ,

ਬਾਜ ਸਾਹਿਤ ਤਿਸ ਕਾਲ ॥

ਨੀਲੇ ਕਵੈਤੀ ਘੋੜੇ ਤੇ ਸੁੰਦਰ ਸਵਰਨ ਦੀ ਕਾਠੀ ਪਹਿਨਾਈ ਹੋਈ ਸੀ । ਉਸ ਸਮੇਂ ਚਿੱਟਾ ਸੁਨਿਹਰੀ ਬਾਜ ਵੀ ਸੱਜੇ ਹੱਥ ਉਤੇ ਸਜਾਇਆ ਹੋਇਆ ਸੀ । ਉੱਚੀ ਸੁੱਚੀ ਕਲਗੀ ਸੀਸ ਤੇ ਧਾਰਨ ਕੀਤੀ ਹੋਈ ਸੀ ।

ਮਿਲਨੇ ਕੀ ਜੋ ਵਾਰਤਾ,

ਸੁਣਹੋ ਸਰੋਤਾ ਹਾਲ ॥

ਉਸ ਸਮੇਂ ਜੋ ਦਸ਼ਮੇਸ਼ ਗੁਰੂ ਜੀ ਦਾ ਮਿਲਾਪ ਹੋਇਆ । ਹੇ ਸਰੋਤਾ ਜਨ, ਆਪ ਉਸ ਸਮੇਂ ਦਾ ਹਾਲ ਪਿਆਰ ਨਾਲ ਧਿਆਨ ਸਾਹਿਤ ਸੁਨਣਾ ਕਰੋ ।

ਪਾਰ ਗੁਦਾਵਰ ਮਿਲ ਗਏ,

ਹਮ ਤਿਸ ਕੀ ਕਰਤੇ ਭਾਲ ॥

ਗੁਦਾਵਰੀ ਦੇ ਪਰਲੇ ਕਿਨਾਰੇ ਜਿਸ ਖੋਜ ਵਿਚ ਮੈਂ ਚੱਲਿਆ ਸੀ । ਪੰਜਾਬ ਤੋਂ ਬਾਹਰ ਦੱਖਣ ਦੇਸ਼, ਜਿਸ ਥਾਂ ਬਾਰੇ ਆਕਾਸ਼ ਬਾਨੀ ਹੂਈ ਥੀ ਵਹਾਂ ਹੀ ਦਸ਼ਮੇਸ਼ ਜੀਆਂ ਕਾ ਦਰਸ਼ਨ ਮਿਲਾਪ ਹੂਆ ।

ਮਿਲਨੇ ਸੇ ਮੋਹਿ ਪੂਛਤੇ,

ਤੁਮ ਆਏ ਕਹਾਂ ਸੇ ਚਾਲ ॥

ਦਰਸ਼ਨ ਪਰਸਨ ਕੇ ਬਾਅਦ ਬੜੇ ਅਸਚਰਜ ਰੂਪ ਵਿਚ ਦਸ਼ਮੇਸ਼ ਜੀ ਪੁਛਦੇ ਹਨ ਕਿ ਸੰਤ

ਜੀ ਆਪ ਕਿਸ ਜਗਾ ਸੇ ਚੱਲ ਕਰ ਆਏ ਹੋ ।

**ਕਹੁ ਫ਼ਕੀਰਾ ਵਾਰਤਾ,**
**ਕਿਉਂ ਤੁਮ ਭਏ ਨਿਢਾਲ ॥**

ਹੇ ਫ਼ਕੀਰ ਲੋਕਾ ਆਪ ਦੀ ਕਥਾ ਵਾਰਤਾ ਸੁਣਾ । ਤੂੰ ਵੈਰਾਗਮਈ ਦਸ਼ਾ ਕਿਉਂ ਬਣਾਈ ਹੈ । ਤੇਰੇ ਚਿਹਰੇ ਤੇ ਉਦਾਸੀ ਕਿਉਂ ਛਾਈ ਹੋਈ ਹੈ । ਕਿਉਂ ਦਿਲਗੀਰੀ ਧਾਰਨ ਕੀਤੀ ਹੈ ।

**ਪੁਨਹ ਕਰੀ ਹਮ ਬੰਦਨਾ,**
**ਦੁਇ ਜੋੜ ਕਰ ਤਾਲ ॥**

ਦਸ਼ਮੇਸ਼ ਜੀਆਂ ਦੇ ਹੁਕਮ ਤੋਂ ਬਾਅਦ ਦੋਵੇਂ ਹੱਥ ਜੋੜ ਕੇ ਵਾਰ ਵਾਰ ਨਮਸ਼ਕਾਰ ਕੀਤੀ ਅਤੇ ਬੇਨਤੀ ਕੀਤੀ ।

**ਮੋਹਿ ਬਾਨੀ ਸੁਣੀ ਪੈਗੰਬਰੀ,**
**ਕਹਤੇ ਹੈਂ ਗੋਬਿੰਦ ਲਾਲ ॥**

ਹੇ ਦਸ਼ਮੇਸ਼ ਗੁਰੂ ਜੀ, ਮੈਨੂੰ ਬਿੰਝਲ ਡੇਰੇ ਸਮਾਧੀ ਵਿਚ ਜੋ ਆਪ ਜੀਆਂ ਵਲੋਂ ਆਕਾਸ਼ ਬਾਨੀ ਦੁਆਰਾ ਅਨੁਭਵ ਹੋਇਆ ਜੋ ਆਪ ਹੀ ਫੁਰਮਾ ਰਹੇ ਸੀ ।

**ਕਰ ਲੌ ਦਰਸ਼ਨ ਆਇਕੈ,**
**ਦੱਖਣ ਦੇਸ਼ ਸੰਭਾਲ ॥**

ਹੇ ਸੰਤ ਜੀ ਦੱਖਣ ਦੇਸ਼ ਵਿਚ ਆਉ, ਸਮੇਂ ਦੀ ਸੰਭਾਲ ਕਰੋ ਅਤੇ ਆ ਕੇ ਸਾਡੇ ਦਰਸ਼ਨ ਕਰ ਲਉ ।

**ਹਮ ਸੁਨ ਕਰਿ ਰਹਿ ਨਾ ਸਕਤ ਥਾ,**
**ਆਇ ਤੁਰੰਤਹਿ ਚਾਲ ॥**



ਆਪਣੇਂ ਮੁਰੀਦਾਂ ਸਮੇਤ ਘੜਾਮ ਤੋਂ ਚੱਲ ਕੇ ਗੋਬਿੰਦ ਰਾਏ ਬਾਲਾ ਪ੍ਰੀਤਮ ਦੇ ਦਰਸ਼ਨ ਕਰਨ ਦਾ ਚਿਤੱਰਕਾਰੀ ਦ੍ਰਿਸ਼ । ਪਹਿਲੀ ਵਾਰੀ ਪਟਨੇਂ ਸਾਹਿਬ ਦਰਸ਼ਨ ਕੀਤੇ ਸਨ, ਇਹ ਸਰੂਪ ਦੂਸਰੀ ਵਾਰੀ ਦਰਸ਼ਨ ਕਰਨ ਦਾ ਪੀਰ ਜੀ ਦਾ ਮੁਸੱਬਰੀ ਸਰੂਪ ਹੈ ।





ਉਪੱਰ : ਰਾਜਕੁਮਾਰੀ ਹੁੰਦਿਆਂ, ਸ਼ਾਦੀ ਤੋਂ ਪਹਿਲਾਂ ਮਾਤਾ ਗੁਜਰੀ ਜਿਸ ਖੂਹ ਤੋਂ ਜਲ ਭਰਿਆ ਕਰਦੇ ਸਨ, ਉਹ ਪ੍ਰਾਚੀਨ ਖੂਹ । ਹੇਠਾਂ : (ਨਾਨਕਿਆਂ ਘਰ) ਸਫਰੀ ਪਲੰਘਾਂ ਮਾਤਾ ਨਾਨਕੀ ਸਾਹਿਬ ਦਾ ਤੇ ਦਸ਼ਮੇਸ਼ ਜੀ ਦਾ ਪਲੰਘ, ਮਾਤਾ ਗੁਜਰੀ ਜੀ ਦੇ ਪਲੰਘ ਦੇ ਪਾਵੇ, ਪ੍ਰਾਚੀਨ ਪਰਾਂਤਾਂ ਮੱਕੀ ਦਾ ਆਟਾ ਗੁੰਨਣ ਵਾਲੀ ਕਾਠ ਦੀ, ਉਸ ਸਮੇਂ ਦੀ ਮਾਤਾ ਗੁਜਰੀ ਸਾਹਿਬ ਤੇ ਮਾਤਾ ਨਾਨਕੀ ਸਾਹਿਬ ਜੀ ਦੀ, ਦਸ਼ਮੇਸ਼ ਜੀ ਦੀ ਢਾਲ, ਦੋ ਤੀਰ, ਜਮਦਾੜ, ਕਟਾਰੀ ਸ਼ਕਲ ਦੀ ਬਰਛੀ, ਹੁਕਮਨਾਮਾ ਸਾਹਿਬ ।

ਮੈਨੂੰ ਆਪ ਜੀ ਦੀ ਬਾਣੀ ਸੁਣੀ, ਜੋਸ਼ ਚੜ੍ਹਿਆ ਅਤੇ ਸ਼ਕਤੀ ਮਿਲੀ। ਮੈਂ ਰਹਿ ਨਾ ਸਕਿਆ। ਜਲਦੀ ਹੀ ਦਰਸ਼ਨਾਂ ਲਈ ਚੱਲਣਾਂ ਕੀਤਾ।

**ਅਨਬੋਲਤ ਤੁਮ ਜਾਨਤੇ,**
**ਹਮ ਕਿਆ ਬਰਨਉ ਹਾਲ ॥**

ਆਪ ਅੰਤਰਜਾਮੀ, ਪੁਰਖ ਸੁਆਮੀ ਸਭ ਜਾਣਦੇ ਹੋ, ਮੈਂ ਗਰੀਬ ਮਸਕੀਨ ਫ਼ਕੀਰ ਕੀ ਹਾਲ ਸੁਣਾ ਸਕਦਾ ਹਾਂ।

**ਨਾਨਕੇ ਤੁਮਰੇ ਠਉਰ ਜਹਿਂ,**
**ਲਖਨੌਰ ਸਾਹਿਬ ਅੰਬਾਲ ॥**

ਹੇ ਪਾਤਿਸ਼ਾਹ, ਆਪ ਜੀ ਦੇ ਨਾਨਕੇ ਨਗਰ ਲਖਨੌਰ ਸਾਹਿਬ ਅੰਬਾਲੇ ਕੇ ਨਜ਼ਦੀਕ ਜਹਾਂ ਸੇ ਚੱਲ ਕਰ ਆਇਆ ਹਾਂ। ਮੈਂ ਵੀ ਉਸੇ ਖਾਨਦਾਨੀ ਪ੍ਰੀਵਾਰ ਵਿਚੋਂ ਹਾਂ ਅਤੇ ਉਦਾਸੀ ਮੱਤ ਧਾਰਨ ਕੀਤਾ ਹੋਇਆ ਹੈ।

**ਡੇਰਾ ਬਿੰਝਲ ਸਾਥ ਹੀ,**
**ਹਮ ਜਹਾਂ ਸੇ ਆਏ ਚਾਲ ॥**

ਲਖਨੌਰ ਸਾਹਿਬ ਦੇ ਨੇੜੇ ਹੀ ਨਗਰ ਬਿੰਝਲ ਜਹਾਂ ਗੁਰੂ ਗੋਕਲ ਜੀਆਂ ਕਾ ਪੁਰਾਤਨ ਡੇਰਾ ਹੈ। (ਗੋਕਲ ਦਾਸ ਜੀ ਜੋ ਆਪ ਜੀ ਦੇ ਮਾਮਾ ਜੀ ਥੇ ਜਿਨ੍ਹਾਂ ਨੇ ਭਗਵਾਨ ਸ੍ਰੀ ਚੰਦ੍ਰ ਜੀ ਸੇ ਦੀਖਿਆ ਲਈ ਔਰ ਹਮਨੇ ਗੋਕਲ ਦਾਸ ਜੀਆਂ ਸੇ ਚਰਨਾਮ੍ਰਿਤ ਲੀਆ)। ਹਮ ਉਸ ਅਸਥਾਨ ਸੇ ਚੱਲ ਕਰ ਆਏ ਹਾਂ।

**ਸੁਣੀ ਥੀ ਬਾਣੀ ਅਗਮ ਹੀ,**
**ਹਮ ਆਏ ਉਸ ਖਿਆਲ ॥**

ਜੋ ਅਗਮ-ਗਮ ਸੇ ਰਹਿਤ ਵੀ ਹੈ। ਜੋ ਹਮਨੇ ਅਗੰਮੀ ਬਾਨੀ ਸੁਣੀ ਥੀ ਉਸ ਖਿਆਲ ਵਿਚ ਹੀ ਚੱਲ ਪਿਆ। (ਜੋ ਬਾਨੀ ਗੁਰੂ ਸੰਤ ਲੋਕ ਸੁਪਨੇ ਵਿਚ ਕਰ ਜਾਣ ਉਹ ਸਦਾ ਹੀ ਸੱਚ ਹੈ) ਆਪ ਜੀ ਦੇ ਵੀਚਾਰ ਨੂੰ ਰਿਦੇ ਵਿਚ ਟਿਕਾ ਕੇ ਵੈਰਾਗ ਵਿਚ ਹੀ ਆਇਆ ਹਾਂ।

**ਅਬ ਰਿਦੇ ਧੀਰ ਨਹੀਂ ਆਵਤੀ,**
**ਤੁਮ ਹੋ ਧੀਰਜ ਸ਼ਾਲ ॥**

ਇਹ ਵੈਰਾਗਮਈ ਬਾਨੀ ਸੁਣ ਕੇ ਮੇਰਾ ਮਨ ਅਧੀਰਜ ਹੋ ਗਿਆ ਹੈ। ਧਰਤੀ ਵੀ ਡੋਲ ਜਾਂਦੀ ਹੈ ਆਕਾਸ਼ ਫਟ ਜਾਂਦੇ ਹਨ।

ਆਪ ਧਰਤੀ ਅਤੇ ਮਹਾਂ ਅਕਾਸ਼ਾਂ ਨੂੰ ਧੀਰਜ ਦੇਣ ਵਾਲੇ ਹੋ। ਆਪ ਧਰਮ ਦੀ ਧੁਜਾ ਵੀ ਹੋ। ਆਪ ਮੈਨੂੰ ਵੀ ਸ਼ਾਂਤੀ ਔਰ ਧੀਰਜ ਬਖ਼ਸ਼ੋ।

**ਦਰਸ਼ਨ ਪਰਸੇ ਸ਼ਾਂਤ ਹੋਏ,**
**ਮਿਟੀ ਭੂਖ ਤਿੰਨ ਕਾਲ ॥**

ਦਸ਼ਮੇਸ਼ ਜੀਆਂ ਦੇ ਦਰਸ਼ਨ ਪਰਸੇ ਔਰ ਸ਼ਾਂਤੀ ਮਿਲੀ। ਤਿੰਨਾਂ ਕਾਲਾਂ ਦੀ ਭੁੱਖ ਗਈ। ਹੇ ਗੁਰੂ ਜੀ ਮੈਨੂੰ ਗਰੀਬ ਨੂੰ ਵੀ ਬਖ਼ਸ਼ ਲਵੋ।

## ਸੰਤ ਜੀ ਦੀ ਨਿਮਰਤਾ ਔਰ ਸੱਚੀ ਸ਼ਰਧਾ ਦੇਖਕੇ ਦਸ਼ਮੇਸ਼ ਜੀਆਂ ਦਾ ਤਰੁੱਠਣਾ :

ਹੱਸ ਕਰ ਬੋਲੇ ਗੁਰੂ ਜੀ,
ਤੁਮ ਸੰਗ ਮਾਮਾ ਕਿਰਪਾਲ ॥

ਉਸ ਸਮੇਂ ਦਸ਼ਮੇਸ਼ ਗੁਰੂ ਜੀ ਨੇ ਮਹਾਨ ਖੁਸ਼ੀਆਂ ਦੇ ਘਰ ਵਿਚ ਆ ਕਰ ਆਪਣੇ ਸੁੰਦਰ ਮੁੱਖ ਸੇ ਹੱਸ ਕਰ 'ਮੀਠੇ ਸ਼ਬਦ ਉਚਾਰਨ ਕਰਤੇ ਭਏ। ਜੈਸੇ :

**"ਮਿੱਠ ਬੋਲੜਾ ਜੀ ਹਰਿ ਸੱਜਣ ਸੁਆਮੀ ਮੋਰਾ"**
**ਹਉ ਸੰਭਲ ਥਕੀ ਜੀ ਉਹ ਕਦੇ ਨ ਬੋਲੇ ਕਉਰਾ ॥"**

ਹੇ ਬਾਵਾ ਜੀ ਤੁਸੀਂ ਕਿਰਪਾਲ ਦਾਸ ਜੀਆਂ ਦੇ ਸੰਗੀ ਹੋ ਅਤੇ ਉਨ੍ਹਾਂ ਦੇ ਬਰਾਬਰ ਹੀ ਹੋ। ਮੁਝ ਕੋ ਐਸਾ ਹੀ ਭਾਵਤਾ ਹੈ।

**ਨਾਨਕ ਮੇਲਾ ਹੈ ਗੁਰ ਚੇਲਾ,**
**ਹਮਰੋ ਗਇਓ ਖਿਆਲ ॥**

ਇਹ ਮਿਲਾਪ ਗੁਰੂ ਨਾਨਕ ਸਾਹਿਬ ਜੀਆਂ ਨੇ ਹੀ ਕਰਵਾਇਆ ਹੈ। ਉਨ੍ਹਾਂ ਦੇ ਹੀ ਨਾਨਕੇ ਨਗਰ ਲਖਨੌਰ ਸਾਹਿਬ ਵਿਖੇ ਸਿੱਖੀ ਸੇਵਕੀ ਤੋਂ ਪ੍ਰਫੁੱਲਤ ਹੋਈ ਫੁਲਵਾੜੀ, ਬਜ਼ੁਰਗ ਗੁਰੂ ਸਪੁੱਤਰ ਭਗਵਾਨ ਸ੍ਰੀ ਚੰਦਰ ਜੀ ਮਹਾਰਾਜ ਤੋਂ ਹੀ ਵਰੋਸਾਏ ਮਾਮਾ ਗੋਕਲ ਦਾਸ ਜੀ ਔਰ ਅੱਗੇ ਆਪ ਹੋ। ਹੇ ਸੰਤ ਜੀ ਸਾਡਾ ਖਿਆਲ ਅਨੁਭਵ ਪ੍ਰਕਾਸ਼ ਰੂਪ ਤੁਹਾਡੇ ਮਿਲਾਪ ਤੋਂ ਲਖਨੌਰ ਸਾਹਿਬ ਪਹੁੰਚ ਗਿਆ ਹੈ।

**ਕਿਵ ਹੋਇ ਮੇਲਾ ਜਹ ਗੋਬਿੰਦ ਖੇਲਾ,**
**ਲਖਨੌਰ ਨਗਰ ਕਮਾਲ ॥**

ਹੁਣ ਕਿਵੇਂ ਮੇਲਾ ਹੋ ਸਕਦਾ ਹੈ। ਸਮੇਂ ਦੀ ਗੱਲ ਤੁਹਾਡੇ ਮਿਲਾਪ ਤੋਂ ਸਾਡਾ ਖਿਆਲ ਲਖਨੌਰ ਸਾਹਿਬ ਜਿਥੇ ਬਾਲਕਿਆਂ ਵਿਚ ਖੇਡਦੇ ਰਹੇ ਹਾਂ ਹੁਣ ਕਿਵੇਂ ਮੇਲਾ ਹੋ ਸਕਦਾ ਹੈ। ਲਖਨੌਰ ਨਗਰ ਤਾਂ ਇਕ ਭਗਵਾਨ ਕ੍ਰਿਸ਼ਨ ਜੀ ਵਾਲਾ ਬਨਖੰਡ ਬਿੰਦਰਾਬਨ ਦੇ ਸਮਾਨ ਹੈ।

ਹੁਕਮਿ ਰਜਾਈ ਚੱਲਣਾ,

ਨਾਨਕ ਲਿਖਿਆ ਨਾਲ ॥

ਉਸ ਮਾਲਕ ਦੀ ਰਜ਼ਾ ਵਿੱਚ ਹੀ ਚੱਲਣਾ। ਜੈਸੇ ਬਾਬਾ ਨਾਨਕ ਸਾਹਿਬ ਜੀ ਫੁਰਮਾ ਰਹੇ ਹੈਂ। ਜਿਸ ਦਾ ਹੁਕਮ ਚੱਲ ਰਿਹਾ ਹੈ ਜੋ ਰਜ਼ਾ ਵਿੱਚ ਰੱਖਣ ਵਾਲਾ ਹੈ। ਇਹ ਸਾਡੇ ਮਸਤਕ ਦੇ ਲੇਖਾਂ ਦੇ ਨਾਲ ਹੀ ਲੇਖ ਏਵੇਂ ਹੀ ਲਿਖਿਆ ਹੈ। ਕਿਥੇ—ਪਟਨਾ ਸਾਹਿਬ—ਲਖਨੌਰ ਸਾਹਿਬ, ਕਿੱਥੇ ਅਨੰਦਪੁਰੀ, ਸਰਸਾ ਚਮਕੌਰ ਸਾਹਿਬ, ਮਾਛੀਵਾੜਾ, ਸਰਬ ਮਾਲਵਾ ਤਹਿ ਕਰ ਦੱਖਣ ਦੇਸ਼ ਆਉਣਾ। ਇਹ ਵੀ ਸਾਡੇ ਲੇਖਾਂ ਵਿੱਚ ਸੀ। ਤੁਹਾਡਾ ਮਿਲਾਪ ਵੀ ਨਾਲ ਹੀ ਲਿਖਿਆ ਹੋਇਆ ਹੈ।

ਸੁਣਹੋ ਸਰੋਤਾ ਰਿਦੇ ਪਰੋਤਾ,

ਗੁਰ ਕੀਨੀ ਗਾਥ ਵਿਸ਼ਾਲ ॥

ਹੇ ਸਰੋਤਾ ਜਨੋ, ਇਹ ਸਭ ਹਿਰਦੇ ਵਿੱਚ ਪਰੋਇਆ ਹੋਇਆ ਹੈ। ਇਹ ਅਮਰ ਕਥਾ ਗੁਰੂ ਦਾ ਜਸ, ਹਿਰਦੇ ਰੂਪ ਧਾਗੇ, ਮਣਕੇ ਰੂਪ ਰਿਦੇ ਵਿੱਚ ਪਰੋਈ ਹੋਈ ਹੈ। ਇਹ ਗੁਰਾਂ ਨੇ ਕਥਾ ਬੜੇ ਉੱਚੇ ਵਿਚਾਰ ਨਾਲ ਵਰਨਣ ਕੀਤੀ ਜੋ ਮੈਂ ਆਪ ਨੂੰ ਸੁਣਾ ਰਿਹਾ ਹਾਂ।

ਸੰਜੋਗ ਵਿਯੋਗ ਦੁਇਕਾਰ ਚਲਾਵਹਿ,

ਆਪੇ ਕਰਤ ਸੰਭਾਲ ॥

ਮਿਲਣਾ ਅਤੇ ਵਿਛੜਨਾ ਇਹ ਦੋਵੇਂ ਹੀ ਇਸ ਸੰਸਾਰ ਦੀ ਕੰਮ ਕਾਜ ਨੀਤੀ ਨੂੰ ਚਲਾ ਰਹੇ ਹਨ ਜੋੜ-ਵਿਛੋੜਨ ਤੋਂ ਬਾਅਦ ਆਪੇ ਹੀ ਸੰਭਾਲ ਰੱਖਿਆ ਪਰਮੇਸ਼ਰ ਕਰਦਾ ਹੈ।

ਜੋ ਬਿਰਤੰਤ ਹੋਇ ਗੋਬਿੰਦ ਸੰਗ,

ਹਮ ਰਾਖੇ ਰਿਦੇ ਸੰਭਾਲ ॥





ਉਪੱਰ : ਜੋ ਅੱਜਕੱਲ ਗੁਰਦੁਆਰਾ ਸਾਹਿਬ ਦਾ ਦ੍ਰਿਸ਼ ਹੈ,
ਹੇਠਾਂ : ਨਾਲ ਹੀ ਦਰਸ਼ਨ ਸਰੋਵਰ ਲਖਨੌਰ ਸਾਹਿਬ ।





ਉਪੱਰ : ਪ੍ਰਾਚੀਨ ਗੇਟ, ਮਹਾਰਾਜਾ ਪਟਿਆਲਾ ਵਲੋਂ ਸੇਵਾ ਹੋਈ। ਹੇਠਾਂ : ਇਤਿਹਾਸਕ ਖੂਹ ਦੂਜਾ ਪਟਨਾਂ ਸਾਹਿਬ ਤੋਂ ਮਾਤਾ ਜੀ ਜਦੋਂ ਆਏ, ਗੋਬਿੰਦ ਰਾਏ ਨਾਲ ਸਨ, ਮਾਤਾ ਗੁਜਰੀ ਜੀ ਇਸ ਖੂਹ ਤੋਂ ਜਲ ਭਰਦੇ ਸਨ।

ਲੇਖੇ ਆਵਹਿ ਭਾਗ,

ਇਉ ਹਮ ਗੁਰ ਕੀਨੀ ਭਾਲ ॥

ਇਹ ਮੇਰੇ ਲੇਖਾਂ ਵਿਚ ਲਿਖਿਆ ਹੋਇਆ ਸੀ। ਕਿ ਮੈਨੂੰ ਗੁਰਾਂ ਦੇ ਦਰਸ਼ਨ ਹੋਣਗੇ। ਭਾਗਾਂ ਦੇ ਲੇਖ ਲਿਖੇ ਕਰਕੇ ਮੈਨੂੰ ਗੁਰਾਂ ਦੀ ਭਾਲ ਕਰਨੀ ਪਈ। ਪੰਚਮ ਪਾਤਿਸ਼ਾਹ ਵੀ ਵੀ ਫੁਰਮਾਨ ਕਰਤੇ ਹੈਂ **'ਭਾਗ ਹੋਆ ਗੁਰ ਸੰਤ ਮਿਲਾਇਆ ॥'**

**ਜੋ ਬਿਰਤੰਤ ਹੋਇ ਗੋਬਿੰਦ ਸੰਗ,**

ਹਮ ਰਾਖੇ ਰਿਦੇ ਸੰਭਾਲ ॥

ਜੋ ਦਸ਼ਮੇਸ਼ ਜੀਆਂ ਨੇ ਮੇਰੇ ਨਾਲ ਕਥਾ ਵਾਰਤਾ ਕੀਤੀ। ਉਹ ਦੱਖਣ ਦੇਸ਼ ਤੋਂ ਸੁਣ ਕੇ ਹਿਰਦੇ ਵਿਚ ਸੰਭਾਲ ਕੇ ਇਥੇ ਪਹੁੰਚਿਆ ਹਾਂ।

ਬਹੁੜੋ ਬਚਨ ਬਖ਼ਸ਼ੀਸ਼ਾਂ ਦੇ ਕਰ,

ਕੀਤੋ ਨਦਰਿ ਨਿਹਾਲ ॥

ਉਪ੍ਰੰਤ ਉਸ ਤੋਂ ਬਾਅਦ ਮੈਨੂੰ ਦਸ਼ਮੇਸ਼ ਜੀਆਂ ਨੇ ਬਖ਼ਸ਼ੀਸ਼ਾਂ ਦੇ ਵਰ – ਸ਼ਕਤੀਆਂ, ਖੁਸ਼ੀਆਂ ਬਖ਼ਸ਼ੀਆਂ। ਅੰਮ੍ਰਿਤ ਭਰੀ ਦ੍ਰਿਸ਼ਟੀ ਕਰਕੇ ਮੈਨੂੰ ਖਿੜਾ ਦਿੱਤਾ। ਨੂੰਰੋ ਨੂੰਰ ਕਰ ਦਿੱਤਾ।

**ਜੋ ਬਖ਼ਸ਼ਿਸ਼ ਔਰ ਵਰ ਮਿਲੇ,**

ਸਭ ਦੇਵਾਂ ਸੁਨਾਇ ਹਾਲ ॥

ਦਸ਼ਮੇਸ਼ ਜੀਆਂ ਨੇ ਬਖ਼ਸ਼ੀਸ਼ਾਂ ਔਰ ਵਰ ਦੇ ਕਰ ਮੈਨੂੰ ਨਿਹਾਲ ਕਰ ਦਿੱਤਾ। ਬਾਵਾ ਜੀਆਂ ਨੇ ਇਹ ਸਾਰਾ ਹਾਲ ਸਰਬ ਸੰਗਤ ਨੂੰ ਸੁਣਾਉਣਾ ਕੀਤਾ।

ਆਏ ਨਗੀਨਾ ਘਾਟ ਪਰ,

ਸੰਗਤ ਹੋਈ ਬੇਹਾਲ ॥

ਜੋ ਗੁਰਦੁਆਰਾ ਰਤਨਗੜ੍ਹ ਸਾਹਿਬ ਹੈ। ਜਿਥੇ ਦਸ਼ਮੇਸ਼ ਜੀਆਂ ਦਾ ਮਿਲਾਪ ਹੋਇਆ। ਮੈਂ ਉਸ ਅਸਥਾਨ ਤੋਂ ਵਾਪਿਸ ਨਗੀਨਾ ਘਾਟ ਆ ਗਿਆ। ਉਥੇ ਸੰਗਤ ਰੁਦਨ ਕਰ ਰਹੀ ਸੀ ਸ਼ੋਕ ਅਤੇ ਵੈਰਾਗ ਨੇ ਡੇਰਾ ਲਾਇਆ ਹੋਇਆ।

**ਰੁਦਨ ਕਰਤ ਕੁਰਲਾਵਤੇ,**

**ਕਹਾਂ ਗਏ ਗੁਜਰੀ ਕੇ ਲਾਲ ॥**

ਸੰਗਤ ਅਤੇ ਗੁਰ ਸਿੱਖ ਉੱਚੀ ਉੱਚੀ ਰੋ ਰਹੇ ਹਨ ਅਤੇ ਕੁਰਲਾ ਰਹੇ ਹਨ ਕਿ ਦਸ਼ਮੇਸ਼ ਪਿਤਾ ਜੀ, ਗੁਜਰੀ ਦੇ ਲਾਲ ਕਿੱਥੇ ਚਲੇ ਗਏ ਹਨ। ਸਾਨੂੰ ਨਜ਼ਰ ਨਹੀਂ ਆਉਂਦੇ। ਇਉਂ ਮਾਨੋਂ ਇਸ ਪੁਰੀ ਵਿਚ ਸ਼ੋਕ ਨੇ ਆਕੇ ਡੇਰਾ ਲਾ ਲਿਆ।

**ਹਮ ਊਚੀ ਧੁਨ ਉਠਾਇ ਕਰ,**

**ਸਭੀ ਸੁਨਾਇਆ ਹਾਲ ॥**

ਸਾਰੀ ਸੰਗਤ ਕੋ ਬੇਹਾਲ ਹੋਈ ਦੇਖ ਕਰ ਉੱਚੀ ਆਵਾਜ ਵਿਚ ਗਰਜ ਕੇ ਕਿਹਾ, ਕਿ ਹੇ ਗੁਰੂ ਕੇ ਪਿਆਰਿਓ, ਜੋ ਵੀ ਕਥਾ ਵਾਰਤਾ ਗੁਰੂ ਜੀ ਸੇ ਮੁਝ ਕੋ ਮਿਲ ਕਰ ਹੂਈ, ਸੁਣਾਈ। ਜੋ ਵਰ ਬਖ਼ਸ਼ੀਸ਼ੇਂ ਦੇ ਕਰ ਪੱਲੇ ਭਰ ਦਿੱਤੇ ਸਾਰਾ ਹਾਲ ਸੁਨਾਉਣਾ ਕੀਤਾ।

**ਨੀਲੇ ਪਰ ਅਸਵਾਰ ਥੇ,**

**ਮੋਹਿ ਮਿਲੇ ਗੋਬਿੰਦ ਗੋਪਾਲ ॥**

ਸੁੰਦਰ ਕਵੈਤੀ ਨੀਲੇ ਤੇ ਗੁਰੂ ਗੋਬਿੰਦ ਸਿੰਘ ਜੀ ਅਸਵਾਰ ਸਨ। ਮੈਨੂੰ ਸ੍ਰਿਸ਼ਟੀ ਦੇ ਰਾਚਕ ਪਾਲਕ ਮਾਲਕ ਦਾ ਮਿਲਾਪ ਹੋਇਆ। ਊਜਲ ਦੀਦਾਰੇ ਕੀਤੇ।

**ਜਾਇ ਦਿਉ ਸੰਦੇਸ਼ਾ ਸੰਗਤ ਕੋ,**

**ਹਮ ਅੰਗ ਸੰਗ ਕਰੇ ਸੰਭਾਲ ॥**

ਅੰਤਰਜਾਮੀ ਸਤਿਗੁਰਾਂ ਨੇ ਪਿੱਛੇ ਸੰਗਤਾਂ ਦਾ ਵਿਰਲਾਪ ਅਤੇ ਵੈਰਾਗਮਈ ਦਸ਼ਾ ਨੂੰ ਜਾਣਦੇ ਹੋਏ ਮੈਨੂੰ ਹੁਕਮ ਬਖ਼ਸ਼ਿਆ ਕਿ ਤੁਸੀਂ ਜਾ ਕੇ ਸਾਡਾ ਸੁਨੇਹਾ ਪਿਆਰ ਸਹਿਤ ਸੰਗਤਾਂ ਨੂੰ ਦੇ ਦਿਉ ਨਾਲ ਧੀਰਜ ਦਿਉ। ਅਸੀਂ ਸਦਾ ਗੁਰਸਿੱਖ ਸੰਗਤਾਂ ਦੇ ਅੰਗ ਸੰਗ ਰਹਾਂਗੇ। ਜਿਥੇ ਕੋਈ ਯਾਦ ਕਰੇਗਾ ਉਥੇ ਪ੍ਰਕਾਸ਼ (ਹਾਜ਼ਰ) ਹੋਵਾਂਗੇ।

**ਪੰਜ ਪਿਆਰੇ ਮਿਲ ਕਰ ਬੈਸਹਿ,**

**ਹਮ ਬੈਸਹਿ ਉਨ੍ਹ ਕੇ ਨਾਲ ॥**

ਜਿੱਥੇ ਪੰਜ ਪਿਆਰੇ ਗੁਰ ਸਿੰਘ ਪੰਚ ਪਰਵਾਣ ਰੂਪ ਇਕੱਤਰ ਹੋਣਗੇ। ਜੈਸਾ ਭਾਈ ਗੁਰਦਾਸ ਜੀ ਵਰਨਣ ਕਰਦੇ ਹਨ: **ਇਕ ਸਿੱਖ ਦੋ ਸਾਧ ਪੰਜੀ ਪਰਮੇਸ਼ਰ'** ਅਸੀਂ ਸਦਾ ਉਨ੍ਹਾਂ ਦੇ ਅੰਗ ਸੰਗ ਰਹਾਂਗੇ। ਸਾਡਾ ਸਦਾ ਖਾਲਸੇ ਵਿਚ ਵਾਸਾ ਹੋਵੇਗਾ।

**ਮੋਹਿ ਭੇਜਾ ਪੰਜਾਬ ਕੋ,**

**ਜਾਇ ਕਰਹੁ ਬਚਨ ਕੀ ਪਾਲ ॥**

ਦਸ਼ਮੇਸ਼ ਗੁਰੂ ਜੀ ਨੇ ਇਹ ਹੁਕਮ ਬਖ਼ਸ਼ਿਆ ਕਿ ਨਾਂਦੇੜ ਸੰਗਤਾਂ ਕੋ ਸੰਦੇਸ਼ ਦੇ ਕਰ ਪੰਜਾਬ ਕੋ ਤੁਸੀਂ ਪਰਤੋ। ਜੋ ਅਸੀਂ ਤੁਹਾਨੂੰ ਬਖ਼ਸ਼ੀਸ਼ਾਂ ਦਿੱਤੀਆਂ। ਉਨ੍ਹਾਂ ਦਾ ਮਨ ਬਚ-ਕਰਮ ਕਰਕੇ ਪਾਲਣਾ ਸੰਭਾਲਣਾ ਕਰੋ।

**ਹਮ ਤੋਰੇ ਨਾ ਤੁਰਤ ਥੇ,**

**ਬਿਛਰਤ ਹੋਏ ਬੇਹਾਲ ॥**

ਪਰ ਮੈਨੂੰ ਇਤਨਾ ਗੁਰੂ ਮਹਾਰਾਜ ਜੀ ਦੇ ਵਿਛੋੜੇ ਦਾ ਦੁਖ ਬਿਆਪ ਰਿਹਾ ਸੀ। **'ਜਿਉ ਮਛਲੀ ਬਿਨ ਪਾਣੀਐ ਕਿਉ ਜੀਵਨ ਪਾਵੈ ॥"** ਮੇਰਾ ਵਾਪਿਸ ਮੁੜਨ ਨੂੰ ਸਤਿਗੁਰਾਂ ਤੋਂ ਵਿਛੜਨ ਨੂੰ ਦਿਲ ਨਹੀਂ ਸੀ ਕਰਦਾ। ਪਰ ਬਚਨ ਮੰਨਣਾਂ ਸੀ। ਜੋ ਵਿਛੋੜੇ ਦਾ

ਹਾਲ ਸੀ। 'ਜਿਸ ਤਨ ਲਾਗੈ ਸੋਈ ਜਾਣੈ' ਵਾਲੀ ਗੱਲ ਮੇਰੇ ਨਾਲ ਵਾਪਰ ਰਹੀ ਸੀ।

**ਚਲੇ ਗੁਰੂ ਜੀ ਦੇਸ਼ ਕੋ,**
**ਜੋ ਬੇਗਮ ਸ਼ਹਿਰ ਅਕਾਲ ॥**

ਸਤਿਗੁਰੂ ਜੀ ਇਤਨਾ ਸੰਦੇਸ਼ਾ ਦੇ ਕਰ ਬੇਗਮਪੁਰੇ ਦੇਸ਼ ਨੂੰ ਚਲੇ ਗਏ। ਮੈਨੂੰ ਨਜ਼ਰ ਨਹੀਂ ਆਏ ਗੁਪਤ ਹੋ ਗਏ। ਸੱਚ ਦੇ ਸਰੂਪ ਨੇ ਜੋਤ ਓਹਲੇ ਕਰ ਲਈ।

**ਮੋਹਿ ਦੇਖਤ ਹੀ ਗੁਪਤ ਹੋਇ,**
**ਕਰ ਗਏ ਨਦਰੀ ਨਦਰਿ ਨਿਹਾਲ ॥**

ਮੈਨੂੰ ਮਿਹਰਾਂ ਦੀਆਂ ਨਜਰਾਂ (ਨਦਰਾਂ) ਕਰਨ ਵਾਲੇ ਸਤਿਗੁਰ ਜੀ ਨੇ ਨਦਰਾਂ ਨਾਲ ਨਿਹਾਲ ਕਰ ਦਿੱਤਾ। ਮੇਰੇ ਦੇਖਦਿਆਂ ਦੇਖਦਿਆਂ ਹੀ ਉਹ ਗੁਪਤ (ਓਹਲੇ) ਹੋ ਗਏ।

**ਸਬਰ ਸ਼ੁਕਰ ਕਰ ਮੁੜ ਪੜਾ,**
**ਆਇਓ ਮਗ ਮੇਂ ਕਰਤ ਖਿਆਲ ॥**

ਆਖ਼ਰ ਮੇਰੇ ਪੱਲੇ ਸਬਰ ਅਤੇ ਸ਼ੁਕਰ ਪਿਆ। ਸਬਰ ਵੀ ਕੀਤਾ ਅਤੇ ਸ਼ੁਕਰ ਵੀ ਮਨਾਇਆ। ਮੁੜ ਵਾਰ ਵਾਰ ਰਸਤੇ ਵਿਚ ਉਸੇ ਸੱਚ ਦੇ ਸਰੂਪ ਦਾ ਧਿਆਨ ਧਾਰਿਆ।

**ਚੱਲ ਆਇਓ ਦਿਸ਼ ਦੱਖਣ ਸੇ,**
**ਕੀਨੀ ਗੁਰ ਬਚ ਘਾਲ ॥**

ਦੱਖਣ ਦਿਸ਼ਾ ਨਾਂਦੇੜ ਸੇ ਚੱਲ ਕਰ ਆਇਆ ਹਾਂ ਗੁਰੂ ਦਸ਼ਮੇਸ਼ ਜੀਆਂ ਦੇ ਬਚਨ ਦੀ ਪਾਲਣਾ ਕਰਨ ਦੀ ਕੋਸ਼ਿਸ਼ ਵਿਚ ਲੱਗ ਰਿਹਾ ਹਾਂ।

**ਸਨੇ ਸਨੇ ਚਲ ਆਵਤੇ,**
**ਆਏ ਪਹੁੰਚੇ ਤਤਕਾਲ ॥**

ਹੌਲੀ ਹੌਲੀ ਰਸਤਾ ਤਹਿ ਕਰਦੇ ਕਦਮ ਕਦਮ ਤੇ ਚਲਦਾ ਹੋਇਆ ਜਲਦੀ ਹੀ ਮੈਂ ਇਥੇ ਤੁਹਾਡੇ ਕੋਲ ਪਹੁੰਚ ਗਿਆ ਹਾਂ ।

**ਕੀਨੋ ਦਰਸ਼ਨ ਸੰਗਤ ਕੋ,**
**ਸਭ ਸੁਨਹੋ ਸਰੋਤਾ ਹਾਲ ॥**

ਮੈਂ ਇਥੇ ਪਹੁੰਚ ਕੇ ਤੁਹਾਡੇ ਦਰਸ਼ਨ ਕਰ ਲਏ ਹਨ । ਸਰਬ ਸਰੋਤਾ ਜਨ ਦਸ਼ਮੇਸ਼ ਜੀਆਂ ਦਾ ਦਿੱਤਾ ਸੰਦੇਸ਼ਾ ਸਰਵਣ ਕਰੋ ।

**ਔਰ ਕਥਾ ਵੀ ਬਹੁਤ ਹੈ,**
**ਫਿਰ ਕਭੀ ਸੁਨਾਊਂ ਹਾਲ ॥**

ਪਿਆਰ ਨਾਲ ਰੰਗੀ ਹੋਈ ਹੋਰ ਵੀ ਬਹੁਤ ਕਥਾ ਹੈ । ਫੇਰ ਕਭੀ ਸਮਾਂ ਮਿਲਣ ਤੇ ਬਾਕੀ ਇਤਿਹਾਸ ਸਰਵਣ ਕਰਵਾਵਾਂਗੇ ।

## ਦੋਹਿਰਾ

**ਲਖਨੌਰ ਨਗਰ ਸੇ ਚਲ ਪੜੇ, ਬਾਵਾ ਵੀਰਮ ਦਾਸ ਮ੍ਰਿਗੇਸ਼ ॥**
**ਸਨੇ ਸਨੇ ਪਹੁੰਚਤ ਭਏ - ਬਿੰਝਲ ਨਗਰ ਵਿਸ਼ੇਸ਼ ॥**

★★★★

**ਕਬੀਰ ਸੰਗਤਿ ਕਰੀਐ ਸਾਧ ਕੀ ਅੰਤਿ ਕਰੈ ਨਿਰਬਾਹੁ ॥**
**ਸਾਕਤ ਸੰਗੁ ਨ ਕੀਜੀਐ ਜਾ ਤੇ ਹੋਇ ਬਿਨਾਹੁ ॥**

★★★★

**ਸਤ ਸੰਗਿ ਅੰਤਿਰ ਪ੍ਰਭੁ ਡੀਠਾ ॥**
**ਨਾਮੁ ਪ੍ਰਭੂ ਕਾ ਲਾਗਾ ਮੀਠਾ ॥**

ਸੰਤ ਕ੍ਰਿਪਾਲਿ ਦਇਆਲ ਦਾਮੋਦਰ ਕਾਮ ਕਰੋਧੁ ਬਿਖ ਜਾਰੇ ॥
ਰਾਜ ਮਾਲ ਜੋਬਨ ਧਨੁ ਜੀਅਰਾ ਇਨ ਊਪਰਿ ਲੈ ਬਾਰੇ ॥"

★★★★

ਚਿੜੀ ਚਹੁਕੀ ਪਹੁ ਫੁਟੀ ਵਗਨਿ ਬਹੁਤ ਤਰੰਗ ॥
ਅਚਰਜ ਰੂਪ ਸੰਤਨ ਰਚੇ ਨਾਨਕ ਨਾਮਹਿ ਰੰਗ ॥

ਵਾਹ-ਵਾਹ ਕੈਸਾ ਸੁਭਾਗਾ ਸਮਾਂ ਅੰਮ੍ਰਿਤ ਵੇਲਾ, ਪਹੁ ਫੁੱਟਣੀ, ਸਵਾ ਜਾਮ ਜਾਮਨੀ ਦਾ, ਸਮਾਧੀ ਦਾ ਅਨੰਦ ਮਾਣ--

"ਭਿੰਨੀ ਰੈਨੜੀਏ ਚਾਮਕਨਿ ਤਾਰੇ ॥
ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ ॥"

ਭਿੰਨੀ ਰੈਣ ਦਾ ਅਨੰਦ ਮਾਨਣ ਵਾਲੇ ਪਹੁ ਫੁਟਾਲੇ ਦਾ ਸਮਾਂ ਸੰਭਾਲਣ ਵਾਲੇ ਚੋਜੀ ਪ੍ਰੀਤਮ ਦਾ ਧਿਆਨ ਹਿਰਦੇ ਵਿਚ

ਯਥਾ :

'ਅਕਾਲ ਮੂਰਤਿ ਹੈ ਸਾਧ ਸੰਤਨ ਕੀ, ਠਾਹਰ ਨੀਕੀ ਧਿਆਨ ਕਉ ॥'

ਰੱਖ ਕੇ ਪਹੁ ਫੁਟਾਲੇ ਦਾ ਅਨੰਦ ਮਾਣ ਰਹੇ ਹਨ। ਸਰਬ ਸੰਗਤਾਂ ਲਖਨੌਰ ਸਾਹਿਬ ਆਪੋ ਆਪਣੇ ਨਿੱਜੀ ਵਿਵਹਾਰਾਂ ਵਿਚ ਮਸਤ ਹਨ। ਬਾਵਾ ਵੀਰਮ ਦਾਸ ਜੀ ਲਖਨੌਰ ਸਾਹਿਬ ਭਗਵਾਨ ਜੀਆਂ ਦੇ ਰਚਾਏ ਹੋਏ ਧੂਣਾ ਸਾਹਿਬ ਯਥਾ :

'ਜਿਥੈ ਬੈਸਨਿ ਸਾਧ ਜਨ ਸੋ ਥਾਨੁ ਸੋਹੰਦਾ ॥
ਓਹ ਸੇਵਨਿ ਸਮਰਥੁ ਆਪਨਾ ਬਿਨਸੈ ਸਭੁ ਮੰਦਾ ॥"

ਵਾਲੀ ਅਮਰ ਕਥਾ ਸਾਹਮਣੇ ਨਜ਼ਰ ਆਉਂਦੀ ਤੱਕ ਕੇ ਧੂਣਾ ਸਾਹਿਬ ਨੂੰ ਨਮਸ਼ਕਾਰ ਅਤੇ ਪ੍ਰਕਰਮਾ ਕਰਕੇ ਆਪ ਰਮਤਾ ਰਾਮ ਹੋਏ। ਮੁੜ ਗੁਰ ਅਸਥਾਨ ਨਗਰ ਬਿੰਝਲ ਆ

ਦਰਸ਼ਨ ਕੀਤੇ ਨੇ। ਧੂਣੇ ਸਾਹਿਬ ਅਤੇ ਗੋਕਲ ਦਾਸ ਜੀਆਂ ਦੀ ਸਮਾਧ ਨੂੰ ਨਮਸ਼ਕਾਰ ਕਰ ਬਿਸ਼ਰਾਮ ਕੀਤਾ। ਫਿਰ ਸਮਾਧੀ ਵਿਚ ਇਸਥਿਤ ਹੋਏ।

**'ਮੂ ਲਾਲਨ ਸਿਉ ਪ੍ਰੀਤਿ ਬਨੀ ॥ ਰਹਾਉ**

**ਤੋਰੀ ਨ ਤੂਟੈ, ਛੋਰੀ ਨ ਛੂਟੈ ਐਸੀ ਮਾਧੋ ਖਿੰਚ ਤਨੀ ॥'**

ਇਹ ਬਾਵਾ ਜੀ ਦਾ ਦਸ਼ਮੇਸ਼ ਜੀਆਂ ਵੱਲ ਇਸ਼ਾਰਾ ਹੈ। ਇਸ ਅਸਥਾਨ ਦੇ ਸਾਧੂ, ਬਿਹੰਗਮ, ਅਵਧੂਤ ਔਰ ਨਗਰ ਨਿਵਾਸੀ ਸੰਗਤਾਂ ਨੇ ਦਰਸ਼ਨ ਅਤੇ ਨਮਸ਼ਕਾਰਾਂ ਕੀਤੀਆਂ ਉਪ੍ਰੰਤ ਬਾਵਾ ਜੀਆਂ ਤੋਂ ਮਿੱਠੇ ਮਿੱਠੇ ਪ੍ਰਬਚਨ ਸਰਵਣ ਕਰਨ ਦਾ ਸੁਭਾਗਾ ਸਮਾਂ ਪ੍ਰਾਪਤ ਹੋਇਆ। ਉਨ੍ਹਾਂ ਪ੍ਰਬਚਨਾਂ ਵਿਚੋਂ ਸ੍ਰੇਸ਼ਟ ਵੀਚਾਰ ਤੇ ਪੈਗੰਬਰੀ ਸੰਦੇਸ਼ ਦਸ਼ਮੇਸ਼ ਗੁਰੂ ਜੀ ਅਕਾਲ ਸਰੂਪ ਵਲੋਂ ਜੋ ਫੁਰਮਾਨ ਹੋਇਆ ਔਰ ਗੁਦਾਵਰੀ ਦੇ ਕਿਨਾਰੇ ਦਾ ਸਾਰਾ ਬ੍ਰਿਤਾਂਤ (ਜੋ ਪਹਿਲਾਂ ਦਿੱਤਾ ਗਿਆ ਹੈ) ਸਰਵਣ ਕਰਾਇਆ। ਆਪ ਕੁਝ ਸਮਾਂ ਠਹਿਰਨ ਤੋਂ ਬਾਅਦ ਉਪਰਾਮਤਾ ਧਾਰਨ ਕਰਕੇ ਪ੍ਰੇਮ ਦੀ ਮਸਤੀ ਵਿਚ ਰੰਗੇ ਹੋਏ ਘੱਗਰ ਦਾ ਕਿਨਾਰਾ ਛੋੜ ਕਰ ਆਗੇ ਕੌਸ਼ਲਿਆ ਨਾਮੀ ਨਦੀ ਦਾ ਕਿਨਾਰਾ ਔਰ ਸੰਘਣਾ ਬੀੜ ਤੱਕ ਕੇ ਧੂਣਾਂ ਚੇਤਨ ਕੀਆ। ਉਸ ਧੂਣੇ ਤੇ ਆਸਣ ਲਗਾ ਕਰ ਸਮਾਧੀ ਵਿਚ ਲੀਨ ਹੋ ਕੇ ਆਪਦਾ ਨਿੱਤਨੇਮ ਪ੍ਰਾਰੰਭ ਕੀਤਾ।



## ਦੋਹਿਰਾ

ਧੂਣਾ ਚੇਤਨ ਗੁਰ ਅਸਥਾਨੇ ਬਿੰਜ਼ਲ ਸਮਾਧ ਕਮਾਲ ॥
ਨਦੀ ਕਿਨਾਰੇ ਚੱਲ ਕਰ ਆਏ ਲਾਈ ਸਮਾਧੀ ਬੀੜ ਵਿਸ਼ਾਲ ॥

ਕੌਣ ਬਚਨ ਕਮਾਵੇ ਜੋ ਗੁਰੂ ਫੁਰਮਾਗੇ;
ਲੱਗੀ ਸਮਾਧੀ ਕਰਤ ਖਿਆਲ ॥

ਬਾਬਾ ਆਲਾ ਰਾਇ ਆਇਆ, ਪਿਛੇ ਕਟਕ ਚੜ੍ਹਾਇਆ,
ਸੰਤਾਂ ਸਰਣੀ ਮੇਖ ਅਕਾਲ ॥

ਪਹਿਲੀ ਬਖ਼ਸ਼ਿਸ਼ ਰਾਜ ਬਖ਼ਸ਼ ਕੇ, ਹੋਂਗੇ ਮਾਲਕ ਰਾਜ ਤਖਤ ਕੇ,
ਤੁਰ ਗਏ ਸੰਤ ਧੂਣੇ ਦੇ ਖਿਆਲ ॥

ਧੂਣਾ ਚੇਤਨ ਕਰਨਾ ਹੋਸੀ,
ਇਕ ਓਅੰਕਾਰ ਜੋ ਪੁਰਖ ਦਿਆਲ ॥

ਤਿਸ ਕਾ ਧਿਆਨ ਕਰ ਸਿਮਰਨ ਕਰਨਾ;
ਫਿਰ ਜਗੇਗੇਂ ਤੁਮਰੇ ਭਾਗ ਵਿਸ਼ਾਲ ॥

ਤਪ ਕਰਕੇ ਫਿਰ ਰਾਜ ਮਿਲੇਗਾ,
ਰਾਖੋ ਹਿਰਦੇ ਬਚਨ ਸੰਭਾਲ ॥

ਏਕ ਜਾਮ ਨਿੱਤਨੇਮ ਬਣਾਵੋ,
ਤਪ ਕੀ ਪੜੇਗੀ ਝਲਕ ਕਮਾਲ ॥



ਡੇਰਾ ਬਿੰਜਲ ਸਾਹਿਬ, ਗੁਰੂਕੁਲ ਦਾਸ (ਗੋਕਲ ਦਾਸ) ਪ੍ਰਾਚੀਨ ਗੁਰ ਅਸਥਾਨ ਮਹਾਰਾਜ ਬਾਬਾ ਬੀਰਮ ਦਾਸ ਜੀ,
ਤਪ ਅਸਥਾਨ ਸਥਿਤ ਹੈ ਸਮਾਧੀ ਸਮੇਤ।



ਡੇਰਾ ਬਿੰਜਲ ਸਾਹਿਬ (ਮੌਜੂਦਾ ਸੰਤ ਪੰਚਮ ਦਾਸ ਸੇਵਾ ਕਰਵਾ ਰਹੇ ਹਨ)

ਚੌਤਰਫੋਂ ਕੇ ਰਾਜੇ ਮਾਨੈਂ,

ਹੋਗਾ ਵੱਡਾ ਰਾਜ ਪਟਿਆਲ ॥

ਜੁੱਧ ਵੀ ਤੁਮਕੋ ਕਰਨੇ ਪੜੇਂਗੇ,

ਹੋਗੀ ਤੁਮਰੀ ਫਤਹਿ ਅਟਾਲ ॥

ਦੋਹਿਰਾ—ਅਰਥ

ਬਿੰਝਲ ਡੇਰੇ ਮੇਂ ਆਪ ਕਾ ਧੂਣਾ ਚੇਤਨ ਭਗਵਾਨ ਸ੍ਰੀ ਚੰਦ੍ਰ ਜੀ ਮਹਾਰਾਜ ਦੁਆਰਾ ਔਰ ਗੁਰੂਦੇਵ ਗੋਕਲ ਦਾਸ ਜੀ ਦੀ ਸਮਾਧ ਸੁੰਦਰਤਾ ਦਾ ਚਿੰਨ (ਨਿਸ਼ਾਨ) ਹੈ। ਉਸ ਅਸਥਾਨ ਤੇ ਦਰਸ਼ਨ ਕਰਕੇ, ਮਹਾਨ ਤਪੱਸਿਆ ਦਾ ਘਰ ਡੇਰਾ ਬਿੰਝਲ ਤੋਂ ਰਮਤਾ ਰਾਮ ਹੋ ਕਰ ਦਸ਼ਮੇਸ਼ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਜੀਆਂ ਦੇ ਬਚਨਾਂ ਦੀ ਪਾਲਣਾ ਕਰਨ ਹਿੱਤ ਚੱਲ ਪਏ। ਕੌਸ਼ਲਿਆ ਨਦੀ ਦੇ ਕਿਨਾਰੇ ਪਹੁੰਚ ਗਏ ਇਹ ਉਹ ਨਦੀ ਦਾ ਕਿਨਾਰਾ ਹੈ ਜਿਹੜੀ ਘੱਗਰ ਤੋਂ ਪਾਰ ਹੁੰਦਿਆਂ ਮਾਲਵੇ ਦੀ ਪਰਵੇਸ਼ਕਾ ਦੀ ਪਹਿਲੀ ਨਦੀ ਹੈ। ਉਸ ਦੇ ਆਲੇ ਦੁਆਲੇ ਘਣਾ ਸੰਘਣਾ ਬੀੜ ਵਿਸ਼ਾਲ ਹੈ ਸੀ। ਉਸ ਬੀੜ ਵਿੱਚ ਆ ਕੇ ਬਾਵਾ ਜੀਆਂ ਨੇ ਧੂਣਾਂ ਚੇਤਨ ਕਰ ਲੀਆ ਔਰ ਸਮਾਧੀ ਵਿੱਚ ਲੀਨ ਹੋ ਗਏ। (ਇਸ ਨਦੀ ਦੀ ਜਾਣਕਾਰੀ ਲਈ ਉਸਦਾ ਹਾਲ ਪੜ੍ਹਨਾ ਅਤੀ ਜਰੂਰੀ ਹੈ। ਜੋ ਅੱਗੇ ਦਿੱਤਾ ਜਾਵੇਗਾ)।

ਕੌਣ ਬਚਨ ਕਮਾਵੇ ਜੋ ਗੁਰੂ ਫੁਰਮਾਗੇ,

ਲੱਗੀ ਸਮਾਧੀ ਕਰਤ ਖਿਆਲ ॥

ਸਮਾਧੀ ਵਿੱਚ ਇਸਥਿਤੀ ਤੋਂ ਉਥਾਣ ਹੋ ਜਾਂਦੇ ਹਨ ਫਿਰ ਦਸ਼ਮੇਸ਼ ਜੀਆਂ ਦਾ ਵਰ ਬਖ਼ਸ਼ਿਸ਼ ਅਤੇ ਬਚਨ ਯਾਦ ਆਉਂਦੇ ਹਨ। ਇਸ ਬਚਨ ਨੂੰ ਕਮਾਉਣ ਵਾਲਾ ਕੌਣ ਸੱਜਣ,

ਉਤਰਾਧਿਕਾਰੀ ਆਵੇ । ਇਹ ਲੱਗੀ ਸਮਾਧੀ ਵਿਚ ਖਿਆਲ ਕਰਦੇ ਹਨ । ਧਿਆਨ ਵਿਚ ਲਿਆਉਂਦੇ ਹਨ ਤੇ ਬਚਨ ਦੀ ਪਾਲਨਾ ਕਰਨ ਵਾਲੇ ਦੀ ਉਡੀਕ ਕਰਦੇ ਹਨ ।

**ਬਾਬਾ ਆਲਾ ਰਾਇ ਆਇਆ, ਪਿੱਛੇ ਕਟਕ ਚੜ੍ਹਾਇਆ,**
**ਸੰਤਾਂ ਸਰਣੀ ਮੋਖ ਅਕਾਲ ॥**

ਅਚਾਨਕ ਉਸ ਬਚਨ ਨੂੰ ਕਮਾਉਣ ਵਾਲਾ, ਪਹਿਲੀ ਬਖ਼ਸ਼ਿਸ਼ ਲੈਣ ਵਾਲਾ ਜਿਨ੍ਹਾਂ ਨੂੰ ਛੇਵੇਂ ਪਾਤਿਸ਼ਾਹ, ਸੱਤਵੇਂ ਪਾਤ੍ਰਿਸ਼ਾਹ ਅਤੇ ਦਸ਼ਮੇਸ਼ ਜੀਆਂ ਦੇ ਵਰ ਦਿੱਤੇ ਹੋਏ ਹਨ । (ਗੁਰ ਇਤਿਹਾਸ ਹੈ) ਜੋ ਰਾਜਪੂਤ, ਬਰਾੜ, ਸਿੱਧੂ, ਫੂਲਵੰਸੀ ਖਾਨਦਾਨ ਨੂੰ ਪਹਿਲਾਂ ਵੀ ਗੁਰੂ ਸਾਹਿਬਾਨਾਂ ਵਲੋਂ ਵਰ ਮਿਲੇ ਹਨ । ਉਹ ਕਿਹੜੇ ਵਰ ਹਨ । ਉਨ੍ਹਾਂ ਦਾ ਕੁਝ ਸੱਜਰਾ (ਇਤਿਹਾਸ) ਵੰਸਾਵਲੀ, ਬਿੰਦੀ ਕੁਲ, ਇਸ ਵਾਰੇ ਸਾਰਾ ਵੇਰਵਾ ਕਾਵਿ ਦੇ ਅਰਥਾਂ ਨਾਲ ਹੀ ਸੰਯੁਕਤ ਹੈ ।

ਬਾਬਾ ਆਲਾ ਰਾਇ ਜੀ ਜਿਨ੍ਹਾਂ ਦੇ ਪਿੱਛੇ ਪੁਲੀਸ ਗਾਰਦਾਂ, ਫੌਜੀ ਦਸਤੇ ਦੇ ਰੂਪ ਵਿਚ ਲੱਗੇ ਹੋਏ ਸਨ । ਇਸ ਬਿਪਤਾ ਦਾ ਮਾਰਿਆ ਭਗੌੜਾ ਹੋਗਿਆ ਬਰਨਾਲਾ, ਭਦੌੜ, ਸੁਨਾਮ ਆਦਿ ਤੋਂ ਹੁੰਦਾ ਹੋਇਆ ਭਵਾਨੀ ਗੜ੍ਹ ਤੇ ਸਮਾਣਾ ਦੇ ਦਰਮਿਆਨ ਵਿੱਚੀ ਲੰਘਦਾ ਪਿੰਡਾਂ ਝਿੜੇ ਸੰਘਣੇ ਜੰਗਲਾਂ ਨੂੰ ਚੀਰਦਾ ਹੋਇਆ ਕੌਸ਼ਲਿਆ ਨਦੀ ਦੇ ਕਿਨਾਰੇ ਆ ਪਹੁੰਚਿਆ । ਜਿੱਥੇ ਸੰਤ ਬਾਵਾ ਵੀਰਮ ਦਾਸ ਜੀ ਧੂਣਾ ਚੇਤਨ ਕਰਕੇ ਸਮਾਧੀ ਇਸਥਿਤ ਬੈਠੇ ਸਨ । ਸੰਤ ਮਹਾਰਾਜ ਵੀਸਵੀਂ ਸਦੀ ਦੇ ਅਵਤਾਰ ਸੰਤ ਅਤਰ ਸਿੰਘ ਜੀ ਮਸਤੂਆਣਾ ਸਾਹਿਬ ਜੀਆਂ ਦੀ ਧਾਰਨਾ ਇਸ ਥਾਂ ਢੁੱਕਦੀ ਹੈ :

**'ਜਿਸ ਦਾ ਹੋਵੇ ਨਾ ਜਗਤ ਵਿੱਚ ਕੋਈ,**
**ਸਾਧੂਆਂ ਦੇ ਲੜ ਲੱਗ ਜੇ ॥**

ਯਥਾ ਗੁਰਬਾਣੀ ਅਨੁਸਾਰ :

**ਸੰਤ ਸਰਣਿ ਜੋ ਜਨ ਪਰੈ ਸੋ ਜਨ ਉਧਰਨਹਾਰ'**

ਅਥਵਾ :

**'ਸੰਤ ਸਹਾਈ ਜੀਅ ਕੇ'**

ਇਸ ਜਗ੍ਹਾ ਪਹੁੰਚ ਕੇ ਸੰਤਾਂ ਦੀ ਸ਼ਰਣ ਵਿੱਚ ਆ ਪਹੁੰਚਿਆ। ਸੋਚਿਆ ਕਿ ਇੱਥੇ ਮੁਕਤੀ ਮਿਲਦੀ ਹੈ। ਮੈਨੂੰ ਸੂਬੇ ਦੀਆਂ ਚੜ੍ਹਾਈਆਂ, ਗਾਰਦਾਂ ਤੇ ਪੁਲੀਸ ਤੋਂ ਨਹੀਂ ਛੁਡਾ ਸਕਣਗੇ। ਸੰਤਾਂ ਦੇ ਚਰਨਾਂ ਵਿੱਚ ਆ ਕੇ ਅਕਾਲ ਪੁਰਖ ਦੀ ਦਰਗਾਹ ਵਿੱਚ ਥਾਂ ਮਿਲਦੀ ਹੈ। ਉਸ ਦੇ ਨੇੜੇ ਜਮ ਨਹੀਂ ਆ ਸਕਦੇ ਚੌਰਾਸੀ ਕੱਟੀ ਜਾਂਦੀ ਹੈ। ਕੀ ਮੈਨੂੰ ਮੁਕਤੀ ਨਹੀਂ ਮਿਲ ਸਕਦੀ।

**ਪਹਿਲੀ ਬਖ਼ਸ਼ਿਸ਼ ਰਾਜ ਬਖ਼ਸ਼ ਕੇ, ਹੋਗੇ ਮਾਲਕ ਰਾਜ ਤਖਤ ਕੇ,**
**ਤੁਰ ਗਏ ਸੰਤ ਧੂਣੇ ਦੇ ਖਿਆਲ ॥**

ਬਾਬਾ ਆਲਾ ਰਾਇ ਜੀ ਨੇ ਸੰਤ ਬਾਵਾ ਵੀਰਮ ਦਾਸ ਜੀ ਕੋਲ ਆ ਕੇ ਨਮਸ਼ਕਾਰ ਕਰਕੇ ਬੇਨਤੀ ਕੀਤੀ ਹੇ ਮਹਾਤਮਾ ਜੀ, ਆਪ ਜਮਾਂ ਦੀਆਂ ਮਾਰਾਂ ਤੋਂ ਬਚਾਉਂਦੇ ਹੋ। ਮੇਰੇ ਪਿੱਛੇ ਪੁਲੀਸ ਗਾਰਦ, ਦਾ ਕਟਕ ਚੜ੍ਹਿਆ ਆਉਂਦਾ ਹੈ। ਮੈਨੂੰ ਵੀ ਬਚਾ ਲਵੋ। ਆਪ ਮਰਨ ਤੋਂ ਬਾਅਦ ਵੀ ਜੀਵ (ਸੇਵਕ) ਦੀ ਰੱਖਿਆ ਕਰਦੇ ਹੋ। ਧਰਮ ਰਾਜ ਤੋਂ ਛੁਡਾ ਕੇ, ਨਰਕਾਂ ਦੇ ਜੇਲਖਾਨ੍ਹਿਆਂ ਤੋਂ ਬਚਾ ਕੇ ਮੁਕਤੀ ਦਾ ਦਰਵਾਜ਼ਾ ਖੋਲਦੇ ਹੋ। ਇਸ ਵਕਤ ਮੈਨੂੰ ਵੀ ਬਚਾ ਲਵੋ। ਯਥਾ ਗੁਰਬਾਣੀ ਦਾ ਫੁਰਮਾਨ ਹੈ :—

'ਸੰਤ ਕ੍ਰਿਪਾਲਿ ਦਇਆਲੁ ਦਾਮੋਦਰ'

ਯਥਾ :

"ਕਬੀਰ ਜਮ ਕਾ ਠੇਂਗਾ ਬੁਰਾ ਹੈ, ਉਹ ਨਹੀ ਸਹਿਆ ਜਾਇ ॥
ਏਕੁ ਜੁ ਸਾਧੂ ਮੋਹਿ ਮਿਲਿਆ, ਤਿਨ ਲੀਆ ਅੰਚਲਿ ਲਾਇ ॥"

ਉਪਰੋਕਤ ਵਾਕ ਅਨੁਸਾਰ ਸੰਤ ਜੀ ਦਇਆ ਦੇ ਘਰ ਵਿੱਚ ਆਏ । ਅਤੇ ਬਚਨ ਕੀਤਾ ਕਿ ਤੂੰ ਸਾਡੇ ਪਿਛਲੇ ਪਾਸੇ ਬੈਠ ਜਾ । ਤੈਨੂੰ ਕੋਈ ਨਹੀਂ ਦੇਖ ਸਕੇਗਾ, ਨਾ ਮਾਰ ਸਕੇਗਾ । ਤੈਨੂੰ ਸੁੱਖਾਂ ਦੀ ਪ੍ਰਾਪਤੀ ਹੋਵੇਗੀ । ਕੀ ਵਰਤਿਆ ? ਜੋ ਗਾਰਦ, ਪੁਲੀਸ, ਫੌਜ ਬਾਬਾ ਜੀ ਦੇ ਪਿੱਛੇ-2 ਧੂਣੇ ਤੇ ਆ ਪਹੁੰਚੀ । ਅਤੇ ਸੰਤ ਬਾਵਾ ਵੀਰਮ ਦਾਸ ਜੀ ਕੋ ਪੁੱਛਣਾ ਕੀਤਾ, ਹੇ ਮਹਾਤਮਾ ਜੀ, ਇੱਧਰ ਇੱਕ ਡਾਕੂ ਭਗੌੜੇ ਰੂਪ ਵਿੱਚ ਤਾਂ ਨਹੀਂ ਆਇਆ । ਉਸ ਦਾ ਨਾਂ ਆਲਾ ਰਾਇ ਹੈ । ਸੰਤਾਂ ਨੇ ਉਨ੍ਹਾਂ ਦਾ ਬੋਲ ਬਾਲਾ, ਸ਼ੋਰ ਸ਼ਰਾਬਾ ਸੁਣ ਕੇ ਸਭ ਨੂੰ ਅੰਨ੍ਹੇ ਕਰ ਦਿੱਤਾ । ਧੂਣੇ ਦੀ ਸ਼ਕਤੀ ਦਾ ਬਲ, ਰੱਬੀ ਸ਼ਕਤੀ ਅਤੇ ਗੁਰੂ ਦਸ਼ਮੇਸ਼ ਜੀਆਂ ਦੀ ਬਖ਼ਸ਼ਿਸ਼ ਦਾ ਸਦਕਾ, ਸੰਤ ਬਾਵਾ ਵੀਰਮ ਦਾਸ ਜੀਆਂ ਦੇ ਮਹਾਨ ਪ੍ਰਤਾਪ ਦਾ ਫਲ ਕਿ ਉਨ੍ਹਾਂ ਨੂੰ ਬਾਬਾ ਆਲਾ ਰਾਇ ਜੀ ਨਜ਼ਰ ਹੀ ਨਹੀਂ ਆਏ । ਨਮੋਸ਼ੀ ਖਾ ਕੇ ਝੂਠੇ ਪੈ ਗਏ ਅਤੇ ਖਾਲੀ ਹੀ ਵਾਪਿਸ ਮੁੜ ਗਏ । ਗੁਰਬਾਣੀ ਫੁਰਮਾਨ ਹੈ :—

"ਏਹ ਨੀਸਾਣੀ ਸਾਧ ਕੀ ਜਿਤੁ ਭੇਟਤ ਤਰੀਐ ॥
ਜਮ ਕੰਕਰੁ ਨੇੜਿ ਨ ਆਵਈ, ਫਿਰਿ ਬਹੁੜਿ ਨ ਮਰੀਐ ॥"

ਹੁਣ ਉਹ ਸਮਾਂ ਕੋਈ ਦੂਰ ਨਹੀਂ ਸੀ । ਛੇਵੇਂ ਪਾਤਿਸ਼ਾਹ ਸੱਤਵੇਂ ਪਾਤਿਸ਼ਾਹ ਅਤੇ ਦਸ਼ਮੇਸ਼ ਜੀਆਂ ਨੇ ਫੂਲਕੀਆ ਖਾਨਦਾਨ ਦੇ ਬੱਚਿਆਂ (ਬਾਲਕਿਆਂ) ਨੂੰ ਢਿੱਡ ਵਜਾਉਂਦਿਆਂ ਰਾਜ ਦੀ ਬਖ਼ਸ਼ਿਸ਼ ਕੀਤੀ ਸੀ । ਦਸ਼ਮੇਸ਼ ਜੀ ਦੇਗ ਤੇਗ ਤੋਂ ਵਧਣ ਦਾ ਵਰ ਦਿੱਤਾ ਸੀ ਉਹ ਸਮਾਂ ਹੁਣ ਬਚਨ ਦੇ ਫਲੀਭੂਤ ਹੋਣ ਦਾ ਉਦੇ ਹੋ ਗਿਆ ।

ਅਬ ਸੰਤ ਮਹਾਰਾਜ ਬਾਵਾ ਵੀਰਮ ਦਾਸ ਜੀ ਉਨ੍ਹਾਂ ਗਾਰਦਾਂ ਤੇ ਪੁਲੀਸ ਨੂੰ ਛਿੱਥੇ ਪਾ ਕੇ ਮੋੜਨ ਵਾਲਿਆਂ ਨੇ ਅੱਗੇ ਨਵਾਂ ਕੌਤਕ ਰਚਾ ਦਿੱਤਾ। ਇਹ ਕੀ ਸੀ ? ਇਕ ਅਦਭੁਤ ਨਜ਼ਾਰਾ। ਬਾਵਾ ਜੀਆਂ ਨੇ ਬਾਬਾ ਆਲਾ ਰਾਇ ਜੀ ਦੇ ਸਾਧੂਆਂ ਵਾਲੀ ਗਿਲਤੀ ਮਾਰ ਕੇ ਸੀਸ ਤੇ ਦਸਤਾਰਾ ਸਜਾ ਕੇ, **(ਨਿਰਮਲੇ ਉਦਾਸੀ ਸੰਤਾਂ ਵਾਲਾ ਪਹਿਰਾਵਾ)** ਪਹਿਨਾ ਕੇ ਧੂਣੇ ਤੇ ਬਿਰਾਜਮਾਨ ਕਰ ਦਿੱਤਾ। ਆਪ ਆਸਣ ਤੋਂ ਉੱਠ ਖੜੇ ਅਤੇ ਬਾਬਾ ਆਲਾ ਰਾਇ ਜੀ ਨੂੰ ਆਖਿਆ ਕਿ ਇਸ ਧੂਣੇ ਤੇ ਤਪ ਕਰੋ। ਧੂਣੇ ਤੇ ਤਪ ਕਰਨ ਦੇ ਬਦਲੇ ਤੁਹਾਡਾ ਰਾਜ ਵਧੇ ਫੁੱਲੇਗਾ।

**"ਤਪ ਤਾਪਨ ਤੇ ਤਪ ਤੇਜ ਵਧੈ ॥"**

ਮਾਲਵੇ ਵਿੱਚ ਆ ਕੇ ਦਸ਼ਮੇਸ਼ ਜੀਆਂ ਵਲੋਂ ਜੋ ਬਖ਼ਸ਼ੀਸ਼ਾਂ ਮਿਲੀਆਂ ਉਨ੍ਹਾਂ ਵਿੱਚੋਂ ਪਹਿਲੀ ਬਖ਼ਸ਼ਿਸ਼, ਆਲਾ ਰਾਇ ਨੂੰ ਰਾਜ ਦੀ ਬਖ਼ਸ਼ਿਸ਼ ਕੀਤੀ। ਤੁਸੀਂ ਰਾਜ ਤਖ਼ਤ ਦੇ ਮਾਲਕ ਬਣੋਗੇ। ਇਥ ਧੂਣੇ ਸਾਹਿਬ ਤੋਂ ਹੀ ਤੁਹਾਡਾ ਰਾਜ ਭਾਗ ਕਾਇਮ ਹੋਵੇਗਾ। ਇਥੋਂ ਬਾਵਾ ਜੀ ਰਮਤਾ ਰਾਮ ਹੋ ਗਏ। ਪਰ ਧੂਣੇ ਦਾ ਸਰੂਪ ਅੰਤਰਮੁਖੀ ਬਿਰਤੀ ਕਰਕੇ ਧਾਰਨ ਹੈ ਕਿ ਅਸੀਂ ਉਹ ਧੂਣਾ ਆਲਾ ਰਾਇ ਨੂੰ ਬਖ਼ਸ਼ ਕੇ ਆਏ ਹਾਂ। 'ਧਿਆਤਾ ਧਿਆਨ ਧੇ' ਸਰੂਪ ਮੇਂ ਅਰੂੜ ਹੈਂ।

**ਧੂਣਾ ਚੇਤਨ ਕਰਨਾ ਹੋਸੀ,**
**ਇਕ ਓਅੰਕਾਰ ਜੋ ਪੁਰਖ ਦਇਆਲ ॥**

ਤੁਸੀਂ ਧੂਣਾ ਇਸ ਤਰ੍ਹਾਂ ਹੀ 24 ਘੰਟੇ ਰਮਾ ਕੇ ਰੱਖਣਾ ਹੋਵੇਗਾ। ਇਕ ਓਅੰਕਾਰ ਸਰੂਪ ਦਾ ਧੂਣੇ ਤੇ ਖਿਆਲ ਰੱਖਣਾ ਹੈ।

**ਤਿਸ ਕਾ ਧਿਆਨ ਕਰ ਸਿਮਰਨ ਕਰਨਾ,**
**ਫਿਰ ਜਗੇਂਗੇ ਤੁਮਰੇ ਭਾਗ ਵਿਸ਼ਾਲ ॥**

ਇਕ ਓਅੰਕਾਰ ਸਰੂਪ ਵਿਚ ਧੂਣੇ ਨੂੰ ਸਗਲ ਬਿਭੂਤੀ ਸਮਝ ਕੇ ਨਿਸਚੈ ਕਰ ਅਰਾਧਨਾ ਕਰਨਾ। ਫਿਰ ਤੁਹਾਡੇ ਵੱਡੇ ਭਾਗ ਜਾਗ ਪੈਣਗੇ। ਇਸ ਪਵਿੱਤਰ ਕਮਾਈ ਦਾ ਸਦਕਾ ਵੱਡੇ ਭਾਗ ਬਣ ਜਾਣਗੇ।

**ਤਪ ਕਰਕੇ ਫਿਰ ਰਾਜ ਮਿਲੇਗਾ,**
**ਰਾਖੋ ਹਿਰਦੇ ਬਚਨ ਸੰਭਾਲ ॥**

ਇਸ ਮਹਾਨ ਤਪੱਸਿਆ ਤੋਂ ਬਾਅਦ ਤੁਹਾਨੂੰ ਜਲਦੀ ਹੀ ਰਾਜ ਭਾਗ ਪ੍ਰਾਪਤ ਹੋ ਜਾਵੇਗਾ। ਇਸ ਬਚਨ ਨੂੰ ਹਿਰਦੇ ਵਿਚ ਸ਼ਰਧਾ ਸਾਹਿਤ ਧਾਰਨ ਕਰੋ।

**ਏਕ ਜਾਮ ਨਿੱਤਨੇਮ ਬਣਾਵੋ,**
**ਤਪ ਕੀ ਪੜ੍ਹੇਗੀ ਝਲਕ ਕਮਾਲ ॥**

ਏਕ ਜਾਮ - ਤਿੰਨ ਘੰਟੇ ਧੂਣੇ ਪਰ ਤਪ ਕਰਨਾ, ਸਿਮਰਨ ਕਰਨਾ ਹੋਵੇਗਾ। ਇਕ ਓਅੰਕਾਰ ਸਰੂਪ ਦਾ ਧਿਆਨ ਧਰਕੇ ਨਿੱਤਨੇਮ ਕਰਨਾ ਹੋਵੇਗਾ। ਫਿਰ ਤਪੱਸਿਆ ਕਰਕੇ ਤੁਹਾਡਾ ਤੇਜ ਪ੍ਰਤਾਪ ਵਧੇਗਾ। ਸੂਰਜ ਵੱਤ ਤੇਜ ਪ੍ਰਤਾਪ ਦੂਰ ਦੂਰ ਤੱਕ ਫੈਲ ਜਾਵੇਗਾ।

**ਚੌਤਰਫੋਂ ਕੇ ਰਾਜੇ ਮਾਨੈਂ,**
**ਹੋਗਾ ਵੱਡਾ ਰਾਜ ਪਟਿਆਲ ॥**

ਚਾਰੇ ਕੁੰਟਾਂ ਦੇ ਰਾਜੇ ਤਹਾਨੂੰ ਸਭ ਤੋਂ ਵੱਡਾ ਸਮਝਣਗੇ। ਮਹਾਰਾਜਾ ਕਰਕੇ ਪਰਮੰਨਣ ਕਰਨਗੇ। ਸਭ ਤੋਂ ਵੱਡਾ ਰਾਜ ਤੁਹਾਡਾ ਪੱਟੀ ਦਾ ਰਾਜ ਹੋਵੇਗਾ। ਨਾਲ ਆਲਾ ਕਰਕੇ ਤੁਹਾਡਾ ਨਾਮ ਹੋਵੇਗਾ। ਇਸ ਦਾ ਨਾਮ ਪਟਿਆਲਾ ਹੋਵੇਗਾ (ਕਿਉਂਕਿ ਪੱਟੀ ਪਿੰਡ ਸਨੌਰ ਦੇ ਨੇੜੇ ਹੀ ਹੈ) ਪੱਟੀ ਦੇ ਨਾਲ ਹੀ ਆਪ ਦਾ ਨਾਮ ਉਜਾਗਰ ਹੋਵੇਗਾ।

**ਜੁੱਧ ਵੀ ਤੁਮ ਕੋ ਕਰਨੇ ਪੜੇਂਗੇ,**
**ਹੋਗੀ ਤੁਮਰੀ ਫਤਹਿ ਅਟਾਲ ॥**

ਐਸਾ ਸਮਾਂ ਆ ਜਾਵੇਗਾ ਆਪ ਕੋ ਖੁਦ ਜੁੱਧ ਕਰਨੇ ਪੜਾਂਗੇ ਪਰ ਇਹ ਨਾਲ ਵਰ ਹੈ ਕਿ ਅਵੱਸਮੇਵ ਜੰਗਾਂ, ਜੁੱਧਾਂ ਵਿਚ ਤੁਹਾਡੀ ਜਿੱਤ ਹੋਵੇਗੀ।

# ਫੂਲਕੀਆਂ ਵੰਸ ਕੋ ਬਖ਼ਸ਼ੀਸ਼ਾਂ

ਫੂਲਕੀਆਂ ਵੰਸ ਦੇ ਉਸ ਸਮੇਂ ਨੂੰ ਸਾਖ਼ਸ਼ਾਤ ਰੱਖ ਕੇ ਕੁਝ ਗੁਰ ਇਤਿਹਾਸ ਲਿਖਿਆ ਜਾ ਰਿਹਾ ਹੈ। ਜਿਸ ਸਮੇਂ ਮੀਰੀ ਪੀਰੀ ਦੇ ਮਾਲਕ ਸ੍ਰੀ ਹਰਗੋਬਿੰਦ ਸਾਹਿਬ ਜੀ ਗੁਰੂ ਸਰ ਮੇਹਰਾਜ (ਮਰ੍ਹਾਜ) ਜੁੱਧ ਕਰ ਰਹੇ ਸਨ। ਜੁੱਧ ਤੋਂ ਉਪ੍ਰੰਤ ਸੁੰਦਰ ਦੀਵਾਨ ਸਜਾਇਆ। ਮੋਹਨ ਅਤੇ ਕਾਲਾ ਦੋਵੇਂ ਭਰਾਵਾਂ ਨੇ ਹਜ਼ੂਰ ਦੇ ਸਨਮੁੱਖ ਨਿਮਰਤਾ ਸਹਿਤ ਨਮਸ਼ਕਾਰ ਕਰਕੇ ਆਪ ਦੀ ਸਵੈ-ਇੱਛਾ ਪਰਗਟ ਕੀਤੀ। ਹਜ਼ੂਰ ਨੇ ਉਨ੍ਹਾਂ ਦੀ ਇੱਛਾ ਅਨੁਸਾਰ ਨਗਰ ਵਸਾਉਣ ਦੀ ਕਿਰਪਾ ਕੀਤੀ। ਮਹਾਰਾਜ ਜੀਆਂ ਨੇ ਬਚਨ ਕੀਤਾ ਕਿ ਤੁਸੀਂ ਆਪਦੀ ਮੋੜ੍ਹੀ ਗੱਡ ਦੇਵੋ। ਜਵੰਦੇ ਜੱਟਾਂ ਅਤੇ ਉਨ੍ਹਾਂ ਦੇ ਹੋਰ ਮਦਦਗੀਰ ਜੋ ਇਨ੍ਹਾਂ ਨਾਲ ਲਗਦੇ ਸਨ ਉਨ੍ਹਾਂ ਨੇ ਮੋੜ੍ਹੀ ਪੱਟ ਕੇ ਖੂਹ ਵਿਚ ਸੁੱਟ ਦਿੱਤੀ: ਦੂਸਰੇ ਦਿਨ ਮਹਾਰਾਜ ਜੀ ਦੇ ਚਰਨਾਂ ਵਿਚ ਜਾ ਬੇਨਤੀ ਕੀਤੀ ਕਿ ਦੁਸ਼ਮਣਾ ਨੇ ਸਾਡੀ ਗੱਡੀ ਹੋਈ ਮੋੜ੍ਹੀ ਪੁੱਟ ਕੇ ਖੂਹ ਵਿਚ ਸੁੱਟ ਦਿੱਤੀ। ਸਤਿਗੁਰੂ ਮੀਰੀ ਪੀਰੀ ਦੇ ਮਾਲਕ ਨੇ ਫੁਰਮਾਇਆ ਕਿ ਬਹੁਤ ਚੰਗਾ ਹੋਇਆ। ਤੁਹਾਡੀਆਂ ਜੜ੍ਹਾਂ ਹੋਰ ਵੀ ਡੂੰਘੀਆਂ ਪਤਾਲ ਵਿਚ ਲੱਗ ਗਈਆਂ ਹਨ। ਗੁਰੂ ਕੇ ਬਚਨਾਂ ਅਨੁਸਾਰ ਮੋਹਨ ਜੀਆਂ ਨੇ ਮਰ੍ਹਾਜ (ਮੇਹਰਾਜ) ਨਗਰ ਵਸਾਇਆ।

ਗੁਰੂ ਸਰ ਦੇ ਜੰਗ ਦੀ ਸਮਾਪਤੀ ਤੋਂ ਬਾਅਦ ਨਿੱਤਨੇਮ ਵਾਂਗ ਦੀਵਾਨ ਸਜ ਰਿਹਾ ਸੀ। ਭਰੇ ਦੀਵਾਨ ਵਿਚ ਉਚੇ ਸਿੰਘਾਸਨ ਤੇ ਸਜੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀਆਂ ਦੇ ਚਰਨਾਂ ਵਿਚ ਬਾਬਾ ਕਾਲਾ ਰਾਇ ਜੀ ਨਾਲ ਉਨ੍ਹਾਂ ਦਾ ਭਤੀਜਾ ਫੂਲ ਜੀ ਬਾਲਕ

ਅਵੱਸਥਾ ਵਿਚ ਆਏ। ਸੁਤੇ ਸਿੱਧ ਹੀ ਗੁਰੂ ਮਹਾਰਾਜ ਜੀ ਅੱਗੇ ਆ ਕੇ ਉਸ ਬਾਲਕ ਨੇ ਪੇਟ ਵਜਾਉਣਾ ਸ਼ੁਰੂ ਕਰ ਦਿੱਤਾ। ਮੀਰੀ ਪੀਰੀ ਦੇ ਮਾਲਕ ਜੀ ਨੇ ਮਿੱਠੇ ਮਿੱਠੇ ਬਚਨਾਂ ਦੁਆਰਾ ਪ੍ਰਬਚਨ ਕੀਤਾ ਕਿ ਹੇ ਕਾਲਾ ਰਾਏ ਇਹ ਬਾਲਕ ਪੇਟ ਕਿਉਂ ਵਜਾ ਰਿਹਾ ਹੈ। ਅੱਗਿਉਂ ਬਾਬਾ ਕਾਲਾ ਰਾਏ ਜੀ ਨੇ ਸਿਰ ਨੀਵਾਂ ਕਰਕੇ, ਦੋਇ ਹੱਥ ਜੋੜ ਬਿਨੈ ਕੀਤੀ, ਹੇ ਸੱਚੇ ਪਾਤਿਸ਼ਾਹ. ਦੀਨਾ ਦੇ ਨਾਥ, ਗਰੀਬਾਂ ਨੂੰ ਨਿਵਾਜਣ ਵਾਲਿਓ, ਇਸ ਬਾਲਕ ਦੀ ਮਾਤਾ ਮਰ ਚੁੱਕੀ ਹੈ। ਇਹ ਮਾਤਾ ਦੇ ਪਿਆਰ ਤੋਂ ਸੱਖਣਾ ਹੋ ਗਿਆ ਹੈ। ਇਸ ਦੀ ਅੰਤਰੀਵੀ ਇੱਛਾ ਇਹ ਹੈ ਕਿ ਸਤਿਗੁਰੂ ਦੇਵ ਮੇਰੇ ਪੇਟ ਪਾਲਣ ਦਾ ਕੋਈ ਹੀਲਾ ਕਰ ਦੇਣ। ਆਪ ਜੀ ਹੀ ਬਖ਼ਸ਼ ਦੇਵੋ। ਸਤਿਗੁਰਾਂ ਨੇ ਕਾਲਾ ਰਾਏ ਦੀ ਬੇਨਤੀ ਸੁਣੀ ਅਤੇ ਮਿਹਰਾਂ ਦੇ ਘਰ ਵਿਚ ਆ ਕੇ ਤਰੁੱਠੇ। ਇਲਾਹੀ ਬਚਨ ਹੋਇਆ ਕਿ ਹੇ ਕਾਲਾ ਰਾਏ ਇਸ ਬਾਲਕ ਤੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਮਹਾਨ ਕਿਰਪਾ ਦੁਆਰਾ ਇਹ ਆਪ ਦਾ ਹੀ ਨਹੀਂ ਲੱਖਾਂ ਹਜਾਰਾਂ ਪ੍ਰਾਣੀਆਂ ਦਾ ਪੇਟ ਪਾਲੇਗਾ। ਕੁਝ ਸਮੇਂ ਦੇ ਅੰਦਰ ਹੀ ਇਹ ਰਾਜ ਭਾਗ, ਤਖਤਾਂ ਦਾ ਮਾਲਕ ਬਣ ਜਾਏਗਾ। ਇਸ ਦੀਆਂ ਗੱਦੀਆਂ ਅੱਗੇ ਵੱਡੇ ਰਾਜ ਭਾਗਾਂ ਦੇ ਮਾਲਕ ਬਣਨਗੇ। ਇਥੋਂ ਤੋਂ ਲੈਕੇ ਜਮਨਾ ਤੱਕ ਇਨ੍ਹਾਂ ਦੇ ਘੋੜੇ ਪਾਣੀ ਪੀਣਗੇ। ਸੰਮਤ 1703 ਵਿਚ ਸਤਵੇਂ ਪਾਤਿਸ਼ਾਹ ਸਾਹਿਬ ਸ੍ਰੀ ਹਰਿ ਰਾਇ ਜੀ ਸੰਗਤਾਂ ਨੂੰ ਤਾਰਨ ਹਿੱਤ ਮਾਲਵੇ ਵਿਚ ਪਹੁੰਚ ਗਏ। ਬਾਲਕ ਫੂਲ ਜੀ ਆਪਦੇ ਸੰਗੀ ਸਾਥੀਆਂ ਅਤੇ ਸੰਗਤਾਂ ਕੋ ਸਾਥ ਲੇਕਰ ਗੁਰੂ ਸਾਹਿਬ ਜੀ ਦੇ ਦੀਵਾਨ ਔਰ ਸੇਵਾ ਵਿਚ ਪਹੁੰਚ ਕੇ ਦਰਸ਼ਨ ਪਰਸ਼ਨ ਕਰਕੇ ਸੇਵਾ ਕਰਦਾ। ਸਤਿਗੁਰੂ ਸ੍ਰੀ ਹਰਿ ਰਾਇ ਸਾਹਿਬ ਜੀ ਨੇ ਇਨ੍ਹਾਂ ਨੂੰ ਸਦ ਭਾਵਨਾ, ਦਾਸ ਭਗਤੀ ਵਿਚ ਭਿੱਜੇ ਦੇਖ ਕੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ (ਦਾਦਾ ਗੁਰੂ ਜੀ) ਜੀ ਦੇ ਵਰ ਨੂੰ ਫਲੀਭੂਤ ਕਰਨ ਹਿੱਤ ਸ਼ੁਭ ਵਰਦਾਨ, ਅਸੀਸ਼ਾਂ ਦਿੱਤੀਆਂ। ਇਨ੍ਹਾਂ ਬਖ਼ਸ਼ਿਸ਼ਾਂ

ਦਾ ਸਦਕਾ ਹੀ ਇਨ੍ਹਾਂ ਫੂਲਕੀਆਂ ਖਾਨਦਾਨਾਂ ਦੀ ਰਾਜ ਘਰਾਣਿਆਂ ਵਿਚ ਉੱਚਤਾ, ਸਤਿਕਾਰ, ਮਾਣ-ਤਾਣ, ਸਿੱਖ ਸੰਗਤਾਂ, ਗੁਰੂ ਖਾਲਸਾ ਪੰਥ ਵਿਚ ਇਹ ਖਾਸ ਕਰ ਗੁਰੂ ਘਰ ਦੇ ਸ਼ਰਧਾਲੂਆਂ ਨਾਲ, ਵਿਦਵਾਨਾਂ ਨਾਲ, ਗੁਰੂ ਨਾਨਕ ਘਰ ਦੇ ਸੰਤ ਸਮਾਜ ਨਾਲ, ਸਾਰਿਆਂ ਵਿਚ ਬਹੁਤ ਹੀ ਮਾਣ ਕੀਤਾ ਜਾਂਦਾ ਹੈ।

ਬਾਬਾ ਫੂਲ ਜੀਆਂ ਦਾ ਰਾਜ ਭਾਗ ਕਰਨਾ, ਗ੍ਰਹਿਸਤ ਵਿਚ ਪ੍ਰਵੇਸ਼ਕਾ ਅਤੇ ਦੋ ਸ਼ਾਦੀਆਂ ਦਾ ਸਬੰਧ ਪ੍ਰਾਪਤ ਹੋਇਆ। ਪਹਿਲੀ ਧਰਮ ਸੁਪਤਨੀ ਬੀਬੀ ਰਾਣੀ ਬਾਲੀ ਤੋਂ ਤਿੰਨ ਸਪੁੱਤਰ ਤਿਲੋਕ ਸਿੰਘ, ਰਾਮ ਸਿੰਘ, ਰਘੂ ਅਤੇ ਇਕ ਸਪੁੱਤਰੀ ਬੀਬਾ ਸਾਹਿਬ ਰਾਮੀ ਨੇ ਜਨਮ ਲਿਆ। ਦੂਸਰੀ ਸੁਪਤਨੀ ਬੀਬੀ ਰੱਜੀ ਤੋਂ ਭਾਈ ਚੰਨੂ ਜੀ, ਭਾਈ ਝੰਡੂ ਜੀ ਅਤੇ ਭਾਈ ਤਖਤਮੱਲ ਜੀ ਤਿੰਨ ਬਾਲਕਿਆਂ ਨੇ ਜਨਮ ਲਿਆ। ਬਾਬਾ ਫੂਲ ਜੀ ਦੇ ਵੰਸ ਅਤੇ ਖਾਨਦਾਨ ਨੂੰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੀਆਂ ਮਹਾਨ ਮਹਾਨ ਖੁਸ਼ੀਆਂ ਮਿਲੀਆਂ। ਦਸ਼ਮੇਸ਼ ਜੀ ਬਖ਼ਸ਼ਦੇ ਹੀ ਰਹੇ। ਬਾਬਾ ਫੂਲ ਜੀ ਦੇ ਵੱਡੇ ਸਪੁੱਤਰ ਬਾਬਾ ਤਿਲੋਕ ਸਿੰਘ ਜੋ ਕਿ ਨਾਭਾ ਅਤੇ ਜੀਂਦ ਦੇ ਮੋਢ੍ਹੀ ਗੱਡ ਬਜ਼ੁਰਗ ਹੋਏ। ਸ: ਤਿਲੋਕ ਸਿੰਘ ਜੀ ਅਤੇ ਰਾਮ ਸਿੰਘ ਜੀ ਦੋਵੇਂ ਭਰਾ ਦਮਦਮਾ ਸਾਹਿਬ ਸ੍ਰੀ ਦਸ਼ਮੇਸ਼ ਜੀ ਦੇ ਚਰਨਾਂ ਵਿਚ ਪਹੁੰਚੇ। ਦਸ਼ਮੇਸ਼ ਪਿਤਾ ਜੀਆਂ ਤੋਂ ਅੰਮ੍ਰਿਤਪਾਨ ਕੀਤਾ। ਇਨ੍ਹਾਂ ਦੋਨਾਂ ਭਰਾਵਾਂ ਦੀ ਚਮਕੌਰ ਗੜ੍ਹੀ ਵਿਚ ਬਹੁਤ ਵੱਡੀ ਕੁਰਬਾਨੀ ਸੀ। ਜਿਸ ਤੋਂ ਦਸ਼ਮੇਸ਼ ਜੀ ਬਹੁਤ ਖੁਸ਼ ਹੋਏ ਉਹ ਖੁਸ਼ੀ ਕੀ ਸੀ ? ਚਮਕੌਰ ਗੜ੍ਹੀ ਦੇ ਜੰਗ ਵਿਚ ਇਨ੍ਹਾਂ ਦੋਨਾਂ ਭਰਾਵਾਂ ਨੇ ਸ਼ਹੀਦਾਂ ਦੀਆਂ ਲਾਸ਼ਾਂ ਇਕੱਠੀਆਂ ਕੀਤੀਆਂ। ਆਪਦੇ ਅਸਲੀ ਸਰੂਪ ਨੂੰ ਮਿਟਾ ਕੇ ਝੱਲੇ, ਬਾਵਰੇ, ਮਸਤਾਨੇ ਬਣੇ। ਖਾਸ ਕਰਕੇ ਦੋਨਾਂ ਸਾਹਿਬਜ਼ਾਦਿਆਂ ਦੀਆਂ, ਢੇਰੀਆਂ ਵਿਚੋਂ ਲਾਸ਼ਾਂ ਲੱਭੀਆਂ। ਫਿਰ ਲਾਸ਼ਾਂ ਦਾ ਸੰਸਕਾਰ ਕੀਤਾ। ਜ਼ੁਲਮੀ ਹਕੂਮਤਾਂ ਧੋਖੇਬਾਜ਼ੀ ਦੇ ਵਗਦੇ

ਝੱਖੜ ਅਤੇ ਬੇਦਰਦ ਅੱਗ ਦੀਆਂ ਬਲਦੀਆਂ ਲਾਟਾਂ ਵਿਚ ਇਨ੍ਹਾਂ ਦੋਨਾਂ ਭਰਾਵਾਂ ਨੇ ਇਹ ਸੇਵਾ ਨਿਭਾਈ।

ਇਸ ਸੇਵਾ ਤੇ ਦਸ਼ਮੇਸ਼ ਜੀ ਮਹਾਨ ਖੁਸ਼ ਹੋਏ ਔਰ ਹੁਕਮਨਾਮਾ ਸਾਹਿਬ ਬਖ਼ਸ਼ਿਆ। ਇਹ ਹੁਕਮਨਾਮਾ ਸਾਹਿਬ ਅੱਜ ਵੀ ਸ਼ਾਹੀ ਕਿਲ੍ਹਾ ਪਟਿਆਲਾ, ਬਾਬਾ ਆਲਾ ਰਾਇ ਜੀ ਦੇ ਬੁਰਜ ਵਿਚ ਹੈ। 'ਮੇਰਾ ਘਰ ਸੋ ਤੇਰਾ ਘਰ॥' ਇਸ ਦਾ ਉਤਾਰਾ ਅੱਜ ਵੀ ਸੰਗਰੂਰ ਅਤੇ ਨਾਭੇ ਦੇ ਤੋਸ਼ੇਖਾਨੇ ਸ਼ਾਹੀ ਕਿਲ੍ਹਿਆਂ ਵਿੱਚ ਮੌਜੂਦ ਹੈ। ਹੁਕਮਨਾਮਾ ਸਾਹਿਬ ਦਾ ਉਤਾਰਾ ਹੂ-ਬ-ਹੂ ਇਸ ਤਰ੍ਹਾਂ ਹੈ:

੧ਓ ਸਤਿਗੁਰੂ ਜੀ॥

ਸ੍ਰੀ ਗੁਰੂ ਜੀਉ ਕੀ ਆਗਿਆ ਹੈ ਭਾਈ ਤੇਲੋਕਾ ਭਾਈ ਰਾਮਾ ਸਰਬਤ ਸੰਗਤ ਗੁਰੂ ਰਖੈਗਾ ਤੁਧ ਜ਼ਮੀਅਤ ਲੈ ਕੇ ਅਸਾਡੇ ਹਜੂਰ ਆਵਣਾ ਮੇਰੀ ਤੇਰੇ ਉਪਰਿ ਬਹੁਤ ਖੁਸ਼ੀ ਹੈ। 'ਤੇਰਾ ਘਰੁ ਮੇਰਾ ਘਰ ਹੈ ਤੁਧੁ ਹੁਕਮੁ ਦੇਖਦਿਆਂ ਹੀ ਛੇਤੀ ਅਸਾਡੇ ਹਜੂਰ ਆਵਣਾ ਤੇਰਾ ਘਰ ਮੇਰਾ ਅਸੈ ਤੁਧੁ ਸਿਤਾਬੀ ਹੁਕਮ ਦੇਖਦਿਆਂ ਹੀ ਆਵਣਾ ਤੁਸਾਂ ਅਸਵਾਰ ਲੈ ਕੇ ਆਵਣਾ ਜ਼ਰੂਰ ਆਵਣਾ। ਤੇਰੇ ਉਤੇ ਅਸਾਡੀ ਭਾਰੀ ਮਿਹਰਵਾਨਗੀ ਅਸੈ ਤੈ ਆਵਣਾ। ਇਕ ਜੋੜਾ (ਪੁਸ਼ਾਕ) ਭੇਜਾ ਹੈ ਰਖਾਵਣਾ ਭਾਦੋਂ ੨ ਸੰਮਤ ੫੩॥" (੧੭੫੩)

"ਤੇਰਾ ਘਰ ਸੋ ਮੇਰਾ ਘਰ, ਦੇਗ ਤੇਗ ਸੇ ਵਧੇ।" ਇਸ ਹੁਕਮਨਾਮੇ ਦੀ ਪਾਲਣਾ ਫੂਲਵੰਸ ਦੇ ਰਾਜੇ – ਮਹਾਰਾਜੇ, ਰਾਣੀਆਂ - ਮਹਾਰਾਣੀਆਂ ਆਪ ਹੱਥੀਂ ਸੇਵਾ ਕਰਦੀਆਂ ਸਨ। ਲੰਗਰ ਤਿਆਰ ਕਰਨੇ. ਸੰਗਤਾਂ ਪੰਗਤਾਂ ਲਗਾਉਣੀਆਂ। ਇਹ ਤੇਜ ਪ੍ਰਤਾਪ ਧੂਣੇ ਤੋਂ ਹੀ ਵਧਿਆ। ਰਾਜੇ ਮਹਾਰਾਜੇ ਧੂਣੇ ਤੇ ਤਪ ਕਰਦੇ ਸਨ। ਧੂਣੇ ਦਾ ਪ੍ਰਤਾਪ 9 ਗੱਦੀਆਂ ਤੱਕ ਚੱਲਿਆ। ਪਹਿਲ ਗੱਦੀ ਤੋਂ ਸ਼ੁਰੂ ਹੋ ਕੇ ਨੌਵੀਂ ਗੱਦੀ ਤੇ ਖਤਮ ਹੋਇਆ

ਗੁਰੂ ਸਾਹਿਬਾਨਾਂ ਅਤੇ ਬਾਵਾ ਜੀ ਦੀਆਂ ਬਖ਼ਸ਼ਿਸ਼ਾਂ ਦਾ ਸਦਕਾ ਇਹ ਵਰ ਫਲੀਭੂਤ ਹੋਇਆ। ਸੱਤ ਪੀੜ੍ਹੀਆਂ ਮੁਕੰਮਲ ਰਾਜ ਕੀਤਾ।

## ਦੋਹਿਰਾ

ਧੂਣਾ ਚੇਤਨ ਆਪ ਕਾ, ਬੀਚ ਕਿਲੇ ਕੀ ਬੀਚ ॥
ਪਰ ਲੋਕੀ ਭੁੱਲੇ ਅਸਲ ਤੋਂ, ਇਹ ਆਲੇ ਤਰੀ ਰੀਤ ॥

## ਮਾਲਵਾ - ਢੋਲਾ - ਛੰਦ

ਲੋਕੀ ਕਹਿੰਦੇ ਨੇ ਜੋ ਧੂਣਾ ਬਾਬੇ ਆਲੇ ਦਾ,
ਨਹੀ ਪਤਾ ਬਖ਼ਸ਼ੀਸ਼ੋ ਵਾਲੇ ਕਾ ॥
ਸੰਤ ਖਾਲਸਾ ਕਰੇ ਨਿਤਾਰਾ,
ਧੂਣਾ ਵੀਰਮ ਦਾਸ ਮਤਵਾਲੇ ਕਾ ॥
ਗੁਰੂ ਹਰਗੋਬਿੰਦ ਜੋ ਬਚਨ ਕੀਆ,
ਫੂਲ ਮੇਹਰਾਜੋ ਵਾਲੇ ਕਾ ॥
ਗੁਰੂ ਸਰ ਮੇਹਰਾਜੋ ਸੇ,
ਰਾਜ ਹੱਦ ਤੱਕ ਜਮਨਾ ਆਲੇ ਕਾ ॥
ਗੁਰੂ ਹਰਿ ਰਾਇ ਸਾਹਿਬ ਪ੍ਰਤੱਖ ਕਹੈਂ,
ਇਕ ਪੇਟ ਨਾ ਭਰਨੇ ਵਾਲੇ ਕਾ ॥
ਇਸ ਭਾਗ ਸੇ ਲਾਖੋਂ ਉਦਰ ਭਰੇ,
ਵਡ ਰਾਜ ਹੋਊ ਇਸ ਬਾਲੇ ਕਾ ॥

ਇਹ ਰਾਜਾ ਰਿਸ਼ੀ ਸ੍ਰੀ ਆਲਾ ਸੀ,
ਜਿਸ ਦੇ ਪਿੱਛੇ ਗਾਰਦ ਆਈ ਸੀ ॥

ਲੋਕੀ ਮਾਰ ਦਿੰਦੇ ਉਸ ਵੇਲੇ ਹੀ,
ਨਾ ਸੁਨਣੀ ਕਿਸੇ ਦੁਹਾਈ ਸੀ ॥

ਇਸ ਧੂਣੇ ਤੇ ਸਾਧੂ ਸੋਈ ਸੀ;
ਜਿਨ ਹੁਕਮ ਲੀਏ ਦਸ਼ਮੇਸ਼ ਵੱਲੋਂ ॥

ਸੰਤ ਵੀਰਮ ਦਾਸ ਪੈਗੰਬਰ ਸੀ,
ਜੋ ਕਰ ਗਏ ਨਿਸ਼ਾ ਹਮੇਸ਼ ਵੱਲੋਂ ॥

ਇਹ ਧੂਣੇ ਦੇ ਪਿੱਛੇ ਬਿਠਾ ਲਏ,
ਸੰਤ ਸੂਰਮੇ ਵੀਰ ਵੱਲੋਂ ॥

ਆਉਂਦੀ ਵਾਰ ਤੇ ਗਾਰਦ ਪੁਲਿਸਾਂ ਦੀ,
ਸਭ ਅੰਨੇ ਕੀਤੇ ਧੂਣੇ ਪੀਰ ਵੱਲੋਂ ॥

ਇਹ ਧੂਣਾ ਮਹਾਂ ਤਪੀਸ਼ਰ ਦਾ;
ਸੰਤ ਵੀਰਮ ਦਾਸ ਜੋਗੀਸ਼ਰ ਕਾ ॥

ਇਹ ਸ਼ਕਤੀ ਚਾਰੇਂ ਧੂਣੋਂ ਕੀ,
ਪ੍ਰਤਾਪ ਸ੍ਰੀ ਚੰਦ੍ਰ ਈਸ਼ਰ ਕਾ ॥

ਇਸ ਭੁੱਖੇ ਮਰਦੇ ਰਾਜੇ ਨੂੰ,
ਸੱਤ ਪੀੜ੍ਹੀਆਂ ਮੋੜ੍ਹੀ ਗੱਡ ਦਿੱਤੀ ॥

ਇਹ ਕਿਲ੍ਹਾ ਬਹਾਦਰ ਬੀੜ ਵਲੋਂ,
ਉਹਦੇ ਰਾਜ ਦੀ ਹੱਦ ਵੀ ਕੱਢ ਦਿੱਤੀ ॥

ਜਿਤਨੀ ਨਜ਼ਰ ਸੰਤ ਜੀ ਕਰ ਗਏ,
ਇਨ੍ਹਾਂ ਰਾਜਿਆਂ ਦੇ ਪੱਲੇ ਭਰ ਗਏ ॥

ਜਿਨ ਸੁੱਧ ਹਿਰਦੇ ਸੰਗ ਅੰਜੁਲੀ ਕੀਤੀ,
ਸੋ ਸੇਵਕ ਸਭ ਤਰ ਗਏ ॥

ਰਾਜੇ ਜੋਗੀ ਸਿੰਘ ਬਿਹੰਗਮ,
ਸਭ ਧਰਮਾਂ ਦੇ ਬੰਦੇ,
ਜੋ ਲੇਕੇ ਆਉਂਦੇ ਸਭ ਭੁੱਲ ਜਾਂਦੇ,
ਸਭ ਭੌਰਿਆਂ ਵਾਂਗ ਫਿਰੰਦੇ ॥

ਮਹਿਮਾਂ ਸੰਤਾਂ ਗੁਰੂਆਂ ਦੀ,
ਗੁਰਬਾਣੀ ਫੁਰਮਾਂਦੀ ਹੈ ॥

ਇਹ ਬੇਦ ਕਤੇਬਾਂ ਨੇ ਵੀ ਸਾਂਝ ਪਾਈ,
ਸਭ ਨੂਰੋ ਨੂਰ ਜੱਸ ਗਾਂਦੀ ਹੈ ॥

'ਸੰਤ ਖਾਲਸਾ' ਬਖ਼ਸ਼ਿਸ਼ ਤਾਕਤਾਂ,
ਧੂੜੀ ਰੋੜੇਵਾਲ ਫੁਰਮਾਂਦੀ ਹੈ ॥



# ਕਾਵਿ – ਅਰਥ
## ਦੋਹਿਰਾ

ਧੂਣਾ ਚੇਤਨ ਆਪ ਕਾ, ਬੀਚ ਕਿਲ੍ਹੇ ਕੇ ਬੀਚ ॥
ਪਰ ਲੋਕੀ ਭੁੱਲੇ ਅਸਲ ਤੋਂ, ਇਹ ਆਲੇ ਤੇਰੀ ॥

ਜੋ ਧੂਣਾ ਚੇਤਨ ਕੀਆ ਹੂਆ ਹੈ ਉਹ ਕਿਲ੍ਹੇ ਦੇ ਦੋ ਕੋਟਾਂ ਦੇ ਅੰਦਰ ਦਰਮਿਆਨ ਸਥਿਤ ਹੈ। ਉਹ ਪੁਰਾਤਨ (ਮੁੱਢ) ਧੂਣਾ ਸਾਹਿਬ ਬਾਵਾ ਵੀਰਮ ਦਾਸ ਜੀਆਂ ਨੇ ਚੇਤਨ ਕੀਆ ਹੂਆ ਹੈ। ਕਿਲ੍ਹੇ ਦੇ ਦੋ ਕੋਟ, **'ਦੇਵਰ ਕੋਟ ਔਰ ਤੇਵਰ ਖਾਈ'** ਦੇ ਗੁਰਵਾਕ ਅਨੁਸਾਰ ਹੈ। ਆਮ ਸੰਸਾਰ ਦੇ ਲੋਕ ਅਸਲੀਅਤ ਨੂੰ ਭੁੱਲ ਚੁੱਕੇ ਹਨ। ਇਸ ਧੂਣੇ ਦਾ ਮੁੱਢ ਕਿਥੋਂ ਸ਼ੁਰੂ ਹੋਇਆ ਹੈ। ਆਮ ਲੋਕਾਂ ਵਿਚ ਪ੍ਰਚੱਲਤ ਹੈ ਕਿ ਇਹ ਬਾਬਾ ਆਲਾ ਰਾਏ ਜੀ ਦਾ ਧੂਣਾ ਹੈ। ਜਿਵੇਂ ਕੁਦਰਤ ਨੂੰ ਰਚਨ ਵਾਲਾ ਕਾਦਰ ਨਜ਼ਰ ਨਹੀਂ ਆਉਂਦਾ ਪਰ ਕੁਦਰਤ ਨਜ਼ਰ ਆਉਂਦੀ ਹੈ। ਇਉਂ ਸੰਸਾਰ ਦੇ ਲੋਕ ਧੂਣੇ ਦੇ ਰਚਨਹਾਰ ਬਾਵਾ ਵੀਰਮ ਦਾਸ ਜੀਆਂ ਨੂੰ ਭੁੱਲ ਗਏ ਹਨ। ਜੋ ਰਾਜ ਭਾਗ ਦੇ ਮਾਲਕ ਬਾਬਾ ਆਲਾ ਰਾਇ ਦਾ ਸਾਹਮਣੇ ਰਾਜ ਕਰਨ ਦਾ ਸਮਾਂ ਆਇਆ। ਜਿਸ ਦਾ ਸਿੱਕਾ ਚੱਲਿਆ। ਇਹ ਲੋਕ ਉਸ ਕੁਦਰਤ ਨੂੰ ਹੀ ਕਾਦਰ ਮੰਨੀ ਜਾਂਦੇ ਹਨ। ਇਸ ਸੱਚ ਨੂੰ ਪ੍ਰਗਟ ਕਰਨ ਵਾਲਾ **'ਸੰਤ ਖਾਲਸਾ'** ਇਹ ਸਿੱਧ ਕਰ ਰਿਹਾ ਹੈ ਕਿ ਆਲਾ ਰਾਇ ਤੋਂ ਪਹਿਲਾਂ ਇਹ ਧੂਣਾ ਬਾਵਾ ਵੀਰਮ ਦਾਸ ਜੀਆਂ ਨੇ ਚੇਤਨ ਕੀਆ। ਜਿਸ ਤੋਂ ਆਲਾ ਰਾਇ ਨੂੰ ਰਾਜ ਭਾਗ ਦੀ ਬਖਸ਼ਿਸ਼ ਕੀਤੀ।

ਲੋਕੀ ਕਹਿੰਦੇ ਨੇ ਧੂਣਾ ਬਾਬੇ ਆਲੇ ਦਾ,
ਨਹੀਂ ਪਤਾ ਬਖਸ਼ਿਸ਼ੋਂ ਵਾਲੇ ਕਾ ॥

ਆਮ ਲੋਕਾਂ ਵਿਚ ਪ੍ਰਚੱਲਤ ਹੈ ਕਿ ਇਹ ਧੂਣਾ ਆਲੇ ਦਾ ਹੈ ਪਰ ਇਹ ਬਖਸ਼ਿਸ਼ਾਂ ਦੇ ਮਾਲਕ ਬਾਵਾ ਵੀਰਮ ਦਾਸ ਮਹਾਰਾਜ ਜੀ ਦਾ ਹੈ ।

**ਸੰਤ ਖਾਲਸਾ ਕਰੇ ਨਿਤਾਰਾ,**

**ਧੂਣਾ ਵੀਰਮ ਦਾਸ ਮਤਵਾਲੇ ਕਾ ॥**

ਸੰਤ ਖਾਲਸਾ ਨਿਰਣਾ ਦੇ ਰਿਹਾ ਹੈ ਕਿ ਬਾਵਾ ਵੀਰਮ ਦਾਸ ਜੀ ਮਸਤਾਨਾ ਬਿਰਤੀ ਦੇ ਮਾਲਕ, ਆਪ ਦੇ ਰੰਗ ਵਿਚ ਰੱਤੇ ਹੋਏ ਬਾਵਾ ਜੀਆਂ ਦਾ ਧੂਣਾ ਹੈ ।

**ਗੁਰੂ ਹਰਗੋਬਿੰਦ ਜੋ ਬਚਨ ਕੀਆ,**

**ਫੂਲ ਮੇਹਰਾਜੋ ਵਾਲੇ ਕਾ ॥**

ਛੇਵੇਂ ਪਾਤਿਸ਼ਾਹ ਮੀਰੀ ਪੀਰੀ ਦੇ ਮਾਲਕ ਸ੍ਰੀ ਹਰਗੋਬਿੰਦ ਸਾਹਿਬ ਜੀ ਮਹਾਰਾਜ ਜੀ ਨੇ ਗੁਰੂ ਸਰ ਦੇ ਜੰਗ ਯੁੱਧ ਸਮਾਪਤ ਕਰਨ ਤੇ ਭਰੇ ਦੀਵਾਨ ਵਿਚ ਫੂਲ ਵੰਸ਼ੀਆਂ ਦੇ ਬਾਲਕ ਫੂਲ ਜੀ ਨੂੰ ਜੋ ਬਚਨ ਕੀਆ ।

**ਗੁਰੂ ਸਰ ਫੂਲ ਮੇਹਰਾਜੋ ਸੇ,**

**ਰਾਜ ਹੱਦ ਤੱਕ ਜਮਨਾ ਆਲੇ ਕਾ ॥**

ਮਹਾਰਾਜ ਜੀ ਦਾ ਬਚਨ ਕਿ ਇਸ ਬਾਲਕ ਦਾ ਰਾਜ ਇਥੋਂ ਲੇ ਕੇ ਜਮਨਾ ਤੱਕ ਤੁਹਾਡੇ ਘੋੜੇ ਪਾਨੀ ਪੀਣਗੇ । ਤੁਹਾਡਾ ਰਾਜ ਵਧੇ ਫੁਲੇਗਾ । ਬਾਲਕ ਆਲੇ ਦਾ ਰਾਜ ਬਹੁਤ ਵੱਡਾ ਹੋਵੇਗਾ ।

**ਗੁਰੂ ਹਰਿ ਰਾਇ ਸਾਹਿਬ ਪ੍ਰਤੱਖ ਕਹੈਂ,**

**ਇੱਕ ਪੇਟ ਨਾ ਭਰਨੇ ਵਾਲੇ ਕਾ ॥**

ਛੇਵੇਂ ਪਾਤਿਸ਼ਾਹ ਮੀਰੀ ਪੀਰੀ ਦੇ ਮਾਲਕ ਜੋ ਬਚਨ ਕਰ ਗਏ । ਸੱਤਵੇਂ ਪਾਤਿਸ਼ਾਹ ਸ੍ਰੀ

ਹਰਿ ਰਾਇ ਸਾਹਿਬ ਜੀ ਨੇ ਇਸ ਬਚਨ ਦੀ ਪੂਰਤੀ ਕਰਨ ਹਿੱਤ ਇਹ ਬਚਨ ਕੀਤਾ ਜੋ ਸਾਹਮਣੇ ਫਲੀਭੂਤ ਹੋਇਆ ਜੋ ਕਿ ਬਜੁਰਗ ਦਾਦਾ ਗੁਰੂ ਜੀ ਨੇ ਇਕ ਪੇਟ ਵਜਾਉਂਦੇ ਬਾਲਕ ਨੂੰ ਵਰ ਦੀਆ ਉਹ ਅਵੱਸਮੇਵ ਫਲੀਭੂਤ ਹੋਵੇਗਾ।

**ਇਸ ਭਾਗ ਸੇ ਲਾਖੋਂ ਉਦਰ ਭਰੇ,**
**ਵਡ ਰਾਜ ਹੋਊ ਇਸ ਬਾਲੇ ਦਾ ॥**

ਇਸ ਦੇ ਭਾਗ ਦਾ ਪ੍ਰਤਾਪ ਇਤਨਾ ਹੋਵੇਗਾ ਕਿ ਲੱਖਾਂ ਹੀ ਪ੍ਰਾਣੀਆਂ ਦੇ ਪੇਟ ਭਰੇਗਾ। ਇਹ ਬਾਲਕ ਫੂਲ ਦਾ ਬਹੁਤ ਵੱਡਾ ਰਾਜ ਹੋਵੇਗਾ।

**ਇਹ ਰਾਜ ਰਿਸ਼ੀ ਸ਼੍ਰੀ ਆਲਾ ਸੀ,**
**ਜਿਸ ਦੇ ਪਿੱਛੇ ਗਾਰਦ ਆਈ ਸੀ ॥**

ਇਹ ਰਾਜ ਰਿਸ਼ੀ, ਸ਼ਾਸਤਰ ਧਾਰਨ ਕੀਤੇ ਹੋਏ ਤਲਵਾਰ ਆਦਿ ਉਠਾਈ ਹੋਈ ਸੀ। ਜਿਸ ਦੇ ਪਿੱਛੇ ਪੁਲੀਸ ਅਤੇ ਫੌਜ ਦਾ ਲਸ਼ਕਰ ਲੱਗਿਆ ਹੋਇਆ ਸੀ।

**ਲੋਕੀ ਮਾਰ ਦਿੰਦੇ ਉਸ ਵੇਲੇ ਹੀ,**
**ਨਾ ਸੁਣਨੀ ਕਿਸੇ ਦੁਹਾਈ ਸੀ ॥**

ਬਰਨਾਲਾ, ਭਦੌੜ, ਸੁਨਾਮ ਦੀ ਜੇਲ੍ਹ ਵਿਚੋਂ ਭੱਜ ਕੇ ਆਉਂਦਿਆਂ ਰਸਤੇ ਵਿਚ ਪੁਲੀਸ ਨੂੰ ਮਿਲ ਜਾਂਦੇ ਤਾਂ ਉਹ ਉਸੇ ਥਾਂ ਹੀ ਮਾਰ ਦਿੰਦੇ। ਕਿਸੇ ਨੇ ਇਸ ਦੀ ਕੂਕ ਫ਼ਰਿਆਦ ਨਹੀਂ ਸੀ ਸੁਨਣੀ। **'ਹੁਣ ਸੁਣੀਐ ਕਿਆ ਰੂਆਈਐ ॥'** ਗੁਰਬਾਣੀ ਫੁਰਮਾਨ ਹੈ।

**ਇਸ ਧੂਣੇ ਤੇ ਸਾਧੂ ਸੋਈ ਸੀ,**
**ਜਿਨ ਹੁਕਮ ਲੀਏ ਦਸ਼ਮੇਸ਼ ਵਲੋਂ ॥**

ਜਿਥੇ ਬਾਬਾ ਆਲਾ ਰਾਇ ਪਹੁੰਚਿਆ, ਕੌਸ਼ੱਲਿਆ ਨਦੀ ਦੇ ਕਿਨਾਰੇ ਤੇ ਇਕ ਫ਼ਕੀਰ ਧੂਣੇ ਤੇ ਸਮਾਧੀ ਸਥਿਤ ਬੈਠਾ ਸੀ। ਇਹ ਉਹੀ ਫ਼ਕੀਰ ਸੀ ਜਿਸ ਨੇ ਦਸ਼ਮੇਸ਼ ਜੀਆਂ ਤੋਂ ਵਰ ਬਖ਼ਸ਼ੀਸ਼ਾਂ ਲੈ ਕਰਕੇ ਪੰਜਾਬ ਵੱਲ ਆਉਣਾ ਕੀਤਾ ਸੀ।

**ਸੰਤ ਵੀਰਮ ਦਾਸ ਪੈਗੰਬਰ ਸੀ,**

**ਜੋ ਕਰ ਗਏ ਨਿਸ਼ਾ ਹਮੇਸ਼ ਵਲੋਂ ॥**

ਸੰਤ ਬਾਵਾ ਵੀਰਮ ਦਾਸ ਜੀ ਪੈਗੰਬਰ ਰੂਪ ਦਸ਼ਮੇਸ਼ ਜੀਆਂ ਦੇ ਭੇਜੇ ਹੋਏ ਜਿਹੜੇ ਸਦਾ ਵਾਸਤੇ ਤਸੱਲੀ ਕਰਵਾ ਗਏ। ਉਨ੍ਹਾਂ ਦੇ ਬਚਨ ਵਿਚ ਕੋਈ ਬਾਕੀ ਨਹੀਂ ਰਹੀ।

**ਇਹ ਧੂਣੇ ਦੇ ਪਿੱਛੇ ਬਿਠਾ ਲਏ,**

**ਸੰਤ ਸੂਰਮੇ ਵੀਰ ਵੱਲੋਂ ॥**

ਆਲਾ ਰਾਏ ਦੀ ਬੇਨਤੀ ਸੁਣ ਕੇ ਮਿਹਰਾਂ ਦੇ ਦਾਤੇ, ਮਿਹਰਾਂ ਦੇ ਘਰ ਆਏ। ਆਲੇ ਨੂੰ, ਧੂਣੇ ਤੇ ਬੈਠਿਆਂ ਨੇ, ਆਪ ਦੇ ਪਿੱਛੇ ਬਿਠਾ ਲਿਆ। ਸੰਤ, ਮਹਾਂਬਲੀ, ਜੋਧਾ ਬਾਬਾ ਜੀ ਵਿਚ ਜੈਸੇ ਗੁਰਬਾਨੀ ਫ਼ੁਰਮਾਨ ਹੈ :

**"ਤਿਥੈ ਜੋਧ ਮਹਾਬਲ ਸੂਰ ॥**
**ਤਿਨ ਮਹਿ ਰਾਮੁ ਰਹਿਆ ਭਰਪੂਰ ॥"**

ਇਹ ਗੁਣ ਘਟਦੇ ਹਨ।

**ਆਉਂਦੀ ਵਾਰ ਤੇ ਗਾਰਦ ਪੁਲਿਸਾਂ ਦੀ,**

**ਸਭ ਅੰਨੇ ਕੀਤੇ ਧੂਣੇ ਪੀਰ ਵੱਲੋਂ ॥**

ਜਿੰਨੀ ਵੀ ਗਾਰਦ, ਫੌਜ, ਪੁਲੀਸ ਬਾਬਾ ਆਲੇ ਰਾਏ ਦੇ ਪਿੱਛੇ ਆਈ ਸੀ। ਸਾਰੇ ਹੀ ਬਾਬਾ ਜੀ ਨੇ ਸਿੱਧੀ ਸ਼ਕਤੀ ਅਤੇ ਧੂਣੇ ਦੀ ਸ਼ਕਤੀ ਨਾਲ ਅੰਨੇ ਕਰ ਦਿੱਤੇ। ਸਿੱਧੀ

ਸ਼ਕਤੀ. ਅਠਾਰਾਂ ਸ਼ਕਤੀਆਂ ਵਿਚ ਇਕ ਮਹਾਨ ਸ਼ਕਤੀ ਹੈ।

**ਇਹ ਧੂਣਾ ਮਹਾਂ ਤਪੀਸਰ ਦਾ,**

**ਬਾਬਾ ਵੀਰਮ ਦਾਸ ਜੋਗੀਸਰ ਦਾ॥**

ਇਸ ਧੂਣੇ ਦਾ ਨਿਰਣਾ ਕਿ ਇਹ ਮਹਾਨ ਤਪ ਕਰਨ ਵਾਲੇ ਬਾਵਾ ਵੀਰਮ ਦਾਸ ਜੀ ਜੋਗੀਆਂ ਵਿਚ ਮਹਾਨ ਜੋਗੀ, ਤਪੀਆਂ ਵਿਚ ਮਹਾਨ ਤਪੀਸਰ, ਸ਼ਿਵ ਰੂਪ ਵਾਲਿਆਂ ਦਾ ਧੂਣਾ ਸਾਹਿਬ ਹੈ।

**ਇਹ ਸ਼ਕਤੀ ਚਾਰੇ ਧੂਣੋਂ ਕੀ,**

**ਪ੍ਰਤਾਪ ਸ੍ਰੀ ਚੰਦ੍ਰ ਈਸ਼ਰ ਕਾ॥**

ਇਸ ਧੂਣੇ ਵਿਚ ਮਹਾਨ ਸ਼ਕਤੀ ਮੁੱਢ, ਭਗਵਾਨ ਸ੍ਰੀ ਚੰਦਰ ਜੀ ਮਹਾਰਾਜ ਗੁਰੂ ਨਾਨਕ ਸਪੁੱਤਰ ਜੀਆਂ ਦਾ ਹੈ। ਜਿਨ੍ਹਾਂ ਨੇ ਚਾਰ ਧੂਣੇ – ਬਾਲੂ, ਹਸਨਾ, ਅਲਮਸਤ, ਫੂਲ ਗੋਂਦਾ ਅੱਗੇ ਬਾਬਾ ਗੁਰਦਿੱਤਾ ਜੀ ਨੂੰ ਬਖਸ਼ਿਸ਼ ਕੀਤੀ। ਉਨ੍ਹਾਂ ਧੂਣਿਆਂ ਦਾ ਮਾਲਕ ਭਗਵਾਨ ਸ੍ਰੀ ਚੰਦਰ ਜੀ ਹੈ। ਇਹ ਸਭ ਉਨ੍ਹਾਂ ਦੀ ਕਿਰਪਾ ਹੈ।

**ਇਸ ਭੁੱਖੇ ਮਰਦੇ ਰਾਜੇ ਨੂੰ,**

**ਸੱਤ ਪੀੜੀਆਂ ਮੋੜ੍ਹੀ ਗੱਡ ਦਿੱਤੀ॥**

ਇਸ ਢਿੱਡ ਵਜਾਉਣ ਵਾਲੇ ਭੱਜੇ ਨੱਠੇ ਬਾਲਕ ਨੂੰ ਧੂਣੇ ਸਾਹਿਬ ਅਤੇ ਸੰਤਾਂ ਦੀ ਸ਼ਰਨ ਮਿਲੀ। ਸ਼ੰਤ ਬਾਵਾ ਜੀਆਂ ਨੇ ਮਿਹਰਾਂ ਦੇ ਘਰ ਆ ਕੇ ਉਨ੍ਹਾਂ ਦੇ (ਸੱਤ ਪੀੜੀਆਂ ਵਾਲੇ ਬਚਨ ਨੇ ਫਲੀਭੂਤ ਹੋਣਾ ਕੀਤਾ) ਰਾਜ ਭਾਗ ਦੀ ਮੋੜ੍ਹੀ ਗੱਡ ਦਿੱਤੀ। ਇਸ ਨੂੰ ਸੱਤ ਪੀੜੀਆਂ ਤੱਕ ਕੋਈ ਹਿਲਾ ਨਹੀਂ ਸਕਦਾ। ਬਾਵਾ ਜੀਆਂ ਨੇ ਧੂਣੇ ਸਾਹਿਬ ਦੀ ਇਕ ਲਕੜੀ ਬਖਸ਼ ਕੇ ਵਰ ਦਿੱਤਾ ਇਸ ਨਾਲ ਮੋੜ੍ਹੀ ਗੱਡ ਲਵੋ। ਤੁਹਾਨੂੰ ਰਾਜ ਦੇ ਮਾਲਕ

ਬਣਾ ਦਿੱਤਾ।

**ਇਹ ਕਿਲ੍ਹਾ ਬਹਾਦਰ ਬੀੜ ਵੱਲੋਂ,**
**ਉਹਦੇ ਰਾਜ ਦੀ ਹੱਦ ਵੀ ਕੱਢ ਦਿੱਤੀ ॥**

ਸੈਦ ਖਾਂ ਦਾ ਕਿਲ੍ਹਾ, ਕਸਬੇ ਦਾ ਸੂਬਾ ਰਾਜਪੁਰੇ ਤੱਕ ਰਾਜ ਭਾਗ ਕਮਾਉਂਦਾ ਸੀ। ਇਥੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀਆਂ ਦੇ ਬਿਸ਼ਰਾਮ ਕਰਨ ਹਿੱਤ ਇਹ ਬਹਾਦਰ ਗੜ੍ਹ ਬਣਿਆਂ। ਇਹ ਕੌਸ਼ਲਿਆ ਨਦੀ ਦੇ ਪਾਰ ਤੇ ਉਰਾਰ, ਬਹਾਦਰਗੜ੍ਹ ਅਤੇ ਕਸਬਾ ਸੈਦ ਖਾਂ ਦੇ ਰਾਜ ਦੇ ਹੁੰਦਿਆਂ, ਬਾਵਾ ਜੀਆਂ ਨੇ ਆਲੇ ਦੇ ਰਾਜ ਦੀ ਹੱਦ ਕੱਢ ਦਿੱਤੀ। ਬਾਵਾ ਜੀਆਂ ਨੇ ਬਚਨ ਕੀਤਾ ਕਿ ਘੋੜੇ ਚੜ੍ਹ ਕੇ ਆਪ ਦੇ ਰਾਜ ਦੀ ਹੱਦ ਕੱਢ ਲਵੋ। ਜਿੱਥੇ ਤੱਕ ਘੋੜਾ ਫੇਰੋਗੇ ਤੁਹਾਡਾ ਰਾਜ ਹੋਵੇਗਾ। ਸਾਨੂੰ ਵੀ ਦਸਵੇਂ ਪਾਤਿਸ਼ਾਹ ਨੇ ਤੋਰਿਆ ਹੈ। ਤੁਹਾਨੂੰ ਪਹਿਲਾਂ ਵਰ ਦਿੰਦੇ ਹਾਂ। ਜਾਂਦੇ ਜਾਂਦੇ ਦਸ਼ਮੇਸ਼ ਦਿਖਾ ਗਏ ਆਪ ਦਾ ਨੂਰ। ਹੇ ਪਾਠਕ ਜਨੋਂ, ਸੰਤਾਂ ਦਾ ਬਚਨ ਪੱਥਰ ਦੀ ਲਕੀਰ ਵਾਂਗ ਪੂਰਾ ਹੋਇਆ ਯਥਾ : **'ਇਕ ਸਾਧ ਬਚਨ ਅਟਲਾਧਾ'** ਬਾਬੇ ਆਲੇ ਰਾਏ ਨੂੰ ਧੂਣੇ ਤੇ ਬਿਠਾ ਕੇ ਆਖਿਆ ਅਸੀਂ ਤੁਹਾਡੇ ਰਾਜ ਦੀ ਰੱਖਿਆ ਕਰਾਂਗੇ।

**ਜਿਤਨੀ ਨਜ਼ਰ ਸੰਤ ਜੀ ਕਰ ਗਏ,**
**ਇਨ੍ਹਾਂ ਰਾਜਿਆਂ ਦੇ ਪੱਲੇ ਭਰ ਗਏ ॥**

ਜਿੱਧਰ ਵੀ ਮੋੜ੍ਹੀ ਗੱਡਣ ਤੇ ਰਾਜ ਦੀ ਹੱਦ ਕੱਢਣ ਦੇ ਬਚਨ ਵਿਚ ਦਿਬ ਦ੍ਰਿਸ਼ਟੀ ਚਲੀ ਗਈ ਉਥੇ ਤੱਕ ਰਾਜ ਦਾ ਫੈਲਾਅ, ਅਮਰਾਓ ਹੋਇਆ। ਜੋ ਵੀ ਕੋਈ ਰਾਜਾ ਸ਼ਰਧਾ ਧਾਰਨ ਕਰਕੇ ਆਇਆ ਸਭ ਦੀ ਸ਼ਰਧਾ ਪੂਰਨ ਕੀਤੀ,

**ਜਿਨ ਸੁੱਧ ਹਿਰਦੇ ਸੰਗ ਅੰਜੁਲੀ ਕੀਤੀ,**
**ਸੋ ਸੇਵਕ ਸਭ ਤਰ ਗਏ ॥**

ਜਿਨ੍ਹਾਂ ਨੇ ਸ਼ੁੱਧ ਹਿਰਦੇ ਨਾਲ ਸ਼ਰਧਾ ਪੂਰਬਕ ਝੋਲੀ ਅੱਡੀ ਉਨ੍ਹਾਂ ਸਾਰਿਆਂ ਨੂੰ ਮੁਕਤੀਆਂ ਦੇ ਵਰ ਦੇ ਕੇ ਤਾਰ ਗਏ। **'ਗੁਝੀ ਛੰਨੀ ਨਾਹੀ ਬਾਤ'** ਅੱਜ ਵੀ ਦੇਖੋ ਕੈਂਥਲੀਆ, ਨਾਭਾ, ਜੀਂਦ, ਪਟਿਆਲਾ, ਸੰਗਰੂਰ ਆਦਿ ਰਾਜੇ ਆ ਕੇ ਸੀਸ ਝੁਕਾਉਂਦੇ ਹਨ।

**ਰਾਜੇ, ਜੋਗੀ, ਸਿੰਘ, ਬਿਹੰਗਮ,**

**ਸਭ ਧਰਮਾਂ ਦੇ ਬੰਦੇ ॥**

ਇਨ੍ਹਾਂ ਸੰਤ ਮਹਾਤਮਾ ਦੀਆਂ ਭਾਵੇਂ ਰਾਜੇ, ਜੋਗੀ, ਰਮਤਾ ਰਾਮ ਸਾਧੂ, ਚੱਕਰਵਰਤੀ ਸਿੰਘ, ਨਿਰਮਲੇ, ਗੁਰਸਿੱਖ ਜੋ ਵੀ ਆਉਂਦੇ। ਸਭ ਧਰਮਾਂ ਦੇ ਧਰਮਾਤਮਾ ਪੁਰਸ਼ ਹੁੰਦੇ।

**ਜੋ ਲੈ ਕੇ ਆਉਂਦੇ ਸਭ ਭੁੱਲ ਜਾਂਦੇ,**

**ਸਭ ਭੌਰਿਆਂ ਵਾਂਗ ਫਿਰੰਦੇ ॥**

ਜੋ ਕੁਝ ਸ਼ੰਕੇ, ਸੁਆਲ ਲੈ ਕੇ ਆਉਂਦੇ, ਉਥੇ ਆ ਕੇ ਸਭ ਭੁੱਲ ਜਾਂਦੇ। ਬਾਵਾ ਜੀਆਂ ਦੇ ਚਿਹਰੇ ਦਾ, ਤਪ ਦਾ ਪ੍ਰਤਾਪ ਹੀ ਇਤਨਾ ਸੀ।

**ਮਹਿਮਾਂ ਸੰਤਾਂ ਗੁਰੂਆਂ ਦੀ,**

**ਗੁਰਬਾਣੀ ਫੁਰਮਾਂਦੀ ਹੈ ॥**

ਇਸੇ ਕਰਕੇ ਗੁਰਬਾਣੀ ਵਿਚ ਸੰਤਾਂ, ਸਾਧੂਆਂ ਦੀ ਉਪਮਾਂ, ਵਡਿਆਈ ਦੇ ਬਹੁਤ ਪ੍ਰਮਾਣ ਆਉਂਦੇ ਹਨ। ਜੈਸੇ :

ਸਾਧ ਕੀ ਮਹਿਮਾ ਬੇਦ ਨ ਜਾਨਹਿ ॥
ਜੇਤਾ ਸੁਨਹਿ ਤੇਤਾ ਬਖਿਆਨਹਿ ॥

ਤਥਾ :

ਸਾਧ ਕੀ ਸੋਭਾ ਸਾਧ ਬਨਿ ਆਈ ॥
ਨਾਨਕ ਸਾਧ ਪ੍ਰਭ ਭੇਦ ਨ ਭਾਈ ॥

ਤਥਾ :

ਸੰਤਨ ਕੀ ਮਹਿਮਾ ਕਵਨ ਬਖਾਨਉ ॥
ਅਗਾਧਿ ਬੋਧਿ ਕਿਛੁ ਮਿਤਿ ਨਹੀ ਜਾਨਉ ॥

ਅਥਵਾ :

ਸੰਤ ਰਾਮੁ ਮੇਂ ਭੇਦੁ ਕਿਛੁ ਨਾਹੀ ॥

ਅਥਵਾ :

ਪਿੰਗੁਲ ਪਰਬਤ ਪਾਰਿ ਪਰੇ ਖਲ ਚਤੁਰ ਬਕੀਤਾ ॥
ਅੰਧੁਲੇ ਤ੍ਰਿਭਵਣ ਸੂਝਿਆ ਗੁਰ ਭੇਟਿ ਪੁਨੀਤਾ ॥
ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ ॥

ਕਾਵਿ :- ਇਹ ਬੇਦ ਕਤੇਬਾਂ ਨੇ ਵੀ ਸਾਂਝ ਪਾਈ,
ਸਭ ਨੂਰੋ ਨੂਰ ਜਸ ਗਾਂਦੀ ਹੈ ॥

ਏਸੇ ਸ਼ਬਦ ਨੂੰ ਮੁੱਖ ਰੱਖਦੇ ਹੋਏ ਬੇਦ ਕਤੇਬਾਂ ਵਿਚ ਵੀ "ਅਲਹੁ - ਫ਼ਕਰ ॥ ਫ਼ਕਰੋਂ ਅਲਾਹ ॥" ਸੰਤਾਂ ਦਾ ਜਸ,

"ਜਹ ਪਸਰੈ ਪਾਸਾਰ ਸੰਤ ਪ੍ਰਤਾਪ ॥" ਜੈਸੇ :

'ਅਵਲਿ ਅਲਹੁ ਨੂਰ ਉਪਾਇਆ' ਅੱਲਾ ਦਾ ਨੂਰ,' ਪਾਕ ਵਿਚ ਵੀ, 'ਖਾਕ ਨੂਰ ਕਰਦਮ ਆਲਮ ਦੁਨੀਆਇ ॥' ਇਸ ਦੁਨੀਆਂ ਵਿਚ, ਧਰਤੀ ਵਿਚ, ਪਰਮੇਸ਼ਰ ਦਾ ਨੂਰ ਜਰੇ੍ ਜਰੇ੍ ਅੰਦਰ, ਸਾਰਾ ਸੰਸਾਰ ਹੀ ਸੰਤਾਂ ਗੁਰੂਆਂ ਦਾ ਜਸ ਗਾਉਂਦਾ ਹੈ। 'ਸੰਤ ਰਾਮ ਮੇਂ ਭੇਦੁ ਕਿਛੁ ਨਾਹੀ ॥'

ਸੰਤ ਖਾਲਸਾ ਬਖ਼ਸ਼ਿਸ਼ ਧੂੜੀ,
ਰੋੜੇਵਾਲ ਫੁਰਮਾਂਦੀ ਹੈ ॥

ਇਸ ਦੇ ਨਾਲ ਜਿੱਥੇ 'ਸੰਤ ਖਾਲਸਾ' ਨੂੰ ਬਖ਼ਸ਼ੀਸ਼ੇ ਤਖ਼ਤ ਤੋਂ ਬਖ਼ਸ਼ਿਸ਼ ਮਿਲੀ ਹੈ। ਉਹ ਬਖ਼ਸ਼ੀਸ਼-ਏ-ਤਖ਼ਤ ਰੋੜੇਵਾਲ ਹੈ। ਉਸ ਧਰਤੀ ਦੀ ਧੂੜੀ ਵੀ ਧੰਨ ਧੰਨ ਕਰਦੀ ਹੈ। ਇਸ ਧੂੜੀ ਧਰਤੀ ਦੇ ਸੰਤਾਂ ਨੂੰ ਇਤਨਾਂ ਸਤਿਕਾਰ ਦਿਵਾ ਦਿੱਤਾ ਹੈ।

## ਬਾਵਾ ਵੀਰਮ ਦਾਸ ਜੀ ਕੀ ਅਕੱਥ ਕਥਾ

'ਅਗਮ ਅਗਾਧਿ ਪਾਰਬ੍ਰਹਮ ਸੋਇ ॥
ਜੋ ਜੋ ਕਹੈ ਸੁ ਮੁਕਤਾ ਹੋਇ ॥

ਸੁਨਿ ਮੀਤਾ ਨਾਨਕੁ ਬਿਨਵੰਤਾ ॥
ਸਾਧ ਜਨਾ ਕੀ ਅਚਰਜ ਕਥਾ ॥'

ਅਥਵਾ

'ਸੰਤਨ ਕੀ ਮਹਿਮਾ ਕਵਨ ਬਖਾਨਉ ॥
ਅਗਾਧਿ ਬੋਧਿ ਕਿਛੁ ਮੀਤਿ ਨਹੀ ਜਾਨਉ ॥'

ਬਾਵਾ ਵੀਰਮ ਦਾਸ ਜੀ ਕੇ ਕੁਛ ਕੌਤਕ ਬਿੰਝਲ ਡੇਰੇ ਗੁਰ ਅਸਥਾਨ ਕੇ ਸਰਵਣ ਕਰੀਏ। ਬਿੰਝਲ ਡੇਰੇ ਮੇਂ ਜੋ ਗੱਦੀ ਔਰ ਧੂਣਾ ਸਾਹਿਬ ਹੈ ਵੋ ਕਸ਼ਮੀਰ ਸੇ ਭਗਵਾਨ ਸ੍ਰੀ ਚੰਦ੍ਰ ਜੀ ਮਹਾਰਾਜ ਕੇ ਧੂਣੇ ਕੀ ਬਖਸ਼ਿਸ਼ ਸੇ ਚਲ ਰਿਹਾ ਹੈ। ਬਾਵਾ ਵੀਰਮ ਦਾਸ ਜੀ ਕੇ ਸੁਖਮਨੀ ਸਾਹਿਬ ਕਾ ਪਾਠ ਕੰਠ ਥਾਂ ਜੋ ਦਿਨ ਰਾਤ, ਸੁਆਸ – ਸੁਆਸ ਆਪਣੇ ਗੁਰਮੰਤ੍ਰ ਕੇ ਸਾਥ ਕਰਤੇ ਰਹਤੇ ਥੇ। ਯਥਾ ਗੁਰਬਾਣੀ ਫੁਰਮਾਨ ਹੈ :

'ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥'

ਐਸੇ ਪਰਮੰਨਣ ਕੀਆ ਜਾਤਾ ਹੈ। ਬਾਵਾ ਜੀਆਂ ਦੇ ਰੋਮ ਰੋਮ ਵਿਚੋਂ ਗੁਰਬਾਣੀ ਦੀ ਆਵਾਜ਼ ਆਉਂਦੀ ਸੀ।

ਇਕ ਦਿਨ ਗੁਰੂਦੇਵ ਗੋਕਲ ਦਾਸ ਜੀਆਂ ਨੇ ਬਾਵਾ ਵੀਰਮ ਦਾਸ ਜੀ ਕੋ ਕਹਾ ਤੁਮ ਡੇਰੇ ਕੀਆਂ ਗਊਆਂ ਚਾਰ ਕਰ ਲੇ ਆਯਾ ਕਰੋ। ਬਾਵਾ ਵੀਰਮ ਦਾਸ ਜੀ ਨੇ ਗੁਰੂਦੇਵ ਜੀ ਕੇ ਬਚਨ ਕਾ ਪਾਲਨ ਕੀਆ ਔਰ ਬਾਰਾਂ ਸਾਲ ਗਊਆਂ ਕੋ ਚਾਰਨ ਮੇਂ ਲਗਾ ਦੀਏ।

ਇਕ ਦਿਨ ਬਾਵਾ ਵੀਰਮ ਦਾਸ ਜੀ ਸਮਾਧੀ ਲਗਾ ਕਰ ਬੈਠ ਗਏ। ਗਊਆਂ ਨੇ ਕਿਸਾਨ ਦਾ ਹਰਾ ਭਰਾ ਖੇਤ ਉਜਾੜ ਦੀਆ। ਕੁਝ ਦੇਰ ਬਾਅਦ ਖੇਤ ਦਾ ਰਖਵਾਲਾ ਕਿਸਾਨ ਆਇਆ। ਖੇਤੀ ਦੇਖ ਕਰ ਬਹੁਤ ਕਰੋਧਵਾਨ ਹੂਆ ਔਰ ਬਾਵਾ ਜੀ ਕੋ ਬੁਰਾ ਭਲਾ ਕਹਨੇ ਲੱਗਾ। ਕਰੋਧ ਵਿਚ ਆ ਕਰ ਬਾਵਾ ਜੀ ਕੀ ਸਮਾਧੀ ਖੁਲ੍ਹਾ ਦੀ। ਸਮਾਧੀ ਉਥਾਟ ਹੋਨੇ ਪਰ ਬਾਵਾ ਜੀ ਕੋ, ਰਖਵਾਲਾ ਫਿਰ ਬੁਰਾ ਭਲਾ ਬੋਲਤਾ ਰਹਾ। ਕਿਸਾਨ ਨੇ ਡੇਰੇ ਆ ਕਰ ਗੁਰਦੇਵ ਗੁਰੂ ਗੋਕਲ ਦਾਸ ਜੀਆਂ ਕੋ ਉਲਾਂਭਾ ਦੀਆ। ਗੁਰੂਦੇਵ ਜੀ ਨੇ ਬਚਨ ਦੇ ਕਰ ਕਿਸਾਨ ਕੇ ਮਨ ਕੋ ਟਿਕਾਯਾ। ਕੁਝ ਸਮੇਂ ਬਾਅਦ ਬਾਵਾ ਵੀਰਮ ਦਾਸ ਜੀ ਡੇਰੇ ਮੇਂ ਵਾਪਸ ਆਏ ਤਾਂ ਗੁਰੂਦੇਵ ਜੀ ਨੇ ਪੁੱਛਿਆ ਕਿ ਆਪ ਨੇ ਕਿਸਾਨ ਦਾ ਖੇਤ ਕਿਉਂ ਉਜਾੜ ਦੀਆ। ਗਊਆਂ ਦੀ ਸੰਭਾਲਣਾ ਕਿਉਂ ਨਹੀਂ ਕੀਤੀ। ਬਾਵਾ ਜੀ ਨੇ ਦੋਇ ਹੱਥ ਜੋੜ ਕਰ ਬੇਨਤੀ ਕੀਤੀ, ਹੇ ਗੁਰੂਦੇਵ ਚਲੋ ਜਾ ਕਰ ਦੇਖੋ। ਗੁਰੂ ਜੀ ਨੇ ਕਿਸਾਨ ਸੇ ਕਹਾ ਕਿ ਆਪ ਨਗਰ ਮੇਂ ਜਾ ਕਰ ਪਤਵੰਤੇ ਸੱਜਣ, ਪੰਚਾਇਤ, ਨੰਬਰਦਾਰ ਕੋ ਬੁਲਾਕਰ ਲੇ ਆਉ ਹਮ ਸਾਥ ਚਲਤੇ ਹੈਂ। ਕਿਸਾਨ ਜਾ ਕਰ ਨਗਰ ਸੇ ਪੰਚਾਇਤ ਕੋ ਲੇ ਆਯਾ। ਗੁਰੂ ਜੀ ਬਾਵਾ ਜੀ ਕੋ ਸਾਥ ਲੀਆ ਔਰ ਖੇਤ ਮੇਂ ਪਹੁੰਚੇ। ਬਾਵਾ ਵੀਰਮ ਦਾਸ ਜੀਆਂ ਨੇ ਕਹਾ ਕਿ ਦਿਖਾਓ ਖੇਤੀ ਕਹਾਂ ਉਜਾੜੀ ਹੈ, ਕੌਨ ਸਾ ਖੇਤ ਉਜਾੜਾ ਹੈ। ਜਬ ਦੇਖਾ ਤੋ ਫਸਲ ਆਗੇ ਸੇ ਭੀ ਅੱਛੀ ਖੜ੍ਹੀ ਹੈ। ਕਿਸਾਨ ਅਤੇ ਪੰਚਾਇਤੀ ਲੋਕ ਦੇਖ ਕੇ ਹੱਕੇ ਬੱਕੇ ਰਹਿ ਗਏ। ਕਿਸਾਨ ਝੂਠਾ ਪੜ ਗਿਆ। ਸੰਤਾਂ ਦੀ ਲਾਜ ਗੁਰਾਂ ਨੇ ਰੱਖ ਲਈ। ਗੁਰਬਾਣੀ ਫੁਰਮਾਨ ਹੈ :

'ਸੰਤਾਂ ਦੀ ਪੈਜ ਰਖਦਾ ਆਇਆ
ਆਦਿ ਬਿਰਦੁ ਪ੍ਰਤਿਪਾਲਾ ॥'

'ਸੰਤ ਪ੍ਰਹਲਾਦ ਦੀ ਪੈਜ ਜਿਨਿ ਰਾਖੀ ॥'

ਔਰ ਬੇਅੰਤ ਪ੍ਰਮਾਣ ਹਨ ;

'ਸੰਤਾਂ ਕੇ ਕਾਰਜ ਆਪਿ ਖਲੋਇਆ,
ਹਰਿ ਕੰਮੁ ਕਰਾਵਣਿ ਆਇਆ ਰਾਮੁ ॥'

ਲੋਕਾਂ ਨੇ ਬਾਵਾ ਵੀਰਮ ਦਾਸ ਜੀ ਕੋ ਅਜ਼ਮਤੀ ਸ਼ਕਤੀਆਂ ਵਾਲਾ ਸਿੱਧ ਪੁਰਸ਼ ਪਰਮੰਨਣ ਕੀਆ। ਗੁਰੂ ਜੀ ਨੇ ਜਾਣ ਲੀਆ ਕਿ ਹਮਾਰਾ ਚੇਲਾ ਸਿੱਧ ਪੁਰਸ਼ੋਂ ਮੇਂ ਸਿੱਧੀ ਸ਼ਕਤੀ ਕੋ ਪ੍ਰਾਪਤ ਹੂਆ ਹੈ।

ਦੂਜੀ ਵਾਰ ਗੁਰੂਦੇਵ ਜੀ ਨੇ ਗਊਆਂ ਦੀ ਸੇਵਾ ਸੇ ਮੁਕਤ ਕਰ ਬਚਨ ਦੀਆ ਕਿ ਆਪ ਔਰ ਸੇਵਾ ਕਰੋ। ਦੋਇ ਕਰ ਜੋੜ ਕੇ ਬਾਵਾ ਵੀਰਮ ਦਾਸ ਜੀਆਂ ਨੇ ਗੁਰੂਦੇਵ ਜੀ ਕੋ ਬਿਨੈ ਕੀ ਜੋ ਆਪ ਦੀ ਆਗਿਆ ਹੈ। ਮੁਝ ਕੋ ਸਵੀਕਾਰ ਹੈ। ਗੁਰੂਦੇਵ ਜੀਆਂ ਨੇ ਬਚਨ ਕੀਆ ਕਿ ਜੰਗਲ ਮੇਂ ਜਾਕਰ ਧੂਣੇ ਕੇ ਲੀਏ ਲੱਕੜੀਆਂ ਕਾ ਭਾਰ ਲਿਆਇਆ ਕਰੋ। ਬਾਵਾ ਜੀ ਨੇ 12 ਸਾਲ ਧੂਣੇ ਕੀ ਸੇਵਾ ਕੀਤੀ। ਇਕ ਦਿਨ ਐਸਾ ਕੌਤਕ ਵਰਤਿਆ ਕਿ ਜੋ ਲੱਕੜੀਆਂ ਦਾ ਭਾਰ ਹੈ ਉਹ ਬਾਵਾ ਜੀ ਦੇ ਸੀਸ ਤੋਂ ਸਵਾ ਹੱਥ ਉੱਚਾ ਹੈ। ਬਿਨਾ ਹਾਥ ਲਗਾਏ ਬਾਵਾ ਜੀ ਤੁਰੇ ਆ ਰਹੇ ਹਨ। ਜਬ ਡੇਰੇ ਕੇ ਨਜ਼ਦੀਕ ਆਏ ਤਾਂ ਡੇਰੇ ਕੇ ਸਾਧੂਆਂ ਔਰ ਗੁਰੂ ਲੋਕਾਂ ਨੇ ਦੇਖਿਆ ਤੇ ਹੈਰਾਨ ਹੂਏ। ਗੁਰੂਦੇਵ ਜੀਆਂ ਨੇ ਬਚਨ ਕੀਆ ਕਿ ਵੀਰਮ ਦਾਸ ਆਪ ਤੋਂ ਪੂਰਨ ਸਿੱਧ ਪੁਰਸ਼ ਹੋ ਚੁੱਕਾ ਹੈਂ। ਅਬ ਇਹ ਸੇਵਾ ਵੀ ਛੱਡ ਦੇਵੋ ਔਰ ਕੋਈ ਕਰਮ ਕਰੋ। ਅਬ ਮੈਂ ਆਪ ਕੋ ਕੋਈ ਸੇਵਾ ਨਹੀਂ ਕਹਤਾ। ਆਪ ਸਰਬ ਪ੍ਰਕਾਰ ਪਰੀਪੂਰਨ ਹੋ ਚੁੱਕੇ ਹੋ। ਇਹ ਬਚਨ ਸੁਨ ਕਰ ਬਾਵਾ ਜੀ ਉਦਾਸ ਹੂਏ ਔਰ ਬਨ ਮੇਂ ਜਾਕਰ ਸਮਾਧੀ ਲਗਾ ਲਈ। 12 ਸਾਲ ਸਮਾਧੀ ਵਿੱਚ ਇਸਥਿਤ ਰਹੇ। ਇਤਨੇ ਸਮੇਂ ਮੇਂ (12 ਸਾਲ) ਬਾਵਾ ਜੀ ਦੇ ਆਲੇ ਦੁਆਲੇ ਬਿਰਮੀ ਲੱਗ ਗਈ। 12 ਸਾਲ ਬਾਅਦ ਗੁਰੂ ਗੋਕਲ ਦਾਸ ਜੀਆਂ ਨੇ ਆਪ ਕੇ ਸਾਥ




ਫਕੀਰੋਂ ਕੇ ਮਸੀਹ ਬਾਬਾ ਬੀਰਮਦਾਸ ਜੀ ਮਹਾਰਾਜ
ਬਧੌਛੀ (ਬਖਸ਼ਿਸ਼ ਦਾਤੇ)



ਚੇਲੀ ਮਾਈ ਜਿਊਣੀ ਦਾਸ ਜੀ, ਫਕੀਰੋਂ ਕੇ ਮਸੀਹ ਬਾਬਾ ਬੀਰਮਦਾਸ ਜੀ ਨੂੰ ਭੋਜਨ ਛਕਾਉਣ ਦੀ ਤਲਾਸ਼ ਵਿਚ ਬੀੜ ਵਿਚ ਜਾਂਦੇ ਹੋਏ।

ਔਰ ਸੰਗਤ ਸਾਧੂ ਲਿਜਾ ਕਰ ਬਿਰਮੀ ਸੇ ਬਾਹਰ ਨਿਕਾਲਾ। ਆਗੇ ਬਚਨ ਦੀਆ ਹੇ ਸਿੱਧ ਲੋਕ ਤੂੰ ਬਹੁਤ ਸ਼ਕਤੀਆਂ, ਰਿਧੀਆਂ, ਸਿਧੀਆਂ, ਕਮਾਈਆਂ ਦਾ ਮਾਲਕ ਹੋ ਗਿਆ। ਮੈਂ ਤੇਰੇ ਕੋਲੋਂ ਕੋਈ ਸੇਵਾ ਨਹੀਂ ਕਰਵਾ ਸਕਦਾ। ਯਥਾ ਫੁਰਮਾਨ :-

'ਸਿਧਾਂ ਪੁਰਖਾਂ ਕੀਆਂ ਵਡਿਆਈਆਂ'
ਤੁਧੁ ਵਿਣੁ ਸਿਧੀ ਕਿਨੈ ਨ ਪਾਈਆ।'

ਅਥਵਾ :-

'ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ
ਜੋ ਹਰਿ ਹਿਰਦੈ ਸਦਾ ਵਸਾਇ॥"

ਜਾਂ 'ਰਿਧ ਸਿਧ ਨਾਵੈ ਕੀ ਦਾਸੀ॥'

ਜਿੱਧਰ ਦਿਲ ਚਾਹੁੰਦਾ ਹੈ ਇਕੱਲੇ ਹੀ ਵਿਚਰੋ।

## ਬਾਵਾ ਜੀਆਂ ਦਾ ਇਕਾਂਤ (ਇਕੇਲੇ) ਰਹਿਣਾ ਔਰ ਆਕਾਸ਼ ਬਾਣੀ ਹੂਈ

ਬਾਵਾ ਜੀ ਨੂੰ ਆਕਾਸ਼ੀ ਬਾਣੀ ਦਾ ਹੋਣਾ, ਦੱਖਣ ਦੇਸ਼ ਨੂੰ ਜਾਣਾ, ਇਹ ਆਕਾਸ਼ੀ ਬਾਣੀ ਜਬ ਬਾਵਾ ਵੀਰਮ ਦਾਸ ਜੀ ਅਕੇਲੇ ਹੀ ਵਿਚਰ ਰਹੇ ਥੇ। ਉਸ ਸਮੇਂ ਹੂਈ ਥੀ। ਜਿਸ ਦਾ ਸਾਰਾ ਹਾਲ ਪਹਿਲਾਂ ਦੇ ਚੁੱਕੇ ਹਾਂ।

ਬਾਬਾ ਆਲਾ ਰਾਏ ਨੂੰ ਧੂਣੇ ਤੇ ਬਿਠਾ ਕੇ ਆਖਿਆ ਕਿ ਅਸੀਂ ਤੁਹਾਡੇ ਰਾਜ ਦੀ ਰਾਖੀ ਕਰਾਂਗੇ। ਤੂੰ ਕੁਝ ਸਮਾ ਬੈਠ ਕੇ ਤਪ ਕਰ ਜਲਦੀ ਹੀ ਰਾਜ ਕਰੇਂਗਾ। ਸੋ ਇਹ ਬਚਨ ਸੰਤਾਂ ਦਾ ਪੂਰਾ ਹੋਇਆ। ਜਿਤਨਾ ਚਿਰ ਬਾਵਾ ਵੀਰਮ ਦਾਸ ਜੀ ਮਾਤਲੋਕ ਵਿੱਚ ਰਹੇ ਉਤਨਾ ਚਿਰ ਰਾਜ ਕਾਇਮ ਰਿਹਾ। ਬਾਵਾ ਜੀ ਸੱਚਖੰਡ ਸਮਾਧੀ ਲਾ ਗਏ ਤਾਂ ਰਾਜ ਭੀ ਪਟਿਆਲੇ ਦਾ ਜਾਂਦਾ ਰਿਹਾ। ਸੰਤਾਂ ਵਲੋਂ ਬਚਨ ਆਲਾ ਰਾਏ ਨੂੰ ਹੋਇਆ ਸੀ ਕਿ ਕੋਈ ਵੀ ਰਾਜਾ ਹੋਵੇ ਉਸ ਨੂੰ ਤਿੰਨ ਘੰਟੇ ਧੂਣੇ ਤੇ ਤਪ ਕਰਨਾ ਪਵੇਗਾ। ਸੱਚਾ ਬਚਨ ਸੰਤਾਂ ਦਾ ਸੱਚ ਦਿਖਾ ਗਿਆ। ਜਿਤਨਾ ਚਿਰ ਤਖ਼ਤ ਤੇ ਬੈਠਣ ਵਾਲਿਆਂ ਰਾਜਿਆਂ ਨੇ ਤਪ ਕੀਤਾ, ਰਾਜ ਕਾਇਮ ਰਿਹਾ। ਮਹਾਰਾਜਾ ਯਾਦਵਿੰਦਰ

ਸਿੰਘ ਰਾਜ ਤਖ਼ਤ ਤੇ ਬੈਠਾ ਪਰ ਤਪ ਨਾ ਕੀਤਾ। ਧੂਣੇ ਦੀ ਸੇਵਾ ਸੰਭਾਲ ਛੱਡ ਗਿਆ ਰਾਜ ਵੀ ਜਾਂਦਾ ਰਿਹਾ।

ਯਥਾ :- 'ਇਕ ਸਾਧ ਬਚਨ ਅਟਲਾਧਾ ॥'

ਜਾਂ 'ਜਿਸ ਨੂੰ ਬਖ਼ਸੇ ਸਿਫਤ ਸਲਾਹ ॥ ਨਾਨਕ ਪਾਤਸ਼ਾਹੀ ਪਾਤਿਸ਼ਾਹ ॥
ਜਿਸ ਨੂੰ ਬਖ਼ਸ਼ ਲਏ ਮੇਰੇ ਪਿਆਰੇ ॥

ਬਾਬਾ ਵੀਰਮ ਦਾਸ ਜੀ ਆਲਾ ਰਾਏ ਨੂੰ ਧੂਣਾ ਬਖ਼ਸ਼ ਕੇ ਆਪ ਰਾਜ ਦੀਆਂ ਹੱਦਾਂ ਦੇ ਆਲੇ ਦੁਆਲੇ ਵਿਚਰਦੇ ਰਹੇ। ਕੁਲਬੁਰਸੇ ਨਗਰ ਬਾਰਾਂ ਸਾਲ ਇੱਕ ਬ੍ਰਾਹਮਣੀ ਮਾਈ ਦੇ ਚੁਬਾਰੇ ਵਿਚ ਆਸਣ ਰੱਖਿਆ। ਇਕ ਦਿਨ ਸੰਤ ਬਾਵਾ ਵੀਰਮ ਦਾਸ ਜੀਆਂ ਦੇ ਮਧੂਕਰੀਆਂ ਹੱਥ ਵਿਚ, ਤੁਰੇ ਆ ਰਹੇ ਹਨ। ਗਊਆਂ ਦੀ ਸੱਥ ਵਿਚ, ਗਊ ਦੀ ਇਕ ਬੱਛਰੀ ਮਰੀ ਪਈ ਹੈ। ਸੰਤ ਬਾਵਾ ਜੀ ਉਸ ਕੋਲ ਬੈਠ ਗਏ ਇਕ ਹੱਥ ਉਸ ਦੇ ਸੀਸ ਤੇ ਫੇਰ ਕੇ ਕੰਨ ਵਿਚ ਕਿਹਾ, ਤੂੰ ਕਿਉਂ ਮਰ ਗਈ ? ਉਠੋ, ਜਾਗੋ ਤੇ ਚੁਗਣਾ ਕਰੋ। ਉਠ ਕੇ ਆਪਣੀ ਮਾਂ ਤੋਂ ਦੁੱਧ ਚੁੰਘ।

'ਮਿਰਤਕ ਕੋ ਪਾਇਓ ਤਨ ਸਾਸਾ।' ਸੰਤਾਂ ਦਾ ਬਚਨ ਪੂਰਾ ਹੋਇਆ। ਬਛਰੀ ਨੇ ਕੰਨ ਹਿਲਾਏ। ਉਠ ਕੇ ਮਾਂ ਨੂੰ ਚੁੰਘਿਆ ਤੇ ਕੱਖ ਪੱਠੇ ਚੁਗੇ। ਇਹ ਕੌਤਕ ਲੋਕਾਂ ਨੇ ਦੇਖਿਆ। ਪਹਿਲਾਂ ਕਹਿਣ ਇਹ ਸੰਤ ਨਹੀਂ ਜੋ ਮਰੀ ਬੱਛਰੀ ਨੂੰ ਹੱਥ ਲਾਏ ਹਨ ਤੇ ਹੱਥ ਵਿਚ ਮਧੂਕਰੀ (ਮੰਨੀ) ਹੈ। ਪਰ ਜਦੋਂ ਬੱਛਰੀ ਜਿਉਂਦੀ ਹੋ ਗਈ ਤਾਂ ਲੋਕ ਹੈਰਾਨ ਹੋ ਗਏ। ਬਾਵਾ ਜੀ ਨੂੰ ਕਹਿਣ ਲੱਗੇ ਕਿ ਸੰਤ ਤਾਂ ਰੱਬ ਵਰਗੇ ਹਨ ਤੇ ਬਾਵਾ ਜੀਆਂ ਨੂੰ ਰੱਬ ਸਮਝ ਕੇ ਮੰਨਣ ਲੱਗ ਪਏ। ਬਾਵਾ ਵੀਰਮ ਦਾਸ ਜੀ ਗੁਪਤ ਰਹਿਣਾ ਚਾਹੁੰਦੇ ਸਨ ਤੇ ਕਿਹਾ ਕਿ ਸਾਡੀ ਉਪਮਾ ਨਾ ਕਰੋ। ਜਿਸ ਮਾਈ ਦੇ ਚੁਬਾਰੇ ਬਾਵਾ ਜੀ ਰਹਿੰਦੇ ਸਨ

ਉਹ ਬ੍ਰਾਹਮਣੀ ਸੀ। ਇਕ ਦਿਨ ਪਰਖਣ ਹਿੱਤ ਕਿਹਾ ਕਿ ਬਾਵਾ ਜੀ ਮੈਨੂੰ ਤਾਂ ਹਰੇ ਗੰਢੇ (ਪਿਆਜ) ਹੁਣੇ ਹੀ ਲਿਆ ਕੇ ਦਿਓ। ਬਾਵਾ ਜੀ ਇਕ ਕਿਸਾਨ ਦੇ ਖੂਹ ਤੇ ਗਏ ਖੂਹ ਦੇ ਨੱਕੇ ਹਰੇ ਗੰਢੇ ਟੋਕਰਾ ਭਰਕੇ ਪੁੱਟ ਲਿਅਏ। ਸਮਾਂ ਦਿਨ ਦਾ ਹੀ ਸੀ ਲੋਕੀ ਦੇਖਣ ਕਿ ਸੰਤਾਂ ਨੇ ਚੋਰੀ ਗੰਢੇ ਪੁੱਟੇ ਹਨ। ਇਹ ਬ੍ਰਹਮਣ ਤੇ ਬ੍ਰਹਮਣੀ ਵੈਸ਼ਨੂੰ ਇਹ ਤਾਂ ਪਿਆਜ ਨਹੀਂ ਛੱਕਦੇ। ਕਿਸਾਨ ਪੰਚਾਇਤੀਆਂ ਸਮੇਤ ਬਾਵਾ ਜੀ ਨੂੰ ਉਲਾਂਭਾ ਦੇਣ ਆਇਆ। ਜਦੋਂ ਉਲਾਂਭੇ ਦੀ ਗੱਲ ਬਾਵਾ ਜੀ ਨੇ ਸੁਣੀ ਤਾਂ ਕਿਹਾ ਕਿ ਚੱਲ ਕੇ ਮੌਕਾ ਦੇਖੋ ਕਿਥੋਂ ਗੰਢੇ ਪੁੱਟੇ ਹਨ। ਪੰਚਾਇਤ ਸਮੇਤ ਜਦੋਂ ਖੂਹ ਤੇ ਜਾ ਕੇ ਦੇਖਿਆ ਤਾਂ ਇੱਕ ਵੀ ਗੰਢਾ ਪੁੱਟਣ ਦੀ ਥਾਂ ਨਜਰ ਨਹੀਂ ਆਈ। ਬਾਵਾ ਜੀਆਂ ਦੇ ਚਰਨੀ ਡਿੱਗੇ ਅਤੇ ਧੰਨ ਧੰਨ ਕਰਨ ਲੱਗੇ। ਬਾਵਾ ਜੀਆਂ ਦੀ ਉਪਮਾ ਨਗਰ ਵਿੱਚ ਬਹੁਤ ਹੋ ਗਈ। ਪਰ ਬਾਵਾ ਵੀਰਮ ਦਾਸ ਜੀ ਮਹਾਰਾਜ ਪਰਗਟ ਨਹੀਂ ਹੋਣਾ ਚਾਹੁੰਦੇ ਸਨ। ਚੁਬਾਰੇ ਵਿੱਚ ਆਸਣ ਲਗਾ ਲਿਆ। ਅੰਦਰਲਾ ਕੁੰਡਾ ਲਗਾ ਕੇ ਸੰਤ ਮਹਾਰਾਜ ਅੱਠ ਦਿਨ ਬਾਹਰ ਨਾ ਨਿਕਲੇ। ਨਗਰ ਦੀ ਪੰਚਾਇਤ ਤੇ ਲੋਕਾਂ ਨੇ ਦਰਵਾਜੇ ਭੰਨ ਕੇ ਅੰਦਰੋਂ ਬਾਵਾ ਜੀ ਦੀ ਸਮਾਧੀ ਉਥਾਟ ਕਰਾਈ।

ਇਥੋ ਸੰਤ ਮਹਾਰਾਜ ਚੱਲ ਕੇ ਗੱਜੂਮਾਜਰੇ ਬਾਰਾ ਸਾਲ ਬਾਅਦ ਕਈ ਖੇਡਾ ਦਿਖਾ ਕਰਕੇ ਰੋੜੇਵਾਲ ਢੱਕੀ ਘਣੇ ਜੰਗਲ ਵਿਚ ਚੋਏ ਦੇ ਕਿਨਾਰੇ ਠਹਿਰੇ। ਅਲਫ ਨਗਨ ਦਿਗੰਬਰ ਦੇ ਅਵਧੂਤ ਸਰੂਪ ਵਿਚ ਦਿਨ ਰਾਤ ਦੀ ਸਮਾਧੀ ਵਿਚ ਇਸਥਿਤ ਹੋਏ ਬੇਗੀਆਣਾ ਰੋੜੇਵਾਲ, ਜਾਲਖੇੜੀ, ਡਕੌਂਦਾ, ਦਿੱਤੂਪੁਰ, ਦੰਦਰਾਲਾ ਦੇ ਨੇੜੇ ਬੈਂ ਚਲੈਲਾ ਚੋਏ ਦੇ ਕਿਨਾਰੇ ਤੇ ਰੋੜੇਵਾਲ ਪਹਿਲਾਂ ਬਿਰਾਜਦਿਆਂ ਦੀ ਤਪੱਸਿਆ ਦਾ ਤੇਜ ਪ੍ਰਤਾਪ ਤੇ ਜੱਸ ਉਪਮਾ ਕਸਤੂਰੀ ਵਾਂਗ ਮਹਿਕਾ ਉਠੀ। ਉਨ੍ਹਾਂ ਦੇ ਤੇਜ ਪ੍ਰਤਾਪ ਨੂੰ ਦੇਖ ਕੇ ਜਿਵੇਂ ਰਾਜੇ ਆਉਂਦੇ ਸੀ ਉਸੇ ਤਰ੍ਹਾਂ ਜੋਗੀ ਜੋਗ ਕਮਾਉਣ ਵਾਲੇ, ਜਤੀ-ਜਤ ਰੱਖਣ ਵਾਲੇ, ਸਤੀ

ਸੱਚ ਦਾ ਸਰੂਪ ਹਠੀ-ਹੱਠ ਤਪ ਸਿਰੇ ਚਾੜ੍ਹਨ ਵਾਸਤੇ, ਮੋਨੀ-ਮੋਨ ਧਾਰਨ ਵਾਲੇ ਕਿ ਸਾਡਾ ਸਿਮਰਨ ਸਿਰੇ ਚੜੇ। ਹੋਰ ਬੇਅੰਤ ਸਾਧੂ, ਮਹਾਨ ਤਪੱਸਵੀ ਤੇ ਇਹ ਲੋਚ ਰੱਖ ਕੇ ਨੇੜੇ ਰਹੇ ਕਿ ਸਾਡੀ ਭਗਤੀ ਤਪੱਸਿਆ ਸਿਰੇ ਚੜ੍ਹ ਜਾਵੇ। ਜੋ ਸਾਧੂ ਲੁਕ ਛਿਪ ਕੇ ਤਪ ਕਰਦੇ ਸਨ ਉਨ੍ਹਾਂ ਦੀ ਗਿਣਤੀ ਕਲਮ ਸੇ ਬਾਹਰ ਹੈ। ਜੋ ਪ੍ਰਾਚੀਨ ਇਸ ਚੋਏ ਦੇ ਕਿਨਾਰੇ ਨੇੜੇ ਰਹਿ ਕੇ ਤਪੱਸਿਆ ਕਰਦੇ ਸਨ ਉਨ੍ਹਾਂ ਵਿਚੋਂ ਕੁਝ ਕੁ ਨਾਮ ਨਿਮਨ ਲਿਖਤ ਹਨ :- ਬਾਵਾ ਦੇਵਾ ਦਾਸ ਜੀ, ਠਾਕੁਰ ਜੀ ਕੁੱਤਿਆਂ ਵਾਲੇ ਬ੍ਰਹਮ ਗਿਆਨੀ, ਗੁਰਮੁਖ ਦਾਸ ਜੀ, ਪਰਮਾਨੰਦ ਜੀ, ਰੰਗੀ ਰਾਮ ਗਊਆਂ ਵਾਲੇ ਉਦਾਸੀ ਸੰਤ, ਧੰਨ-2 ਗੁਰੂਦੇਵ ਸੰਤ ਬਾਵਾ ਕਿਸ਼ਨ ਦਾਸ ਜੀ ਰਿਧੀਆਂ, ਸਿੱਧੀਆਂ ਦੇ ਮਾਲਕ, ਧੰਨ-2 ਬਾਵਾ ਪੂਰਨ ਦਾਸ ਜੀ ਮਹਾਰਾਜ ਜੋ ਦਾਸ (ਲਿਖਾਰੀ) ਦੇ ਬਖ਼ਸ਼ਿਸ਼ ਗੁਰੂਦੇਵ, ਧੰਨ-2 ਬਾਵਾ ਵੀਰਮ ਦਾਸ ਜੀ ਮਹਾਰਾਜ ਬਖ਼ਸ਼ੀਸ਼ੇ ਤਖ਼ਤਾਂ ਦੇ ਮਾਲਕ ਜਿਨ੍ਹਾਂ ਨੇ ਇਸ ਪਵਿੱਤਰ ਧਰਤੀ ਨੂੰ ਭਾਗ ਲਾਏ। ਇਨ੍ਹਾਂ ਸੰਤਾਂ ਦਾ ਨੇੜੇ ਰਹਿਣ ਕਰਕੇ ਸੰਤ ਬਾਵਾ ਵੀਰਮ ਦਾਸ ਜੀ ਦੀ ਸੰਗਤ ਅਤੇ ਦਰਸ਼ਨ ਹੁੰਦੇ ਰਹੇ। ਇਸ ਧਰਤੀ ਵਿੱਚ ਬਾਵਾ ਵੀਰਮ ਦਾਸ ਮਹਾਰਾਜ ਜੀਆਂ ਨੇ ੨੩੦ ਸਾਲ ਦੇ ਕਰੀਬ ਸਮਾਂ ਬਿਤਾਇਆ।

ਰੋੜੇਵਾਲ ਚੋਆ ਤੇ ਚਨਾਰਥਲ ਨਗਰ ਦੀ ਸਮਸ਼ਾਨ ਭੂੰਮੀ ਵਿਚ ਡੇਰਾ ਰੱਖਿਆ। ਲੋਕਾਂ ਦੇ ਤੰਗ ਕਰਨ ਤੇ ਚਲੈਲੈ ਨਗਰ ਰਹੇ ਇਥੇ ਬਹੁਤ ਸਮਾਂ ਗੁਜਾਰਿਆ। ਫਿਰ ਨਗਰ ਦੇ ਲੋਕਾਂ ਨੇ ਟਿੱਕਣ ਨਾ ਦਿੱਤੇ। ਤਧੌਂਦਾ ਨਗਰ, ਬਖ਼ਸ਼ਿਸ਼ ਗੁਰੂਦੇਵ ਬਾਵਾ ਪੂਰਨ ਦਾਸ ਜੀ ਕਾ ਜਨਮ ਨਗਰ, ਔਰ ਗੁਰ ਅਸਥਾਨ ਉਦਾਸੀਨ ਡੇਰਾ ਹੈ। ਇਥੇ ਮੜ੍ਹੀਆਂ (ਸ਼ਮਸ਼ਾਨ ਭੂੰਮੀ) ਵਿੱਚ ਬਹੁਤ ਦੇਰ ਠਹਿਰੇ। ਕਈ ਕੌਤਕ ਦਿਖਾਏ ਜਿਨ੍ਹਾਂ ਵਿਚੋਂ ਇਕ ਕੌਤਕ ਇਹ ਹੈ :

ਇਕ ਦਿਨ ਸੰਤ ਬਾਵਾ ਵੀਰਮ ਦਾਸ ਮਹਾਰਾਜ ਜੀਆਂ ਨੇ ਆਪਣੀ ਮੌਜ ਵਿੱਚ ਆ ਕੇ ਸਰੀਰ ਟੁਕੜਾ ਟੁਕੜਾ ਕਰਕੇ ਨੌ ਹਿੱਸੇ ਧੜ ਦੇ ਬਣਾ ਲਏ।

ਜੰਮੂ ਵਾਲੇ ਰਾਜੇ ਦੇ ਮਨ ਵਿੱਚ ਸੰਸਾ ਪੈਦਾ ਹੋਣਾ। ਕਿਉਂਕਿ ਵੱਡੀ ਗੱਲ ਉਸ ਦੇ ਪੁੱਤਰ ਪ੍ਰਾਪਤੀ, ਸੰਤਾਨ ਨਹੀਂ ਸੀ। ਇਸੀ ਕਾਰਨ ਤੇ ਜੰਮੂ ਵਾਲਾ ਰਾਜਾ ਸੰਤ ਸੇਵੀ ਬਣਿਆ। ਸੇਵਾ ਅਤੁੱਟ ਕਰਦਾ। ਅਮਰਨਾਥ ਯਾਤਰਾ ਜਾਂਦੇ ਸਾਧੂ ਸੇਵਨ ਕਰਨੇ। ਕਸ਼ਮੀਰ ਆਦਿਕ ਯਾਤਰੂ ਸਾਧੂ ਮੰਨਣੇ। ਅਮੋਲਕ ਵਸਤੂਆਂ ਸਾਧੂਆਂ ਨੂੰ ਭੇਟਾ ਕਰਨੀਆਂ ਪਰ ਪੁੱਤਰ ਨਾ ਹੋਯਾ। ਫਿਰ ਕਈ ਤੀਰਥਾਂ ਤੇ ਹਰਿਦੁਆਰ ਜਾ ਕੇ ਸੰਤਾਂ ਦੀ ਸੇਵਾ ਵਿਚ ਮਾਇਆ ਬਸਤਰ ਭੋਜਨ ਭੰਡਾਰੇ ਕਰਨੇ ਫਿਰ ਵੀ ਪੁੱਤਰ ਨਾ ਹੋਇਆ। ਐਨੇ ਸੰਤ ਸੇਵ ਲਏ ਕਿਸੇ ਦਾ ਬਜਨ ਪੂਰਾ ਨਾ ਹੋਇਆ। ਉਸ ਦਾ ਮਨ ਸਾਧੂ ਸੰਤਾਂ ਨੂੰ ਮੰਨਣ ਤੋਂ ਬਦਲਣਾ ਕਿ ਸੰਤਾਂ ਦਾ ਬਚਨ ਪੂਰਾ ਹੁੰਦਾ ਹੈ। ਆਖਰ ਇਹ ਸ਼ਬਦ ਬੋਲ ਪਿਆ ਕਿ ਹੁਣ ਤਾਂ ਕੋਈ ਸੰਤ ਹੀ ਨਹੀਂ ਰਿਹਾ ਔਰ ਨਾ ਕੋਈ ਤਿਆਗੀ ਹੈ। ਜਿਹੜਾ ਵੀ ਕਹਿੰਦਾ ਹੈ ਪੁੱਤਰ ਹੋ ਜਾਊ। ਮਾਇਆ ਬਸਤਰ ਅਨੇਕਾਂ ਵਸਤੂਆਂ ਲੈ ਕੇ ਤੁਰ ਜਾਂਦੇ ਹਨ। ਕਿ ਹੁਣ ਤਾਂ ਮਨਾ ਕੋਈ ਸੰਤ ਹੀ ਨਹੀਂ ਰਿਹਾ। ਰਾਜੇ ਦੇ ਸੰਸੇ ਨੂੰ ਸੰਤ ਮਹਾਰਾਜ ਅੰਤਰਜਾਮੀ ਇਥੇ ਬੈਠਿਆਂ ਬਧੌਛੀ ਜਾਣ ਲਿਆ ਅਤੇ ਰਾਜੇ ਨੂੰ ਰਾਤ ਦੇ ਸਮੇਂ ਸੁੱਤੇ ਪਏ ਨੂੰ ਦਰਸ਼ਨ ਦਿੱਤੇ। ਸੁੱਤੇ ਪਏ ਰਾਜੇ ਨੂੰ ਬਾਵਾ ਵੀਰਮ ਦਾਸ ਜੀ ਮਹਾਰਾਜ ਨੇ ਹਾਥ ਮੇਂ ਬਾਂਸ ਪਕੜਿਆ ਦਿਗੰਬਰ ਸਰੂਪ ਵਿਚ ਉਠਾਇਆ (ਜਗਾਇਆ) ਹਲੂਣਾ ਦੇ ਕੇ ਕਿਹਾ ਰਾਜਨ ਜਾਗ ਜਾਗ ਕੇ ਇਸ ਦਿਗੰਬਰ ਸਰੂਪ ਦੇ ਦਰਸ਼ਨ ਕਰ। ਰਾਜਾ ਮਨ ਵਿਚ ਆਵਾਜ਼ ਸੁਣ ਕੇ ਸਮਝਿਆ, ਕਿ ਮੈਨੂੰ ਸੁਪਨਾ ਆਇਆ ਹੈ। ਭਿਆਨਕ ਰੂਪ ਵਿਚ ਪਰ ਦੁਬਾਰਾ ਸੌਂ ਜਾਣ ਬਾਅਦ ਫਿਰ ਆਵਾਜ ਆਈ ਕਿ ਰਾਜਨ ਸੁਪਨਾ ਯਾ ਡਰ ਮਤ ਸਮਝ ਕਿ ਕੋਈ ਭੈਜਲ ਡਰ ਵਾਲਾ ਹੈ। ਨਹੀਂ ਅਸੀਂ ਤੈਨੂੰ ਜਗਾ ਕੇ ਕੋਈ ਸੁਨੇਹਾ ਦੇਣਾ ਹੈ। ਤੇਰੀ ਤਸੱਲੀ ਕਰਾਉਣੀ ਹੈ। ਰਾਜਾ ਫਿਰ ਆਵਾਜ ਸੁਣ ਕੇ ਜਾਗਿਆ ਤੇ ਫਿਰ ਪੈ ਗਿਆ ਕਿ ਪਿਛਲੇ ਸਮੇਂ ਦੇ ਸੁਪਨੇ ਦਾ ਹੀ ਅਸਰ ਹੈ।

ਤੀਸਰੀ ਵਾਰ ਬਾਵਾ ਜੀ ਨੇ ਰਾਜੇ ਨੂੰ ਡਰ ਦੇ ਕੇ ਉਚੀ ਆਵਾਜ਼ ਵਿਚ ਆਖਿਆ, ਰਾਜਨ ਸੁਪਨਾ ਮਤ ਸਮਝ ਅਸੀਂ ਤੇਰੀ ਸ਼ਰਧਾ ਜੋ ਸੰਤਾਂ ਤੋਂ ਟੁੱਟ ਚੁਕੀ ਹੈ ਬੰਨਾਉਣ ਵਾਸਤੇ ਆਏ ਹਾਂ। ਤੈਨੇ ਆਖਿਆ ਤੇ ਸਮਝਣਾ ਕੀਤਾ ਹੈ ਕਿ ਹੁਣ ਕੋਈ ਸੰਤ ਨਹੀਂ ਰਿਹਾ। ਔਰ ਮੇਰੀ ਸ਼ਰਧਾ ਸੰਤਾਂ ਦੇ ਬਚਨਾਂ ਔਰ ਸੇਵਾ ਕਰਕੇ ਪੂਰੀ ਨਹੀਂ ਹੋਈ। ਤੇਰੇ ਮਨ ਦੀ ਸ਼ਰਧਾ ਪੂਰਨ ਹੋਵੇਗੀ। ਤੂੰ ਜੇ ਸੰਤਾਂ ਨੂੰ ਭਾਲਦਾ ਹੈ ਤਾਂ ਸਾਡੇ ਦਰਸ਼ਨ ਆ ਕੇ ਨਗਰ ਬਧੌਛੀ ਨੇੜੇ ਸਰਹੰਦ ਰਿਆਸਤ ਪਟਿਆਲਾ ਦੇ ਨਜਦੀਕ ਹੀ ਹੈ। ਆ ਕੇ ਦਰਸ਼ਨ ਕਰ ਲੈ ਤੇਰੀ ਸ਼ਰਧਾ ਪੂਰੀ ਹੋਵੇਗੀ। ਇੱਕ ਹੋਰ ਤੇਰੇ ਅੰਦਰ ਤਰੰਗ ਉਠਿਆ ਸੀ ਕਿ ਸਭ ਸੰਤ ਮਾਇਆ ਪਦਾਰਥ ਬਸਤਰ ਵਸਤੂਆਂ ਲੈਂਦੇ ਹਨ।

ਕੋਈ ਤਿਆਗੀ ਨਹੀਂ ਹੈ। ਇਹ ਭੀ ਤੇਰਾ ਸੰਸਾ ਦੂਰ ਹੋ ਜਾਵੇਗਾ। ਤੂੰ ਆਖਿਆ ਸੀ ਕਿ ਸਾਰੇ ਸੰਤ ਮਿੱਠਾ ਬੋਲਦੇ ਹਨ। ਕੋਈ ਝਿੜਕਦਾ ਨਹੀਂ। ਤੂੰ ਆ ਜਾ ਅਸਾਡੇ ਪਾਸ ਸਭ ਕੁਝ ਹੱਲ ਹੋਵੇਗਾ। ਤੀਸਰੇ ਚਾਂਸ ਵਿਚ ਰਾਜੇ ਨੇ ਇਹ ਬਚਨ ਸੰਤਾਂ ਪਾਸੋਂ ਉਚਾਰਨ ਹੋਇਆ ਸੁਣ ਕੇ ਸਿਰਨਾਮਾ ਦਰਜ ਕਰ ਲਿਆ ਦਿਨ ਚੜੇ ਪਰਵਾਰ ਔਰ ਵਜ਼ੀਰ ਨੂੰ ਬੁਲਾਕੇ ਆਪ ਨਾਲ ਵਰਤਿਆ ਸਾਰਾ ਬ੍ਰਿਤਾਂਤ ਸੁਣਾਇਆ। ਹੁਣ ਦੱਸੋ ਕਿ ਆਪਾਂ ਨੂੰ ਕੀ ਕਰਨਾ ਚਾਹੀਦਾ ਹੈ ? ਮਹਾਰਾਣੀ ਤੇ ਵਜ਼ੀਰ ਦੋਹਾਂ ਸਲਾਹ ਦਿੱਤੀ। ਕਿ ਆਪਾਂ ਨੂੰ ਪਹਿਲਾਂ ਤਾਰ ਕਰਕੇ ਸਰਕਾਰ ਪਟਿਆਲੇ ਨੂੰ ਪੁੱਛਣਾ ਚਾਹੀਏ, ਜੋ ਸੰਤਾਂ ਨੇ ਬਚਨ ਰਾਤੀ ਕੀਤੇ ਹਨ। ਤਾਰ ਜੰਮੂ ਰਾਜੇ ਵਲੋਂ ਪਟਿਆਲਾ ਪਤੀ ਮਹਾਰਾਜਾ ਭੁਪਿੰਦਰ ਸਿੰਘ ਪਾਸ ਆਈ ਕਿ ਤੁਹਾਡੇ ਕੋਲ ਐਸੇ ਦਿਗੰਬਰ ਸੰਤ ਬਧੌਛੀ ਹਨ ? 'ਹੈਨ ਜ਼ਰੂਰ' ਮੈਂ ਉਨ੍ਹਾਂ ਦੇ ਦਰਸ਼ਨ ਕਰਨੇ ਚਾਹੁੰਦਾ ਹਾਂ ਮੈਨੂੰ ਜ਼ਰੂਰ ਦਰਸ਼ਨ ਕਰਾਵੋ। ਮਹਾਰਾਜਾ ਪਟਿਆਲਾ ਵਲੋਂ ਉੱਤਰ ਮਿਲਿਆ ਕਿ ਤੁਸੀਂ ਆ ਸਕਦੇ ਹੋ ਮੈਂ ਪ੍ਰਬੰਧ ਕਰਵਾ ਦੇਵਾਂਗਾ। ਪਰ ਦਰਸ਼ਨਾਂ ਦੀ ਹਾਮੀ ਨਹੀਂ ਭਰਦਾ।

ਕਿਉਂਕਿ ਬੇਪਰਵਾਹ ਸਾਧੂ ਅਵਧੂਤ ਹਨ। ਉਨ੍ਹਾਂ ਰਾਜਿਆਂ ਮਹਾਰਾਜਿਆਂ ਦੀ ਪ੍ਰਵਾਹ ਨਹੀਂ। ਗਰੀਬ ਅਮੀਰ ਇੱਕ ਹੀ ਹਨ। ਪਰ ਭਾਗਾਂ ਵਾਲਿਆਂ ਸ਼ਰਧਾਲੂਆਂ ਨੂੰ ਦਰਸ਼ਨ ਦਿੰਦੇ ਹਨ। ਨਹੀਂ ਤਾਂ ਉਹ ਦੂਰੋਂ ਹੀ ਝਿੜਕ ਕੇ ਮੋੜ ਦਿੰਦੇ ਹਨ। ਤੁਸੀਂ ਆਪ ਦੀ ਸ਼ਰਧਾ ਧਾਰਨ ਕਰੋ ਤੇ ਦਰਸ਼ਨ ਕਰੋ।

ਬਾਬਾ ਵੀਰਮ ਦਾਸ ਜੀ ਰਾਜੇ ਦੇ ਆਵਣ ਤੋਂ 6 ਮਹੀਨੇ ਪਹਿਲਾਂ ਹੀ ਉੱਚੀ ਉੱਚੀ ਸੰਗਤਾਂ ਨਾਲ ਜੋ ਰੋਜਾਨਾ ਦੇ ਸ਼ਰਧਾਲੂਆਂ ਨੂੰ ਬੋਲਦੇ ਬਚਨ ਕਿ ਰਾਜਾ ਕੱਟੇ ਤੇ ਚੜ੍ਹਿਆ ਆਉਂਦਾ ਹੈ। ਇਸ ਦੇ ਇਕ ਬਾਂਸ ਮਾਰਾਂਗੇ। ਮੁੜ ਜਾ ਪਰੇ ਤੂੰ ਅਸਾਥੋਂ ਕੀ ਲੈਣਾਂ ਹੈ। ਹੁਣ ਰਾਜੇ ਨੇ ਮਹਾਰਾਣੀ ਔਰ ਵਜ਼ੀਰ ਸਮੇਤ ਹਾਥੀ ਸਵਾਰੀ ਲੇਕੇ ਬਧੌਛੀ ਹੱਦ ਬਾਹਰ ਖਰੌੜਾ ਪਿੰਡ ਨੇੜੇ ਹਾਥੀ ਖੜ੍ਹਾ ਦਿੱਤਾ। ਮਹਾਰਾਜਾ ਪਟਿਆਲਾ ਵਲੋਂ ਕੁੱਲ ਪ੍ਰਬੰਧ ਤੇ ਜੀ ਆਇਆ ਕੀਤਾ ਗਿਆ। ਦੂਰ ਦੁਰੇਡੇ ਤੱਕ ਪਿੰਡਾਂ ਵਿਚ ਧੂੰਮ ਪੈ ਗਈ ਕਿ ਅੱਜ ਰਾਜਾ ਜੰਮੂ ਵਾਲਾ ਬਾਵਾ ਵੀਰਮ ਦਾਸ ਜੀਆਂ ਦੇ ਦਰਸ਼ਨਾਂ ਨੂੰ ਆਇਆ ਹੈ। ਲੋਗਾਂ ਦਾ ਇੱਕਠ ਬਹੁਤ ਭਾਰੀ ਹੋਇਆ। ਸਭ ਰੋਕੇ ਗਏ। ਕੁੱਲ ਪ੍ਰਬੰਧਕ ਪਿੱਛੇ ਡਰਦੇ ਖੜ੍ਹ ਗਏ। ਸਿਰਫ਼ ਰਾਜਾ ਮਹਾਰਾਣੀ ਤੇ ਸੱਚਵ ਮੂਹਰੇ ਹੋ ਗਿਆ ਕਿ ਰਾਜਨ ਜੇ ਬਾਂਸ ਮਾਰਿਆ ਤਾਂ ਮੇਰੇ ਲੱਗ ਜਾਣ ਦਿਉ। ਪਰ ਤੁਹਾਡੇ ਪੁੱਤਰ ਜਰੂਰ ਹੋਣਾ ਚਾਹੀਦਾ ਹੈ। ਉੱਧਰ ਬਾਵਾ ਜੀ ਮਹਾਰਾਜ ਝਿੜਕਾਂ ਦਿੰਦੇ ਹੋਏ ਰਾਜੇ ਦੇ ਧਾਹ ਕੇ ਨੇੜੇ ਆਉਣ ਤੋਂ ਰੋਕਦੇ ਰੋਕਦੇ ਹੀ ਬਾਵਾ ਜੀ ਰਾਜੇ ਵਿਚਕਾਰ ਖੜੇ ਦੇ ਇੱਕ ਬਾਂਸ ਮਾਰਿਆ। ਵਜ਼ੀਰ ਬਚ ਗਿਆ। ਰਾਜੇ ਨੂੰ ਆਖਿਆ ਜਾਹ, ਤੇਰੇ ਇਕ ਪੁੱਤਰ ਇਸ ਰਾਣੀ ਦੀ ਕੁੱਖ ਤੋਂ ਜਨਮ ਲਵੇਗਾ। ਜਾਹ ਹੁਣ ਚਲਿਆ ਜਾਹ। ਇਉਂ ਮਿਹਰਾਂ ਦਾ ਮੀਂਹ ਵਰਸਾ ਕੇ ਜਿਉਂ ਭੱਜੇ ਇਹ ਡੇਰਾ ਛੱਡ ਕੇ ਬਧੌਛੀ ਕਲਾਂ ਬੰਨ੍ਹਾ ਛੱਡ ਕੇ ਅਤਾਪੁਰ ਧਰਤੀ ਤੇ ਆ ਬਿਰਾਜੇ।

ਪਰ ਆਪ ਜੀ ਡੇਰੇ ਤੋਂ ਬਾਹਰ ਰੋਹੀ ਔਰ ਜੰਗਲ ਘਣੇ ਢੱਕਾਂ, ਪਲਾਹਾਂ, ਹੀਂਸਾਂ ਵਿੱਚ ਹੀ ਰਹਿੰਦੇ ਸਨ। ਫਿਰ ਨਵਾਂ ਡੇਰਾ ਬੰਨਿਆਂ ਨਾਲ ਦੇ ਸਾਧੂਆਂ ਨੇ ਤਿਆਗੀ ਜੀ ਮਾਈ ਜਿਊਣੀ ਦਾਸ ਜੀ ਨੇ, ਸਰੋਵਰ ਬਧੌਛੀ ਦੀ ਜੂਹ ਵਿਚ ਔਰ ਡੇਰਾ ਅਤਾਪੁਰ ਦੀ ਹੱਦ ਵਿਚ ਹੈ। ਆਖਰ ਸਮਾਧੀ ਇਸ ਡੇਰੇ ਵਿਚ ਹੀ ਲਗਾ ਗਏ।

ਜੋ ਡੇਰਾ ਅਤਾਪੁਰ ਜੂਹ ਵਿੱਚ ਹੈ। ਇਸ ਦੀ ਦੋ ਮੰਜਲਾਂ ਦਾ ਬੜਾ ਸੁੰਦਰ ਡੇਰਾ ਮਹਾਰਾਜਾ ਪਟਿਆਲਾ ਵੱਲੋਂ ਤਿਆਰ ਕੀਤਾ ਗਿਆ। ਔਰ ਇਥੇ ਹੀ ਇਕ ਪਾਸੇ ਭੰਡਾਰੇ ਦੀ ਪ੍ਰਾਰੰਭਤਾ ਕੀਤੀ ਗਈ। ਦੁਰਮਿਆਨ ਵਿੱਚ ਧੂਣਾ ਚੇਤਨ ਕੀਆ। ਇਕ ਪਾਸੇ ਬਿਹੰਗਮ ਸਾਧੂ ਲੋਕ ਬਿਰਾਜਮਾਨ ਹੋ ਰਹੇ ਹਨ। ਨਾਲ ਲਗਵੇਂ ਸੰਤ ਅਰਜਨ ਸਿੰਘ ਜੀ ਸੋਢੀ ਸਾਹਿਬ ਵੱਲੋਂ ਖੂਹੀ ਦੀ ਸੇਵਾ ਕਰਵਾਈ ਗਈ ਜਿਸ ਦਾ ਜਲ ਭੰਡਾਰੇ ਵਿਚ ਵਰਤਿਆ ਜਾਂਦਾ ਸੀ। ਬਧੌਛੀ ਕਲਾਂ ਦੀ ਹੱਦ ਵਿਚ ਕੱਚਾ ਤਾਲ ਬਣਾਇਆ ਹੋਇਆ ਸੀ। ਜਿਸ ਵਿਚ ਉਸ ਸਮੇਂ ਦੇ ਬਿਹੰਗਮ ਸਾਧੂ ਇਸ਼ਨਾਨ ਕਰਿਆ ਕਰਦੇ ਸਨ। ਸਰੋਵਰ ਦੀ ਮਹੱਤਤਾ-ਇਕ ਦਿਨ ਇਕ ਮਾਈ ਦਾ ਬਾਲਕ ਬਹੁਤ ਬੀਮਾਰ ਸੀ। ਲਾਚਾਰ ਹੋਏ ਬਾਲਕ ਨੂੰ ਮਾਤਾ ਜੀ ਡੇਰੇ ਲੈ ਆਏ। ਬਾਵਾ ਵੀਰਮ ਦਾਸ ਜੀ ਕੋਲ ਬੇਨਤੀਆਂ ਕੀਤੀਆਂ ਕਿ ਇਸ਼ ਬੱਚੇ ਤੇ ਮਿਹਰ ਕਰੋ। ਬਾਵਾ ਵੀਰਮ ਦਾਸ ਜੀ ਤੁਰਦੇ ਫਿਰਦੇ ਬਾਂਸ ਅਤੇ ਰੋੜੇ ਮਾਰਦਿਆਂ ਨੇ ਬਚਨ ਕੀਤਾ ਕਿ ਮਾਈ ਰਾਮ ਇਸ ਬਾਲਕ ਨੂੰ ਇਸ ਤਾਲ (ਸਰੋਵਰ) ਵਿਚ ਸੁੱਟ ਦੇ, ਦੋ ਤਿੰਨ ਗੋਤੇ ਮਰਵਾ ਕੇ ਬਾਹਰ ਨਿਕਾਲ ਲੈ। ਉਹ ਬੱਚਾ ਉਸੇ ਵੇਲੇ ਠੀਕ ਹੋ ਗਿਆ ਹੈ। ਇਹ ਸਰੋਵਰ ਦੀ ਮਹੱਤਤਾ ਗੁਰਬਾਣੀ ਅਨੁਸਾਰ :

'ਕਰਿ ਇਸ਼ਨਾਨੁ ਸਿਮਰਿ ਪ੍ਰਭੁ ਆਪਨਾ ਮਨ ਤਨ ਭਏ ਅਰੋਗਾ ॥'

੧ਓ

ਇਕ ਦਿਨ ਬਾਵਾ ਵੀਰਮ ਦਾਸ ਜੀ,
ਆਪਣੀ ਮੌਜ ਵਿਚ ਆਏ ॥

ਸੰਤ ਧਰਮ ਜੱਗ ਤਾਰਨੇ,
ਦੇਹੀ ਪਲਟ ਹਿਰਨ ਦਿਸ ਆਏ ॥

ਰੋੜੇਵਾਲਾ ਨਗਰ ਸੇ,
ਸਰਦਾਰ ਬਘੇਲ ਸਿੰਘ ਮੁਖਤਿਆਰ ॥

ਬਣਕੇ ਸ਼ਿਕਾਰੀ ਆ ਗਿਆ,
ਭਰਕੇ ਰਾਈਫਲ ਸੀ ਕੀਤੀ ਤਿਆਰ ॥

ਲੱਗਿਆ ਹਿਰਨ ਵੱਲ ਮਾਰਨੇ,
ਲੱਤ ਬਿੰਨ ਕੇ ਲੰਘ ਗਈ ਪਾਰ ॥

ਕਹਿੰਦਾਂ ਚੁੱਕ ਲਾਂ ਸ਼ਿਕਾਰ ਹੱਥੀ ਮਾਰਿਆ,
ਸੰਤ ਬੈਠ ਗਏ ਮਹੇਸ਼ ਰੂਪ ਧਾਰਕੇ ॥

ਸੰਤ ਕੜ ਕੜਾਕੇ ਬੋਲਦੇ,
ਸੁਣ ਉਏ ਬਘੇਲੇ ਮੁਖਤਿਆਰ ॥

ਕਿਹੜੇ ਪਾ ਕੇ ਪਤੀਲੇ ਵਿਚ ਰਿੰਨੇਂਗਾ,
ਪੰਜ ਐਬੀ ਸ਼ਰਾਬੀ ਮਾਸਾਹਾਰ ॥

ਰਾਜੇ ਰਾਨਿਆਂ ਦਾ ਅਹੁਦੇਦਾਰ ਬਣ ਗਿਆ,
ਕਦੋਂ ਪੁਛੇਂਗਾ ਗਰੀਬਾਂ ਵਾਲੀ ਸਾਰ ॥

ਪੱਟੀ ਬੰਨ੍ਹ ਦੇ, ਲੱਤ ਉਤੇ, ਦੇਹੀ ਪਲਟ ਕੇ,
ਖ਼ੂਨ ਵਹਿੰਦਾ ਚੋਏ ਛੱਪੜ ਦੇ ਵਿਚਕਾਰ ॥

ਵਾਂਗ ਬੱਧਕ ਦੇ ਪਛੁਤਾਵੇ ਮੁਖਤਿਆਰ,
ਔਗੁਣ ਕਰਕੇ ਰੋਵੇ ਧਾਹਾਂ ਮਾਰ ॥

ਦਾਸ ਨੂੰ ਬਖਸ਼ ਲਓ ਸੰਤ ਵੀਰਮ ਦਾਸ ਜੀ,
ਬਾਨੀ ਕਰਨੀ ਵਾਲਾ ਰੂਪ ਅਵਤਾਰ ॥

ਸੰਤ ਰੂਪ ਵਿਚ ਦੇਖਣੇ ਨੂੰ ਆਂਵਦੇ,
ਆਇਆ ਨਿੱਤ ਦਾ ਹੈ ਅਵਤਾਰ ॥

ਅੱਗੋਂ ਵੀਰਮ ਦਾਸ ਜੀ ਫੁਰਮਾਂਵਦੇ,
ਸੁਣ ਪਾਪੀ ਬਘੇਲੇ ਸਰਦਾਰ ॥

ਤੇਰੇ ਰੌੜੇਵਾਲ ਦੀ ਹੱਦ ਵਿਚ,
ਨੇੜੇ ਰਹਿਣ ਇਕ ਸੰਤ ॥

ਦੇਵਾ ਦਾਸ ਉਦਾਸੀ ਸਾਧੂ,
ਢੱਕ ਬਿੜਿਆਂ ਵਿੱਚ ਇਕੰਤ ॥

ਭੁੱਖੇ ਤਿਹਾਏ ਦਿਨ ਕੱਟਦੇ,
ਅੱਠ ਅੱਠ ਦਿਨ ਲਘੰਤ ॥

ਫਿਰ ਜੇ ਮਿਲੇ ਤਾਂ ਛੋਲਿਆਂ ਦੀ ਮੁਸਟੀ,
ਸਦਾ ਨਾਮ ਭਜਨੰਤ ॥

ਫਿਰ ਕਿਆ ਕਰਨੀ ਮੁਖਤਿਆਰੀ ਤੇਰੀ,
ਜਹਾਂ ਦੁਖੀ ਸੰਤ ਰਹੰਤ ॥

ਰੱਬ ਵੀ ਉਨ੍ਹਾਂ ਤੇ ਦੁਖੀ ਹੁੰਦਾ ਹੈ,
ਜੋ ਸੰਤ ਕੋ ਦੁਖੀ ਕਰੰਤ ॥

ਗੁਟਕਾ ਨਹੀਂ ਕੋਲ ਕੋਈ ਬਾਣੀ ਪੜ੍ਹਣ ਲਈ,
ਲਿਆਉਣਾ ਚਾਹੀਏ ਗੁਰੂ ਗ੍ਰੰਥ ॥

ਦਸਵਾਂ ਦਸੌਂਧ ਲਿਆ ਕੇ ਲਾਵੀਂ ਪਿੰਡ ਦਾ,
ਹੋਵੇ ਸੰਤ ਭੰਡਾਰ ਚਲੰਤ ॥

ਤੀਜਾ ਭੁੱਲ ਕੇ ਨਾ ਮਾਰੀਂ ਜੀਵ ਨੂੰ,
ਰਾਈਫਲ ਤੋੜੀ ਬਘੇਲ ਤੁਰੰਤ ॥

ਲਾਕੇ ਧਰਤੀ ਤੇ ਮੱਥਾ ਨੱਕ ਰਗੜੇ,
ਤੀਨ ਲਕੀਰ ਖਿਚੰਤ ॥

ਆਗੇ ਸੇ ਮੁੜ ਭੂਲ ਕੇ,
ਸੰਤ ਦੋਖੀ ਨਾ ਹੋਈਂ ਕਦੰਤ ॥

'ਸੰਤ ਖਾਲਸਾ' ਬਾਬਾ ਜੀ ਕੋ,
ਬਿਨਤੀ ਕਰੇ ਬਘੇਲ ਅਨੰਤ ॥

ੴ

ਧੰਨ ਧੰਨ ਬਾਵਾ ਵੀਰਮ ਦਾਸ ਜੀ ਮਹਾਰਾਜ ॥

ਧੰਨ ਧੰਨ ਬਾਵਾ ਪੂਰਨ ਦਾਸ ਜੀ ਬਖ਼ਸ਼ਸ਼ ਗੁਰਦੇਵ ॥

ਇਕ ਦਿਨ ਬਾਵਾ ਵੀਰਮ ਦਾਸ ਜੀ ਮਹਾਰਾਜ ਆਪਣੀ ਮੌਜ ਵਿਚ ਆਏ । ਰੋੜੇਵਾਲ ਸਰਦਾਰ ਦਾ ਮੁਖਤਿਆਰ ਆਪ ਸ਼ਿਕਾਰ ਖੇਡਦਾ ਸਾਥੀਆਂ ਸਮੇਤ ਚੋਏ ਦੇ ਕਿਨਾਰੇ ਸੰਘਣੇ ਜੰਗਲ ਵਿੱਚ ਅੱਗੇ ਅੱਗੇ ਮਿਰਗਾਂ ਦੀ ਡਾਰ ਪਿੱਛੇ ਆਪ ਧਾਹ ਕੇ ਗੋਲੀ ਦਾ ਨਿਸ਼ਾਨਾ ਕੀਤਾ । ਉਨ੍ਹਾਂ ਮਿਰਗਾਂ ਦੀ ਡਾਰ ਵਿੱਚ ਬਾਵਾ ਵੀਰਮ ਦਾਸ ਜੀ ਦੇਹੀ ਪਲਟ ਕੇ ਮਿਰਗ ਬਣੇ ਹੋਇਆਂ ਦੇ ਲੱਤ ਵਿਚ ਗੋਲੀ ਆ ਲੱਗੀ । ਜਦੋਂ ਆ ਕੇ ਬਘੇਲ ਸਿੰਘ ਫੱਟੜ ਹੋਏ ਮਿਰਗ ਨੂੰ ਚੁੱਕਣ ਲੱਗਾ ਤਾਂ ਸੰਤਾਂ ਨੇ ਦੇਹੀ ਬਦਲ ਕੇ ਸਾਧੂ ਰੂਪ ਮਾਇਕੀ ਸਰੂਪ ਧਾਰਨ ਕਰ ਲਿਆ ਤੇ ਚੋਏ ਦੇ ਕਿਨਾਰੇ ਇਕ ਛੱਪੜ ਕਿਨਾਰੇ ਬੈਠ ਕੇ ਪੱਟੀ ਬੰਨ੍ਹਦੇ ਸਰਦਾਰ ਬਘੇਲ ਸਿੰਘ ਨੂੰ ਦਰਸ਼ਨ ਦਿੱਤੇ । ਬਘੇਲ ਸਿੰਘ ਹੈਰਾਨ ਹੋਇਆ । ਅੱਗੋਂ ਸੰਤਾਂ ਨੇ ਬਚਨ ਕੀਤਾ ਕਿ ਬਘੇਲਿਆ ਅਸੀਂ ਤੇਰੀ ਗੋਲੀ ਤੋਂ ਮਰੇ ਨਹੀਂ ਭਾਵੇਂ ਹੋਰ ਚਲਾ ਲੈ । ਪਰ ਤੂੰ ਸਾਨੂੰ ਕਿਹੜੇ ਪਤੀਲੇ ਵਿਚ, ਦੇਗੇ ਵਿਚ ਪਾ ਕੇ ਰਿੰਨ੍ਹੇਂਗਾ ਦੱਸ ਬਘੇਲਿਆ । ਇਤਨਾ ਸ਼ਬਦ ਸੁਣ ਕੇ ਬਘੇਲ ਸਿੰਘ ਭੈ ਭੀਤ ਹੋ ਕੇ ਚਰਨਾਂ ਵਿੱਚ ਡਿੱਗ ਪਿਆ ਔਰ ਧਾਹਾਂ ਮਾਰ ਕੇ ਰੋਣ ਲੱਗਾ, ਪਛਤਾਵੇ ਕਰਦਾ ਬਿਨੈ ਕਰਦਾ ਹੈ । ਮਹਾਰਾਜ ਬਾਵਾ ਜੀ ਮੈਨੂੰ ਬਖ਼ਸ਼ ਲਵੋ, ਮੈਂ ਭੁੱਲਾ ਜੀ, ਮੈਂ ਮੂਰਖ ਕੀ ਜਾਣ ਸਕਦਾ ਹਾਂ ਤੁਹਾਡੀ ਖੇਡ ਨੂੰ । ਮੈਨੂੰ ਪਾਪੀ ਗੁਨਾਹਗਾਰ ਨੂੰ ਬਖ਼ਸ਼ ਲਵੋ । ਬਾਰ ਬਾਰ ਬਘੇਲ ਸਿੰਘ ਬੇਨਤੀਆਂ ਕਰਦੇ ਨੂੰ ਸੰਤ ਮਹਾਰਾਜ ਜੀ ਨੇ ਆਖਿਆ ਜੇ ਅਸਾਡੇ ਤਿੰਨ ਬਚਨ ਮੰਨੇਗਾ ਤਾਂ ਤੈਨੂੰ ਬਖ਼ਸ਼ਾਂਗੇ । ਨਹੀਂ ਜਿੱਧਰ ਮਰਜੀ ਜਾ ਤੇ ਧੱਕੇ ਖਾਹ । ਰੋ ਰੋ ਧਾਹਾਂ ਮਾਰ ਕੇ ਬਘੇਲ ਸਿੰਘ ਬੇਨਤੀ ਕੀਤੀ ਬਾਵਾ ਜੀ ਜੋ ਹੁਕਮ ਆਪ ਕਰੋਗੇ ਦਾਸ ਉਹੀ

ਬਚਨ ਮੰਨੇਗਾ । 'ਸੰਤ ਕਿਰਪਾਲ ਦਇਆਲ ਦਮੋਦਰ ਦਇਆ ਦੇ ਸਾਗਰ'

**ਪਹਿਲਾ ਬਚਨ** ਕੀਤਾ ਕਿ ਤੇਰੇ ਨੇੜੇ ਇਕ ਸਾਧੂ ਸੰਤ ਦੇਵਾ ਦਾਸ ਉਦਾਸੀਨ ਸੰਘਣੇ ਜੰਗਲ ਵਿੱਚ ਹੀਂਸ ਦੇ ਬਿੜੇ ਵਿਚ ਬੈਠਾ ਹੈ । ਉਨ੍ਹਾਂ ਨੂੰ ਤਪ ਕਰਦਿਆਂ ਦੇਰ ਹੋ ਗਈ । ਅੱਠ ਅੱਠ ਦਿਨ ਭੁੱਖੇ ਪਿਆਸੇ ਕੱਟਦੇ ਹਨ । ਭੋਜਨ ਉਨ੍ਹਾਂ ਦੀ ਸੇਵਾ ਵਿਚ ਭੇਜਣਾ ਕਰ । ਉਹ ਅੱਠੀਂ ਦਿਨੀ ਕਦੀਂ ਕਦਾਈਂ ਛੋਲਿਆਂ ਦੀ ਮੁੱਠੀ ਛੱਕਦੇ ਹਨ । ਉਨ੍ਹਾਂ ਕੋਲ ਪਹੁੰਚ ਕੇ ਦਸਵਾਂ ਦਸੌਂਧ ਸਰਦਾਰਾਂ ਵਲੋਂ ਲਗਾਣਾ ਕਰੋ ।

**ਦੂਸਰਾ ਬਚਨ** : ਉਨ੍ਹਾਂ ਪਾਸ ਗੁਟਕਾ ਖਰੀਦਣ ਲਈ ਭੀ ਪੈਸਾ ਨਹੀਂ ਦਰਬਾਰ ਸਾਹਿਬ ਭਾਵ ਸ੍ਰੀ ਗੁਰੂ ਗ੍ਰੰਥ ਸਾਹਿਬ ਲਿਆਉਣਾ ਕਰ । ਸੰਤ ਗੁਰਾਂ ਦੀ ਬਾਣੀ ਪੜ੍ਹਨ ਵਾਲੇ ਹਨ । ਉਨ੍ਹਾਂ ਦੀ ਸੇਵਾ ਕਰਕੇ ਤਰਨਾ ਕਰ ਲੈ ਆਪਦਾ ਜਨਮ ਸਵਾਰ ਲੈ । ਤੀਸਰਾ ਬਚਨ ਸ਼ਿਕਾਰ ਨਹੀਂ ਖੇਡਣਾ ਤੇ ਨਾ ਹੀ ਕੋਈ ਪੰਛੀ ਜਾਨਵਰ ਮਾਰਨਾ ਹੈ । ਇਥੇ ਹੀ ਅਸਾਡੇ ਸਾਹਮਣੇ ਰਾਈਫਲ ਤੋੜ ਦੇ ।

**'ਜੇ ਕੋ ਬਚਨ ਕਮਾਵੈ ਸੰਤਨ ਕਾ ਸੋ ਗੁਰਪ੍ਰਸਾਦੀ ਤਰੀਐ ॥'**

ਫਿਰ ਇਸ ਬਚਨ ਤੇ ਬਘੇਲ ਸਿੰਘ ਨੇ ਐਸਾ ਹੀ ਕੀਤਾ ਤਿੰਨੇ ਬਚਨ ਕਮਾਉਣ ਲਈ ਸੀਸ ਧਰਤੀ ਤੇ ਰੱਖ ਕੇ ਬਾਰ ਬਾਰ ਮਸਤਕ ਟੇਕਿਆ । ਰਾਈਫਲ ਉਥੇ ਹੀ ਤੋੜ ਸੁੱਟੀ । ਦੂਸਰਾ ਬਚਨ ਦਸਵਾਂ ਦਸੌਂਧ ਕੁੱਲ ਨਗਰ ਪਿੰਡ ਦਾ ਜੋ ਸਰਦਾਰ ਦੀ ਹਵੇਲੀ ਵਿਚ ਜਮ੍ਹਾਂ ਹੁੰਦਾ ਛੇ ਮਹੀਨੇ ਬਾਅਦ ਤਪ ਅਸਥਾਨ ਡੇਰੇ ਕੁਟੀਆ ਤੇ ਬਾਵਾ ਦੇਵਾ ਦਾਸ ਜੀ ਪਾਸ ਹਾਜ਼ਰ ਕਰਕੇ ਭੰਡਾਰਾ ਕਰਨਾ ਸੁਰੂ ਕੀਤਾ ।

**ਤੀਸਰਾ ਬਚਨ** : ਸੰਤਾਂ ਲਈ ਗੁਟਕੇ ਦੀ ਬਜਾਏ ਲਾਹੌਰ ਤੋਂ ਗੁਰੂ ਗ੍ਰੰਥ ਸਾਹਿਬ (ਦਰਬਾਰ ਸਾਹਿਬ) ਲਿਆ ਕੇ ਸੰਤ ਦੇਵਾ ਦਾਸ ਜੀ ਪਾਸ ਨਿੱਤ ਬਾਣੀ ਪੜ੍ਹਨਾ ਪ੍ਰਕਾਸ਼

ਕਰਨਾ ਤੇ ਸੰਗਤ ਸਾਧੂਆਂ ਨੂੰ ਬਾਣੀ ਸੁਨਾਣ ਦਾ ਕੁੰਭ ਲਗਾ ਦਿੱਤਾ। ਇਹ ਦਰਬਾਰ ਸਾਹਿਬ ਡੇਰੇ ਰੋੜੇਵਾਲਾ ਗੁਫਾ ਸਾਹਿਬ ਮੌਜੂਦ ਹੈ। ਸੰਗਤਾਂ ਨੂੰ ਦਰਸ਼ਨ ਕਰਵਾਏ ਜਾਂਦੇ ਹਨ। ਐਸਾ ਕੌਤਕ ਬਾਵਾ ਵੀਰਮ ਦਾਸ ਜੀ ਦਾ ਤੱਕ ਕੇ ਬਘੇਲ ਸਿੰਘ ਪੱਕਾ ਸੰਤ ਸੇਵੀ ਸ਼ਰਧਾਲੂ ਬਣਿਆ। ਜਿਸ ਤੋਂ ਸਾਰੇ ਸਰਦਾਰਾਂ ਵਿੱਚ ਤੇ ਪਟਿਆਲੇ ਰਿਆਸਤ ਵਿੱਚ ਖਾਸ ਕਰ ਔਰ ਆਲੇ ਦੁਆਲੇ ਦੇ ਰਾਜੇ ਮਹਾਰਾਜਿਆਂ ਤੇ ਅਮੀਰਾਂ ਗਰੀਬਾਂ ਵਿੱਚ ਇਸ ਕੌਤਕ ਦਾ ਇਤਰ ਮਹਿਕ ਵਾਂਗ ਰੰਗ ਖਿੱੜਿਆ। ਧੰਨ ਧੰਨ ਬਾਵਾ ਵੀਰਮ ਦਾਸ ਜੀ ਹੋਣ ਲੱਗੀ।

**ਬਾਵਾ ਬੀਰਮ ਦਾਸ ਜੀ ਦੀ ਦੂਸਰੀ ਨਿਸ਼ਾਨੀ ਡੇਰਾ ਗੁਫਾਸਰ ਵਿਖੇ ਯੋਗ ਵਸ਼ਿਸ਼ਟ :-**

ਇਸ ਗ੍ਰੰਥ ਯੋਗ ਵਸ਼ਿਸ਼ਟ ਕੀ ਕਥਾ ਬਾਵਾ ਜੀ ਮਹਾਰਾਜ ਚੋਏ ਦੇ ਕਿਨਾਰੇ ਪਰ ਬੈਠ ਕੇ ਡਕੌਂਦੇ ਵਾਲੇ ਰਾਜ ਪੰਡਤ ਤੋਂ ਸੁਣਿਆਂ ਕਰਦੇ ਸੀ। ਕਦੀ ਬੇਗੀਆਣਾ ਖੂਹ ਤੇ ਕਦੀ ਚੋਏ ਦੇ ਕਿਨਾਰੇ ਇੱਧਰ ਉੱਧਰ ਜਾਲਖੇੜੀ ਨਜ਼ਦੀਕ ਕਦੀ ਸਤਾ ਦਰਬਾਰ ਨਜ਼ਦੀਕ ਅੱਜ ਤਿੰਨੇ ਥਾਵਾਂ ਤੇ ਪੁਲ ਲੱਗ ਗਏ।

ਨਹਿਰੀ ਤੇ ਚੋਏ ਦਾ ਉਸ ਸੋਹਣੀ ਮਨਮੋਹਣੀ ਰਾਮ ਕਥਾ ਨੇ ਰੰਗ ਧਰਤੀ ਨੂੰ ਚਾੜ੍ਹਿਆ। ਬਾਵਾ ਜੀ ਮਹਾਰਾਜ ਕਥਾ ਸੁਣਦੇ ਬਚਨ ਉਚਾਰਦੇ ਸੀ ਕਿ ਅਸੀਂ ਲੋਗਾਂ ਦੇ ਪਾਰ ਲੰਘਣ ਲਈ ਪੁਲ ਮਾਰਗ ਬਣਾ ਰਹੇ ਹਾਂ। ਸੱਚਮੁੱਚ ਉਹ ਬਚਨ ਪੂਰੇ ਹੋ ਗਏ। ਉਸ ਅਮਰ ਕਥਾ ਦੀ ਸ੍ਰਵਣ ਭਗਤੀ ਔਰ ਬਾਵਾ ਵੀਰਮ ਦਾਸ ਜੀ ਮਹਾਰਾਜ ਦੇ ਤਪ ਅਸਥਾਨ ਦਾ ਔਰ ਚਰਨ ਪ੍ਰਤਾਪ ਕਰਕੇ ਕੁਦਰਤੀ ਗੰਗਾ ਚੋਆ ਵਗਣਾ ਸੁਰੂ ਹੋਯਾ। ਦੂਸਰੀ ਗੰਗਾ ਵਹਿੰਦੀ ਭਾਖੜਾ ਨਹਿਰ ਬਾਅਦ ਵਿਚ ਗੰਗਾ ਬਣਕੇ ਵਹਿੰਦੀ ਮਾਰੂਥਲਾਂ ਨੂੰ ਭਾਗ ਲਾਏ ਤੇ ਸਰਸਬਜ਼ ਕੀਤਾ। ਜਿੱਥੇ ਇਸ ਧਰਤੀ ਵਿੱਚ ਪਾਨੀ ਦੀ ਭਾਰੀ ਕਿੱਲਤ ਸੀ। ਪਸੂ ਪੰਛੀ ਤੇ ਬੰਦਿਆਂ ਨੂੰ ਪਾਨੀ ਮੁਸ਼ਕਲ ਨਾਲ ਨਸੀਬ ਹੁੰਦਾ ਸੀ। ਸੰਤ ਮਹਾਰਾਜ ਜੀ ਖੁਦ ਇਹ ਮੁਸ਼ਕਲ ਮਹਿਸੂਸ

ਕਰਦੇ ਸਨ। ਇਸ ਕਰਕੇ ਬਾਵਾ ਪੂਰਨ ਦਾਸ ਜੀ ਧਤੌਂਦੇ ਵਾਲਿਆਂ ਨੂੰ ਬਚਨ ਕੀਤਾ ਸੀ ਜੋ ਰੋੜੇਵਾਲ ਵਾਲੇ ਸੰਤ ਕਰਕੇ ਪ੍ਰਸਿੱਧ ਔਰ ਬਖਸ਼ਸ਼ਾਂ ਦੇ ਭੰਡਾਰ ਬਣੇ।

**ਕਿ ਕੋਈ ਬਾਲਕਾ ਧਰਮ ਪਾਲਕਾ ਕਰੇ ਧਰਮ ਦਾ ਕੰਮ ਚੰਗੇਰਾ ॥**
**ਗਊਆਂ ਆਣੀ ਮਿਲੇ ਨਾ ਪਾਣੀ ॥ ਪੁੱਛਦਾ ਜੇ ਕੋਈ ਰਾਜਾ ਰਾਣੀ ॥**
**ਉਸ ਭਗਵਾਨ ਦੀ ਰਮਜ਼ ਪਛਾਣੀ ॥ ਰਹਿੰਦੇ ਨੇੜੇ ਲਾਉਂਦੇ ਗੇੜੇ ॥**
**ਸਾਧੂ ਸੰਤ ਲਈ ਕੰਮ ਚੰਗੇਰੇ ॥ ਜਲ ਦੀ ਕੋਈ ਬਣਤ ਬਣਾਵੇ ॥**
**ਖੂਹ ਟੋਭਾ ਜੇ ਕੋਈ ਲਾਵੇ ॥ ਮਨ ਦੀ ਪੂਰੀ ਆਸ ਪੁਜਾਵੇ ॥**
**ਬਾਵਾ ਪੂਰਨ ਦਾਸ, ਡੇਰਾ ਖਾਸ ਤਧੌਂਦਾ ਵਾਸ ॥**
**ਗੁਰੂ ਮਹਾਰਾਜ ਕਿਸ਼ਨ ਦਾਸ ਰਿਆਸਤ, ਸੀ ਪਟਿਆਲਾ ਪਾਸ ॥**

ਬਾਵਾ ਪੂਰਨ ਦਾਸ ਜੀਆਂ ਨੇ ਬਾਵਾ ਵੀਰਮ ਦਾਸ ਜੀ ਮਹਾਰਾਜ ਦੇ ਬਚਨ ਸੁਣੇ ਕਿ ਇਸ ਧਰਤੀ ਵਿੱਚ ਜਲ ਦਾ ਸਾਧਨ ਕਰੀਏ ਤਾਂ ਸੰਤ ਮਹਾਰਾਜ ਦੇ ਬਚਨ ਪੂਰੇ ਕਰੀਏ। ਆਪ ਉਦਾਸ ਹੋ ਕੇ ਇਨ੍ਹਾਂ ਰੋਹੀਆਂ ਜੰਗਲਾਂ ਸੰਘਣੇ ਹੀਂਸਾਂ ਢੱਕਾਂ ਪਲਾਹਾਂ ਵਿਚ ਬਾਵਾ ਵੀਰਮ ਦਾਸ ਜੀਆਂ ਦੇ ਨੇੜੇ ਹੀ ਸਮਾਧੀ ਲਾ ਕੇ ਬੈਠ ਗਏ ਕਿ ਜਲ ਦੀ ਸ਼ੀਘਰ ਬਣਤਰ ਬਣੇ ਤੇ ਤੇ ਬਾਵਾ ਜੀਆਂ ਦੇ ਬਚਨ ਪੂਰੇ ਜਲਦੀ ਹੋ ਜਾਣ। ਔਰ ਸੰਤ ਮਹਾਰਾਜ ਕੀਆਂ ਛੇਤੀ ਹੀ ਖੁਸ਼ੀਆਂ ਪ੍ਰਾਪਤ ਕਰੀਏ

ਬਾਵਾ ਪੂਰਨ ਦਾਸ ਜੀ ਪੂਰਨ, ਤੀਨ ਸੇ ਊਪਰ ਸ਼ਿਵ ਕੋ ਘੂਰਨ। ਕੁਝ ਦਿਨ ਇਸ ਰਸ ਵਿੱਚ ਮਗਨ ਹੋਇਆਂ ਨੂੰ ਬੀਤੇ। ਮਹਾਰਾਜ ਭੁਪਿੰਦਰ ਸਿੰਘ ਜੀ ਦਾ ਕੋਈ ਸਬੱਬ ਬਣ ਗਿਆ ਸ਼ਿਕਾਰ ਖੇਡਣ ਦੇ ਰੰਗ ਵਿੱਚ।

**ਰਾਜ ਲੀਲ੍ਹਾ ਰਾਜਨ ਕੀ ਰਚਨਾ ਕਰਿਆ ਹੁਕਮ ਅਫਾਰਾ ॥**

ਇਸ ਸੰਘਣੇ ਬੀੜ ਵਿਚ ਆ ਪੁੱਜੇ। ਇਸ ਰਾਜੇ ਤੋਂ ਸੰਤ ਮਹਾਰਾਜ ਜੀ ਨੇ ਜੋੜੀਆਂ ਖੇਲਾਂ ਵਾਲੀ ਖੂਹੀ ਦੀ ਸੇਵਾ ਇੱਥੇ ਸਬੱਬ ਰਚ ਕੇ ਕਰਵਾਈ। ਅਠਾਰਾਂ ਸਾਲ ਖੂਹੀ ਚਲਾ ਕੇ ਗਊਆਂ, ਪੰਛੀਆਂ ਤੇ ਆਉਂਦੇ ਜਾਂਦੇ ਰਾਹੀਆਂ ਨੂੰ ਜਲ ਦੀ ਗੰਗਾ ਵਹਾ ਦਿੱਤੀ। ਬਾਵਾ ਵੀਰਮ ਦਾਸ ਜੀਆਂ ਕੀਆਂ ਖੁਸ਼ੀਆਂ ਔਰ ਬਰ ਪ੍ਰਾਪਤ ਕੀਤੇ। ਸੰਤ ਮਹਾਰਾਜ ਬਾਵਾ ਵੀਰਮ ਦਾਸ ਜੀ ਜੰਗਲਾਂ ਰੋਹੀਆਂ ਵਿਚੋਂ ਆ ਕੇ ਕਈ ਦਫਾ ਰੋਜ਼ਾਨਾ ਹੀ ਯਾ ਕੁਝ ਦਿਨ ਵਖਵਾ ਪਾ ਕੇ ਬਾਵਾ ਜੀ ਮਹਾਰਾਜ ਕੋ ਦਰਸ਼ਨ ਦੇਣੇ ਔਰ ਪਿੱਠ ਪਰ ਥਾਪੜਾ ਦੇ ਕੇ ਕਹਿਣਾ ਕਿ ਬਾਲਕਿਆ **'ਤਰੇਂਗਾ ਔਰ ਤਾਰੇਂਗਾ'**। ਇਹ ਬਚਨ ਦਾਸ ਦੇ ਸਾਹਮਣੇ ਆਏ ਔਰ ਇਲਾਕਾ ਵਾਸੀ ਸੰਗਤਾਂ, ਸਾਧੂਆਂ ਤੇ ਦੂਰ ਦੁਰੇਡੇ ਤੱਕ ਪ੍ਰਫੁਲਤ ਹੋਏ। ਅੱਜ ਉਹ ਬਚਨ ਸਾਡੇ ਕਲੇਜਿਆਂ ਵਿੱਚ ਛੇਕ ਪਾ ਘਰ ਕਰੀ ਬੈਠੇ ਹਨ।

**ਤੀਸਰੀ ਨਿਸ਼ਾਨੀ ਬੇਗੀਆਨਾ ਵਾਲੇ ਖੂਹ ਦੀ :-**

ਬੇਗੀਆਨੇ ਵਾਲੇ ਖੂਹ ਦੀ 'ਨਾਲ' ਜੋ ਕਦੀ ਬਾਵਾ ਵੀਰਮ ਦਾਸ ਜੀਆਂ ਨੇ ਲਗਵਾਈ ਸੀ। ਸਮਾਂ ਪਲਟਣ ਬਾਅਦ ਸੰਤ ਮਹਾਰਾਜ ਜੀਆਂ ਦੇ ਸਮਾਧੀ ਲਾਉਣ ਬਾਅਦ ਦਖੂਹਾਂ ਜੀਂਦਣਾ ਪਿਆ ਜੋ ਪਿੱਛੋਂ ਉਸ ਖੂਹ ਦੇ ਮਾਲਕ ਬਣੇ। ਹੋਰ ਨਵੀਂ 'ਨਾਲ' ਮਾਲਕਾਂ ਨੇ ਖੂਹ ਦੀ ਲਵਾਈ। ਬਾਵਾ ਪੂਰਨ ਦਾਸ ਜੀ ਦੀ ਸ਼ਕਤੀ ਦਾ ਸਦਕਾ ਉਹ ਨਾਲ (ਪਾਈਪ) ਰੂਪ ਡੇਰਾ ਗੁਫਾਸਰ ਸਾਹਿਬ ਰੋੜੇਵਾਲ ਗੁਰੂ ਅਸਥਾਨ ਤੇ ਆ ਪੁੱਜਿਆ। ਤਾਂ ਬਾਵਾ ਵੀਰਮ ਦਾਸ ਜੀਆਂ ਕੇ ਹਸਤ ਕੰਵਲੋਂ ਕੀ ਨਿਸ਼ਾਨੀ ਸੰਤ ਬਾਵਾ ਪੂਰਨ ਦਾਸ ਜੀਆਂ ਨੇ ਸਮਝ ਕੇ ਉਸ ਕੋ ਗੁਰੂ ਅਸਥਾਨ ਸਾਹਿਬ ਕੇ ਨਿਸ਼ਾਨ ਸਾਹਿਬ ਵਿੱਚ ਜੜਵਾ ਲਿਆ। ਉਪਰ ਔਰ ਪੁਜਾ ਰਲਾ ਝੁਲਾ ਦਿੱਤਾ। ਗੁਰੂ ਕਾ ਨਿਸ਼ਾਨ ਸਰੂਪ ਦਰਸ਼ਨ ਤੀਸਰੀ ਨਿਸ਼ਾਨੀ ਕੇ ਸੰਗਤਾਂ ਕਰ ਰਹੀਆਂ ਹਨ।

**ਚੌਥੀ ਨਿਸ਼ਾਨੀ ਮਹੰਤੀਓਂ ਕੀ ਔਰ ਬਖ਼ਸ਼ੀਸ਼ੋਂ ਕਾ ਭੰਡਾਰਾ :-**

ਇਕ ਦਿਨ ਬਧੌਛੀ ਡੇਰੇ ਪਹੁੰਚ ਕੇ ਸੰਤ ਬਾਵਾ ਪੂਰਨ ਦਾਸ ਜੀਆਂ ਨੇ ਉਚਾਰਿਆ ਸੀ ਦਾਸ ਨੂੰ ਮੁਖਾਤਬ ਕਰਕੇ ਕਿ ਬਲਵੰਤ ਸਿੰਘ ਅੱਜ ਆਪਾਂ ਬੜੇ ਡੇਰੇ ਤੋਂ ਬਾਵਾ ਜੀ ਦੀ ਸਮਾਧ ਔਰ ਇਸ ਡੇਰੇ ਅਸਾਡੀ ਮਹੰਤੀਓਂ ਦੀ ਬਖ਼ਸ਼ਿਸ਼ ਅਮਾਨਤ ਰੱਖੀ ਸੀ ਅੱਜ ਲੈ ਚੱਲੇ ਹਾਂ। ਇਹੀ ਭਾਗ ਹੁਣ ਰੋੜੇਵਾਲ ਲੱਗਣਗੇ। ਇਹ ਹੈ ਚੌਥੀ ਨਿਸ਼ਾਨੀ ਕਾ ਬਰ। **ਬਖ਼ਸ਼ੀਸ਼ੋਂ ਤਖਤ ਫ਼ਕੀਰੋਂ ਕਾ ਰੋੜੇਵਾਲਾ ਰੋੜਗੜ੍ਹ ਸਾਹਿਬ।** ਜੋ ਅੱਜ ਅਜਮਾਇਸ਼ੀ ਲਿਖਾਰੀ, ਔਰ ਇਲਾਕਾ ਨਿਵਾਸੀ ਤੇ ਹਿੰਦੋਸਤਾਨ ਹੀ ਨਹੀਂ ਸਗੋਂ ਬਾਹਰਲੇ ਦੇਸ਼ਾਂ ਵਿਦੇਸ਼ਾਂ ਵਿੱਚ ਰੋੜੇਵਾਲ ਸਾਹਿਬ ਗੁਰ ਅਸਥਾਨ ਦੀਆਂ ਬਖ਼ਸ਼ਿਸ਼ਾਂ ਦੀਆਂ ਲਹਿਰਾਂ ਗੰਗਾ ਦੇ ਵਹਿਣ ਵਾਂਗ ਪ੍ਰਗਟ ਔਰ ਸੀਸ ਝੁਕਵੇਂ ਸ਼ਰਧਾਲੂਆਂ ਦੇ ਹਿਰਦੇ ਪਰੀਪੂਰਨ ਹਨ।

**ਪੰਜਵੀਂ ਨਿਸ਼ਾਨੀ :** ਹਾਲ ਵਿੱਚ ਜੋ ਤਖ਼ਤ ਸਾਹਿਬ ਰੂਪ ਜਿਥੇ ਅਖੰਡ ਪਾਠ ਸਾਹਿਬ ਪ੍ਰਕਾਸ਼ ਕੀਤੇ ਜਾਂਦੇ ਹਨ। ਇਸ ਅਸਥਾਨ ਤੇ ਬਾਵਾ ਪੂਰਨ ਦਾਸ ਜੀਆਂ ਦਾ ਅੰਗੀਠਾ ਸਾਹਿਬ ਹੈ। ਇਥੇ ਹੀ ਬਾਵਾ ਵੀਰਮ ਦਾਸ ਜੀਆਂ ਨੇ ਇਕਾਂਤ ਬੈਠ ਕੇ ਸਮਾਧੀ ਲਗਾ ਲੈਣੀ। ਸਮਾਧੀ ਤੋਂ ਉਥਾਟ ਹੋ ਕੇ ਕਦੀ ਬਾਵਾ ਦੇਵਾ ਦਾਸ ਜੀ ਕਦੀ ਮਾਈ ਬਿਸ਼ਨ ਦਾਸ ਜੀ ਕੋ ਕਹਿਣਾ ਮਾਈ ਜਲਦੀ ਖੀਰ ਲਿਆਓ, ਮਧੂਕਰੀ ਲਿਆਓ। ਬਾਵਾ ਦੇਵਾ ਦਾਸ ਜੀ ਤੇ ਮਾਤਾ ਬਿਸ਼ਨ ਦਾਸ ਜੀਆਂ ਨੇ ਬੜੇ ਪਿਆਰ ਸਹਿਤ ਖੀਰ, ਭੋਜਨ ਤਿਆਰ ਕਰਨਾ। ਥਾਲ ਲਗਾ ਕਰਕੇ ਬਾਵਾ ਜੀ ਅੱਗੇ ਭੇਟਾ ਕਰਨਾ। ਪੂਰਨ ਪਰਮੇਸ਼ਰ ਰੂਪ ਬਾਵਾ ਵੀਰਮ ਦਾਸ ਜੀ ਮਹਾਰਾਜ ਜੀਆਂ ਨੇ ਉੱਚੀ ਆਵਾਜ ਦੇ ਕੇ ਸਭ ਕਾਵਾਂ ਕੁੱਤਿਆਂ ਨੂੰ ਇੱਕਠੇ ਕਰ ਲੈਣਾ। ਕੋਈ ਬੁਰਕੀ ਆਪ ਛਕ ਲੈਣੀ, ਕੋਈ ਕੋਈ ਕਾਵਾਂ ਕੁੱਤਿਆਂ ਨੂੰ ਪਾਈ ਜਾਣੀ। ਇਸ ਤਰ੍ਹਾਂ ਰਲ ਮਿਲ ਕੇ ਭੋਜਨ ਛਕ ਲੈਣਾ। ਭੋਜਨ ਛਕ ਕਰ ਵਰ ਦੇਣਾ ਕਿ ਇੱਥੇ ਖੀਰਾਂ ਦੇ ਭੰਡਾਰੇ ਚੱਲਣਗੇ। ਬਾਵਾ ਵੀਰਮ ਦਾਸ ਜੀ ਮਹਾਰਾਜ ਦੇ ਬਚਨ ਅੱਜ ਪ੍ਰਤੱਖ਼ਸ਼ ਫਲੀਭੂਤ ਦੇਖ ਰਹੇ ਹਾਂ।

'ਪੂਰੇ ਕਾ ਕੀਆ ਸਭ ਕਿਛੁ ਪੂਰਾ ॥'

ਅਥਵਾ : 'ਦਿਨ ਦਿਨ ਚੜੈ ਸਵਾਇਆ, ਨਾਨਕ ਹੋਤੁ ਨ ਘਾਟ ॥'

ੴ

ਇਕ ਦਿਨ ਬਾਵਾ ਵੀਰਮ ਦਾਸ ਜੀ ਆਪਣੀ ਮੌਜ ਵਿੱਚ ਆਏ। ਇਕ ਪਾਸੇ ਕੜਾਹੇ ਵਿੱਚ ਖੀਰ ਕੜਾਹ ਪ੍ਰਸ਼ਾਦ ਤਿਹਾਵਲ ਦਾ ਭੰਡਾਰਾ ਰਚਿਆ। ਪੰਡਤ ਸਾਧੂ ਲੋਕ ਔਰ ਇਲਾਕਾ ਭਰ ਦੀਆਂ ਦੂਰੇਡਿਓਂ ਸੰਗਤਾਂ ਨਿੱਤ ਦੇ ਦਰਸ਼ਨਾਂ ਲਈ ਆਏ। ਜਦੋਂ ਭੰਡਾਰਾ ਤਿਆਰ ਹੋਯਾ ਤਾਂ ਬਾਵਾ ਜੀ ਇਕ ਦਮ ਦੌੜੇ ਤੇ ਜਾ ਕਰ ਪਿੰਡ ਦੇ ਨੇੜੇ ਜਿਥੇ ਪਸ਼ੂਆਂ ਮਰਿਆਂ ਦੀਆਂ ਕਰਗਾਂ (ਹੱਡਾਂ) ਰੋੜੀ ਸੀ ਉਥੋਂ ਇਕ ਗਜ਼ ਭਰਦਾ ਹੱਡ ਚੁੱਕ ਲਿਆਏ। ਕੜਾਹਿਆਂ ਕੋਲ ਭੰਡਾਰੇ ਤਿਆਰ ਪਏ ਸਨ। ਬਚਨ ਆਖਿਆ, ਕਿ ਸਾਧੂ ਤੇ ਬ੍ਰਹਮਣ ਤੁਸੀਂ ਪਹਿਲਾਂ ਪੰਗਤਾਂ ਲਾ ਲੇਵੋ। ਇਕ ਪਾਸੇ ਲੋਕਾਂ ਨੂੰ ਆਮ ਖੁਲੇ ਸ਼ਰਧਾਲੂਆਂ ਨੂੰ ਕਿਹਾ ਤੁਸੀਂ ਵੀ ਪੰਗਤਾਂ ਲਾ ਲਵੋ। ਅਸੀਂ ਭੋਗ ਲਗਾ ਦਈਏ। ਭੋਗ ਕਿਹੜਾ ਲਗਾਉਣਾ ਸੀ ? ਜਿਸ ਤਰ੍ਹਾਂ ਕਰਦ ਕਿਰਪਾਨ ਭੇਟ ਪ੍ਰਸ਼ਾਦ ਨੂੰ ਕਰਦੇ ਹਾਂ ਇਸ ਤਰ੍ਹਾਂ ਉਹ ਹੱਡ ਕੜਾਹਿਆਂ ਵਿਚ ਫੇਰਿਆ। ਸ਼ਰੀਅਤ ਲੋਕ ਛਕਣ ਤੋਂ ਪਹਿਲਾਂ ਨੱਸਣ ਲੱਗੇ ਤਾਂ ਸੰਤ ਮਹਾਰਾਜ ਜੀਆਂ ਨੇ ਕਿਹਾ ਕਿ ਸੰਗਤੇ ਦੇਖੋ ਭੋਗ ਲੱਗ ਗਿਆ ਹੈ। ਤਾਂ ਲੋਕ ਕੀ ਵੇਖਦੇ ਹਨ ਉਹ ਹੱਡ ਤਾਂ ਚਾਂਦੀ ਦਾ ਕੜਛਾ ਬਣ ਗਿਆ। ਲੋਕ ਹੈਰਾਨ ਹੋ ਗਏ।

ਸੰਤ ਜੀ ਮਹਾਰਾਜ ਆਪ ਧੰਨ ਹੋ, ਧੰਨ ਹੋ। ਉਹ ਕੜਛਾ ਅਜੇ ਵੀ ਡੇਰੇ ਪਿਆ ਹੈ। ਮਿੱਟੀ ਦੇ ਪਾਤਰ ਵਿੱਚ ਪਾਈ ਖੀਰ ਕੜਾਹ ਉਹ ਥਾਲ ਚਾਂਦੀ ਦਾ ਬਣ ਗਿਆ। ਉਹ ਅਜੇ ਵੀ ਮੌਜੂਦ ਹੈ ਡੇਰੇ ਦਰਸ਼ਨ ਕਰਾਏ ਜਾਂਦੇ ਹਨ। ਗੁਰਬਾਣੀ ਫੁਰਮਾਨ ਹੈ :

'ਸਾਧ ਕੀ ਸੋਭਾ ਸਾਧ ਬਨਿ ਆਈ ॥ ਨਾਨਕ ਸਾਧ ਪ੍ਰਭ ਭੇਦ ਨ ਭਾਈ ॥'

ਧੰਨ ਧੰਨ ਬਾਵਾ ਵੀਰਮ ਦਾਸ ਜੀ ਮਹਾਰਾਜ ॥

# 'ਮਿਰਤਕੁ ਕੋ ਪਾਇਓ ਤਨੁ ਸਾਸਾ'

ਬਾਵਾ ਵੀਰਮ ਦਾਸ ਮਹਾਰਾਜ ਚਨਾਰਥਲ ਦੀਆਂ ਮੜ੍ਹੀਆਂ ਵਿੱਚ ਵਿਚਰਦਿਆਂ ਪਤਾ ਨਹੀਂ ਕਿੰਨੇ ਸਾਲ ਹੋ ਗਏ ਸਨ। ਇਕ ਦਿਨ ਨਗਰ ਵਿੱਚ ਇੱਕ ਬਾਲਕ ਦੀ ਮੌਤ ਹੋ ਗਈ। ਉਸ ਦਾ ਅਗਨੀ ਦੁਆਰਾ ਸੰਸਕਾਰ ਨਾ ਕੀਤਾ, ਧਰਤੀ ਵਿੱਚ ਦਫ਼ਨਾਇਆ ਗਿਆ। ਪਿੰਡ ਦੀ ਸੰਗਤ ਦਫ਼ਨਾ ਕੇ ਵਾਪਿਸ ਮੁੜ ਗਈ। ਕੁਝ ਸਮੇਂ ਬਾਅਦ ਬਾਵਾ ਵੀਰਮ ਦਾਸ ਜੀ ਮਹਾਰਾਜ ਉਥੇ ਆਏ। ਜੋ ਬਾਲਕ ਦਫ਼ਨਾਇਆ ਸੀ ਉਹ ਬਾਹਰ ਕੱਢ ਲਿਆ। ਬਾਵਾ ਜੀ ਨੇ ਉਸ ਮੋਏ ਬਾਲਕ ਨੂੰ ਆਪਣੇ ਗੋਡਿਆਂ ਉਤੇ ਪਾ ਲਿਆ। ਇਕ ਦੋ ਵਾਰ ਉਸ ਦੇ ਗੋਡਿਆਂ ਉੱਤੇ ਹੱਥ ਫੇਰ ਕੇ ਕਿਹਾ, 'ਕਿ ਤੂੰ ਮਰ ਗਿਆ ਹੈਂ?'' ਬਾਵਾ ਜੀ ਰਾਮ ਰਾਮ ਕਹਿ ਕੇ ਉਸ ਬਾਲਕ ਨਾਲ ਗੱਲਾਂ ਕਰਦੇ ਹਨ। ਹੌਲੀ-੨ ਉਸ ਬਾਲਕ ਦਾ ਸਰੀਰ ਗਰਮ ਹੋ ਗਿਆ ਅਤੇ ਨਬਜ਼ ਚੱਲਣ ਲੱਗ ਪਈ। ਇਹ ਕੌਤਕ ਦੇਖ ਕੇ ਨਗਰ ਦੇ ਲੋਕਾਂ ਨੇ ਉਲਟ ਸਮਝਿਆ ਕਿ ਮੁਰਦੇ ਬਾਲਕ ਨੂੰ ਇਸ ਸਾਧੂ ਨੇ ਕਿਉਂ ਕੱਢਿਆ ਹੈ? ਸਗੋਂ ਬਾਵਾ ਜੀ ਨੂੰ ਦੋਸ਼ੀ ਬਣਾ ਕੇ ਕਿਹਾ ਕਿ ਇਹ ਸਾਧੂ ਨਹੀਂ। ਮੂਰਖਤਾਈ ਦੇ ਚੱਕਰ ਵਿੱਚ ਬਿਨ੍ਹਾਂ ਦੇਖੇ ਤੇ ਪੁੱਛੇ ਤੇ ਬਿਨ੍ਹਾਂ ਮਨਮੱਤ ਕਰਕੇ ਪਿੰਡ ਦੇ ਲੋਕਾਂ ਨੇ ਗਾਲ੍ਹੀਆਂ ਕੱਢਣੀਆਂ ਸੂਰੂ ਕਰ ਦਿੱਤੀਆਂ। ਕਹਿਣ ਲੱਗੇ ਕਿ ਇਹ ਤਾਂ ਕੋਈ ਬਲਾ ਹੈ। ਜਿਸਨੇ ਮੁਰਦੇ ਨੂੰ ਆਪ ਦੇ ਗੋਡਿਆਂ ਵਿੱਚ ਲੈ ਲਿਆ ਹੈ। ਉਲਟ ਸਮਝਿਆ ਜਿਵੇਂ ਕੋਈ ਬਲਾ ਮੁਰਦਿਆਂ ਨੂੰ ਖਾ ਜਾਂਦੀ ਹੈ। ਇਹ ਸਾਧੂ ਵੀ ਐਸਾ ਹੀ ਹੋਵੇਗਾ। ਇਉਂ ਦੁਸ਼ਟ ਰੂਪ ਕਮੱਤੀਏ ਲੋਕਾਂ ਨੇ ਦੂਰੋਂ ਇੱਟਾਂ ਵੱਟੇ ਮਾਰ ਕੇ ਸ਼ਮਸ਼ਾਨ ਭੂਮੀ ਵਿਚੋਂ ਉਨ੍ਹਾਂ ਨੂੰ ਭਜਾ

ਦਿੱਤਾ। ਬਾਵਾ ਜੀ ਮਹਾਰਾਜ ਉਸ ਬਾਲਕ ਨੂੰ ਉਥੇ ਹੀ ਟਿਕਾ ਕੇ ਆਪ (ਜੋ ਅੱਜ ਕੱਲ੍ਹ ਨਹਿਰ ਭਾਖੜਾ ਵਹਿੰਦੇ ਵੱਲ ਚਲਦੀ ਹੈ ਇਹ ਉਸ ਵਖਤ ਨਹੀਂ ਸੀ) ਭਾਖੜਾ ਦੇ ਵਹਿੰਦੇ ਵੱਲ ਨੱਸ ਤੁਰੇ। ਲੋਕ ਜੋ ਗਾਲ੍ਹੀਆਂ ਕੱਢਦੇ ਤੇ ਪੱਥਰ ਵੱਟੇ ਮਾਰਦੇ ਸਨ ਉਨ੍ਹਾਂ ਨੂੰ ਕਿਹਾ, ਕਿ ਭਲੇ ਲੋਕੋ ਤੁਸੀਂ ਬੁਰੇ ਭਲੇ ਦੀ ਪਹਿਚਾਨ ਨਹੀਂ ਕੀਤੀ। ਇਹ ਬਾਲਕ ਅਨਜਾਣੇ ਹੀ ਭਾਵੇਂ ਰੱਬ ਨੂੰ ਨਹੀਂ ਭਾਇਆ ਸੀ ਉਹ ਆਪਣੇ ਦੇਸ਼ ਲੈ ਗਿਆ ਸੀ। ਮੈਂ ਇਸ ਨੂੰ ਪਰਮਾਤਮਾ ਦੇ ਦੇਸ਼ ਵਿਚੋਂ ਵਾਪਿਸ ਲਿਆ ਕੇ ਇਸ ਸਰੀਰ ਨੂੰ ਫਿਰ ਮੁੜ ਜਿੰਦਾ ਜਾਗਦਾ ਕਰਨਾ ਚਾਹੁੰਦਾ ਸੀ। ਹਾਂ, ਇੱਥੇ ਗੁਰਾਂ ਦਾ ਬਚਨ ਸਾਨੂੰ ਬਿਲਕੁਲ ਪੂਰਾ ਯਕੀਨ ਦਿਵਾਉਂਦਾ ਹੈ। ਜਿਵੇਂ ਕੋਈ ਵਿਰਲੇ-੨ ਦਰਵੇਸ਼ ਹਨ ਜਿਨ੍ਹਾਂ ਦਾ ਕਹਿਆ ਦਰਗਾਹ ਦਾ ਮਾਲਕ ਨਹੀਂ ਮੋੜਦਾ। ਉਸ ਦੇ ਪਾਸ ਮਨਜ਼ੂਰ ਹੁੰਦਾ ਹੈ। ਗੁਰਬਾਣੀ ਫੁਰਮਾਨ ਹੈ :-

"ਜਾ ਕਾ ਕਹਿਆ ਦਰੁ ਪਰਵਾਣੁ ॥"

ਅਥਵਾ

"ਜਾ ਕਾ ਕਹਿਆ ਦਰਗਹ ਚਲੈ ॥"

ਬਿਲਕੁਲ ਇਹ ਸੱਚ ਸੀ ਬਾਵਾ ਜੀ ਉਸ ਬਾਲਕ ਨੂੰ ਜਿਉਂਦੇ ਰੂਪ ਵਿੱਚ ਲਿਆਉਣ ਵਾਲੇ ਸੀ। ਉਨ੍ਹਾਂ ਲੋਕਾਂ ਦੀਆਂ ਉਸ ਵੇਲੇ ਦੀਆਂ ਭੈੜੇ ਵਰਤਾ ਵਾਲੀਆਂ ਜੋ ਬਾਵਾ ਜੀ ਦੇ ਖਿਲਾਫ਼ ਕੁਚਾਲੀ ਦੇ ਰੂਪ ਵਿੱਚ ਹਰਕਤਾਂ ਪੇਸ਼ ਆਈਆਂ। ਜਿਵੇਂ ਗੁਰਬਾਣੀ ਫੁਰਮਾਨ ਹੈ :

'ਫਿਕਾ ਬੋਲਿ ਵਿਗੁਚਣਾ, ਸੁਣਿ ਮੂਰਖ ਮਨ ਅਜਾਣੁ ॥'

ਫਿੱਕਾ ਬੋਲ ਕੇ ਕਾਰਜ ਵਿਗਾੜ ਲਿਆ। ਚਨਾਰਥਲ ਤੋਂ ਰਮਤਾ ਹੋ ਕੇ ਬਾਵਾ ਜੀ ਡਕੌਂਦਾ, ਰੋੜੇਵਾਲ ਤੇ ਜਾਲਖੇੜੀ ਇਨ੍ਹਾਂ ਦੇ ਦੁਰਮਿਆਨ ਵਿੱਚ ਜੋ ਚੋਆ ਵਗਦਾ ਹੈ। ਉਸ ਦੇ ਕਿਨਾਰੇ ਇੱਕ ਬੜਾ ਭਾਰੀ ਜੋਹੜ ਹੈ। ਜੋ ਨਹਿਰ ਦੇ ਸੈਂਟਰ ਵਿੱਚ ਹੀ ਹੈ ਤੇ ਆਲੇ ਦੁਆਲੇ

ਵੀ ਹੈ । ਇਸ ਜੌਹੜ ਦੇ ਕਿਨਾਰੇ ਕਦੀ ਬਾਦਸ਼ਾਹ ਦੀ ਲੜਕੀ ਨੇ ਟਿਕਾਣਾ ਕੀਤਾ ਸੀ । ਜਿਸ ਬੇਗਮ ਨੇ ਆਪਣੇ ਪਿਤਾ ਦੀ ਕਮਾਈ ਦੇ ਚਾਰ ਖੂਹ ਇਕ ਥਾਂ ਲਗਾਏ ਸਨ । ਇਸ ਬੇਗਮ ਦਾ ਪਤੀ ਜੌਹੜ ਕਿਨਾਰੇ ਬੈਠਾ ਕਹਿੰਦਾ ਹੈ, 'ਹੇ ਭਲੀ ਲੋਕੇ' ਹੋਵੇ ਬਾਦਸ਼ਾਹ ਦੀ ਪੁੱਤਰੀ, ਤੇ ਬੈਠਦੀ ਹੈਂ ਇਕ ਜੌਹੜ ਦੇ ਕਿਨਾਰੇ । ਇਥੇ ਹੀ ਘੋੜੇ ਪਸੂ ਆਦਿ ਪਾਣੀ ਪੀਣ ਤੇ ਇਥੇ ਹੀ ਬੇਗਮ । ਇਹ ਬੇਗਮ ਵਾਲੀ ਗੱਲ ਨਜ਼ਰ ਨਹੀਂ ਆਉਂਦੀ । ਕੋਈ ਚੰਗਾ ਟਿਕਾਣਾ ਦੇਖ ਕੇ ਕਿਸੇ ਖੂਹ ਤੇ ਤੰਬੂ ਲਗਾਣਾ ਚਾਹੀਦਾ ਹੈ ।' ਇਹ ਤਰਕ ਨਾਲ ਬਾਦਸ਼ਾਹ ਨੇ ਬੇਗਮ ਨੂੰ ਗੱਲ ਆਖੀ । ਬੇਗਮ ਨੇ ਕਿਹਾ, 'ਅੱਛਾ' ਮੈਂ ਹੁਣ ਆਪ ਦੇ ਪਿਤਾ ਦੀ ਕਮਾਈ ਵਿੱਚੋਂ ਇਕ ਦੀ ਬਜਾਏ ਚਾਰ ਖੂਹ ਲਗਾ ਕੇ ਅੱਗੇ ਤੁਰਾਂਗੀ ।' ਇਹ ਉਸ ਅਸਥਾਨ ਦੀ ਚਾਰ ਸ਼ਬਦਾਂ ਵਿੱਚ ਯਾਦ ਜਾਂ ਜਾਣਕਾਰੀ ਹੈ । ਬੇਗੀਆਣੇ ਦਾ ਟੋਬਾ ਅੱਜ ਕੱਲ੍ਹ ਵੀ ਮੌਜੂਦ ਹੈ । ਇੱਕ ਹਿੱਸਾ ਨਹਿਰ ਵਿੱਚ ਹੈ । ਇੱਥੇ ਆ ਕੇ ਬਾਬਾ ਜੀ ਸੰਘਣੇ ਜੰਗਲ ਵਿੱਚ ਮੰਗਲ ਲਾਇਆ । ਉਸ ਥਾਂ ਤੋਂ ਉੱਠ ਕੇ ਕਦੀ ਕਦੀ ਜਾਲਖੇੜੀ ਚਲੇ ਜਾਣਾ । ਜੋ ਕਿ ਤ੍ਰਿਬੈਣੀ ਪ੍ਰਾਗਰਾਜ਼ ਦੇ ਰੂਪ ਵਿੱਚ ਹੁਣ ਸੋਭਾ ਪਾਉਂਦਾ ਹੈ । (ਜਾਲਖੇੜੀ ਹੈਡ ਨਹਿਰ ਭਾਖੜਾ) ਇੱਥੇ ਬੈਠ ਕੇ ਬਾਵਾ ਜੀ ਜੋਗ ਵਸ਼ਿਸ਼ਟ ਦੀ ਕਥਾ ਇਕ ਡਕੌਂਦੇ ਵਾਲੇ ਪੰਡਤ ਪਾਸੋਂ ਸੁਣ ਕੇ ਬੇਗੀਆਣੇ ਆਪਣੇ ਸਥਾਨ ਤੇ ਪਹੁੰਚ ਜਾਇਆ ਕਰਦੇ ਸਨ ।

ਸੱਚ ਹੈ : "**ਜਿਥੈ ਬੈਸਨਿ ਸਾਧ ਜਨ ਸੋ ਥਾਨੁ ਸੁਹੰਦਾ ॥**"

ਉਸ ਸਮੇਂ ਜੰਗਲ ਜੋ ਡਰਾਉਣੇ ਰੂਪ ਵਿੱਚ ਨਜ਼ਰ ਆਉਂਦਾ ਸੀ । ਪਾਣੀ ਦਾ ਨਾਂ ਨਿਸ਼ਾਨ ਨਹੀਂ ਸੀ । ਅੱਜ ਉਥੇ ਗੰਗਾ ਰੂਪ ਵਿੱਚ ਨਜ਼ਰ ਆਉਂਦਾ ਹੈ । ਅੱਜ ਉਥੇ ਗੰਗਾ, ਯਮਨਾ ਸੁਰਸਤੀ ਰੂਪ ਨਦੀਆਂ ਵਹਿੰਦੀਆਂ ਹਨ । ਜਿਵੇਂ ਗੁਰਬਾਣੀ ਫੁਰਮਾਨ ਹੈ :

"ਅਠਸਠਿ ਤੀਰਥੁ ਜਹ ਸਾਧ ਪਗ ਧਰਹਿ ॥"

ਕਥਾ ਦਾ ਅਨੰਦ, ਸੁਣ ਕੇ, ਮਾਣ ਕੇ ਬਾਵਾ ਜੀ ਮੁੜ ਉਨ੍ਹਾਂ ਖੂਹਾਂ ਤੇ ਜੋ ਕਈ ਵਾਰ ਪਾਣੀ ਤੋਂ ਸੱਖਣੇ ਹੋ ਜਾਂਦੇ ਸਨ। ਉਸ ਇਲਾਕੇ ਵਿਚ ਪਾਣੀ ਦੀ ਕਿੱਲਤ ਹੋ ਜਾਂਦੀ। ਰੋਹੀਆਂ ਦੇ ਪਸ਼ੂ ਪੰਛੀਆਂ ਨੂੰ ਮੁਸ਼ਕਲ ਨਾਲ ਪਾਣੀ ਨਸੀਬ ਹੁੰਦਾ ਸੀ।

ਉਥੇ ਬਾਵਾ ਜੀ ਮਿਹਨਤ ਨਾਲ ਖੂਹਾਂ ਵਿੱਚ ਨਾਲਾਂ ਲਗਾ ਕੇ ਰੋਹੀ ਦੇ ਦਿਨਾਂ ਵਿੱਚ ਪਾਤਾਲ ਵਿੱਚੋਂ ਪਾਣੀ ਕਢਵਾਉਂਦੇ। ਗਊਆਂ, ਪਸ਼ੂ, ਪੰਛੀਆਂ ਲਈ ਛੱਪੜਾਂ ਵਿੱਚ ਪਾਣੀ ਜਮ੍ਹਾਂ ਕਰਾਉਂਦੇ। ਇਹ ਸਾਧਨ ਪਸ਼ੂ, ਪੰਛੀਆਂ ਲਈ ਵਰਤਿਆ ਜਾਂਦਾ। ਇੱਥੇ ਬਾਵਾ ਜੀਆਂ ਨੇ ਬਹੁਤ ਸਮਾਂ ਬਿਤਾਇਆ। ਇਸੇ ਜੰਗਲ ਨਜ਼ਦੀਕ ਸਮਕਾਲੀ ਸੰਤ ਬਾਵਾ ਰੰਗੀ ਰਾਮ ਜੀ ਗਊਆਂ ਵਾਲੇ ਵਿਚਰਦੇ ਰਹਿੰਦੇ ਸਨ। ਉਹ ਵੀ ਪੂਰਨ ਕਮਾਈ ਵਾਲੇ ਸਾਧੂ ਸਨ। ਗਊਆਂ ਆਲੇ ਦੁਆਲੇ ਚਰਦੀਆ ਰਹਿੰਦੀਆਂ ਆਪ ਨਾਰਦ ਰੂਪ ਹੋ ਕੇ ਬੀਨ ਦੇ ਲਹਿਰੇ ਵਜਾਉਂਦੇ ਰਹਿੰਦੇ ਸਨ।

ਆਪ ਜੀ ਨੂੰ, ਬਾਵਾ ਵੀਰਮ ਦਾਸ ਜੀ ਕਈ ਅਜਮਤ ਕੌਤਕ ਦੇਖ ਕੇ ਕਿਹਾ ਕਰਦੇ ਸਨ। "ਰੰਗੀ ਰਾਮਾ, ਨਾਮ ਵੀ ਰੰਗੀ ਰਾਮ ਹੈ ਤੇ ਹੈਂ ਵੀ ਰੰਗੀ ਰਾਮ।" ਬਾਬਾ ਰੰਗੀ ਰਾਮ ਬੀਨ ਦੇ ਲਹਿਰੇ ਵਿੱਚ ਸੁਖਮਨੀ ਸਾਹਿਬ ਦੇ ਦੋ ਪਾਠ ਕਰ ਦਿਆ ਕਰਦੇ ਸਨ। ਬੀਨ ਦੇ ਲਹਿਰੇ ਵੱਜੀ ਜਾਣੇ ਤੇ ਗਊਆਂ ਨੇ ਆਲੇ ਦੁਆਲੇ ਚਰੀ ਜਾਣਾ। ਜਦੋਂ ਦੋ ਸੁਖਮਨੀ ਸਾਹਿਬ ਦੇ ਪਾਠ ਸਮਾਪਤ ਹੋ ਜਾਣੇ ਤੇ ਗਊਆਂ ਆਪੇ ਬਾਬਾ ਰੰਗੀ ਰਾਮ ਜੀਆਂ ਕੋਲ ਆ ਖੜ੍ਹਦੀਆਂ ਇਸ ਧਰਤੀ ਦੇ ਨਜ਼ਦੀਕ ਪਟਿਆਲੇ ਦੀ ਹੱਦ ਦਾ ਪਿੰਡ ਬੈਂ ਹੈ। ਨਹਿਰ ਦੇ ਪਰਲੇ ਪਾਸੇ ਪਿੰਡ ਚੰਦਰਾਲਾ ਖਰੋੜਾਂ ਦਾ ਪਟਿਆਲਾ ਰਿਆਸਤ ਹੈ। ਇਨ੍ਹਾਂ ਦੋਨਾਂ ਦੇ ਦਰਮਿਆਨ ਇਹ ਮਹਾਨ ਹਸਤੀਆਂ ਤੇ ਕਈ ਹੋਰ ਸਾਧੂ ਵਿਚਰਦੇ ਸਨ। ਕਿਸੇ ਸਮੇਂ ਉਸ ਬੇਗੀਆਣੇ ਢਾਬ ਦੇ ਕਿਨਾਰੇ ਬਾਵਾ ਵੀਰਮ ਦਾਸ ਜੀ ਦੇ ਆਗਮਨ ਤੋਂ ਪਹਿਲਾਂ ਨਗਰ ਭਾਗੋਆਣਾ ਵੱਸਦਾ ਸੀ।

ਪਰ ਉਥੇ ਅੱਜ ਇਹ ਇਕ ਬੇਗੀਆਨੇ ਟੋਭੇ ਦੀ ਹੀ ਨਿਸ਼ਾਨੀ ਹੈ। ਭਾਵੇਂ ਆਲੇ ਦੁਆਲੇ ਕਾਫ਼ੀ ਜਗ੍ਹਾ ਆਬਾਦ ਹੋ ਚੁੱਕੀ ਹੈ। ਹੁਣ ਜੰਗਲ ਚੱਕ ਦਿੱਤੇ ਹਨ, ਉਪਜਾਊ ਪੈਲੀਆਂ ਹੁੰਦੀਆਂ ਹਨ। ਭਾਗੋਆਨੇ ਨਗਰ ਇਕ ਮਾਈ ਨੂੰ ਸੰਤਾਂ ਦੇ ਸਰਾਪ ਦੇਣ ਤੇ ਇਹ ਨਗਰ ਉੱਜੜ ਗਿਆ ਸੀ। ਸਿਵਾਏ ਬੇਗੀਆਨੇ ਦੇ ਟੋਭੇ ਦੇ ਉਸ ਪਿੰਡ ਦਾ ਕੋਈ ਨਾਮ ਨਿਸ਼ਾਨ ਨਹੀਂ ਹੈ। ਉਸ ਪਿੰਡ ਦੀ ਹੋਂਦ ਦਾ ਪੁਰਾਣੇ ਪਟਵਾਰੀਆਂ ਦੇ ਕਾਗਜ਼ਾਂ ਵਿਚੋਂ ਪਤਾ ਲੱਗਦਾ ਹੈ।

ਨਹਿਰ ਦੇ ਲਹਿੰਦੇ ਵੱਲ ਇਕ ਚੰਦ ਮਕਾਨਾਂ ਵਾਲਾ, ਇਕ ਦੋ ਉੱਚੀਆਂ ਅਟਾਰੀਆਂ ਵਾਲਾ ਛੋਟਾ ਜਿਹਾ ਗ੍ਰਾਮ ਹੈ। ਜੋ ਬੈਂ ਕਰਕੇ ਮਸ਼ਹੂਰ ਹੈ। ਇਸ ਬੈਂ ਨਗਰ ਦਾ ਸਰਦਾਰ, ਬਾਬਾ ਰੰਗੀ ਰਾਮ ਜੀ ਦੀਆਂ ਗਊਆਂ ਨਾਲ ਵੈਰ ਭਾਵ ਰੱਖਣ ਲੱਗ ਪਿਆ। ਸੰਤ ਦੋਖੀ ਵਾਲੇ ਖਿਆਲ ਉਤਪੰਨ ਹੋ ਗਏ। ਰੋਹੀਆਂ ਉਦਿਆਨਾਂ ਵਿੱਚ ਰਹਿਣ ਵਾਲੇ ਸਾਧੂਆਂ ਨਾਲ ਇਨ੍ਹਾਂ ਨੇ ਸੁਤੇ ਸਿੱਧ ਹੀ ਵੈਰ ਪਾ ਲਿਆ। ਇਥੋਂ ਤੱਕ ਪੁੱਜ ਗਿਆ ਕਿ ਮੂਲੇਪੁਰ ਵਾਲੇ ਥਾਣੇਦਾਰ ਨੂੰ ਚੜ੍ਹਾ ਲਿਆਇਆ। ਪਰ ਗੁਰਬਾਣੀ ਫੁਰਮਾਨ ਹੈ :

"ਸੰਤ ਕੈ ਦੋਖੀ ਕਉ ਨਾਹੀ ਠਾਉ ॥"

ਇਤਨਾ ਵੈਰ ਵਧਾ ਲਿਆ, ਥਾਨੇਦਾਰ ਨੇ ਚੜ੍ਹਾਈ ਕਰਕੇ ਸੰਤਾਂ ਤੇ ਹਮਲਾ ਕਰਨਾ ਚਾਹਿਆ ਕਿ ਪਕੜ ਕੇ ਜੇਲ੍ਹ ਲੈ ਚੱਲੀਏ। ਇਹ ਖਬਰ ਸੰਤ ਦੋਖੀਆਂ ਵਲੋਂ ਆਲੇ ਦੁਆਲੇ ਦੇ ਨਗਰਾਂ ਵਿੱਚ ਫੈਲੀ। ਖ਼ਾਸ ਕਰਕੇ ਸੰਤ ਸਨੇਹੀ ਹਿਰਦਾ ਸੋਢੀ ਕੁਲ ਬਾਬਾ ਕੌਲ ਜੀ ਦੀ ਖਾਨਦਾਨੀ ਵਿੱਚੋਂ ਨਗਰ ਸੰਗਤਪੁਰਾ ਸੋਢੀਆਂ, ਇਸ ਨਗਰ ਦੇ ਪੂਰਨ ਪੁਰਖ ਬਾਬਾ ਹਰਦੇਵ ਸਿੰਘ ਜੀ ਉਨ੍ਹਾਂ ਤੋਂ ਅੱਗੇ ਬਾਬਾ ਬਲਦੇਵ ਜੀ ਤੇ ਸੰਤ ਬਾਬਾ ਅਰਜਨ ਸਿੰਘ ਜੀ ਸੋਢੀ। ਇਹ ਸੰਤ ਅਰਜਨ ਸਿੰਘ ਸੋਢੀ ਵੀ ਬਾਬਾ ਜੀ ਦੇ ਸਮਕਾਲੀ ਸਨ। ਉਹ

ਵੀ ਭੱਜ ਦੌੜ ਕੇ ਥਾਨੇਦਾਰ ਦੇ ਪਹੁੰਚਣ ਤੋਂ ਪਹਿਲਾਂ ਬਾਬਾ ਰੰਗੀ ਰਾਮ ਜੀ ਦੇ ਨਜ਼ਦੀਕ ਪਹੁੰਚ ਗਏ। ਇਹ ਸੰਘਣਾ ਜੰਗਲ ਵੱਸੋਂ ਤੋਂ ਬਾਹਰ, ਪਸ਼ੂ ਪੰਛੀਆਂ ਨਾਲ ਭਰਪੂਰ ਨਗਰ ਬੈਂ ਦੀ ਹੱਦ ਵਿਚ ਸਥਿੱਤ ਸੀ। ਇਥੇ ਪਹੁੰਚਣ ਦੀ ਦੇਰ ਸੀ ਕਿ ਥਾਨੇਦਾਰ ਵੀ ਘੋੜ ਸਵਾਰ ਹੋ ਕੇ ਬਾਬਾ ਰੰਗੀ ਰਾਮ ਜੀ ਨੂੰ ਪਕੜਨ ਲਈ ਆ ਗਿਆ।

ਗੌਰਮਿੰਟ ਨੂੰ ਬੈਂ ਵਾਲੇ ਸਰਦਾਰ ਦੇ ਇਤਲਾਹ ਦੇਣ ਤੇ ਇਹ ਥਾਨੇਦਾਰ ਆਇਆ। ਥਾਨੇਦਾਰ ਨੇ ਪੁੱਛਿਆ 'ਰੰਗੀ ਰਾਮ, ਸੰਤ ਕੌਣ ਹੈ ?''

**ਸੰਤ ਵਾਚ :** ਸੰਤ ਅਰਜਨ ਸਿੰਘ ਜੀ ਨੇ ਕਿਹਾ, ''ਕਿ ਤੂੰ ਉਨ੍ਹਾਂ ਤੋਂ ਕੀ ਲੈਣਾ ਹੈ। ਕਾਰਨ ਦੱਸ ?''

ਥਾਨੇਦਾਰ ਨੇ ਕਿਹਾ, ''ਇਹ ਗਊਆਂ ਨਾਲ ਬੈਂ ਵਾਲੇ ਸਰਦਾਰਾਂ ਦੇ ਖੇਤਾਂ ਦਾ ਉਜਾੜਾ ਕਰਦੇ ਹਨ। ਮੈਂ ਗਊਆਂ ਸਮੇਤ ਸੰਤਾਂ ਨੂੰ ਪਕੜਨ ਲਈ ਆਇਆ ਹਾਂ।''

**ਸੰਤ ਵਾਚ :** ਸੰਤ ਅਰਜਨ ਸਿੰਘ ਜੀ ਨੇ ਕਿਹਾ, ''ਥਾਨੇਦਾਰ ਸਾਹਿਬ, ਸੰਤ, ਸਰਦਾਰਾਂ ਦੇ ਦੋਖੀ ਨਹੀਂ, ਇਹ ਤਾਂ ਰੱਬ ਦੇ ਪਿਆਰੇ ਤੇ ਜੰਗਲਾਂ ਵਿਚ ਰਹਿਣ ਵਾਲੇ ਹਨ। ਇਨ੍ਹਾਂ ਦੀਆਂ ਗਊਆਂ ਵੀ ਇਸ ਜੰਗਲ ਵਿੱਚ ਚੁਗਦੀਆਂ ਹਨ। ਇਹ ਕਿਸੇ ਦੀ ਫਸਲ ਦਾ ਨੁਕਸਾਨ ਨਹੀਂ ਕਰਦੀਆਂ। ਉਨ੍ਹਾਂ ਨੇ ਸਰਦਾਰਾਂ ਦੀ ਫਸਲ ਦਾ ਕੀ ਉਜਾੜਾ ਕਰਨਾ ਹੈ। ਤੁਸੀਂ ਏਨਾ ਖਫ਼ੇ ਨਾ ਹੋਵੋ।''

ਥਾਨੇਦਾਰ ਨੇ ਕਿਹਾ, ''ਸੰਤ ਜੀ ਮੇਰੇ ਪਾਸ ਨਿਰੀਆਂ ਰਿਪੋਟਾਂ ਹੀ ਨਹੀਂ ਆਈਆਂ ਸਗੋਂ ਮਹਾਰਾਜਾ ਭੁਪਿੰਦਰ ਸਿੰਘ ਜੀ ਪਾਸੋਂ ਇਨ੍ਹਾਂ ਸਰਦਾਰਾਂ ਦੀ ਫ਼ੁਰਮਾਇਸ਼ ਮਿਲੀ ਹੈ। ਅਗਰ ਮੈਂ ਇਨ੍ਹਾਂ ਦੀ ਫ਼ੁਰਮਾਇਸ਼ ਦੀ ਪ੍ਰਵਾਹ ਨਾ ਕੀਤੀ ਤਾਂ ਮੈਨੂੰ ਨੌਕਰੀ ਤੋਂ ਹਟਾ ਦੇਣਗੇ।

**ਸੰਤ ਵਾਚ :** ਸੰਤ ਅਰਜਨ ਸਿੰਘ ਜੀ ਨੇ ਕਿਹਾ, ''ਉਹ ਤਾਂ ਸਿਰਫ ਤੈਨੂੰ ਨੌਕਰੀ ਤੋਂ ਹੀ ਹਟਾਉਣਗੇ। ਜੇ ਸੰਤਾਂ ਦੀ ਫਰਮਾਇਸ਼ ਦਰਗਾਹ ਦੇ ਮਾਲਕਾਂ ਪਾਸ ਪਹੁੰਚ ਗਈ। ਉੱਥੋਂ

ਆਇਆ ਸੁਨੇਹਾ ਤੇਰੀਆਂ ਕੁਲਾਂ ਦਾ ਨਾਸ਼ ਕਰ ਦੇਵੇਗਾ।"

ਇਹ ਸੁਣ ਕੇ ਥਾਨੇਦਾਰ ਨੇ ਕਿਹਾ, "ਬਾਬਾ ਜੀ ਤੁਸੀਂ ਇਨ੍ਹਾਂ ਦੀ ਮਦਦ ਕਿਉਂ ਕਰਦੇ ਹੋ ? ਤੁਹਾਨੂੰ ਸਰਕਾਰ ਤੇ ਸਰਦਾਰਾਂ ਨਾਲ ਕੋਈ ਪਿਆਰ ਨਹੀਂ ਹੈ ਅਤੇ ਉਨ੍ਹਾਂ ਦਾ ਕੋਈ ਡਰ ਨਹੀਂ ਹੈ।

**ਸੰਤ ਵਾਚ :** ਸੰਤਾਂ ਨੇ ਜੁਆਬ ਦਿੱਤਾ, "ਕਿ ਮੇਰਾ ਬੇਇਨਸਾਫੀ ਤੇ ਧੱਕੇਸ਼ਾਹੀ ਸਰਦਾਰਾਂ ਨਾਲ ਕੋਈ ਸਨੇਹ ਨਹੀਂ ਹੈ। ਮੇਰਾ ਪਿਆਰ ਤੇ ਲਗਨ ਤਾਂ ਸੱਚੇ ਖ਼ੁਦਾ ਦੇ ਆਸ਼ਕਾਂ ਨਾਲ ਹੈ।

ਥਾਨੇਦਾਰ ਜੋ ਘੋੜੇ ਤੇ ਅਸਵਾਰ ਸੀ ਹੰਕਾਰ ਨਾਲ ਇਹ ਸ਼ਬਦ ਬੋਲਿਆ, ਬਾਬਾ ਜੀ, "ਰੱਬ ਨੇੜੇ ਹੈ ਜਾਂ ਘਸੁੰਨ ਨੇੜੇ ਹੈ ?"

**ਸੰਤ ਵਾਚ :** ਸੰਤ ਅਰਜਨ ਸਿੰਘ ਜੀ ਨੇ ਕਿਹਾ, "ਥਾਨੇਦਾਰਾ ਅੱਗੇ ਤਾਂ ਮੈਂ ਤੈਨੂੰ ਸਾਹਿਬ ਕਹਿੰਦਾ ਸੀ ਹੁਣ ਥਾਨੇਦਾਰਾ ਕਹਿੰਦਾ ਹਾਂ, ਪਰ ਤੈਨੂੰ ਸੱਚ ਤੇ ਝੂਠ ਦਾ ਨਿਰਣਾ ਨਹੀਂ ਹੈ। ਤੂੰ ਅਗਿਆਨੀ ਪੁਰਸ਼ ਹੈ। ਗੁਰਬਾਣੀ ਫੁਰਮਾਨ ਹੈ :

"ਮੂਰਖੈ ਨਾਲਿ ਨ ਲੂਝੀਐ ॥"

ਤੇਰੇ ਨਾਲ ਕੀ ਲੁਝਣਾ ਹੈ ? ਜੋ ਤੂੰ ਪੁੱਛਣਾ ਚਾਹੁੰਦਾ ਹੈ। ਉਸ ਦਾ ਜੁਆਬ ਆਖਿਰ ਇਹੀ ਹੈ ਕਿ ਰੱਬ ਹੀ ਨੇੜੇ ਹੈ। ਤੂੰ ਅਤੇ ਤੇਰਾ ਘਸੁੰਨ ਤਾਂ ਰੱਬ ਤੋਂ ਬਹੁਤ ਹੀ ਦੂਰ ਹੈ। ਥਾਨੇਦਾਰ ਘੋੜੇ ਤੇ ਅਸਵਾਰ ਸੀ, ਹੰਕਾਰ ਵਿੱਚ ਆ ਕੇ ਜੋ ਹੱਥ ਵਿੱਚ ਰੂਲ ਸੀ ਉਹ ਸੰਤ ਅਰਜਨ ਸਿੰਘ ਜੀ ਦੇ ਮਾਰਨਾ ਚਾਹਿਆ। ਜਦੋਂ ਰੂਲ (ਘਸੁੰਨ) ਵਾਲਾ ਹੱਥ ਬਾਬਾ ਜੀ ਦੇ ਮਾਰਨ ਲਈ ਵਧਾਇਆ ਤਾਂ ਸੰਤ ਅਰਜਨ ਸਿੰਘ ਜੀ ਐਸੇ ਨੇਤਰਾਂ ਨਾਲ ਥਾਨੇਦਾਰ ਵਲ ਤੱਕਿਆ ਕਿ ਉਸ ਦੀ ਘਸੁੰਨ ਵਾਲੀ ਬਾਂਹ ਉਥੇ ਹੀ ਜੁੜ ਗਈ। ਹਿੱਲਣ ਦੀ ਤਾਕਤ ਨਾ

ਰਹੀ । ਉਸ ਨੇ ਮਾਰਨਾ ਤਾਂ ਕੀ ਸੀ' ਇਹ ਪੱਥਰ ਦਿਲ ਥਾਨੇਦਾਰ ਬੇਇਨਸਾਫੀ ਸਰਕਾਰ ਦਾ ਝੋਲੀ ਚੁੱਕ ਅਜੇ ਨਹੀਂ ਪਸੀਜਿਆ । ਸੰਤ ਅਰਜਨ ਸਿੰਘ ਜੀ ਨੂੰ ਪਕੜ ਕੇ ਪਟਿਆਲੇ ਜੇਲ੍ਹ, ਬੰਦੀ ਖਾਨੇ ਵਿੱਚ ਪਹੁੰਚਾ ਦਿੱਤਾ । ਉਥੇ ਕਈ ਜੁਰਮ ਲਗਾ ਕੇ ਜਰਵਾਣੇ ਸਰਕਾਰ ਵਲੋਂ ਸੰਤ ਬਾਬਾ ਅਰਜਨ ਸਿੰਘ ਜੀ ਸੋਢੀ ਸਾਹਿਬ ਨੂੰ ਚੱਕੀ ਪੀਸਣ ਦੀ ਮੁਸੱਕਤ ਲਗਾ ਦਿੱਤੀ । ਜਿਵੇਂ ਬਾਬਰ ਨੇ ਏਮਨਾਬਾਦ ਵਿੱਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਮੁਸੱਕਤ ਲਗਾਈ ਸੀ । ਇਹੀ ਨਕਸ਼ਾ ਹੂ-ਬ-ਹੂ ਪਟਿਆਲਾ ਸੈਂਟਰਲ ਜੇਲ੍ਹ ਵਿਚ ਵਰਤਿਆ । ਜਿਸ ਸਮੇਂ ਚੱਕੀ ਅੱਗੇ ਰੱਖ ਕੇ ਅਨਾਜ, ਦਾਣੇ ਪੀਸਣ ਲਈ ਕਿਹਾ ਤਾਂ ਚੱਕੀ ਸੰਤ ਜੀ ਦੇ ਬਿਨ੍ਹਾਂ ਹੱਥ ਲਾਉਣ ਤੇ ਆਪਣੇ ਆਪ ਚੱਲਣ ਲੱਗੀ । ਤਾਹੀਓਂ ਗੁਰੂ ਜੀ ਫੁਰਮਾਉਂਦੇ ਹਨ

**"ਨਾਨਕੁ ਸਾਧੁ ਪ੍ਰਭੁ ਭੇਦੁ ਨ ਭਾਈ ॥"**

ਇਸ ਕੌਤਕ ਦੀ ਖ਼ਬਰ ਸਾਰੀ ਜੇਲ੍ਹ ਵਿੱਚ ਫੈਲ ਗਈ । ਦਰੋਗਿਆਂ ਸੁਪਰਡੈਂਟਾਂ ਤੱਕ ਇੱਥੋਂ ਤੱਕ ਕੇ ਰਾਜੇ ਭੁਪਿੰਦਰ ਸਿੰਘ ਤੱਕ ਵੀ ਇਹ ਖ਼ਬਰ ਪਹੁੰਚ ਗਈ । ਕਿ ਐਸਾ ਇਕ ਫ਼ਕੀਰ ਸੰਤ ਮੇਰੀ ਜੇਲ੍ਹ ਵਿੱਚ ਆਵੇ ? ਗੁਰੂ ਕਿਆਂ ਵਾਂਗ ਚੱਕੀਆਂ ਚਲਾਵੇ ? ਲੱਗੀ ਹੋਈ ਮੁਸੱਕਤ ਜਿਸ ਦਾ ਕੰਮ ਖ਼ੁਦਾ ਆਪ ਕਰ ਰਿਹਾ ਹੋਵੇ ! ਕਿਤੇ ਮੇਰਾ ਰਾਜ ਗ਼ਰਕ ਨਾ ਹੋ ਜਾਵੇ ? ਇਸ ਡਰ ਤੋਂ ਭੈ ਭੀਤ ਹੋ ਕੇ ਮਹਾਰਾਜਾ ਮੰਤਰੀਆਂ ਸਮੇਤ ਜੇਲ੍ਹ ਵਿੱਚ ਜਾ ਕੇ ਸੰਤ ਅਰਜਨ ਸਿੰਘ ਜੀਆਂ ਦੇ ਚਰਨਾਂ ਤੇ ਢਹਿ ਪਏ, "ਬਖ਼ਸ਼ ਦਿਉ, ਬਖ਼ਸ਼ ਦਿਉ, ਦੇ ਅਰਦਾਸੇ ਹੋਣੇ ਸ਼ੁਰੂ ਹੋ ਗਏ । ਕਿਰਪਾ ਕਰੋ ਸੰਤ ਜੀ ਜਿੱਥੇ ਮਰਜੀ ਵਿਚਰੋ ।" ਅੱਗੋਂ ਬਾਬਾ ਜੀਆਂ ਨੇ ਕਿਹਾ ਕਿ ਪਹਿਲਾਂ ਇਹ ਮੰਨੋ ਕਿ ਅੱਗੇ ਤੋਂ ਅਸੀਂ ਕਿਸੇ ਸੰਤ ਨੂੰ ਦੁੱਖ ਨਹੀਂ ਦਿਆਂਗੇ । ਖ਼ਾਸ ਕਰਕੇ ਬਾਬਾ ਰੰਗੀ ਰਾਮ ਜੀ ਅਤੇ ਉਨ੍ਹਾਂ ਦੀਆਂ ਗਊਆਂ ਲਈ ਸਾਨੂੰ ਇਹ ਜੇਲ੍ਹ ਕੱਟਣੀ ਪਈ ਹੈ ।"

ਪਟਿਆਲਾਪਤੀ ਰਾਜਾ ਭੁਪਿੰਦਰ ਸਿੰਘ ਨੇ ਕਿਹਾ, ਕਿ ਮਹਾਰਾਜ ਮੈਂ ਅੱਗੇ ਤੋਂ ਕਿਸੇ ਸਾਧੂ ਨੂੰ ਨਹੀਂ ਸਤਾਵਾਂਗਾ। ਮੈਨੂੰ ਬਖ਼ਸ਼ ਲਿਉ। ਪਾਠਕ ਸੰਤ ਸੇਵੀ ਜਨਾਂ ਨੂੰ ਇਹ ਯਾਦ ਦਿਵਾਈ ਜਾਂਦੀ ਹੈ ਕਿ ਅੱਜ ਉਸੇ ਜੇਲ੍ਹ ਵਿੱਚ, ਉਸੇ ਜਗ੍ਹਾ ਜਿੱਥੇ ਆਪੇ ਹੀ ਪਰਮੇਸ਼ਰ ਨੇ ਚੱਕੀ ਚਲਾਈ। ਉਸੇ ਸਹੀ ਥਾਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਕਾਸ਼ ਹਨ। ਨਿਸ਼ਾਨ ਸਾਹਿਬ ਉੱਚੇ ਮੰਡਲਾਂ ਵਿੱਚ ਝੂਮ ਰਹੇ ਹਨ। ਹਰੀ ਕੀਰਤਨ ਤੇ ਹਰੀ ਦੇ ਲੰਗਰ ਉਸੇ ਸਮੇਂ ਤੋਂ ਉਥੇ ਜਾਰੀ ਹਨ। ਜੈਸੇ ਗੁਰੂ ਫੁਰਮਾਨ ਹੈ:

"ਸੰਤ ਅਨੰਤ ਹੈਂ, ਅੰਤਰ ਨਾਹੀਂ ॥"

ਅਥਵਾ : "ਸਾਧ ਜਨਾ ਕੀ ਅਚਰਜ ਕਥਾ ॥"

ਯਥਾ : "ਸੰਤ ਜਨਾ ਕਾ ਪੇਖਨੁ ਸਭੁ ਬ੍ਰਹਮ ॥"

"ਸੰਤ ਜਨਾ ਕੈ ਹਿਰਦੈ ਸਭਿ ਧਰਮ ॥"

ਗੁ: ਪ੍ਰ: "ਸੰਤ ਰਾਮ ਮੇਂ ਭੇਦੁ ਕਿਛ ਨਾਹੀਂ ॥"

ਗੁ: ਪ੍ਰ: "ਸੰਤ ਰਾਮ ਹੈ ਏਕੋ ॥"

ਸਾਧ ਜਨਾਂ ਕੀ ਅਚਰਜ ਕਥਾ॥ ਤੇ ਸੰਤਾਂ ਦੀ ਅਕਥ ਕਥਾ ਪ੍ਰਗਟ ਹੋਈ। ਧੰਨ ਧੰਨ ਹੋ ਅਰਜਨ ਸਿੰਘ ਸੋਢੀ ਸਾਹਿਬ ਸਾਰੀ ਜੇਲ੍ਹ ਅਤੇ ਪਟਿਆਲੇ ਦੇ ਆਲੇ ਦੁਆਲੇ ਜੈ ਜੈ ਕਾਰ ਹੋਈ।



ਬਾਬਾ ਰੰਗੀ ਰਾਮ ਜੀ ਜਲੈਲੇ ਤੋਂ ਰੋੜੇਵਾਲ ਉਪ੍ਰੰਤ ਛੋਟੀ ਬਧੌਛੀ ਡੇਰਾ ਲਾਇਆ। ਬਾਵਾ ਵੀਰਮ ਦਾਸ ਜੀਆਂ ਦਾ ਵੱਡੀ ਬਧੌਛੀ ਡੇਰਾ ਹੈ। ਛੋਟੀ ਬਧੌਛੀ ਤੋਂ ਬਾਹਰ ਪੱਛਮ ਦਿਸ਼ਾ ਵੱਲ ਬਾਬਾ ਰੰਗੀ ਰਾਮ ਜੀ ਦਾ ਬਾਗ ਹੈ। ਇਸ ਬਾਗ ਦੀ ਸੇਵਾ ਸੰਤ ਅਰਜਨ ਸਿੰਘ ਜੀ ਸੋਢੀ ਸਾਹਿਬ, ਮਹਾਨ ਤਪੱਸਵੀ ਜਿਨ੍ਹਾਂ ਦੀ ਖਾਨਦਾਨੀ ਵਿੱਚ ਬਖਸ਼ਸ਼ ਚਲੀ ਆਉਂਦੀ ਸੀ। ਗੁਰੂ ਕੁਲ ਨਾਮ ਸਿਮਰਨ ਵਾਲੇ ਜੋ ਬਚਨ ਕਹਿੰਦੇ ਉਹ ਪੂਰਾ ਹੁੰਦਾ। ਸਿੱਧਾਂ ਵਿੱਚ ਪੂਰੇ ਤੇ ਸੰਤ ਸੇਵੀ, ਸੁਆਸ ਸੁਆਸ ਨਾਮ ਜਪਣ ਤੇ ਜਪਾਉਣ ਵਾਲੇ ਸਨ੍ਹ। ਅੰਮ੍ਰਿਤ ਵੀ ਛਕਾਉਂਦੇ ਅਤੇ ਗੁਰ ਮਰਿਆਦਾ ਵਿੱਚ ਪੂਰੇ ਸਨ। ਇਨ੍ਹਾਂ ਨੇ ਆਪਣੇ ਹੱਥੀਂ ਇਹ ਬਾਗ ਪਾਲਿਆ ਸੀ। ਕੁਦਰਤ ਵਲੋਂ ਬਾਗ ਪੂਰੇ ਜੋਬਨ ਤੇ ਖਿੜ ਗਿਆ ਅਤੇ ਫਲ ਦੇਣ ਲੱਗਾ। ਦੇਵਨੇਤ ਉਸ ਪਿੰਡ ਦੀ ਪੰਚਾਇਤ ਦੇ ਅੰਦਰ ਲਾਲਚ ਅਤੇ ਬੇਈਮਾਨੀ ਵਾਲੇ ਵਿਚਾਰ ਪੈਦਾ ਹੋ ਗਏ। ਕਾਰਨ ਇਹ ਸੀ ਕਿ ਉਨ੍ਹਾਂ ਪੰਚਾਇਤ ਦੇ ਮੈਂਬਰਾਂ ਨੇ ਜਾ ਕੇ ਸੰਤ ਰੰਗੀ ਰਾਮ ਜੀਆਂ ਨੂੰ ਬਹੁਤ ਸਤਾਇਆ ਕਿਹਾ, "ਸੰਤ ਜੀ ਅਸੀਂ ਧਰਮਸ਼ਾਲਾ ਪਾਉਣੀ ਹੈ। ਅਸੀਂ ਧਰਮਸ਼ਾਲਾ ਦੀ ਛੱਤ ਲਈ ਸਤੀਰਾਂ ਅਤੇ ਬਾਲਿਆਂ ਲਈ ਲੱਕੜ ਇਸੇ ਬਾਗ ਵਿੱਚੋਂ ਕੱਟਣੀ ਹੈ।

ਸੰਤਾਂ ਨੇ ਕਿਹਾ : "ਕਿ ਭਾਈ ਅਸੀਂ ਇਹ ਬਾਗ ਬੜੀ ਮੁਸ਼ਕਲ ਨਾਲ ਪਾਲਿਆ ਹੈ। ਇਹ ਤਾਂ ਪਸ਼ੂ, ਪੰਛੀਆਂ ਲਈ ਛਾਂ ਅਤੇ ਫਲ ਦੇਣ ਲਈ ਹੈ। ਚੂਲ੍ਹੀ ਚੂਲ੍ਹੀ ਪਾਣੀ ਦੇ ਕੇ ਸੰਤ ਅਰਜਨ ਸਿੰਘ ਜੀ ਸੋਢੀ ਸਾਹਿਬ ਨੇ ਇਸ ਬਾਗ ਦੀ ਦਿਲੋਂ ਸੇਵਾ ਕੀਤੀ। ਅਸੀਂ ਇਸ ਬਾਗ ਦਾ ਪੱਤਾ ਤੋੜਨ ਵਾਲੇ ਨੂੰ ਵੀ ਪਾਪੀ ਕਹਿੰਦੇ ਹਾਂ। ਤੁਸੀਂ ਇਸ ਨੂੰ ਮੂਲੋਂ ਹੀ ਵੱਢਣ ਆਏ ਹੋ ?"

ਪੰਚਾਇਤ ਨੇ ਕਿਹਾ, "ਕਿ ਸੰਤ ਜੀ ਅਗਰ ਤੁਸੀਂ ਸਾਨੂੰ ਧਰਮਸ਼ਾਲਾ ਲਈ ਲੱਕੜ ਨਹੀਂ

ਦਿਉਗੇ ਤਾਂ ਅਸੀਂ ਧੱਕੇ ਨਾਲ ਵੱਢ ਲਵਾਂਗੇ।''

ਇਹ ਸੁਣ ਕੇ ਸੰਤ ਜੀ ਨੇ ਪੰਚਾਇਤ ਨੂੰ ਜਬਾਬ ਦਿੱਤਾ ਕਿ, ''ਅਗਰ ਤੁਸੀਂ ਧੱਕਾ ਕਰੋਗੇ ਤਾਂ ਦੁੱਖ ਪਾਉਗੇ।''

ਪੰਚਾਇਤ ਨੇ ਕਿਹਾ, ''ਅਸੀਂ ਦੁੱਖ ਨਹੀਂ ਜਾਣਦੇ, ਅਸੀਂ ਵੱਢਾਂਗੇ, ਤੇ ਬਾਗ ਵੱਢਣਾ ਸ਼ੁਰੂ ਕਰ ਦਿੱਤਾ। ਲੱਕੜੀ ਜੋ ਚਾਹੀਦੀ ਸੀ ਵੱਢ ਕੇ ਲੈ ਗਏ। ਧਰਮਸ਼ਾਲਾ ਦੀ ਤਿਆਰੀ ਕਰ ਲਈ।''

**ਸੰਤਾਂ ਨੇ ਕਿਹਾ :** ''ਇਕ ਗੱਲ ਹੈ ਜਿੱਥੇ ਇਹ ਲੱਕੜ ਪਾਓਗੇ ਉੱਥੇ ਕੋਈ ਵੀ ਅਰਾਮ ਨਹੀਂ ਕਰ ਸਕੇਗਾ।''

ਪੰਚਾਇਤ ਨੇ ਸਤੀਰਾਂ ਅਤੇ ਬਾਲਿਆਂ ਦੀ ਵਿਉਂਤ ਬਣਾ ਕੇ ਛੱਤ ਪਾ ਲਈ। ਜਦੋਂ ਛੱਤ ਬਨਣ ਤੇ ਆਈ ਤਾਂ ਡਿੱਗ ਪਈ। ਦੁਬਾਰਾ ਫਿਰ ਤਿਆਰੀ ਕੀਤੀ। ਉਸੇ ਵਖਤ ਪੰਚਾਇਤ ਦੀ ਆਪਸ ਵਿੱਚ ਲੜਾਈ ਸ਼ੁਰੂ ਹੋ ਗਈ।

ਜਿਥੇ ਬਾਗ ਦੀਆਂ ਲਕੜੀਆਂ ਵਾਲੇ ਸਤੀਰ ਤਿਆਰ ਕਰਕੇ ਪਾਏ। ਉਹ ਢਹਿ ਗਈ। ਸਾਝਾਂ ਥਾਂ ਹੋਣ ਕਰਕੇ ਮੁਕੱਦਮਾਂ ਚੱਲ ਪਿਆ। ਉਹ ਅਜੇ ਤੱਕ ਲਿਖਾਰੀ ਨੇ ਅੱਖੀਂ ਦੇਖਣਾ ਧਰਮਸ਼ਾਲਾ ਬੇਆਬਾਦ ਹੈ ਕੋਈ ਜੰਞ ਨਾ ਉਤਰੀ ਤੇ ਨਾ ਹੀ ਕੋਈ ਅਰਾਮ ਕਰ ਸਕਿਆ। ਇਹ ਬਚਨ ਸੰਤਾਂ ਦਾ ਪੂਰਾ ਹੋਇਆ। ਰੌਲੇ ਦਾ ਘਰ ਉਹ ਧਰਮਸ਼ਾਲਾ ਬਣ ਗਈ।

ਇਹ ਉਹੀ ਸੰਤ ਰੰਗੀ ਰਾਮ ਜੀ ਸਨ ਜਿਨ੍ਹਾਂ ਦੀਆਂ ਗਊਆਂ ਬਦਲੇ ਅਰਜਨ ਸਿੰਘ ਸੰਢੀ ਸਾਹਿਬ ਜੀ ਨੂੰ ਪਟਿਆਲੇ ਜੇਲ੍ਹ ਵਿੱਚ ਜਾਣਾ ਪਿਆ ਤੇ ਚੱਕੀ ਦੀ ਮੁਸੱਕਤ ਮਿਲੀ, ਜੋ ਆਪ ਹੀ ਚਲਦੀ ਸੀ। ਜਿਨ੍ਹਾਂ ਨੇ ਸੰਤ ਜੀ ਅਤੇ ਉਨ੍ਹਾਂ ਦੀਆਂ ਗਊਆਂ ਨੂੰ ਦੁੱਖ ਦੇਣਾ ਕੀਤਾ, (ਬੈਂ ਵਾਲੇ ਸਰਦਾਰ) ਸੰਤਾਂ ਨਾਲ ਟੱਕਰ ਲਾਉਣ ਤੋਂ ਹਾਰ ਚੁੱਕੇ ਸਨ।

ਰੰਗੀ ਰਾਮ ਬਾਬਾ ਜੀ ਨੇ ਕਿਹਾ, "ਕਿ ਜਾਓ ਸਰਦਾਰੋ ਤੁਸੀਂ ਉਜੱੜ ਜਾਓਗੇ। ਇਸ ਜਗ੍ਹਾ ਤੇ ਗਰੀਬ ਆ ਕੇ ਵਸਣਗੇ ਜਾਂ ਸੰਤ ਲੋਕ ਰਹਿਆ ਕਰਨਗੇ।" ਯਥਾ ਗੁਰਬਾਣੀ ਫੁਰਮਾਨ ਹੈ :

**"ਫਰੀਦਾ ਮਹਲ ਨਿਸਖਣ ਰਹਿ ਗਏ ਵਾਸਾ ਆਇਆ ਤਲਿ ॥**
**ਗੋਰਾਂ ਸੇ ਨਿਮਾਣੀਆ ਬਹਸਨਿ ਰੂਹਾਂ ਮਲਿ ॥"**

ਅੱਜ ਉਥੇ ਗਰੀਬ ਘੁੱਗ ਵੱਸਦੇ ਹਨ। ਸਰਦਾਰ ਉਜੱੜ ਗਏ। ਸੰਤਾਂ ਦਾ ਬਚਨ ਸੌ ਪਰਸੈਂਟ ਸੱਚ ਹੋਇਆ। ਪੰਚਾਇਤ ਨੂੰ ਸਰਾਪ ਦਿੱਤਾ ਕਿ ਜਿਨ੍ਹਾਂ ਨੇ ਬਾਗ਼ ਵੱਢਿਆ ਹੈ। ਇਕੱਠੇ ਹੀ ਮਰੋਗੇ। ਐਸਾ ਹੀ ਹੋਇਆ ਇੱਕ ਸਾਲ ਦੇ ਅੰਦਰ ਸਾਰੇ ਹੀ ਸਰਸੇ ਵਿੱਚ ਡੁੱਬ ਕੇ ਮਰ ਗਏ। ਨੈਣਾਂ ਦੇਵੀ ਨੂੰ ਜਾਂਦੇ ਜਾਂਦੇ ਸੰਗ ਸਾਰਾ ਬਧੌਛੀ ਖੁਰਦ ਵਾਲਾ, ਜਿਨ੍ਹਾਂ ਨੇ ਬਾਗ ਵੱਢਿਆ ਸੀ। ਸਾਵਣ ਭਾਦਰੋਂ ਦੇ ਮਹੀਨੇ ਚੱਲੇ ਸੀ। ਪੈਦਲ ਤੁਰੇ ਅੱਗੇ ਸਰਸਾ ਚਲ਼ ਰਿਹਾ ਸੀ। ਜਦੋਂ ਮੱਧ ਵਿੱਚ ਗਏ ਸਰਸਾ ਇਕ ਦਮ ਜੋਰਾਂ ਤੇ ਚੜ੍ਹ ਗਿਆ ਤੇ ਸਭ ਨੂੰ ਹੜ੍ਹਾ ਕੇ ਲੈ ਗਿਆ। ਸੰਤਾਂ ਦਾ ਬਚਨ ਇਕ ਸਾਲ ਵਿੱਚ ਪੂਰਾ ਹੋਯਾ॥ ਸਰਦਾਰ ਵੀ ਇਓਂ ਜੀ ਉੱਜੜ ਗਏ।

ਸੰਤ ਰੰਗੀ ਰਾਮ ਜੀਆਂ ਨੇ ਪੰਚਾਇਤ ਨੂੰ ਵਰਜਿਆ ਸੀ। ਸੰਤਾਂ ਦੀਆਂ ਵਸਤੂਆਂ ਦੇਖ ਕੇ ਮਨ ਲੁਭਾਇਮਾਨ ਨਹੀਂ ਕਰੀਦਾ। ਸਗੋਂ ਸੰਤਾਂ ਦੀ ਮਦਦ ਕਰੀਦੀ ਹੈ। ਪੰਚਾਇਤ ਹੰਕਾਰ ਵਿੱਚ ਬੋਲੀ, "ਕਿ ਇਹ ਤਾਂ ਸਾਂਝੀ ਪਿੰਡ ਦੀ ਜ਼ਮੀਨ ਹੈ। ਤੁਹਾਡਾ ਕੀ ਹੈ ਇੱਥੇ ? ਸੰਤਾਂ ਨਾਲ ਧੱਕੇਸ਼ਾਹੀ ਕੀਤੀ।" ਸੰਤ ਨਿਰਦਾਵੇ ਹੋ ਕੇ ਗਊਆਂ ਨੂੰ ਨਾਲ ਲੈ ਕੇ ਰੁਪਾਲਹੇੜੀ ਆਪ ਦੇ ਗੁਰਅਸਥਾਨ ਤੇ ਪਹੁੰਚੇ। ਸੰਤਾਂ ਨੇ ਕਈ ਦਫ਼ਾ ਭੰਡਾਰੇ ਜੱਗ ਕਰਨੇ। ਗੱਡੇ ਜੋੜ ਕੇ ਰੋਪੜ ਤੋਂ ਲੱਦ ਲੈਣੇ। ਜਦੋਂ ਸ਼ਾਹੂਕਾਰ ਦੁਕਾਨਦਾਰਾਂ ਨੇ ਦੇਖਣਾ ਕਿ ਪੈਸੇ ਕੌਣ ਦੇਊ।

ਕਿਆ ਸੰਤ ਦੇਣਗੇ ? ਸੰਤਾਂ ਨੇ ਅਤੁੱਟ ਆਪਦੀ ਝੋਲੀ ਵਿੱਚੋਂ ਮਾਇਆ ਦੇ ਢੇਰ ਲਾ ਦੇਣੇ। ਅਤੁੱਟ ਖਜ਼ਾਨਾ ਵਰਤਾਇਆ। ਬਹੁਤ ਕੌਤਕਾਂ ਦਾ ਰੂਪ ਇਕ ਹੀ ਲਿਖਤੀ ਰੂਪ ਵਿਚ ਲਿਆਂਦਾ ਹੈ। ਬਾਵਾ ਰੰਗੀ ਰਾਮ ਜੀ ਦਾ ਜਨਮ ਨਗਰ ਭੁਟਾਲ ਕਲਾਂ ਸੀ। ਅੰਤਮ ਸਮੇਂ ਆਪ ਜੀ ਨੇ ਪਿੰਡ ਦੇ ਵਸਨੀਕਾਂ ਤੇ ਸ਼ਰਧਾਲੂ ਸੰਗਤਾਂ ਨੂੰ ਆਖਿਆ ਹੁਣ ਅਸੀਂ ਸਰੀਰ ਤਿਆਗਣਾ ਹੈ। ਆਪ ਦੇ ਜਨਮ ਨਗਰ (ਭੁਟਾਲ ਕਲਾਂ) ਜਾ ਕੇ ਇਹ ਖੇਡ ਰਚਾਉਣੀ ਹੈ। ਉਹੀ ਹੋਇਆ, ਗਊਆਂ ਨੂੰ ਨਾਲ ਲੈ ਕੇ ਬੀਨ ਦੇ ਲਹਿਰੇ ਵੱਜਦੇ, ਸੁਖਮਨੀ ਸਾਹਿਬ ਦਾ ਪਾਠ ਕਰਦੇ ਭੁਟਾਲ ਪਹੁੰਚ ਗਏ। ਸੁਨਾਮ ਤੋਂ ਅੱਗੇ ਗਾਗਾ ਲਹਿਰ ਨਜ਼ਦੀਕ ਭੁਟਾਲ ਕਲਾਂ ਨੇੜੇ ਆਪ ਜੀ ਦੀ ਬਾਹਰ ਸਮਾਧ ਹੈ। ਪਿੰਡ ਵਸਨੀਕ ਅਤੇ ਸ਼ਰਧਾਲੂ ਲੋਕਾਂ ਨੂੰ ਇਕੱਠੇ ਕਰਕੇ, ਕਿਹਾ ਭਾਈ ਅਸੀਂ ਸਮਾਧੀ ਲਾ ਲੈਣੀ ਹੈ। ਲੋਕ ਹੈਰਾਨ ਹੋ ਗਏ। ਆਪ ਜੀ ਇਸ਼ਨਾਨ ਕਰਕੇ ਲਹਿਰਾ ਵਜਾ ਕੇ ਬੀਨ ਦਾ ਦੋ ਸੁਖਮਨੀ ਸਾਹਿਬ ਦੇ ਪਾਠ ਰੋਜ ਕਰਦੇ ਸੀ। ਅੱਜ ਵੀ ਨਿੱਤਨੇਮ ਕਰਕੇ ਸਰੀਰ (ਚੋਲਾ) ਤਿਆਗ ਦਿੱਤਾ। ਇੱਥੇ ਅੰਤਮ ਸਮਾਧੀ ਬਣੀ ਹੋਈ ਹੈ। ਸ਼ਰਧਾਲੂ ਸਮਾਧੀ ਦੀ ਸੇਵਾ ਕਰਕੇ ਨਮਸ਼ਕਾਰ ਕਰਕੇ ਮਨ ਦੀਆਂ ਕਾਮਨਾਵਾਂ ਪੂਰਨ ਕਰਦੇ ਹਨ। ਗਊਆਂ ਨੂੰ ਕੋਲ ਰੱਖਣਾ, ਰੋਹੀਆਂ ਵਿੱਚ ਵਿਚਰਨਾ, ਬੀਨ ਦੇ ਲਹਿਰੇ ਰਾਹੀਂ ਸੁਖਮਨੀ ਸਾਹਿਬ ਦਾ ਸਿਮਰਨ ਕੀਰਤਨ ਆਪ ਜੀ ਦੀ ਜਿੰਦਗੀ ਸੀ। ਬਾਵਾ ਵੀਰਮ ਦਾਸ ਜੀਆਂ ਨੂੰ ਦੁਰਮਿਆਨ ਅਸਥਾਨ ਤੇ ਮਿਲਣਾ। ਉਸ ਵਖ਼ਤ ਬਾਵਾ ਵੀਰਮ ਦਾਸ ਜੀ ਬਧੌਛੀ, ਰੋੜੇਵਾਲ ਚਲੈਲਾ, ਬੈਂ, ਜਾਲਖੇੜੀ, ਚਨਾਰਥਲ ਦੇ ਦੁਰਮਿਆਨ ਬੀੜ ਵਿਚ ਚੋਏ ਦੇ ਕਿਨਾਰੇ ਵਿਚਰਦੇ ਸਨ। ਆਪ ਉਨ੍ਹਾਂ ਦੇ ਸਮਕਾਲੀ ਸਾਧੂ ਹੋਏ। ਸੰਤ ਅਰਜਨ ਸਿੰਘ ਜੀ ਸੋਢੀ ਸਾਹਿਬ ਨੇੜੇ ਰਹਿਣ ਵਾਲੇ ਸਾਰੇ ਸਾਧੂਆਂ ਦੇ ਹਰਮਨ – ਪਿਆਰੇ ਸਾਧੂ ਆਪਾ ਵਾਰੀ ਹੋਏ ਹਨ।

# ਰੋੜੇਵਾਲਾ ਤਪੋ

# ਬਣ ਭੂਮੀ

# ਵਿੱਚ

# ਉਚ ਕੋਟੀ ਦੇ

# ਸਾਧੂ

ੴ ਸਤਿਗੁਰ ਪ੍ਰਸਾਦਿ ।

## ਸੋਰਠਾ ॥

ਵੇਦ ਵਿਆਸ ਸੁਕਦੇਵ ਮੁਨੀ, ਗੁਰੂ ਜਨਕ ਉਦਾਸੀ ॥
ਜੈਮਨ ਰਿਖ ਗੁਰੂ ਅਸਟਾਬਕਰ, ਥੇ ਭਏ ਸੰਨਿਆਸੀ ॥

## ਚੌਪਈ ॥

ਇਹ ਬਿਧਿ ਕਰਤ ਤਪੱਸਿਆ ਭਯੋ ॥
ਦ੍ਵੈ ਤੇ ਏਕ ਰੂਪ ਹ੍ਵੈ ਗਯੋ ॥

ਅਕਾਲ ਦੀ ਮੂਰਤ ਉਤਰੀ ਰੋੜੇਵਾਲ,
ਵੀਰਮ ਦਾਸ ਉਦਾਸੀ ॥
ਦਾਦਾ ਗੁਰੂ ਸੰਗ ਕਿਸ਼ਨ ਦਾਸ ਜੀ,
ਚੇਲਾ ਪੂਰਨ ਦਾਸ ਉਦਾਸੀ ॥
ਰੰਗੀ ਰਾਮ ਵਜਾਵੇ ਲੈਹਰੇ,
ਭੂੰਮੀ ਤਪੋ ਬਣ ਬਣੀ ਖਲਾਸੀ ॥
ਧਰਤੀ ਸੰਗਤ ਪੁਰਾ ਸੋਢੀਆਂ,
ਬਾਬੇ ਅਰਜਨ ਸਿੰਘ ਪਿਆਸੀ ॥
ਸਿੱਖੀ ਪੂਰੀ, ਸੰਤ ਸਿਪਾਹੀ,
ਧਰਮਪੁਰੀ ਕੇ ਵਾਸੀ ॥

ਇਸ ਨਗਰੋਂ ਹੀ ਪ੍ਰਗਟ ਹੋਏ'

ਹਿੰਮਤ ਸਿੰਘ ਗੁਰ ਪਾਸੀ ॥

ਪੰਜ ਪਿਆਰਿਓ ਤੀਜਾ ਦਰਜਾ,

ਆਪੇ ਗੁਰ ਚੇਲਾ ਗੁਰੂ ਕਹਾ ਸੀ ॥

ਸੰਤ ਅਰਜਨ ਸਿੰਘ ਜੀ ਸੋਢੀ ਸਾਹਿਬ,

ਕਰਦੇ ਬੰਦਿ ਖਲਾਸੀ ॥

ਸੰਤਾਂ ਮਾਨਉਂ ਦੂਤਾਂ ਡਾਨਉਂ',

ਸੇਵ ਕਰਨ ਦਿਨ ਰਾਤੀ ॥

ਰੰਗੀ ਰਾਮ ਦੀਆਂ ਗਊਆਂ ਬਦਲੇ,

ਸੰਤਾਂ ਸੰਗ ਨਿਭਾਤੀ ॥

ਮੂਲੋਵਾਲ ਵਾਲੇ ਥਾਨੇਦਾਰ ਨੂੰ,

ਆਪਣੀ ਖੇਡ ਦਿਖਾਤੀ ॥

ਬਾਂਹ ਜੁੜ ਗਈ ਥਾਨੇਦਾਰ ਦੀ,

ਘੋੜਿਓਂ ਉਤਰ ਕੇ ਸ਼ਰਨ ਪੜਾ ਸੀ ॥

ਸੰਤਾਂ ਨੂੰ ਲੈ ਗਏ ਜੇਲ੍ਹ ਪਟਿਆਲਾ,

ਚੱਕੀ ਮਸੱਕਤਿ ਲਗਾਤੀ ॥

ਚਲਦੀ ਆਪੇ ਚੱਕੀ ਦੇਖੀ,

ਐਸੀ ਖੇਡ ਰਚਾਤੀ ॥

ਮਹਾਰਾਜ ਪਟਿਆਲਾ ਆ ਕੇ,

ਸੰਤਾਂ ਬਿਨੈ ਸੁਨਾਤੀ ॥

ਬਖ਼ਸ਼ ਲਵੋ ਤੇ ਜੇਹਲੋਂ ਨਿਕਲੋ,
ਮੁਆਫੀ ਰਾਜੇ ਤੋਂ ਮੰਗਾਤੀ ॥
ਸੰਤਾਂ ਕਹਿਆ ਮਹਾਰਾਜੇ ਤਾਈਂ,
ਗੱਲ ਨਿਰਭੈ ਹੋ ਸੁਣਾਤੀ ॥
ਤਾਂ ਨਿਕਲਾਂਗੇ ਜੇ ਸੰਤਾਂ ਮਾਨਉਂ,
ਨਹੀਂ ਹਮਨੇ ਜਾਣਾ ਕਹਾਂ ਥੀ ॥
ਭੂਪਾ ਆਖੇ ਬਖ਼ਸ਼ੋ ਸੰਤ ਜੀ,
ਕਰੂੰ ਸੇਵ ਦਿਨ ਰਾਤੀ ॥
ਰਾਜੇ ਦੀ ਭੁੱਲ ਬਖ਼ਸ਼ਣ ਵਾਲੇ,
ਮੁੱਖੋਂ ਬਚਨ ਅਲਾਤੀ ॥

ਸੰਤ ਅਰਜਨ ਸਿੰਘ ਜੀ ਸੋਢੀ ਸਾਹਿਬ ਜੀਆਂ ਨੇ ਰਾਜੇ ਪ੍ਰਤੀ ਜੋ ਸੇਵਾ ਲਗਾਈ :

ਗੁਰਦੁਆਰਾ ਸੈਂਟਰ ਜੇਲ੍ਹ ਵਿੱਚ,
ਦੇਵੋ ਆਪ ਬਣਾਈ ॥
ਗੁਰੂ ਘਰ ਜਬ ਬਣ ਜੇ ਨਿਸ਼ਾਨ ਝੂਲ ਜੇ,
ਤਾਂ ਨਿਕਲਾਂਗੇ ਜਾਈ ॥
ਭੂਪ ਨਰੇਸ਼ਾ ਹੁਕਮ ਚਲਾਇਆ,
ਗੁਰੂ ਘਰ ਦੀਆ ਸਜਾਈ ॥
ਐਸੇ ਰਾਮ ਪਿਆਰੇ ਸੰਤ ਜਨ,
ਸੰਤ ਅਰਜਨ ਸਿੰਘ ਗੁਰ ਜਾਈ ॥
ਸੰਤ ਕੀ ਮਹਿਮਾਂ ਵੇਦ ਨਾ ਜਾਣੇ,
ਗੁਰਬਾਣੀ ਫੁਰਮਾਈ ॥




ਸ੍ਰੀਮਾਨ ਬਾਬਾ ਰੰਗੀ ਰਾਜ ਜੀ, ਪਿੰਡ ਰੁਪਾਲ ਹੇੜੀ

ਬਾਬਾ ਰੰਗੀ ਰਾਮ ਜੀ ਦਾ ਜਨਮ ਨਗਰ ਭੁਟਾਲ ਕਲਾਂ ਸੀ। ਬਾਵਾ ਜੀਆਂ ਨੇ ਛੋਟੀ ਬਧੌਛੀ ਡੇਰਾ ਲਾਇਆ। ਬਾਬਾ ਜੀਆਂ ਦਾ ਗੁਰ ਅਸਥਾਨ ਰੁਪਾਲ ਹੇੜੀ ਹੈ ਔਰ ਗੁਰੂਦੇਵ ਮਹਾਰਾਜ ਸਰਬੰਗ ਦਾਸ ਜੀ ਉਦਾਸੀਨ ਥੇ। ਜਿਨ੍ਹਾਂ ਦੀ ਸਮਾਧ ਨਗਰ ਰੁਪਾਲ ਹੇੜੀ ਵਿਖੇ ਬਣੀ ਹੋਈ ਹੈ। ਦੋਹਾਂ ਬਧੌਛੀਆਂ ਦੇ ਸੈਂਟਰ ਵਿੱਚ ਡੇਰਾ, ਬਾਵਾ ਵੀਰਮ ਦਾਸ ਜੀਆਂ ਦਾ ਸੀ। ਇਸ ਡੇਰੇ ਤੋਂ ਪੱਛਮ ਦਿਸ਼ਾ ਵੱਲ ਦੋ ਫਰਲਾਂਗ ਦੇ ਫਾਸਲੇ ਤੇ ਗੁਰਦੁਆਰਾ ਹੈ ਜਿੱਥੇ ਪਵਿੱਤਰ ਸ਼ਹੀਦਾਂ ਦੀ ਯਾਦ, ਬਾਬਾ ਬੰਦਾ ਸਿੰਘ ਬਹਾਦਰ ਅਤੇ ਉਨ੍ਹਾਂ ਦੇ ਸਾਥੀਆਂ ਦਾ ਖੂਨ ਡੁਲ੍ਹਿਆ ਹੋਇਆ ਹੈ। ਸ਼ਹੀਦੀ ਪਹਿਰਾ ਹੋਣ ਕਰਕੇ ਇਕ ਸਿੰਘ ਜੋ ਬਧੌਛੀ ਖੁਰਦ ਦਾ ਸੀ ਉਸ ਵਿੱਚ ਸ਼ਹੀਦਾਂ ਦਾ ਪਹਿਰਾ ਹੋਣ ਲੱਗਾ। ਦਸਵੀਂ ਵਾਲੇ ਦਿਹਾੜੇ ਉਨ੍ਹਾਂ ਕਿਹਾ, "ਕਿ ਇੱਥੇ ਸ਼ਹੀਦਾਂ ਦੀ ਯਾਦ ਵਿੱਚ ਗੁਰਦੁਆਰਾ ਬਣਾਇਆ ਜਾਵੇ। ਇਕ ਅਖੰਡ ਪਾਠ ਤੇ ਅੰਮ੍ਰਿਤ ਸਾਰੇ ਨਗਰ ਨੂੰ ਛਕਾਉ।' "ਅੰਮ੍ਰਿਤ ਕੌਣ ਛਕਾਏ ਤੇ ਨੀਂਹ ਕੌਣ ਰੱਖੇ ?" ਤਾਂ ਸ਼ਹੀਦਾਂ ਸਿੰਘਾਂ ਨੇ ਗਰਜ ਕੇ ਕਿਹਾ, "ਕਿ ਆਪ ਸਾਰੀ ਪੰਚਾਇਤ ਇਕੱਠੀ ਹੋ ਕੇ, ਰੋੜੇਵਾਲ ਸੰਤ ਬਲਵੰਤ ਸਿੰਘ ਜੀ ਹਨ ਉਨ੍ਹਾਂ ਪਾਸ ਜਾਉ। ਬੇਨਤੀ ਕਰਕੇ ਉਨ੍ਹਾਂ ਨੂੰ ਲਿਆਓ। ਉਹ ਹੀ ਇਸ ਗੁਰੂ-ਘਰ ਦੀ ਨੀਂਹ ਰੱਖਣਗੇ, ਅਖੰਡ ਪਾਠ ਕਰਨ ਤੰਬੂ ਲਗਾ ਕੇ, ਉਨ੍ਹਾਂ ਤੋਂ ਹੀ ਸਾਰੇ ਨਗਰ ਨੇ ਅੰਮ੍ਰਿਤ ਛੱਕਣਾ ਹੈ।" ਸਰਦਾਰ ਨਿਰੰਜਣ ਸਿੰਘ ਦਾ ਪੁੱਤਰ ਸ: ਮਹਿੰਦਰ ਸਿੰਘ ਨਾ ਹੀ ਦਸਵੀਂ ਤੇ ਗਿਆ ਅਤੇ ਨਾ ਹੀ ਅੰਮ੍ਰਿਤਪਾਨ ਕਰਨ ਲਈ ਮੰਨਿਆ। ਸ਼ਹੀਦਾਂ ਨੇ ਕਿਹਾ, "ਕਿ ਜੇ ਦਸਵੀਂ ਤੇ ਨਹੀਂ ਆਉਣਾ ਤਾਂ ਤੇਰੀਆਂ ਲੱਤਾਂ ਤੋੜਾਂਗੇ।" ਉਹ ਸੱਜਣ ਉਸੇ ਦਿਨ ਸਾਇਕਲ ਚੁੱਕ ਕੇ ਸਰਾਏ ਵਣਜਾਰੇ ਜੀ.ਟੀ. ਰੋਡ ਤੇ ਪਹੁੰਚ ਗਿਆ। ਅਜੇ ਸੜਕ ਤੇ ਪੁੱਜਾ ਸੀ। ਕਿ ਦੋਨਾਂ ਪਾਸਿਆਂ ਤੋਂ ਦੋ ਟਰੱਕ ਆਏ ਉਨ੍ਹਾਂ ਵਿੱਚਕਾਰ ਆ ਕੇ ਉਸ

ਦੀਆਂ ਦੋਵੇਂ ਲੱਤਾਂ ਟੁੱਟ ਗਈਆਂ । ਫਿਰ ਉਸਨੇ ਕਿਹਾ, "ਰੱਬ ਦੇ ਵਾਸਤੇ ਹੁਣ ਮੈਨੂੰ ਸ਼ਹੀਦਾਂ ਦੇ ਅਸਥਾਨ ਤੇ ਲੈ ਚੱਲੋ, ਘਰ ਨਾ ਲੈ ਕੇ ਜਾਇਓ। ਸ਼ਹੀਦਾਂ ਦੇ ਅਸਥਾਨ ਤੇ ਆ ਕੇ ਮਹਿੰਦਰ ਸਿੰਘ ਨੇ ਮਿੰਨਤਾਂ, ਤਰਲੇ ਕੀਤੇ ਕਿ ਮੈਨੂੰ ਬਖਸ਼ ਲਓ । ਉਸ ਨੂੰ ਹੁਕਮ ਹੋਇਆ ਕਿ ਕੋਈ ਦਸਵੀਂ ਨਹੀਂ ਛੱਡਣੀ । ਉਸ ਨੂੰ ਘਰ ਵੀ ਇੱਕ ਅਖੰਡ ਪਾਠ ਕਰਵਾਉਣ ਲਈ ਕਿਹਾ । ਇਹ ਅਖੰਡ ਪਾਠ ਵੀ ਸੰਤ ਬਲਵੰਤ ਸਿੰਘ ਜੀਆਂ ਨੇ ਕੀਤਾ । ਇਕ ਅਖੰਡ ਪਾਠ ਘਰ ਹੋਇਆ ਤੇ ਦੂਸਰਾ ਸ਼ਹੀਦਾਂ ਦੇ ਅਸਥਾਨ ਤੇ ਹੋਇਆ । ਗੁਰਦੁਆਰਾ ਸਾਹਿਬ ਦੀ ਨੀਂਹ ਵੀ ਸੰਤ ਬਲਵੰਤ ਸਿੰਘ ਜੀਆਂ ਨੇ ਰੱਖੀ ।









## " ੧ਓ ਸਤਿਗੁਰ ਪ੍ਰਸਾਦਿ ॥ "

'ਸੰਤ ਸਹਾਈ ਜੀਅ ਕੇ ਭਵਜਲ ਤਾਰਨਹਾਰੁ ॥
ਸਭ ਤੇ ਊਚੇ ਜਾਣੀਐ ਨਾਨਕ ਨਾਮ ਪਿਆਰੁ ॥'

ਹੇ ਪਾਠਕ ਜਨੋ ਜੰਮੂ ਵਾਲੇ ਰਾਜੇ ਬਾਰੇ ਜੋ ਪਹਿਲਾਂ ਹਿੰਟ ਮਾਤਰ ਦੇ ਚੁੱਕੇ ਹਾਂ। ਉਸ ਦਾ ਪੂਰਾ ਪੂਰਾ ਵੇਰਵਾ ਜੋ ਗੁਰੂਦੇਵ ਸੰਤ ਬਾਬਾ ਪੂਰਨ ਦਾਸ ਮਹਾਰਾਜ ਜੀਆਂ ਦੇ ਮੁਖਾਰਬਿੰਦ ਤੋਂ ਸਰਵਣ ਕੀਆ। ਬਾਵਾ ਵੀਰਮ ਦਾਸ ਜੀ ਮਹਾਰਾਜ ਜੀਆਂ ਨੇ ਜੰਮੂ ਵਾਲੇ ਰਾਜੇ ਦੇ ਜੋ ਕੌਤਕ ਵਰਤਾਇਆ। ਉਸ ਨੂੰ ਬਾਵਾ ਪੂਰਨ ਦਾਸ ਜੀ ਮਹਾਰਾਜ ਅੱਖੀਂ ਦੇਖ ਰਹੇ ਸਨ। ਉਹ ਇਸ ਪ੍ਰਕਾਰ ਹੈ :

ਜੰਮੂ ਵਾਲਾ ਰਾਜਾ, ਸੰਤ ਸੇਵੀ, ਦਿਆਲੂ ਧਰਮਾਤਮਾ, ਇਨਸਾਫੀ ਰਾਜਾ ਥਾ। ਆਏ ਸਾਧੂਆਂ ਨੂੰ ਅਰਾਮ ਦੇਣਾ, ਬਸਤਰ ਕੰਬਲ ਆਦਿ ਭੇਟਾ ਦੇਣੀਆਂ ਹੋਰ ਬੇਅੰਤ ਸੇਵਾ ਕਰਕੇ ਖੁਸ਼ੀਆਂ ਤੇ ਅਸੀਸਾਂ ਲੈਂਦਾ ਸੀ। ਇਉਂ ਸਮਾਂ ਲੰਘਦਾ ਗਿਆ। ਇਨ੍ਹਾਂ ਦੀ ਉਮਰ 65 ਸਾਲ ਦੇ ਕਰੀਬ ਪਹੁੰਚ ਗਈ ਅਤੇ ਰਾਣੀ ਦੀ ਉਮਰ 60 ਸਾਲ ਦੇ ਕਰੀਬ ਸੀ। ਰਾਜੇ ਦੇ ਔਲਾਦ ਨਹੀਂ ਸੀ। ਇਸ ਇੱਛਾ ਨੂੰ ਮੁੱਖ ਰੱਖ ਕੇ ਰਾਜੇ ਨੇ ਕਈ ਤੀਰਥੋਂ ਕਾ ਭ੍ਰਮਣ ਕੀਆ ਜਿਵੇਂ ਕਿ ਹਰੀਦੁਆਰ, ਨਾਸ਼ਕ, ਉਜੈਨ, ਪ੍ਰਾਗਰਾਜ ਹੋਰ ਬੇਅੰਤ ਤੀਰਥ, ਸੂਰਜ ਗ੍ਰਹਿਣ ਪੂਰਬ ਪੂਰਬੀਆਂ ਪਰ ਜਾ ਕਰਕੇ ਦਰਸ਼ਨ ਕੀਏ ਔਰ ਬੇਅੰਤ ਸਾਧੂਆਂ ਕੋ ਦਾਨ ਦੀਆ। ਬੇਅੰਤ ਘਾਲਣਾ ਸੇਵਾ ਵਜੋਂ ਕੀਤੀ। ਵਾਪਸ ਹਰੀਦੁਆਰ ਰਿਖੀਕੇਸ਼ ਤੁਰਦਾ ਫਿਰਦਾ ਦਾਨ

ਜੱਗ ਕਰਦਾ। ਪਰ ਇੱਛਾ ਪੂਰੀ ਨਾ ਹੂਈ। ਅਖ਼ੀਰ ਸੰਤਾਂ ਦੇ ਦਰਸ਼ਨ ਕਰਕੇ ਮੁਨਕਰ ਹੋਣ ਵਾਲੇ ਖਿਆਲ ਮਨ ਮੇਂ ਪ੍ਰਵੇਸ਼ ਹੂਏ। ਇਕ ਫੱਕਰ ਸਾਧੂ ਜੋ ਬਾਵਾ ਵੀਰਮ ਦਾਸ ਜੀਆਂ ਦਾ ਹੀ ਸੇਵਕ ਸੀ। ਉਸ ਨੂੰ ਕਹਿ ਬੈਠਾ ਕਿ ਹੁਣ ਤਾਂ ਕੋਈ ਸਾਧੂ ਹੀ ਨਹੀਂ ਰਿਹਾ। ਰਾਜੇ ਨੇ ਆਪਣੀ ਇੱਛਾ ਪ੍ਰਗਟ ਕੀਤੀ ਤੇ ਕਿਹਾ, ਕਹਿੰਦੇ ਨੇ ਸੰਤਾਂ ਦੀ ਅਸੀਸ, ਬਚਨ, ਵਰ ਸਦਾ ਪੂਰੇ ਹੁੰਦੇ ਹਨ। ਪਰ ਮੇਰੀ ਭਾਵਨਾ ਅਭੀ ਤੋ ਪੂਰੀ ਨਹੀਂ ਹੂਈ। ਮੈਨੇ ਬਹੁਤ ਸਾਧੂਆਂ ਕਾ ਸੇਵਨ ਕੀਆ ਹੈ। ਇਸ ਲੀਏ ਬਚਨੋਂ ਕਾ ਪੂਰਾ ਕੋਈ ਸੰਤ ਨਹੀਂ ਰਿਹਾ? ਸੇਵਕ ਸਾਧੂ ਨੇ ਰਾਜਾ ਕੋ ਕਹਾ ਕਿ ਇਤਨਾ ਊਚਾ ਮਤ ਬੋਲੋ।

"ਸਾਧੂ ਬੋਲੇ ਸਹਿਜ ਸੁਭਾਇ"

ਅਥਵਾ : "ਸਾਧ ਬਚਨ ਅਟਲਾਧਾ ॥"

"ਹੇ ਰਾਜਾ ਤੇਰੀ ਸ਼ਰਧਾ ਮੇਂ ਕਮੀ ਹੈ। ਪਰ ਸੰਤੋਂ ਮੇਂ ਜੋ ਪੂਰਨ ਹੈ, ਉਨ ਮੇਂ ਕਿਸੀ ਚੀਜ ਕੀ ਕਮੀ ਨਹੀਂ ਹੈ। ਤੇਰੇ ਕਰਮੋਂ ਮੇਂ ਫ਼ਰਕ ਹੈ।"

ਰਾਜੇ ਨੇ ਕਿਹਾ, "ਅਗਰ ਕੋਈ ਪੂਰਨ ਸੰਤ ਹੋਵੇ ਤਾਂ ਮੇਰੀ ਸ਼ਰਧਾ ਪੂਰਨ ਹੋ ਜਾਂਦੀ। ਹੁਣ ਮੈਂ ਨਿਰਾਸ਼ ਹਾਂ। ਸਭ ਸੰਤਾਂ ਨੂੰ ਜੋ ਮੈਨੇ ਵਸਤੂ ਭੇਟਾ ਦੀ, ਲਿਆ ਲਿਆ ਹੀ ਕਿਹਾ ਪਰ ਕਿਸੀ ਨੇ ਵਸਤੂ ਭੇਟਾ ਠੁਕਰਾਈ ਨਹੀਂ। ਮੁਝੇ ਕੋਈ ਵੈਰਾਗੀ, ਤਿਆਗੀ ਸਾਧੂ ਨਹੀਂ ਮਿਲਿਆ "ਰਾਜਨ, :-

"ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜ ਸੰਸਾਰਿ ॥"

ਪੂਰਨ ਸਾਧੂ :-

"ਪੂਰਾ ਮਿਲਜੇ ਪੂਰੀ ਪੈਜਾਊ ॥"

ਰਾਜੇ ਨੇ ਕਿਹਾ, "ਪੂਰਨ ਸੰਤ ਕਿੱਥੇ ਰਹਿੰਦੇ ਹਨ?

ਸੰਤਾਂ ਨੇ ਕਿਹਾ, "ਤੈਨੂੰ ਮੁਸ਼ਕਲ ਨਾਲ ਮਿਲਣਗੇ।"

ਰਾਜੇ ਨੇ ਕਿਹਾ, "ਮੈਂ ਟੋਲਦਾ ਹੀ ਉਨ੍ਹਾਂ ਨੂੰ ਫਿਰਦਾ ਹਾਂ। ਗੁਰਬਾਣੀ ਫੁਰਮਾਨ ਹੈ :

ਤਿਸੁ ਦਸਿ ਪਿਆਰੇ ਸਿਰ ਧਰਾਂ ਉਤਾਰੇ
ਇਕ ਭੋਰੀ ਦਰਸ਼ਨ ਦੀਜੈ ॥"

ਯਥਾ :

"ਕਬਹੂੰ ਸਾਹਿਬ ਦੇਖਿਆ ਭੈਣੂ ॥"

ਸੰਤਾਂ ਨੇ ਕਿਹਾ, "ਰਿਆਸਤ ਪਟਿਆਲਾ ਨੇੜੇ ਬਧੌਛੀ ਵਿਖੇ ਬਾਵਾ ਵੀਰਮ ਦਾਸ ਜੀ ਅਲਫ ਨਗਨ ਵਿਚਰ ਰਹੇ ਹਨ। ਕਰੋੜਾਂ ਸ਼ਿਵ ਜੀ ਯਤਨ ਕਰਨ ਫੇਰ ਵੀ ਧੂੜੀ ਪ੍ਰਾਪਤ ਨਹੀਂ ਹੁੰਦੀ ਉਸ ਵੀਰਮ ਦਾਸ ਫੱਕਰ ਦੀ। ਪਰ ਰਾਜਨ, ਉਹ ਨੇੜੇ ਕਿਸੇ ਨੂੰ ਨਹੀਂ ਲਾਉਂਦੇ।" ਜੰਮੂ ਰਿਆਸਤ ਮੇਂ ਪਹੁੰਚ ਕਰ ਵੈਰਾਗੀ ਬਣਕੇ ਜਿਵੇਂ ਕਿਸੇ ਗ਼ਰੀਬ ਨੂੰ ਲਾਲ ਮਿਲੇ ਤੋਂ ਚਾਅ ਚੜ੍ਹ ਜਾਂਦਾ ਹੈ, ਇਉਂ ਸੰਤਾਂ ਬਾਰੇ ਸੁਣ ਕੇ ਰਾਜੇ ਨੂੰ ਚਾਅ ਚੜ੍ਹਿਆ ਤੇ ਉਨ੍ਹਾਂ ਦੇ ਦਰਸ਼ਨਾਂ ਦੀ ਤੀਬਰ ਇੱਛਾ ਹੋਈ। ਰਾਜੇ ਨੇ ਜੰਮੂ ਤੋਂ ਤਾਰ ਕਰਕੇ ਪਟਿਆਲੇ ਵਾਲੇ ਰਾਜੇ ਭੁਪਿੰਦਰ ਸਿੰਘ ਤੋਂ ਪੁੱਛਿਆ, ਕਿ ਤੁਹਾਡੇ ਨਜ਼ਦੀਕ ਕੋਈ ਦਿਗੰਬਰ ਸਾਧੂ ਰਹਿੰਦਾ ਹੈ। ਜੋ ਵੀਰਮ ਦਾਸ ਨਾਮ ਨਾਲ ਮਸ਼ਹੂਰ ਹੈ।"

ਪਟਿਆਲਾਪਤੀ ਭੁਪਿੰਦਰ ਸਿੰਘ ਨੇ ਕਿਹਾ, "ਹਾਂ, ਰਹਿੰਦੇ ਹਨ। ਉਹ ਤਾਂ ਮਹਾਨ ਤਪੱਸਵੀ ਅਤੇ ਪੂਰਨ ਪੁਰਖ ਹਨ। ਦੱਤਾਤ੍ਰੇ ਵਾਂਗ ਅਵਧੂਤ, ਹਨ। ਉਹ ਨਿਰਭੈ ਤੇ ਬੇਪ੍ਰਵਾਹ ਫੱਕਰ ਹਨ। ਖ਼ਾਸ ਕਰਕੇ ਆਲੇ ਦੁਆਲੇ ਦੇ ਮਹਾਰਾਜਿਆਂ ਨੂੰ ਵੀ ਨੇੜੇ ਨਹੀਂ ਲਾਉਂਦੇ"। ਉਪ੍ਰੰਤ ਜੰਮੂ ਵਾਲੇ ਰਾਜੇ ਨੇ ਸੁਆਲ ਕੀਤਾ, "ਕਿ ਮੈਂ ਉਨ੍ਹਾਂ ਦੇ ਦਰਸ਼ਨਾਂ ਦਾ ਦਿਲੋਂ ਅਭਿਲਾਸ਼ੀ

ਹਾਂ ? ਪਪੀਹੇ ਵਾਂਗ ਤੜਪ ਰਿਹਾ ਹਾਂ ਕਿ ਕਦੋਂ ਅਜਿਹੇ ਪੂਰਨ ਪੁਰਖਾਂ ਦੇ ਦਰਸ਼ਨ ਹੋਣਗੇ ?"

ਮਹਾਰਾਜਾ ਭੁਪਿੰਦਰ ਸਿੰਘ ਜੀ ਨੇ ਕਿਹਾ, "ਮੇਰਾ ਇਤਨਾ ਬਲ ਨਹੀਂ ਹੈ ਕਿ ਮੈਂ ਤੁਹਾਨੂੰ ਦਰਸ਼ਨ ਕਰਾ ਸਕਾਂ। ਤੁਸੀਂ ਆਉਣਾ ਚਾਹੁੰਦੇ ਹੋ ਤਾਂ ਆ ਜਾਓ। ਮੈਂ ਪ੍ਰਬੰਧ ਕਰਾ ਦੇਵਾਂਗਾ ਪਰ ਦਰਸ਼ਨਾਂ ਦੀ ਹਾਮੀ ਨਹੀਂ ਭਰਦਾ।" ਥੋੜੇ ਦਿਨਾਂ ਵਿਚ ਮੰਤਰੀ ਸੱਚਵ ਨਾਲ ਰਾਇ ਕਰਕੇ ਤਿਆਰੀ ਕਰ ਲਈ। ਜਿਵੇਂ ਕਾਲ ਦੇ ਸਮੇਂ ਨੂੰ ਸੁਕਾਲ ਵਿੱਚ ਬਦਲਣ ਲਈ ਮੌਨ-ਸੂਨ ਪੌਣਾਂ ਧਰਤੀ ਦੁਆਲੇ ਹੋ ਜਾਣ, ਇਸੇ ਤਰ੍ਹਾਂ ਹੀ ਮੇਰੀ ਭਾਵਨਾ ਸੰਤਾਨ ਪੂਰਤੀ ਦੀ ਹੁਣ ਪੂਰੀ ਹੋ ਜਾਵੇਗੀ।"

ਮੰਤਰੀ ਸੱਚਵ ਨੇ ਕਿਹਾ, "ਕਿ ਹੇ ਰਾਜਨ, ਅਗਰ ਆਪਦੀ ਸ਼ਰਧਾ ਇਤਨੀ ਪੂਰਨ ਹੈ ਤਾਂ ਆਪ ਦੀ ਭਾਵਨਾ ਵੀ ਪੂਰੀ ਹੋ ਜਾਵੇਗੀ। ਜਿਵੇਂ ਚਾਹੋ ਆਪਣੀ ਰਚਨਾ ਰਚਾ ਕੇ ਪਰੋਗਰਾਮ ਬਣਾ ਕੇ ਦਰਸ਼ਨ ਅਭੀਲਾਸ਼ਾ ਲਈ ਤਿਆਰੀ ਕਰੋ।" ਚੰਦ ਦਿਨਾਂ ਵਿੱਚ ਰਾਜੇ ਨੇ ਹਾਥੀ ਘੋੜੇ ਤਿਆਰ ਕਰਕੇ ਕਈ ਮੰਤਰੀ, ਨੌਕਰ ਚਾਕਰ ਅਤੇ ਮਹਾਰਾਣੀ ਨੂੰ ਨਾਲ ਲਿਆ। ਸਾਜੋ ਸਮਾਨ ਲੈ ਕੇ ਚੱਲ ਪਏ। ਬਧੌਛੀ ਇਲਾਕੇ ਵਿੱਚ ਵੀ ਪਤਾ ਲੱਗ ਗਿਆ ਕਿ ਜੰਮੂ ਵਾਲਾ ਰਾਜਾ ਬਾਵਾ ਜੀਆਂ ਦੇ ਦਰਸ਼ਨਾਂ ਨੂੰ ਆ ਰਿਹਾ ਹੈ। ਬਧੌਛੀ ਨੇੜੇ ਲੱਖਾਂ ਦੀ ਗਿਣਤੀ ਵਿੱਚ ਲੋਕਾਂ ਦਾ ਇਕੱਠ ਹੋ ਗਿਆ। ਗੁਰਬਾਣੀ ਫੁਰਮਾਨ :

"ਸਾਧ ਜਨਾ ਕੀ ਅਚਰਜ ਕਥਾ ॥"

ਦਾ ਅਨੰਦ ਤੇ ਦ੍ਰਿਸ਼ ਦੇਖਣ ਆਏ। ਲੋਕੀ ਤਮਾਸ਼ਾ ਦੇਖਣ ਆਏ ਕਿ ਰਾਜੇ ਦੀ ਕੀ ਗਤੀ ਹੋਵੇਗੀ। ਇਸ ਭਵਿੱਖਤ ਸਮੇਂ ਬਾਰੇ ਬਾਵਾ ਵੀਰਮ ਦਾਸ ਜੀ ਮਹਾਰਾਜ ਛੇ ਮਹੀਨੇ ਪਹਿਲਾਂ

ਹੀ ਜਾਣਦੇ ਸਨ। ਉੱਚੀ ਉੱਚੀ ਕਿਹਾ ਕਰਦੇ ਥੇ ਕਿ ਕਨਿਸ਼ਟ ਕੱਟੇ ਤੇ ਚੜ੍ਹਿਆ ਆਉਂਦਾ ਹੈ। ਜੋ ਅਤੀ ਭੁੱਖਾ ਹੈ। ਰਾਜੇ ਨੇ ਬਧੌਛੀ ਦੀ ਹੱਦ ਬਾਹਰ ਖਰੌੜਾ ਨਗਰ ਨੇੜੇ ਹਾਥੀ ਖੜ੍ਹਾ ਕਰ ਦਿੱਤਾ। ਮਹਾਰਾਜਾ ਪਟਿਆਲਾਪਤੀ ਭੁਪਿੰਦਰ ਸਿੰਘ ਵਲੋਂ 'ਜੀ ਆਇਆਂ' ਲਈ ਸਾਰਾ ਪ੍ਰਬੰਧ ਕੀਤਾ ਹੋਇਆ ਸੀ। ਅੱਗੇ ਰਾਜੇ ਦਾ ਮੰਤਰੀ, ਪਿੱਛੇ ਰਾਜਾ ਅਤੇ ਰਾਣੀ ਚੱਲ ਪਏ। ਇਲਾਕੇ ਦੀਆਂ ਸੰਗਤਾ ਦਾ ਇਕੱਠ ਵੀ ਹੱਦੋਂ ਵੱਧ ਸੀ। ਰਾਜਾ ਮੂੰਹ ਵਿੱਚ ਘਾਹ ਦੀ ਤਿੜ੍ਹ ਲੈ ਕੇ ਥਰ ਥਰ ਕੰਬਦਾ ਤੇ ਧੰਨ ਧੰਨ ਕਰਦਾ ਅੱਗੇ ਵਧ ਰਿਹਾ ਸੀ।

"ਨਿਰਭਉ ਜੋਗੀ ਨਿਰੰਜਨੁ ਧਿਆਵੈ ॥
ਸਤਿਨਾਮੁ ਤਾੜੀ ਚਿਤੁ ਲਾਵੈ ॥
ਸੋ ਜੋਗੀ ਮੇਰੈ ਮਨਿ ਭਾਵੈ ॥"

ਜੋ ਲੋਕ ਪ੍ਰਤੱਖ ਹੀ ਤੱਕ ਰਹੇ ਸਨ। ਰਹਿਣੀ, ਸਹਿਣੀ, ਕਰਣੀ, ਮਨ, ਬਚ, ਕਰਮ ਦੇ ਪੂਰੇ ਸੂਰਮੇ ਸਨ ਬਾਵਾ ਵੀਰਮ ਦਾਸ ਜੀ ਮਹਾਰਾਜ।

"ਮਨ ਅਜਿੱਤ ਸੂਰ ਸੰਗਰਾਮੰ ॥"

ਬਾਵਾ ਵੀਰਮ ਦਾਸ ਜੀਆਂ ਨੇ ਬਾਂਸ ਚੁੱਕ ਕੇ ਲੱਖਾਂ ਦੀ ਗਿਣਤੀ ਦੇ ਇਕੱਠ ਵਿੱਚ ਉੱਚੀ ਉੱਚੀ ਗਾਲਾਂ ਕੱਢਣੀਆਂ ਸ਼ੁਰੂ ਕਰ ਦਿੱਤੀਆਂ। ਜਿਵੇਂ ਕਿ ਇੰਦਰ ਦੀ ਵਰਖਾ ਹੋ ਰਹੀ ਹੋਵੇ। "ਕੌਣ ਹੈ ਤੂੰ, ਚਲਾ ਜਾ, ਸਾਡੇ ਪਾਸੋਂ ਮਿੱਡਿਆ, ਧੰਨਿਆਂ ਘੁਮਾਰ੍ਹਾ ਕੀ ਲੈਣ ਆਇਆ ਹੈਂ ਆਦਿ ਬਚਨ ਕਹੀ ਗਏ। ਜਦੋਂ ਨੇੜੇ ਆਏ ਤਾਂ ਬਾਂਸ ਚੁੱਕ ਕੇ ਉਦਾਲੇ ਹੋ ਗਏ। ਜੰਮੂ ਵਾਲੇ ਰਾਜੇ ਵੱਲੋਂ ਦੁਨਿਆਵੀ ਖੁਸ਼ੀ ਦਾ ਆਹੁਦਾ ਹਾਸਲ ਕਰਨ ਲਈ ਇਕੱਠ ਵਿਚੋਂ ਪੁਲੀਸ ਮੂਲੋਵਾਲ ਦਾ ਥਾਨੇਦਾਰ ਅੱਗੇ ਹੋਇਆ ਤੇ ਰਾਜੇ ਨੂੰ ਕਿਹਾ, "ਕਿ ਡਰੋ ਮਤ

ਮੈਂ ਦਰਸ਼ਨ ਕਰਾ ਦਿੰਦਾ ਹਾਂ।" ਪਰ ਰਾਜਾ ਬਹੁਤ ਹੀ ਭੈ ਭੀਤ ਸੀ।
ਮੰਤਰੀ ਨੇ ਕਿਹਾ, "ਕਿਵੇਂ ਕਰਾਵੇਂਗਾ ?
ਥਾਨੇਦਾਰ ਨੇ ਕਿਹਾ, "ਕਿ ਮੈਂ ਸੰਤਾਂ ਨੂੰ ਜੱਫੀ ਵਿੱਚ ਫੜ ਲੈਂਦਾ ਹਾਂ। ਤੁਸੀਂ ਨਮਸ਼ਕਾਰ ਚਰਨਾਂ ਤੇ ਕਰ ਲੈਣੀ।"

ਪਰ **'ਅੰਤਰਜਾਮੀ ਪੁਰਖ ਸੁਆਮੀ'** ਬਾਵਾ ਵੀਰਮ ਦਾਸ ਜੀਆਂ ਨੂੰ ਕੌਣ ਸਿਖਾਏ ? ਪਹਿਲਾਂ ਹੀ ਇਕ ਬਚਨ ਕਿਹਾ, "ਐ ਥਾਨੇਦਾਰਾ ਤੈਨੇ ਮੇਰੇ ਸਰੀਰ ਨੂੰ ਹੱਥ ਲਗਾਇਆ, ਸੱਤ ਕੁੱਲਾਂ ਵਿੱਚੋਂ ਕੋਹੜ ਨਹੀਂ ਜਾਣਾ ਹਟ ਜਾ ਪਿੱਛੇ, ਖੜੇ ਨੂੰ ਹੁਣੇ ਕੋਹੜੀ ਬਣਾ ਦਿਆਂਗੇ। ਤੂੰ ਕੌਣ ਹੈਂ ਮੇਰੇ ਸਰੀਰ ਨੂੰ ਹੱਥ ਲਾਉਣ ਵਾਲਾ।" ਬੱਬਰ ਸ਼ੇਰ ਦੀ ਭਬਕ ਤੋਂ ਸਾਰੀ ਬਣੀ ਦੇ ਮਿਰਗਾਂ ਪੰਛੀਆਂ ਨੂੰ ਵਖ਼ਤ ਪੈ ਜਾਂਦਾ। ਇਉਂ ਹੀ ਸਾਰੇ ਭੈ ਭੀਤ ਹੋ ਕੇ ਕੰਬਣ ਲੱਗੇ। ਫਿਰ ਰਾਜੇ ਨੇ ਹੌਸਲਾ ਕਰਕੇ ਚਰਨਾਂ ਤੇ ਡਿੱਗਣ ਦੀ ਕੋਸ਼ਿਸ਼ ਕੀਤੀ। ਬਾਵਾ ਜੀਆਂ ਨੇ ਅੱਗਿਓਂ ਬਾਂਸ ਚੁੱਕਿਆ ਹੋਇਆ ਸੀ ਰਾਜਾ ਡਰਦਾ ਹੋਇਆ ਵਜ਼ੀਰ ਓਹਲੇ ਹੋ ਗਿਆ ਰਾਣੀ ਪਿੱਛੇ ਸੀ। ਮੰਤਰੀ ਨੇ ਕਿਹਾ, "ਐ ਰਾਜਨ ਤੇਰਾ ਮਨੋਰਥ ਪੂਰਾ ਹੋਣਾ ਚਾਹੀਦਾ ਹੈ ਤੂੰ ਪਿੱਛੇ ਹਟ ਜਾਹ, ਇਹ ਬਾਂਸ ਭਾਵੇਂ ਮੇਰੇ ਮਾਰ ਕੇ ਜਾਨੋਂ ਮਾਰ ਦੇਣ।" ਉਹ ਹੋਰ ਸ਼ਰਧਾ ਲੈ ਕੇ ਅੱਗੇ ਵਧੇ ਤਾਂ ਬਾਵਾ ਜੀਆਂ ਨੇ ਖਿੱਚ ਕੇ ਬਾਂਸ ਰਾਜੇ ਦੇ ਮੋਢਿਆਂ ਤੇ ਜੜ ਦਿੱਤਾ ਪਰ ਪੈਰੀਂ ਹੱਥ ਨਹੀਂ ਲਗਾਉਣ ਦਿੱਤੇ। ਨਾਲ ਦੀ ਨਾਲ ਬਚਨ ਕੀਤਾ, "ਕਿ ਜਾਓ ਜਿਹੜੀ ਭਾਵਨਾ ਲੈ ਕੇ ਆਏ ਹੋ ਤੁਹਾਡੇ ਪੁੱਤਰ ਹੋ ਜਾਵੇਗਾ। ਉਸ ਵੇਲੇ ਸੰਗਤ ਦੇ ਦੇਖਦਿਆਂ ਦੇਖਦਿਆਂ ਹੀ ਭੱਜ ਗਏ। ਦੋਨਾਂ ਬਧੌਛੀਆਂ ਦੇ ਵਿਚਕਾਰ ਡੇਰਾ ਸੀ। ਉਸ ਡੇਰੇ ਨੂੰ ਛੱਡ ਕੇ ਵੱਡੀ ਬਧੌਛੀ ਤੇ ਅਤਾਪੁਰ ਦੀ ਜੂਹ ਵਿੱਚ ਆ ਖੜੇ। ਜਿੱਥੇ ਹੁਣ ਵੱਡਾ ਅਸਥਾਨ ਸਥਿੱਤ ਹੈ ਉਥੇ ਆ ਕੇ ਬੈਠ ਗਏ। ਸਰੋਵਰ, ਲੰਗਰ, ਪਸ਼ੂ, ਧੂਣਾ, ਇਮਾਰਤਾਂ ਭਾਵੇਂ ਇਕ ਵੱਡਾ ਡੇਰਾ ਹੈ।

ਇਸੇ ਨਗਰ ਵਿੱਚ ਮਾਤਾ ਜਿਊਣੀ ਦਾਸ ਜੀ ਦਾ ਡੇਰਾ ਹੈ। ਸ਼ਾਮ ਨੂੰ ਮਾਤਾ ਜੀ, ਬਾਵਾ ਵੀਰਮ ਦਾਸ ਜੀ ਦੇ ਹਜ਼ੂਰੀਏ ਲਛਮੀ ਸਰੂਪ ਬਾਬਾ ਲਹਿਣਾ ਸਰੂਪ ਹੋ ਕੇ ਸੇਵਾ ਕਰਕੇ ਅਜਰ ਨੂੰ ਜਰਿਆ। ਸ਼ਾਮ ਨੂੰ ਆਪ ਦੇ ਡੇਰੇ ਆ ਬਿਰਾਜਦੇ। ਸਵੇਰੇ ਥਾਲ ਲਗਾ ਕੇ ਪ੍ਰਸ਼ਾਦਾ ਛਕਾਉਂਦੇ। ਇੱਥੇ ਆ ਕੇ ਬਾਵਾ ਜੀਆਂ ਨੇ ਬੇਅੰਤ ਕੌਤਕ ਦਿਖਾਏ। ਬਾਵਾ ਜੀ ਆਪਣੇ ਡੇਰੇ ਤੋਂ ਮੀਲ ਬਾਹਰ ਦੂਰ ਜੰਗਲ ਵਿੱਚ ਰਹਿੰਦੇ ਸਨ। ਢੱਕ, ਪਲਾਹ, ਕਰੌਂਡੇ, ਪਿੱਪਲ ਬੇਰੀਆਂ ਆਦਿ ਬ੍ਰਿਛਾਂ ਨਾਲ ਭਰਿਆ ਸੰਘਣਾਂ ਜੰਗਲ ਸੀ। ਬਾਬਾ ਵੀਰਮ ਦਾਸ ਜੀ ਮਹਾਰਾਜ 18 ਸਾਲ ਜਿੱਥੇ ਸੰਤ ਬਾਬਾ ਪੂਰਨ ਦਾਸ ਜੀ ਮਹਾਰਾਜ ਗਊਆਂ ਨੂੰ ਜਲ ਛਕਾਉਂਦੇ, ਜੋੜੀਆਂ ਖੇਲਾਂ ਤੇ ਆ ਕੇ ਦਰਸ਼ਨ ਦਿਆ ਕਰਦੇ ਸਨ।



## " ੴ ਵਾਹਿਗੁਰੂ "

ਮਨ ਵਿੱਚ ਰੱਖ ਕੇ ਮੂਰਤਿ ਗੁਰੂਦੇਵ ਵਾਲੀ,
ਮੁੱਖੜਾ ਜਗਤ ਦੇ ਵਲੋਂ ਹੈਨ ਮੋੜ ਬੈਠੇ ॥

ਬੁੱਧੀ ਨੇਤਰਾਂ, ਗਿਆਨ, ਗੁਰਸ਼ਬਦ ਵਾਲਾ,
ਮਨ ਬਚ ਕਰਮ ਹੀ ਸ਼ਬਦ ਨਾਲ ਜੋੜ ਬੈਠੇ ॥

ਐਸੇ ਜੋਗ ਤੇ ਸੁੰਨ ਸਮਾਧ ਲਗਾਈ,
ਰਿਸ਼ਤਾ ਮੋਹ ਦੇ ਜਾਲ ਦਾ ਤੋੜ ਬੈਠੇ ॥

ਸਰਗੁਣ ਨਿਰਗੁਣ ਸਰੂਪ ਵਿੱਚ ਵਿਚਰਦੇ ਨੇ,
ਪਰਮ ਆਤਮੰ ਇਤਰ ਨਿਚੋੜ ਬੈਠੇ ॥

ਨਿਰਾਕਾਰ ਇੱਕ ਸ਼ਬਦ ਸੁੰਨਸਾਰ ਚਿਤਵਨ,
ਪਰ੍ਹਾ ਨਾਲ ਧੁਨੀ ਤਾਰ ਜੋੜ ਬੈਠੇ ॥

ਸ਼ਬਦ, ਰੂਪ, ਸਪਰਸ਼, ਰਸ, ਗੰਧ ਮੋਹੀ,
ਪੰਜੇ ਵੈਰੀਆਂ ਨੂੰ ਸਦਾ ਵਿਛੋੜ ਬੈਠੇ ॥

ਜਿੱਥੇ ਵੱਜਦੀ ਐ ਕਿੰਗਰੀ ਜੋਗੀਆਂ ਦੀ,
ਉਥੇ ਸਭੈ ਬੈਕੁੰਠ ਹਨ ਜੋੜ ਬੈਠੇ ॥

ਸਤ ਸੰਤੋਖ ਤੇ ਦਇਆ ਧਰਮ ਧੀਰਜੀ ਹੋ,
ਬ੍ਰਹਮ ਗਿਆਨ ਦੀ ਸਭਾ ਨੂੰ ਜੋੜ ਬੈਠੇ ॥

ਸਮ, ਦਮ, ਸ਼ਰਧਾ, ਸਮਾਧ ਖਟ ਸੰਪਤੀ ਦੇ,
ਸੰਗ ਜੋਗ ਵੈਰਾਗੀਆਂ ਜੋੜ ਬੈਠੇ ॥

ਪ੍ਰਾਣਾਯਾਮ, ਨਿਯਮ, ਅਸ਼ਟ ਸਾਧਨਾ ਦੇ,
ਨੌਧਾ ਭਗਤ ਬਿਬੇਕ ਨੂੰ ਜੋੜ ਬੈਠੇ ॥

ਵਾਕ ''ਤਤ ਮਸੀਹ'' ਸ਼ਾਮ ਵੇਦ ਆਖੇ,
ਈਸ਼ਵਰ ਜੀਵ ਦਾ ਭਰਮ ਹਨ ਤੋੜ ਬੈਠੇ ॥

ਬ੍ਰਹਮ ਗਿਆਨ ਦਾ ਦੇਸ਼ ਜਦ ਲੱਭ ਲਿਆ,
ਕਹਿਣ ਸੁਨਣ ਤੋਂ ਮੁੱਖੜਾ ਮੋੜ ਬੈਠੇ ॥

'ਸੰਤ ਖਾਲਸਾ' ਜੀ ਬ੍ਰਹਮਾ ਨੰਦ ਜਿੱਥੇ,
ਦਸਮ ਦੁਆਰ ਦਾ ਜਿੰਦਰਾ ਤੋੜ ਬੈਠੇ ॥

ਮਨਾ ਲੱਭੀਏ ਬ੍ਰਹਮ ਪ੍ਰਸ਼ਨੋਤਰੀ ਨੂੰ,
ਜਿਹੜੇ ਮੰਜਲ ਨਿਬਾਹੀ ਓੜ ਬੈਠੇ ॥

# ਸ-ਮ-ਰ-ਪ-ਣ

ੴ

ਵਾਹਿਗੁਰੂ

ਬ੍ਰਹਮਗਿਆਨ ਦੀ ਪ੍ਰਾਪਤੀ ਦੇ ਭੌਰਿਆਂ, ਮਮੋਖਸ਼ੂਆਂ, ਜਗਿਆਸੂਆਂ ਤੇ ਪੂਰਨ ਵੈਰਾਗੀਆਂ ਵਾਸਤੇ ਦ੍ਰਿੜ ਅਭਿਆਸ਼ੀਆਂ, ਵੇਦਾਂਤੀ ਅਤੇ ਸਿਧਾਂਤੀ ਬ੍ਰਹਮ ਦੇ ਖੋਜੀਆਂ ਲਈ 'ਸੰਤ ਖਾਲਸਾ' ਵੱਲੋਂ ਭੇਂਟ ।

## ੧ਓ ਸਤਿਗੁਰ ਪ੍ਰਸਾਦਿ ॥

ਅਬ ਸੰਤ ਮੱਘਰ ਸਿੰਘ ਜੀ ਰਾਮਗੜ੍ਹ ਵਾਲਿਆਂ ਦਾ ਤਹਿਸੀਲ ਜਗਰਾਵਾਂ ਜਿਲ੍ਹਾ ਲੁਧਿਆਣਾ ਇਹ ਨਗਰ ਜਗਰਾਵਾਂ ਤੋਂ ਤਿੰਨ ਕੋਹ ਦੇ ਫਾਸਲੇ ਤੇ ਸਿਧਵਾਂ ਬੇਟ ਵਾਲੀ ਸੜਕ ਜੋ ਪੱਛਮ ਔਰ ਉੱਤਰ ਦਿਸ਼ਾ ਵੱਲ ਸਥਿੱਤ ਹੈ। ਆਉ ਸੰਤ ਮੱਘਰ ਸਿੰਘ ਜੀਆਂ ਦੀ ਵੈਰਾਗਮਈ ਅਵੱਸਥਾ ਵਾਰੇ ਸਰਵਣ ਕਰੀਏ :

ਸਫ਼ਰਮੈਨਾ ਵਿੱਚ ਭਰਤੀ ਹੋ ਕੇ, ਨਿੱਤਨੇਮ ਗੁਰਬਾਣੀ ਦਾ, ਗੁਰਸਿੱਖ ਦੇ ਨਿਯਮਾ ਅਨੁਸਾਰ ਧਰਮ ਕਰਮ ਵਿੱਚ ਪੂਰੇ ਔਰ ਹੋਰ ਵੀ ਵੱਧ ਤੋਂ ਵੱਧ ਬਾਣੀ ਪੜ੍ਹਨੀ। ਸਰਕਾਰੀ ਡਿਊਟੀ ਵੀ ਪੂਰੀ ਨਿਭਾਉਣੀ। ਪਰੇ ਪੂਰਬਲੇ ਕਰਮਾਂ ਦੀ 'ਕਮਾਈ ਦਾ ਅੰਕੁਰ ਜਾਗਣਾ' ਜੋ ਉਨ੍ਹਾਂ ਦੇ ਹਿਰਦੇ ਦੀ ਕਮਾਈ ਦਾ ਉਬਾਲਾ ਰੁਕ ਨਾ ਸਕੇ, ਸਿਰਫ਼ ਉਨ੍ਹਾਂ ਦੀ ਫ਼ੌਜ ਦੇ ਸੰਗੀ ਸਾਥੀ ਜੋ ਵੀ ਪ੍ਰਮਾਤਮਾ ਵੱਲ ਧਿਆਨ ਧਰਦਾ ਸੀ, ਨਿਤਨੇਮ ਕਰਦਾ ਸੀ। ਉਨ੍ਹਾਂ ਨਾਲ ਆਪਣੀ ਅੰਦਰਲੀ ਅਵੱਸਥਾ ਪ੍ਰਗਟ ਕਰਦੇ ਹਨ। ਭਾਵ ਹਮ ਸਾਥੀਆਂ ਨੂੰ ਪੁੱਛਦੇ ਹਨ। ਉਸ ਦਾ ਕਾਵਿ ਰੂਪ ਵਿੱਚ ਅਨੰਦ ਇਸ ਪ੍ਰਕਾਰ ਹੈ :



ਮਨ ਵਿੱਚ ਤਰੰਗ ਹਨ ਉੱਠਦੇ,
ਕੋਈ ਮਿਲਜੇ ਸਾਧੂ ਬੇਪ੍ਰਵਾਹੀ ॥

ਰੱਬ ਦਾ ਬਖ਼ਸ਼ਿਆ ਹੈ ਕੋਈ ਬਿਰਲਾ,
ਘਣੇ ਨਾਹੀਂ ਗੁਰਬਾਣੀ ਮਾਂਹੀ ॥

ਸੰਤਾਂ ਬਾਝਹੁ ਰੱਬ ਨਹੀਂ ਮੰਨਦਾ,
ਕੋਈ ਹੋਰ ਟਿਕਾਣਾ ਨਾਹੀ ॥

ਪੂਰਨ ਹੋਵੇ ਜੋਤ ਜਗਾਵੇ,
ਸਾਚੀ ਬਾਨੀ ਕੀਰਤ ਗਾਈ ॥

ਕਈ ਸੱਜਣਾਂ ਨੂੰ ਪੁੱਛਦੇ ਮੱਘਰ ਸਿੰਘ,
ਭਾਈ ਦੱਸ ਦੋ ਰੱਬ ਰਜ਼ਾਈ ॥

ਸੱਤਵੀਂ ਭੂਮਿਕਾ ਤੁਰੀ ਅਵਸੱਥਾ,
(ਹੋਵੇ) ਅੰਤਰ ਜੋਤ ਜਗਾਈ ॥

ਜਿਸ ਸਾਧੂ ਵਿੱਚ ਹੋ ਕੇ ਪ੍ਰਗਟ,
ਰੱਬ ਰੱਖਦਾ ਭੇਦ ਨ ਰਾਈ ॥

ਦਰਸ਼ਨ ਕਰਕੇ ਤਨ ਮਨ ਠਰਜੇ,
ਜੋ ਸੰਤਾਂ ਵਿੱਚ ਗੁਣ ਹਨ ਭਾਈ ॥

ਵੈਰਾਗ ਦੇ ਵਹਿਣ ਨੂੰ ਉਨ੍ਹਾਂ ਦੇ ਸੰਗੀ ਫੌਜੀ ਭਰਾਵਾਂ ਵਲੋਂ ਕੋਈ ਵਿਰਲੇ ਜੋ ਭਾ ਮੱਘਰ ਸਿੰਘ ਜੀ ਦੀ ਵੈਰਾਗਮਈ ਅਵੱਸਥਾ, ਪਪੀਹੇ ਵਾਂਗ ਤਰਾਹਟ, ਸ਼ਵਾਂਤੀ ਬੂੰਦ, ਬੱਦਲ ਰੂਪ ਸਾਧੂਆਂ ਤੋਂ ਪ੍ਰਾਪਤ ਕਰਨ ਵਾਲੀ ਬ੍ਰਿਹੁੰ ਦੀ ਤੜਫ ਨੂੰ ਸਮਝਦੇ ਸਨ। ਉਨ੍ਹਾਂ ਵਿੱਚੋਂ ਇੱਕ ਸੱਜਣ ਨੇ ਇਹ ਗੱਲ ਸਮਝੀ ਕਿ ਇਹ ਕਿਸੇ ਪੂਰਨ ਮਹਾਂਪੁਰਖ :
ਜੈਸੇ ਗੁਰਬਾਣੀ ਫੁਰਮਾਨ ਹੈ :

"ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ ॥
ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥"

ਜਿਸ ਤਰ੍ਹਾਂ ਸ਼ਿਵ ਜੀ ਵੀ ਬ੍ਰਹਮ ਗਿਆਨੀ ਨੂੰ ਲੱਭਦੇ ਉਸੇ ਤਰ੍ਹਾਂ ਸੰਤ ਮੱਘਰ ਸਿੰਘ ਜੀ ਦੀ ਅਵੱਸ਼ਥਾ ਹੈ। ਅਥਵਾ :

ਪ੍ਰਭੁ ਮਿਲਬੇ ਕਉ ਪ੍ਰੀਤਿ ਮਨਿ ਲਾਗੀ ॥"

ਪਾਇ ਲਗਉ ਮੋਹਿ ਕਰਉ ਬੇਨਤੀ, ਕੋਊ ਸੰਤ ਮਿਲੈ ਬਡਭਾਗੀ ॥੧॥
ਮਨੁ ਅਰਪਉ ਧਨੁ ਰਾਖਉ ਆਗੈ, ਮਨ ਕੀ ਮਤਿ ਮੋਹਿ ਸਗਲ ਤਿਆਗੀ ॥
ਜੋ ਪ੍ਰਭੁ ਕੀ ਹਰਿ ਕਥਾ ਸੁਨਾਵੈ, ਅਨਦਿਨੁ ਫਿਰਉ ਤਿਸੁ ਪਿਛੈ ਵਿਰਾਗੀ ॥੧॥
ਪੂਰਬ ਕਰਮ ਅੰਕੁਰ ਜਬ ਪ੍ਰਗਟੇ, ਭੇਟਿਓ ਪੁਰਖੁ ਰਸਕਿ ਬੈਰਾਗੀ ॥ ਰਹਾਉ ॥
ਮਿਟਿਓ ਅੰਧੇਰੁ ਮਿਲਤ ਹਰਿ ਨਾਨਕ, ਜਨਮ ਜਨਮ ਕੀ ਸੋਈ ਜਾਗੀ ॥੨॥੨॥੧੧੯

ਐਸੇ ਮਹਾਂਪੁਰਖਾਂ ਲਈ ਗੁਰਬਾਣੀ ਵਿੱਚ ਫੁਰਮਾਨ ਹਨ।

ਏਕ ਕਹੈਂ ਹਮ ਖਿਆਲ ਜੋ,
ਸੰਤੋਂ ਕਾ ਨਹੀਂ ਅੰਤੁ ॥

ਚਾਰ ਫ਼ਕੀਰੋਂ ਚਾਰੋਂ ਉਰੋਂ,
ਸਿੱਧ ਵੀਰਮ ਦਾਸ ਹੈ ਸੰਤ ॥

ਜਿਨ ਕੀ ਮਹਿਮਾਂ, ਜੋ ਤੁਮ ਪੂਛਤ,
ਹਮ ਤੁਝ ਕੋ ਵਖਿਯੰਤ ॥

ਸਤਿਗੁਰ, ਪਾਰਸ, ਚੰਦਨ ਵਾਂਗੂੰ,
ਅਨੰਤ ਗੁਣਾਂ ਗੁਣਵੰਤ ॥

ਸੰਤ ਅਨੰਤਹਿ ਅੰਤਰ ਨਾਹੀਂ,
ਗੁਰਬਾਣੀ ਦਰਸੰਤ ॥

ਕੋਟਿ - ਖੰਡ ਬ੍ਰਹਮੰਡ ਰਿਦ ਅੰਤਰ,
ਰਹਿੰਦੇ ਸਦਾ ਇਕੰਤ ॥

ਸਰਬ ਗੁਣਾਂ ਨੂੰ ਲੈ ਹਨ ਆਏ,
ਖਿੜਿਆ ਸਦਾ ਬਸੰਤ ॥

ਰਿੱਧੀਆਂ ਸਿੱਧੀਆਂ ਕਰਨੀਆਂ ਵਾਲੇ,
(ਨੇੜੇ) ਡੇਰਾ ਰੋੜੇਵਾਲ ਰਹੰਤ ॥

ਭਾਈ ਮੱਘਰ ਸਿੰਘ ਜੀ ਆਪਣੇ ਸਾਥੀ ਜਿਸ ਤੋਂ ਬਾਵਾ ਵੀਰਮ ਦਾਸ ਜੀਆਂ ਦੀ ਜਸ, ਮਹਿਮਾਂ, ਵਡਿਆਈ ਸੁਣੀ ਸੀ। ਉਸ ਦੇ ਵਿਚੋਲੇ ਰੂਪ ਜੈਸੇ ਫੁਰਮਾਨ ਹੈ:

'ਹੋਇ ਵਿਚੋਲਾ ਆਨਿ ਮਿਲਾਵੈ ॥''

ਜਿਸ ਨੇ ਬਾਵਾ ਜੀਆਂ ਦੇ ਦਰਸ਼ਨ ਕੀਤੇ ਸਨ। ਮਹਾਰਾਜ ਬਾਵਾ ਜੀਆਂ ਦੀ ਦੱਸ ਪਾਉਣੀ 'ਫ਼ਕੀਰੋਂ ਕਾ ਟਿਕਾਣਾ' ਜੈਸੇ ਕਿਸੇ ਫ਼ਕੀਰ ਨੇ ਵੀ ਕਿਹਾ ਹੈ:

''ਆਸਾ ਬਾਸਾ ਸੰਤ ਕਾ ਬ੍ਰਹਮਾ ਲਿਖੇ ਨਾ ਲੇਖ ॥<br>
ਸ਼ੰਕਰ ਕੀ ਤੋ ਕਿਆ ਗਤੀ ਸਠ ਕੈਸੇ ਲਖ ਲੇਤੁ ॥''

ਪਰ ਫਿਰ ਵੀ ਕਹਿਣ ਮਾਤਰ ਉਸ ਪੂਰਨ ਬੈਰਾਗੀ ਦਾ ਬੈਰਾਗ ਪੂਰਾ ਕਰਨ ਲਈ, ਜਿਸ ਨੇ ਕਸਤੂਰੇ ਮਿਰਗ ਦਾ ਸਰੂਪ ਧਾਰਨ ਕੀਤਾ ਹੈ। ਉਸ ਦੀ ਤ੍ਰਿਪਤੀ ਲਈ ਪੂਰਨ ਸੰਤਾਂ ਦੀ ਦੱਸ ਪਈ ਜਿਨ੍ਹਾਂ ਵਿਚ ਹੇਠ ਲਿਖੇ ਗੁਣ ਘਟਦੇ ਹਨ:

ਦੋਹਰਾ:

ਸੋ ਤਰੁ ਕੋ ਇਕ ਕਹੂੰ ਹੈ, ਜਿਹ ਕਰਿੰਦ ਆਸਿਛ ॥<br>
ਬਨ ਬਨ ਮੈਂ ਬਨ ਚਰਨ ਕੇ ਵਾਸ ਯੋਗ ਬਹੁ ਬ੍ਰਿਛ ॥ (੧੮)<br>
ਜੋ ਜਨ ਕੇ ਬੰਧਨ ਹਰੇ, ਸੋ ਸਾਧੂ ਕਹੂੰ ਏਕ ॥<br>
ਕਰਮ ਕ੍ਰਿਯਾ ਜੋੜਨ ਵਿਖੇ, ਜਨ ਸਮਰਥ ਅਨੇਕ ॥ (੧੯)

ਦੋਹਰਾ:

ਗਿਰਿ ਗਿਰਿ ਮੈ ਮਾਨਕ ਨਹੀ, ਗਜ ਗਜ ਮੋਤੀ ਨਾਹਿ ॥<br>
ਚੰਦਨ ਤਰ ਬਨ ਬਨ ਨਹੀ, ਸੰਤ ਨ ਪੁਰਿ ਪੁਰਿ ਮਾਂਹਿ ॥ (੧੫)

(11 ਵਾਂ ਅਧਿਆਇ ਸਾਰਕੁਤਾਵਲੀ)

ਸੋਭਾ ਬਹੁਤੀ ਕਹਿ ਨਹੀਂ ਸਕਦਾ,
ਮਨ ਬਚ ਕਰਮ ਕਮਾਈ ਵਾਲੇ ॥
ਹੈਨ ਦਿਗੰਬਰ ਨਾ ਰਚਣ ਅਡੰਬਰ,
ਬਣ ਦੀ ਰੌਣਕ ਬਿਛਾਂ ਵਾਲੇ ॥
ਕਥਾ ਸੁਣੀ ਐ ਝਿੜਕਾਂ ਦੇਵਣ,
ਮੀਂਹ ਵਰਸਾਉਂਦੇ ਬਾਸਾਂ ਵਾਲੇ ॥
ਘਟ ਘਟ ਅੰਦਰ, ਰੱਬ ਦਾ ਮੰਦਰ,
ਰੱਬ ਦਾ ਭੇਦ ਬਤਾਵਣ ਵਾਲੇ ॥
ਝਿੜਕੇ ਹਨ ਕਈ ਰਾਜੇ ਰਾਣੇ,
ਚੌਧਰ ਲੰਬੜ ਔਰ ਸਿਆਣੇ ॥
ਚਾਰੇ ਵਰਨ ਆਸ਼ਰਮ ਚਾਰੇ,
ਪੰਡਿਤ ਪਾਧੇ ਸ਼ਰੱਈ ਮੁਲਾਣੇ ॥
ਗਿਆਨੀ ਧਿਆਨੀ ਸਣੇ ਬਿਬੇਕੀ,
ਰਾਗੀ ਨਾਦੀ ਤੰਤ ਵਜਾਣੇ ॥
ਉਨ੍ਹਾਂ ਸੰਤਾਂ ਦਾ ਤਪ ਹੈ ਭਾਰੀ,
ਜਿਨ੍ਹਾਂ ਦੀ ਨਦਰੀ ਤਰਨ ਅੰਜਾਣੇ ॥
ਹਰਿ ਇਕਸੁ ਹੱਥ ਆਇਆ ਜਿਨ੍ਹਾਂ ਦੇ,
ਬਹੁਤੇਰੇ ਵਰਸਾਣੇ ॥

( ਸੰਤ ਖਾਲਸਾ )

ਐਸੇ ਪੂਰਨ ਸੰਤ ਰਿਆਸਤ ਪਟਿਆਲਾ ਵਿੱਚ ਇਕ ਸੰਘਣਾ ਬੀੜ, ਪਿੰਡ ਰੋੜੇਵਾਲ ਜੋ ਪਟਿਆਲਾ ਤੋਂ ਉੱਤਰ ਪੱਛਮ ਦਿਸ਼ਾ ਪੰਜ ਕੋਹ ਤੇ ਹੈ। ਸਰਹੰਦ ਸਟੇਸ਼ਨ ਤੋਂ ਦੱਖਣ ਦਿਸ਼ਾ ਵੱਲ ਛੇ-ਸੱਤ ਕੋਹ ਦਾ ਫਾਸਲਾ ਹੈ। ਸਰਹੰਦ ਸਟੇਸ਼ਨ ਤੋਂ ਉਤਰ ਕੇ ਅੱਗੇ ਬਧੌਛੀ ਪਿੰਡ ਆਵੇਗਾ। ਬਧੌਛੀ ਤੋਂ ਪੱਛਮ ਦਿਸ਼ਾ ਵੱਲ ਚਨਾਰਥਲ ਹੈ। ਅੱਗੇ ਬੀੜ ਹੀ ਪਿਆ ਹੈ। ਸਾਹਮਣੇ ਚੋਏ ਦੇ ਕਿਨਾਰੇ ਸੰਘਣੇ ਬੀੜ ਵਿਚ ਬਾਵਾ ਜੀ ਵਿਚਰਦੇ ਹਨ। ਇਹ ਬੀੜ ਸੰਘਣ ਹੀਂਸਾਂ ਢੱਕਾਂ – ਪਲਾਹਾਂ ਨਾਲ ਭਰਪੂਰ ਹੈ। ਨੇੜੇ ਹੀ ਪਿੰਡ ਰੋੜੇਵਾਲ ਪਰਾਚੀਨ ਉਦਾਸੀਨ ਡੇਰਾ ਹੈ । ਇਸ ਡੇਰੇ ਦੇ **ਤੀਸਰੇ ਗੱਦੀ ਨਸ਼ੀਨ** ਅੱਜ ਕੱਲ **ਮਾਲਵਾ ਇਤਿਹਾਸ** ਦੇ ਲਿਖਾਰੀ **ਸੰਤ ਖਾਲਸਾ** ਹਨ। ਬਾਵਾ ਵੀਰਮ ਦਾਸ ਜੀ ਆਪਣੀ ਮੌਜ ਵਿੱਚ ਇਸ ਡੇਰੇ ਵਿਚੋਂ ਭੋਜਨ ਮੰਗਵਾ ਲੈਂਦੇ। ਨਾਲ ਹੀ ਛਿਪਦੇ ਵੱਲ ਪ੍ਰਾਚੀਨ ਡੇਰਾ ਸਤਾ ਦਰਬਾਰ ਨਾਮ ਕਰਕੇ ਪ੍ਰਸਿੱਧ ਹੈ ਕਦੀ ਕਦੀ ਬਾਵਾ ਜ਼ੀਆਂ ਉਥੋਂ ਵੀ ਭੋਜਨ ਮੰਗਵਾ ਲੈਂਦੇ। ਇਸ ਇਲਾਕੇ ਵਿੱਚ ਸੰਘਣੇ ਬਣ ਅਤੇ ਚੋਏ ਦੇ ਕਿਨਾਰੇ ਹੀ ਬਾਵਾ ਜੀ ਆਮ ਵਿਚਰਦੇ ਸਨ। ਇਸ ਤਰ੍ਹਾਂ ਹੇਠ ਲਿਖੇ ਕਾਵਿ ਰੂਪ ਲਾਈਨਾਂ ਇਸ ਦ੍ਰਿਸ਼ ਨੂੰ ਦਰਸਾਉਂਦੀਆਂ ਹਨ :

**ਰਿਆਸਤ ਹੈ ਪਟਿਆਲਾ ਨੇੜੇ,**
**ਸਰਹੰਦ ਬਧੌਛੀ ਰੋੜੇਵਾਲ॥**

**ਹਰਨ ਭਰਨ ਲਈ ਪੂਰਨ ਸ਼ਕਤੀ,**
**ਜੋ ਚਾਹਨ ਕਰ ਸਕਣ ਸੁਖਾਲੇ॥**

ਸਤਾ ਦਰਬਾਰ ਕਿਨਾਰੇ ਚੋਆ,
ਸਭੋ ਦਿਲਾਂ ਦੀਆਂ ਜਾਨਣ ਵਾਲੇ ॥

ਭਾਈ ਸਾਹਿਬ ਭਾਈ ਮੱਘਰ ਸਿੰਘ ਜੀ ਪੂਰਨ ਸ਼ਰਧਾ ਜੋਗ, ਉਨ੍ਹਾਂ ਸੰਤਾਂ ਦੀ ਮਿਕਨਾਤੀਸ ਰੂਪ ਆਕਰਖ ਸ਼ਕਤੀ, ਮੋਹਨੀ ਸਰੂਪ ਬਾਰੇ ਸੁਣ ਕੇ ਉਤਾਵਲੇ ਹੋ ਗਏ। ਸਾਥੀਆਂ ਨੇ ਕਿਹਾ ਕਿ ਜੇ ਤੁਹਾਨੂੰ ਮਹਾਂਪੁਰਖ ਬਾਵਾ ਵੀਰਮ ਦਾਸ ਜੀਆਂ ਦੇ ਦਰਸ਼ਨ ਹੋ ਗਏ ਤਾਂ ਤੁਸੀਂ ਮੁੜ ਕੇ ਸਾਡੇ ਕੋਲ ਨਹੀਂ ਆਉਣਾ। ਇਸ ਨੂੰ ਲਿਖਾਰੀ ਕਾਵਿ ਰੂਪ ਵਿੱਚ ਵਰਨਣ ਕਰਦਾ ਹੈ। ਇਹ ਵੀ ਯਥਾਰਥ ਸੱਤ ਹੀ ਸੱਤ ਹੈ। ਜੈਸੇ ਗੁਰਬਾਣੀ ਫੁਰਮਾਉਂਦੀ ਹੈ :

'ਮਾਈ ਬਚਨ ਸਤਿ ਸਤਿ ਸਤਿ ਹਰਿ ਸਾਧਾ ॥'

## ਕਾਵਿ ਰੂਪ

ਜੇ ਇਕ ਵੇਰ ਤੁਸਾਂ ਦਰਸ਼ਨ ਕਰ ਲਏ,
ਮੁੜ ਨਹੀਂ ਆਉਣਾ ਛਾਉਣੀ ਵਾਸ ॥

ਮਨ ਚਾਹੇਗਾ ਕਰਾਂ ਤਪੱਸਿਆ,
ਲੱਗ ਜਾਏ ਸਮਾਧੀ ਸੰਤਾਂ ਪਾਸ ॥

ਇਹ ਸੁਣ ਕੇ ਜਗਿਆਸੂ ਰੂਪ ਪੂਰਨ ਬੈਰਾਗੀ ਸੰਤ ਮੱਘਰ ਸਿੰਘ ਜੀ ਉਰਫ਼ ਭਾਈ ਮੱਘਰ ਸਿੰਘ ਜੀ ਦੇ ਮਨ ਵਿੱਚ ਬੈਰਾਗ ਨੇ ਉਛਾਲਾ ਖਾਧਾ।

'ਮਨਿ ਬੈਰਾਗ ਭਇਆ ਦਰਸ਼ਨ ਦੇਖਣੇ ਕਾ ਚਾਉ ॥'

* ਰੁੜਕੀ ਛਾਉਣੀ ਸਰਕਾਰ ਵਲੋਂ ਤੱਕਣਾ ਸੀ,
ਉੱਚਾ ਆਪਣਾ ਗਰੇਡ ਵਧਾਣ ਦੇ ਲਈ ॥

* ਕਿਸੇ ਆਖਿਆ ਭਾਈ ਇਹ ਫ਼ੌਜ ਭਰਤੀ ॥
ਸਫ਼ਰ ਮੈਨਾ ਵਿੱਚ ਪੁਲ ਬਨਾਣ ਦੇ ਲਈ ॥

* ਭਾਈ ਸਾਹਿਬ ਹੈਰਾਨ ਹਾਂ ਅਸੀਂ ਸਭੇ,
ਤੁਸੀਂ ਇਹ ਲੋਕ ਛੱਡ ਪ੍ਰਲੋਕ ਬਣਾਨ ਵਾਲੇ ॥

* ਬੱਸ ਫ਼ਰਕ ਹੈ ਭਗਤਾਂ, ਸੰਸਾਰੀਆਂ ਦਾ,
ਸਮਝ ਲੈਂਦੇ ਨੇ ਗਿਆਨ ਜਨਾਣ ਵਾਲੇ ॥

* ਐਪਰ ਮੁਰਸ਼ਦਾਂ ਨੂੰ ਜਿਹੜਾ ਲੱਭਦਾ ਹੈ,
ਯਹ ਭੇਦ ਸੱਚੀ ਸਰਕਾਰ ਬਨਾਣ ਵਾਲੇ ॥

* ਤੇਰੀ ਰਮਜ਼-ਤੇ ਖਿਆਲਾਂ ਨੂੰ ਸਮਝਗੇ ਹਾਂ,
ਗਿਆਨ, ਭਗਤੀ, ਕਰਮ ਕਮਾਣ ਵਾਲੇ ॥

[ ਸੰਤ ਖਾਲਸਾ ]

ਭਾਈ ਮੱਘਰ ਸਿੰਘ ਜੀ ਦੇ ਸ਼ੁਭ ਵਿਚਾਰ ਸੁਣ ਕੇ ਸੰਗੀ ਸਾਥੀਆਂ ਨੇ ਆਪਣੇ ਖਿਆਲ ਪ੍ਰਗਟ ਕੀਤੇ। ਆਪਾਂ ਸਾਰੇ ਜਿਹੜੇ ਭਰਤੀ ਹੋਏ ਹਾਂ ਸਮੇਤ ਭਾਈ ਮੱਘਰ ਸਿੰਘ ਜੀ ਦੇ, ਰੁੜਕੀ ਛਾਉਣੀ ਵਿੱਚ ਰਹਿਣਾ ਅਤੇ ਆਪਣੀ ਜੋ ਸਰਕਾਰ ਹੈ। ਸਾਡਾ ਸਫ਼ਰ ਮੈਨਾ ਵਿੱਚ ਭਰਤੀ ਹੋ ਕੇ ਨੌਕਰੀ ਕਰਨੀ। ਸਿਪਾਹੀ ਤੋਂ ਅੱਗੇ ਆਪਣਾ ਰੁਤਬਾ ਵਧਾਉਣ ਲਈ ਜੋ ਅਸੀਂ ਤੱਕਦੇ ਹਾਂ। ਸਾਡਾ ਤਾਂ ਵਿਚਾਰ ਸਰਕਾਰ ਵਲੋਂ ਉੱਚਾ ਰੁਤਬਾ ਵਧਾਉਣ ਦਾ ਹੈ। ਆਪ ਜੀ ਦਾ ਖਿਆਲ ਉਸ ਪਰਮੇਸ਼ਰ ਸੱਚੀ ਸਰਕਾਰ ਵੱਲ ਹੈ ਜਿਹੜਾ ਸੰਸਾਰ ਸਾਗਰ ਤੋਂ ਤਰਨ ਵਾਲਾ ਪੁਲ ਹੈ ਆਪ ਦੀ ਲਗਨ ਉਥੇ ਪਹੁੰਚ ਚੁੱਕੀ ਹੈ। ਅਸੀਂ ਸਾਰੇ ਆਪ ਦੀਆਂ ਅੰਤਰੀਵੀ ਰਮਜਾਂ ਨੂੰ ਸਮਝ ਗਏ ਹਾਂ। ਭਾਈ ਸਾਹਿਬ ਅਸੀਂ ਸਾਰੇ ਹੈਰਾਨ ਹਾਂ। ਫਰਕ ਇਹੀ ਹੈ ਕਿ ਭਗਤਾਂ ਦਾ ਸੰਸਾਰੀਆਂ ਦਾ ਧਰਤੀ ਅਸਮਾਨ ਦਾ ਅੰਤਰ ਹੈ। ਇਸ ਗੁਹਝ ਰਮਜ਼ ਨੂੰ ਗਿਆਨਵਾਨ ਪੁਰਸ਼ ਹੀ ਸਮਝਦੇ ਹਨ। ਜੋ ਤੂੰ ਪੂਰਨ ਪੁਰਖਾਂ ਨੂੰ ਲੱਭਦਾ ਹੈਂ। ਜਿਨ੍ਹਾਂ ਦੇ ਗੁਰਬਾਣੀ ਵਿੱਚ ਅਨੇਕ ਪ੍ਰਮਾਣ ਹਨ:

* "ਨਾਨਕ ਸਾਧ ਪ੍ਰਭੁ ਭੇਦ ਨ ਭਾਈ ॥"

ਅਥਵਾ:

* "ਬ੍ਰਹਮਗਿਆਨੀ ਆਪਿ ਪਰਮੇਸੁਰ ॥"

ਅਥਵਾ:

* "ਕੋਈ ਐਸੋ ਰੇ ਸੰਤ ॥
ਮੇਰੀ ਲਾਹੇ ਸਗਲ ਚਿੰਤ ॥"

* "ਇਹ ਨੀਸਾਣੀ ਸਾਧ ਕੀ ਜਿਤੁ ਭੇਟਤ ਤਰੀਐ ॥"

ਸੱਚੀ ਸਰਕਾਰ ਦਾ ਸਰੂਪ ਜਿਸ ਬਾਰੇ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਜੀਆਂ ਫੁਰਮਾਇਆ ਹੈ :

* 'ਭਾਗਠੜੇ ਹਰਿ ਸੰਤੁ ਤੁਮ੍ਾਰੇ ਜਿਨ ਘਰਿ ਧਨੁ ਹਰਿ ਨਾਮਾ ॥'
ਪਰਵਾਣੁ ਗਣੀ ਸੇਈ ਇਹ ਆਏ, ਸਫਲ ਤਿਨਾਂ ਕੇ ਕਾਮਾ ॥੧॥
ਮੇਰੇ ਰਾਮ, ਹਰਿ ਜਨ ਕੈ ਹਉ ਬਲਿ ਜਾਈ ॥
ਕੇਸਾ ਕਾ ਕਰਿ ਚਵਰ ਢੁਲਾਵਾ, ਚਰਣਧੂੜਿ ਮੁਖਿ ਲਾਈ ॥੧॥ ਰਹਾਉ ॥
ਜਨਮ ਮਰਣ ਦੁਹਹੂ ਮਹਿ ਨਾਹੀ, ਜਨ ਪਰਉਪਕਾਰੀ ਆਏ ॥
ਜੀਅ ਦਾਨੁ ਦੇ ਭਗਤੀ ਲਾਇਨਿ, ਹਰਿ ਸਿਉ ਲੈਨਿ ਮਿਲਾਏ ॥੨॥
ਸਚਾ ਅਮਰੁ ਸਚੀ ਪਾਤਿਸਾਹੀ, ਸਚੇ ਸੇਤੀ ਰਾਤੇ ॥
ਸਚਾ ਸੁਖੁ, ਸਚੀ ਵਡਿਆਈ, ਜਿਸ ਕੇ ਸੇ ਤਿਨਿ ਜਾਤੇ, ੩॥
ਪਖਾ ਫੇਰੀ, ਪਾਣੀ ਢੋਵਾ, ਹਰਿ ਜਨ ਕੈ ਪੀਸਣੁ ਪੀਸਿ ਕਮਾਵਾ ॥
ਨਾਨਕ ਕੀ ਪ੍ਰਭ ਪਾਸਿ ਬੇਨੰਤੀ, ਤੇਰੇ ਜਨ ਦੇਖਣੁ ਪਾਵਾ ॥੪॥੭॥੫੪॥

(ਸੂਹੀ ਮਹਲਾ ੫)

ਇਹ ਗੁਰਬਾਣੀ ਅੰਦਰ ਸੱਚੀ ਸਰਕਾਰ ਦਾ ਹੀ ਸਰੂਪ ਹੈ ।

* "ਜਿਸ ਨੋ ਬਖਸੇ ਸਿਫ਼ਤ ਸਾਲਾਹ ॥
ਨਾਨਕ ਪਾਤਿਸਾਹੀ ਪਾਤਸਾਹੁ ॥"

(ਜਪੁਜੀ ਸਾਹਿਬ)

ਆਪ ਦੇ ਖਿਆਲ ਬ੍ਰਹਮਗਿਆਨ, ਭਗਤੀ ਔਰ ਉਚੇ ਮਹਾਂਪੁਰਖਾਂ, ਸੰਤਾਂ – ਸਾਧੂਆਂ ਦੇ

ਮੰਡਲ ਵਿੱਚ ਜਾਣ ਵਾਲਾ ਪੂਰਨ ਬੈਰਾਗ ਹੋ ਚੁੱਕਿਆ ਹੈ। ਅਗਲਾ ਕਾਵਿ ਰੂਪ ਲਿਖਾਰੀ ਦੀ ਲੇਖਣੀ ਤੋਂ :-

* ਫਿਰ ਵੀ ਦੱਸ ਪਾਵੋ ਐਸੇ ਸਾਧੂਆਂ ਦੀ,
ਸ਼ਿਵ ਜੀ ਤੀਰਥ ਰੂਪ ਗੰਗਾ ਵੱਗਦੇ ਨੇ ॥

* ਹੰਸ ਮਿਲ ਜਾਂਦੇ ਲੱਭਣ ਵਾਲਿਆਂ ਨੂੰ,
ਪਰਮ ਹੰਸ ਸਰੋਵਰੀ ਸੱਜਦੇ ਨੇ ॥

* ਵਿਰਲੇ ਜੌਹਰੀਆਂ ਦੇ ਸ਼ੀਸ ਮਹਿਲ ਦੇਖੇ,
ਹਨ ਪਾਰਖੂ ਲਾਲਾਂ ਨੂੰ ਲੱਭਦੇ ਨੇ ॥

* ਪੂਰਨ ਸੰਤ ਮਿਲਜੇ ਦਿਲ ਦੀ ਰਮਜ ਖਿਲਜੇ,
ਗੁਰਾਂ ਬਿਨ੍ਹਾਂ ਚਰਾਗ ਨਾ ਜਗਦੇ ਨੇ ॥

* "ਸੰਤ ਖਾਲਸਾ" ਇਕ ਓਅੰ ਸਰੂਪ ਸੱਚਾ,
ਹੋਰ ਝੂਠੜੇ ਧੰਧੜੇ ਜੱਗ ਦੇ ਨੇ ॥

ਆਪਦੇ ਸੰਗੀ ਸਾਥੀਆਂ ਤੋਂ ਇਹ ਪਿਆਰ ਭਰੇ ਬਚਨ ਸੁਣ ਕੇ ਭਾਈ ਮੱਘਰ ਸਿੰਘ ਜੀ ਦੇ ਮਨ ਵਿੱਚ ਪੂਰਨ ਬੈਰਾਗ ਅਤੇ ਨੇਤਰਾਂ ਵਿੱਚੋਂ ਹੰਝੂ ਵਗ ਤੁਰੇ। ਫਿਰ ਵੀ ਇਹੀ ਆਖਿਆ, 'ਕਿ ਮੈਨੂੰ ਪੂਰਨ ਸ਼ਿਵ ਰੂਪ ਸੰਤਾਂ ਦੀ ਦੱਸ ਪਾਵੋ ਜਿਨ੍ਹਾਂ ਦੀ ਕਮਾਈ ਅਤੇ ਤੀਰਥ ਰੂਪ ਚਰਨਾਂ ਵਿੱਚੋਂ ਕਰੋੜਾਂ ਗੰਗਾ ਵੱਗਦੀਆਂ ਹਨ। ਤੁਸੀਂ ਜੋ ਸੰਤ ਬਾਵਾ ਵੀਰਮ ਦਾਸ ਜੀਆਂ ਦੀ ਦੱਸ ਪਾਈ ਹੈ। ਇਹ ਲੱਭਣ ਵਾਲਿਆਂ ਜਗਿਆਸੂਆਂ ਨੂੰ ਹੀ ਐਸੇ ਮਹਾਂਪੁਰਖ ਲੱਭਦੇ ਹਨ। ਹੰਸਾਂ ਵਿੱਚੋਂ ਪਰਮ ਹੰਸ ਮਹਾਂਪੁਰਖ ਅਤੇ ਉਨ੍ਹਾਂ ਦੇ ਗੁਣਾਂ ਨੂੰ ਦਰਸਾਉਣਾ

ਕੀਤਾ ਹੈ। ਧੰਨ ਉਹ ਮਾਨਸਰੋਵਰ ਹੈ ਜਿੱਥੇ ਪਰਮ ਹੰਸ ਰੂਪ ਸੰਤ ਬਾਵਾ ਵੀਰਮ ਦਾਸ ਜੀਆਂ ਦਾ ਵਾਸਾ ਹੈ। ਇਸ ਬਾਰੇ ਗੁਰਬਾਣੀ ਫੁਰਮਾਨ :

* 'ਗੁਰ ਸਾਗਰ ਰਤਨੀ ਭਰਪੂਰੇ ॥
ਅੰਮ੍ਰਿਤ ਸੰਤ ਚੁਗਹਿ ਨਹੀ ਦੂਰੇ ॥'

ਅਥਵਾ :

* "ਸਰਵਰੁ ਹੰਸ ਧੁਰੇ ਹੀ ਮੇਲਾ ਖਸਮੈ ਏਵੈ ਭਾਣਾ ॥
ਸਰਵਰ ਅੰਦਰਿ ਹੀਰਾ ਮੋਤੀ ਸੋ ਹੰਸਾਂ ਕਾ ਖਾਣਾਂ ॥"

ਸ਼ਹਿਰ, ਬਾਜ਼ਾਰ ਬਹੁਤ ਹਨ। ਥਾਂ ਥਾਂ ਭਾਂਤ ਭਾਂਤ ਦੀਆਂ ਦੁਕਾਨਾਂ ਗਿਣਤੀ ਤੋਂ ਰਹਿਤ ਹਨ। ਪਰ ਜੌਹਰੀ ਦੀ ਸ਼ੀਸ ਮਹਿਲ ਰੂਪ ਦੁਕਾਨ ਕਿਸੇ ਵਿਰਲੇ ਹੀ ਰਾਜਧਾਨੀ ਸ਼ਹਿਰ ਵਿੱਚ ਹੈ। ਜਿਸ ਨੂੰ ਵਿਰਲੇ ਹੀ ਪਾਰਖੂ ਲੱਭਦੇ ਹਨ। ਜਿਸ ਨੂੰ ਲਾਲਾਂ ਅਤੇ ਹੀਰਿਆਂ ਦੀ ਪਰਖ ਹੁੰਦੀ ਹੈ। ਅਗਰ ਪੂਰਨ ਸੰਤ ਮਿਲ ਜਾਵੇ ਤਾਂ ਦਿਲ ਦੀਆਂ ਸਭ ਰਮਜਾਂ ਖਿਲਾਰ ਦਿੰਦੇ ਹਨ। ਭਾਵ ਖੁਸ਼ੀਆਂ ਦੇ ਖੇੜੇ ਖਿੜ ਜਾਂਦੇ ਹਨ। ਗੁਰਬਾਣੀ ਫੁਰਮਾਨ ਹੈ :

* "ਊਂਧ ਕਮਲ ਬਿਗਸਾਂਤੀ ॥"

ਬੱਸ ਇਕੋ ਹੀ ਸੱਚ ਦਾ ਸਰੂਪ ਦੇਖਣਾ ਹੈ ਜੈਸੇ ਗੁਰਬਾਣੀ ਅਨੁਸਾਰ ਆਮ ਦੀਵਾਨਾਂ ਵਿੱਚ ਲਿਖਾਰੀ ਧਾਰਨਾ ਵੀ ਪੜ੍ਹਿਆ ਕਰਦਾ ਹੈ।

ਧਾਰਨਾ : ਵਾਰ ਵਾਰ ਹੈ ਨਮਸ਼ਕਾਰ ਕਰਦਾ, ਜੌਹਰੀ ਦੇਖ ਜੀਵੇ ਲਾਲਾਂ ਨੂੰ ॥
ਮੁੜ ਮੁੜ ਕੇ ਨਮਸ਼ਕਾਰ ਕਰਦਾ, ਜੌਹਰੀ ਦੇਖ ਜੀਵੇ ਲਾਲਾਂ ਨੂੰ ॥

* "ਹੀਰਾ ਦੇਖਿ ਹੀਰੇ ਕਉ ਆਦੇਸੁ ॥"

ਵੇਦਾਂਤ ਦੁਆਰਾ ਇਸ ਦੀ ਪੁਸ਼ਟੀ ਇਸ ਤਰ੍ਹਾਂ ਹੈ :

"ਯੋਗ ਵਿਸ਼ਿਸਟ" ਵਿੱਚ ਗੁਰੂ ਵਸ਼ਿਸਟ ਜੀ ਸ੍ਰੀ ਰਾਮ ਚੰਦਰ ਜੀਆਂ ਨੂੰ ਅਚਲ ਅਵੱਸਥਾ ਦਾ ਵਰਨਣ ਕਰਦੇ ਹਨ :

* "ਕਿ ਹੇ ਰਾਮ, ਮੇਰੀ ਮੁਝ ਕੋ ਨਮਸ਼ਕਾਰ ॥"

ਇਹ ਨਿਸ਼ਚਾ ਹੈ ਕਿ ਸੰਸਾਰ ਦੇ ਸਭ ਕੰਮ ਝੂਠੇ ਹਨ ।

* ਬ੍ਰਹਮ ਸਤ ਹੈ ਜਗਤ ਅਸਤ ਹੈ ॥

ਜੈਸੇ ਸੁਖਮਨੀ ਸਾਹਿਬ ਵਿੱਚ ਫੁਰਮਾਇਆ ਹੈ :

* "ਸਤ ਨਿਰਤ ਬੂਝੈ ਜੇ ਕੋਇ ॥
ਨਾਮ ਜਪਤ ਤਾ ਕੀ ਗਤਿ ਹੋਇ ॥"

ਸੰਤਾਂ ਨੇ ਇਹ ਨਿਰਣਾ ਕਰ ਲਿਆ ਕਿ ਗੁਰਾਂ ਤੋਂ ਬਿਨ੍ਹਾਂ ਗਿਆਨ ਦੇ ਦੀਵੇ ਨਹੀਂ ਜਗਦੇ :

* ਗੁਰ ਬਿਨੁ ਘੋਰ ਅੰਧਾਰੁ ਗੁਰੂ ਬਿਨ ਸਮਝ ਨ ਆਵੈ ॥
ਗੁਰ ਬਿਨ ਸੁਰਤ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ ॥
ਭਾਈ ਰੇ ਗੁਰ ਬਿਨੁ ਗਿਆਨ ਨ ਹੋਇ ॥
ਪੂਛਹੁ ਬ੍ਰਹਮੇ ਨਾਰਦੇ ਬੇਦ ਵਿਆਸੇ ਕੋਇ ॥"

੧ਓ

## ਇੱਕ ਪੀਰ ਦੇ ਮੁਰੀਦ ਲੱਖਾਂ ਪੀਰ ਬਣ ਗਏ ॥

ਬਾਵਾ ਵੀਰਮ ਦਾਸ ਜੀ ਕੇ ਚਰਨੋਂ ਮੇਂ ਆਏ ਸੰਤ ਮੱਘਰ ਸਿੰਘ ਜੀ ਰਾਮਗੜ੍ਹ ਵਾਲੇ ਬਖ਼ਸ਼ਸ਼ ਲੇਨੇ ਔਰ ਉਨ ਕੋ ਪਿਆਰੀ ਭਗਤੀ ਉੱਚੀ ਮੰਜਿਲ ਪ੍ਰਾਪਤ ਕਰਨੇ ਕੀ ਮਨ ਮੇਂ ਇੱਛਾ ਪੈਦਾ ਹੋਈ। ਆਪ ਜੀ ਦਾ ਜਨਮ ਨਗਰ ਰਾਮਗੜ੍ਹ ਜਗਰਾਵਾਂ ਨੇੜੇ ਉੱਤਰ ਪੱਛਮ ਦਿਸ਼ਾ ਸਿੱਧਵਾਂ ਬੇਟ ਵਾਲੀ ਸੜਕ ਨਜ਼ਦੀਕ ਵਾਕਯ ਹੈ। ਆਪ ਜੀ ਨੇ ਚੜ੍ਹਦੀ ਅਵੱਸਥਾ 18-19 ਸਾਲ ਦੀ ਉਮਰ ਵਿੱਚ ਫੌਜ ਵਿੱਚ ਭਰਤੀ ਹੋ ਕੇ ਅੰਮ੍ਰਿਤ ਛਕਿਆ। ਗੁਰਬਾਨੀ ਪੜ੍ਹਦੇ ਨਿਤਨੇਮ ਦਿਲ ਲਾਕੇ ਕਰਦੇ। ਪੰਜ ਸਾਲ ਬਾਅਦ ਹੋਰ ਸ਼ੌਕ ਕਮਾਈ ਕਰਨ ਦਾ ਜਾਗਿਆ। ਭਾਈ ਸਾਹਿਬ ਆਪ ਦੇ ਹਮਜਾ ਸਾਥੀਆਂ, ਗ੍ਰੰਥੀ ਸਾਹਿਬ ਅਤੇ ਹੋਰ ਨਿੱਤਨੇਮੀ ਸਿਮਰਨ ਕਰਨ ਵਾਲਿਆਂ ਨੂੰ ਪੁੱਛਦੇ ਕਿ ਸਮਾਧੀ ਲਾਉਣੀ ਔਰ ਦਸਮ ਦੁਆਰ ਬਾਬਤ ਯਾ ਮਨ ਦੀ ਜੋਤ ਆਤਮਿਕ ਮੰਡਲ ਲਈ ਕਮਾਈ ਕਰਨੀ, ਤਪ ਕਰਨਾ, ਸਾਧਨ ਤੇ ਉੱਚੇ ਵਿਚਾਰ ਪੁੱਛਦੇ। ਸਭ ਇਹੀ ਆਖਦੇ ਕਿ, 'ਭਾਈ ਸਾਹਿਬ ਜੀ, ਇਹ ਤਾਂ ਕੋਈ ਪੂਰਨ ਪੁਰਖ ਹੀ ਦੱਸ ਸਕਦੇ ਹਨ। ਉੱਚੀ ਕਮਾਈ, ਤੁਰੀਆ ਅਵੱਸਥਾ ਦੇ ਮਾਲਕ, ਕਰਮਯੋਗੀ ਮਰਯਾਦਾ ਪ੍ਰਸ਼ੋਤਮ ਹੀ ਦੱਸ ਸਕਦੇ ਹਨ।' ਫਿਰ ਲਗਨ ਲੱਗੀ ਪੂਰਨ ਸੰਤਾਂ ਦੀ। ਕਿ ਭਾਈ ਕੋਈ ਸੰਤ ਪੂਰਨ ਪੁਰਸ਼ ਹੋਵੇ, ਮੈਂ ਉਨ੍ਹਾਂ ਦੀ ਸ਼ਰਨ ਤੱਕਾਂ, ਕੁਝ ਪ੍ਰਾਪਤੀ ਹੋ ਜਾਵੇ। ਪੂਰਨ

ਬੈਰਾਗੀ ਦੀ ਅਵੱਸਥਾ ਦੇਖ ਕੇ ਕਿਸੇ ਸਾਥੀ ਨੇ ਆਖਿਆ, "ਕਿ ਭਾਈ ਸਾਹਿਬ ਜੀ ਸੰਤਾਂ ਦਾ ਤਾਂ ਕੋਈ ਅੰਤ ਨਹੀਂ, ਥਾਂ ਥਾਂ ਬੈਠੇ ਹਨ। ਪਰ ਪੂਰਨ ਪੁਰਖ ਜਿੰਨ੍ਹਾਂ ਤੋਂ ਕਿਤਨੇ ਵਰ ਲੈ ਕੇ ਤੁਰ ਗਏ। ਰਾਜੇ, ਮਹਾਰਾਜੇ, ਗਰੀਬ, ਅਮੀਰ, ਅਨੇਕਾਂ ਮੱਤਾਂ ਦੇ ਸਾਧੂ ਅਤੇ ਸ਼ਰਧਾਲੂਆਂ ਨੇ ਜੋ ਮੰਗਿਆ ਸੋ ਮਿਲਿਆ। ਉਹ ਇੱਕ ਸੰਤ ਜੋ ਰਿੱਧੀਆਂ ਸਿੱਧੀਆਂ ਬਖ਼ਸ਼ਦੇ ਹਨ। ਬਚਨ ਪੂਰੇ ਹੁੰਦੇ ਹਨ। ਜੋ ਮੁੱਖੋਂ ਕਹਿਣ ਪੂਰਾ ਹੁੰਦਾ ਹੈ। ਉਨ੍ਹਾਂ ਦੀ ਅਵੱਸਥਾ ਤੁੱਲ ਕੋਈ ਜਲਦੀ ਮਿਸਾਲ ਸਾਹਮਣੇ ਨਹੀਂ ਆਉਂਦੀ। ਭਾਈ ਸਾਹਿਬ ਜੀ ਨੇ ਉਸ ਦੱਸ ਪਾਉਣ ਵਾਲੇ ਸਾਥੀ ਨੂੰ ਪੁੱਛਿਆ.

* ਘੋਲ ਕਮਾਈ ਤਿਸੁ ਮਿਤ੍ਰ ਵਿਚੋਲੇ ॥

ਉਸ ਦਿੱਸਦੇ ਸੱਚ ਚੰਦਰਮਾ ਸੂਰਜ ਪ੍ਰਕਾਸ਼ ਦੀ, ਚਮਕਦੇ ਸਿਤਾਰੇ ਦੀ, ਸੱਚੇ ਜੌਹਰੀ ਦੀ ਮੈਨੂੰ ਦੱਸ ਪਾ ਦਿਉ। ਉਹ ਕਿੱਥੇ ਰਹਿੰਦੇ ਹਨ। ਮੈਂ ਵੀ ਇਹ ਜੋਤ ਜਗਾ ਲਵਾਂ। ਇਤਨੀ ਕਮਾਈ ਦੇ ਭੰਡਾਰਿਆਂ ਦਾ ਮਾਲਕ ਕਿੱਥੇ ਬੈਠਾ ਹੈ। ਸਾਥੀ ਨੇ ਦੱਸ ਪਾਈ ਕਿ ਸਰਹੰਦ ਪਟਿਆਲਾ ਦੁਰਮਿਆਨ ਬਧੌਛੀ, ਰੋੜੇਵਾਲ ਚੋਏ ਦੇ ਕਿਨਾਰੇ ਸੰਘਣੇ ਜੰਗਲ ਵਿੱਚ ਹੀਂਸਾਂ, ਕਰੌਂਡਿਆਂ, ਢੱਕਾਂ, ਪਲਾਹਾਂ ਦੀ ਓਟ ਵਿੱਚ ਆਪ ਦੀ ਮੌਜ ਵਿੱਚ ਦਿਨ ਰਾਤ ਇੱਕ ਹੀ ਅਨੰਦ ਵਿੱਚ ਵਿਚਰਦੇ ਹਨ :

* "ਰੈਣੁ ਦਿਨਸੁ ਰਹੈ ਇਕ ਰੰਗਾ ॥
ਪ੍ਰਭੁ ਕਉ ਜਾਣੈ ਸਦ ਹੀ ਸੰਗਾ ॥"

ਐਸੀ ਅਵੱਸਥਾ ਵਿੱਚ ਆਰੂੜ ਹਨ। ਆਪ ਸਰਹੰਦ ਜਾਂ ਪਟਿਆਲੇ ਤੋਂ ਪੈਦਲ ਚੱਲ ਕੇ



ਸੰਤ ਮੱਘਰ ਸਿੰਘ ਜੀ ਪਿੰਡ ਰਾਮਗੜ੍ਹ ਭੁੱਲਰ
ਨਜ਼ਦੀਕ ਜਗਰਾਵਾਂ (ਲੁਧਿਆਣਾ)

ਉਨ੍ਹਾਂ ਦੀ ਤਲਾਸ਼ ਕਰੋ। ਬ-ਨਾਮ ਉਹਨਾਂ ਦਾ ਸੰਗਤਾਂ ਪਿੰਡਾਂ, ਨਗਰਾਂ, ਰਿਆਸਤਾਂ ਦੇ ਮਾਲਕ ਰਾਜਿਆਂ ਵਿੱਚ ਪ੍ਰਸਿੱਧ ਹੈ। ਬਾਵਾ ਵੀਰਮ ਦਾਸ ਜੀ ਅਖਾੜਾ ਛੋਟਾ ਊਨਾ ਕਸ਼ਮੀਰ ਤੋਂ ਉਦਾਸੀਨ ਅਲਫ਼ ਨਗਨ ਦਿਗੰਬਰ ਹਨ। ਕੋਈ ਬਸਤਰ ਨਹੀਂ ਪਹਿਨਦੇ। ਕਈ ਸਦੀਆਂ ਉਨ੍ਹਾਂ ਦੀ ਅਵੱਸਥਾ ਲੰਮੀ ਹੈ। ਇਸ ਵਕਤ ਭਾਈ ਮੱਘਰ ਸਿੰਘ ਜੀ ਦੀ ਫੌਜ ਰੁੜਕੀ ਛਾਉਣੀ ਹਰਿਦੁਆਰ ਨੇੜੇ ਠਹਿਰੀ ਸੀ। ਭਾਈ ਸਾਹਿਬ ਜੀ ਛੁੱਟੀ ਲੈ ਕੇ ਰੇਲਵੇ ਰਾਹ ਸਰਹੰਦ ਆ ਉਤਰੇ। ਇਥੋਂ ਬਧੌਛੀ ਰੋੜੇਵਾਲ ਦਾ ਪਤਾ ਲੈ ਕੇ ਪੈਦਲ ਮਾਰਚ ਕੀਤਾ ਪੁੱਛਦੇ ਪੁੱਛਦੇ ਚੱਲਦੇ ਬਾਵਾ ਜੀਆਂ ਨੂੰ ਰਾਹ ਵਿੱਚ ਯਾਦ ਕਰਦੇ ਹਨ। ਇੱਕ ਸੱਜਣ ਨੇ ਅੱਗੋਂ ਆਖਿਆ, "ਸਿੱਖਾ ਬੜਾ ਧਾਹ ਕੇ ਤੁਰਿਆ ਜਾਂਦਾ ਹੈਂ। ਕਿਸ ਨੂੰ ਮਿਲਣ ਚੱਲਿਆ ਹੈਂ" ਸੰਤ ਮੱਘਰ ਸਿੰਘ ਜੀ ਨੇ ਕਿਹਾ, "ਮੈਂ ਤਾਂ ਬਾਵਾ ਵੀਰਮ ਦਾਸ ਜੀਆਂ ਦੇ ਦਰਸ਼ਨ ਕਰਨ ਚੱਲਿਆ ਹਾਂ। ਤਾਂ ਕਿ ਮੇਰੇ ਵੀ ਸੁੱਤੇ ਭਾਗ ਜਾਗ ਜਾਣ। ਕਿਉਂਕਿ ਇਥੋਂ ਮੈਥੋਂ ਪਹਿਲਾਂ ਕਿੰਨੇ ਹੀ ਮਨ ਦੀਆਂ ਮੁਰਾਦਾਂ ਪੂਰੀਆਂ ਕਰ ਗਏ ਹਨ। ਉਨ੍ਹਾਂ ਨੇ ਕਿਤਨਿਆਂ ਨੂੰ ਬਖ਼ਸ਼ੀਸ਼ਾਂ ਬਖ਼ਸ਼ੀਆਂ ਹਨ।"

*** "ਹਰਿ ਇਕਸੁ ਹੱਥ ਆਇਆ ਵਰੋਸਾਣੇ ਬਹੁਤੇਰੇ ॥"**

ਭਾਈ ਸਾਹਿਬ ਜੀ ਨੂੰ ਉਸ ਸੱਜਣ ਨੇ ਆਖਿਆ, "ਕਿ ਉਨ੍ਹਾਂ ਪਾਸ ਜਾਣਾ ਮਾਮੂਲੀ ਗੱਲ ਨਹੀਂ ਹੈ।" "ਕੀ ਕਾਰਨ" ਭਾਈ ਸਾਹਿਬ ਜੀ ਨੇ ਪੁੱਛਿਆ। ਉੱਤਰ ਮਿਲਿਆ, "ਕਿ ਉਹ ਰਾਜੇ ਮਹਾਰਾਜਿਆਂ ਨੂੰ ਝਿੜਕਦੇ ਹਨ, ਬਾਂਸ ਵੀ ਚੁੱਕ ਕੇ ਮਾਰਦੇ ਹਨ। ਟੁੱਟੇ ਘੜੇ, ਇੱਟਾਂ ਪੱਥਰ ਵੀ ਮਾਰਦੇ ਹਨ। ਹਰ ਇਕ ਨੂੰ ਨੇੜੇ ਨਹੀਂ ਲੱਗਣ ਦਿੰਦੇ।" ਭਾਈ ਸਾਹਿਬ ਜੀ ਨੇ ਕਿਹਾ, 'ਕਿ ਸੱਜਣਾ ਮੈਂ ਤਾਂ ਬਾਣੀ ਗੁਰਾਂ ਦੀ ਪੜ੍ਹਦਾ ਜਾ ਰਿਹਾ ਹਾਂ। ਮੇਰੇ ਅੰਦਰ

ਬੁਰਿਆਈ ਜਾਂ ਪਾਪ ਨਹੀਂ, ਮੈਂ ਤਾਂ ਨਾਮ ਹੀ ਮੰਗਣਾ ਹੈ। ਅਗਰ ਬੁਰਿਆਈ ਹੋਈ ਤਾਂ ਮੇਰੇ ਅੰਦਰੋਂ ਕੱਢ ਦੇਣਗੇ। ਜਿਹੜੇ ਇਤਨੀਆਂ ਦਾਤਾਂ ਦੇ ਭੰਡਾਰ ਲਈ ਬੈਠੇ ਹਨ। ਉਹ ਭਾਵੇਂ ਝਿੜਕਣ, ਬਾਂਸ ਮਾਰਨ ਭਾਵੇਂ ਪੱਥਰ, ਰੋੜਾ ਜੇ ਮੇਰੇ ਲੱਗੇ ਪਤਾ ਨਹੀਂ ਕਿਹੜਾ ਜਨਮਾਂ-ਜਨਮਾਂਤਰਾਂ ਦਾ ਪਾਪ ਅੰਦਰੋਂ ਕੱਢ ਦੇਣਗੇ। ਉਸ ਸੱਜਣ ਨੇ ਆਖਿਆ ਕਿ ਜੇ ਤੂੰ ਇਤਨੀ ਸ਼ਰਧਾ ਨਾਲ ਚੱਲਿਆ ਹੈਂ ਤਾਂ ਤੈਨੂੰ ਵੀ ਕੁਝ ਬਖਸ਼ਣਗੇ। ਸਿੱਧੀ ਸੁਰਤ ਟਿਕਾ ਲਗਨ ਨਾਲ ਚੱਲਿਆ ਚੱਲ। ਅੱਗੇ ਥੋੜੀ ਦੂਰ ਸੰਘਣੇ ਜੰਗਲ ਵਿੱਚ ਚੋਏ ਦੇ ਕਿਨਾਰੇ ਰਹਿੰਦੇ ਹਨ। ਭਾਈ ਮੱਘਰ ਸਿੰਘ ਜੀਆਂ ਨੇ ਸੁਖਮਨੀ ਸਾਹਿਬ ਦਾ ਪਾਠ ਸ਼ੁਰੂ ਕਰ ਲਿਆ। ਅੰਤਰਮੁਖ ਬਿਰਤੀ, ਅੰਦਰੋਂ ਭੈ ਔਰ ਭਾਵਨਾ ਸਮੇਤ ਇਸ ਸਲੋਕ ਤੇ ਪਾਠ ਚਲਦਾ ਸੀ ਜਦੋਂ ਬਾਵਾ ਜੀਆਂ ਦੇ ਚਰਨਾਂ ਵਿੱਚ ਪਹੁੰਚੇ।

ਸਲੋਕ :-

* "ਮਨਿ ਸਾਚਾ ਮੁਖਿ ਸਾਚਾ ਸੋਇ ॥ ਅਵਰੁ ਨ ਪੇਖੈ ਏਕਸੁ ਬਿਨੁ ਕੋਇ ॥
ਨਾਨਕ ਇਹ ਲਛਣ ਬ੍ਰਹਮਗਿਆਨੀ ਹੋਇ ॥"

ਅੱਗੇ ਬਾਵਾ ਜੀਆਂ ਦੇ ਦਰਸ਼ਨ ਹੂਏ। ਸਾਹਮਣੇ ਸੋਨੇ ਰੂਪ ਸੀਸ ਲਟਾਂ ਚਮਕਣ, ਸ਼ਿਵ ਸਰੂਪ ਬਾਣ ਵੱਟਦੇ ਹਨ। ਭਾਈ ਸਾਹਿਬ ਜੀ ਨੂੰ ਦੇਖ ਕੇ ਬਚਨ ਕੀਤਾ, "ਸਿੱਖਾ ਆ ਜਾ, ਤੈਨੂੰ ਮੈਂ ਕੁਝ ਨਹੀਂ ਕਹਿੰਦਾ। ਮੈਂ ਤਾਂ ਬਾਂਸ ਇੱਟਾਂ ਉਨ੍ਹਾਂ ਦੇ ਮਾਰਦਾ ਹਾਂ ਜਿਹੜੇ ਮਨ ਵਿੱਚ ਬੁਰਿਆਈਆਂ ਲੈ ਕੇ ਆਉਂਦੇ ਹਨ। ਤੇਰੇ ਅੰਦਰ ਤਾਂ ਇਹੀ ਹੈ :

* "ਮਨਿ ਸਾਚਾ ਮੁਖਿ ਸਾਚਾ ਸੋਇ ॥

"ਹਾਂ ਮਹਾਰਾਜ ਜੀ" ਭਾਈ ਸਾਹਿਬ ਨੇ ਕਿਹਾ। ਮੈਂ ਇਹੀ ਪਾਠ ਅੰਤਰਮੁਖ ਕਰਦਾ ਆ ਰਿਹਾ ਹਾਂ। ਸਿੱਖਾ, ਜਿਹੜੇ ਤੇਰੇ ਵਰਗੇ ਅੰਦਰੋਂ ਸ਼ੁੱਧ ਹਿਰਦੇ ਹਨ ਉਨ੍ਹਾਂ ਨੂੰ ਤਾਂ ਅਸੀਂ ਵੀ ਲੋਚਦੇ ਹਾਂ। ਜਾਹ, ਅਬ ਹਮਾਰਾ ਵਰ ਹੂਆ ਜਿਹੜੀ ਸ਼ਰਧਾ ਲੈ ਕੇ ਆਇਆ ਹੈਂ ਉਹ ਪੂਰੀ ਹੋਵੇਗੀ। ਤੇਰੀ ਰਸਨਾ ਤੇ ਗੁਰੂ ਨਾਨਕ ਵਸੇਗਾ, ਮਿੱਠਾ ਕੀਰਤਨ ਹੋਵੇਗਾ। ਜਿਸ ਨੂੰ ਸੁਣ ਕੇ ਸੰਗਤਾਂ ਨਿਹਾਲ ਹੋਣਗੀਆਂ। ਤੇਰਾ ਪਹਿਰਾ ਗੁਰਾਂ ਨੇ ਦੇਣਾ ਹੈ। ਅੰਤਰਜਾਮੀ ਬਾਵਾ ਵੀਰਮ ਦਾਸ ਜੀਆਂ ਨੇ ਭਾਈ ਮੱਘਰ ਸਿੰਘ ਜੀ ਦੇ ਦਿਲ ਦੀਆਂ ਜਾਣ ਕੇ ਸਭ ਸੰਸੇ ਦੂਰ ਕਰ ਦਿੱਤੇ। ਜੈਸੇ ਗੁਰਬਾਣੀ ਫੁਰਮਾਨ ਹੈ :

*** "ਠਾਕੁਰ ਤੁਮ ਸਰਣਾਈ ਆਇਆ ॥**
**ਉਤਰ ਗਇਆ ਮੇਰੇ ਮਨ ਕਾ ਸੰਸਾ ਜਬ ਤੇਰਾ ਦਰਸਨ ਪਾਇਆ ॥"**

ਆਤਮਾ ਨੂੰ ਸ਼ਾਂਤੀ ਤੇ ਮਨ ਨੂੰ ਧੀਰਜ ਆਇਆ। ਪੂਰਨ ਜੋਤ ਸਮਝ ਕੇ ਦਰਸ਼ਨ ਕੀਤੇ। ਜੋ ਭਵਿੱਖਤ ਬਚਨ ਸੰਤਾਂ ਵਲੋਂ ਹੋਇਆ ਉਹ ਹਿਰਦੇ ਵਿੱਚ ਬੰਨ੍ਹਿਆ। ਬਹੁਤ ਕੌਤਕਾਂ ਵਿੱਚੋਂ ਇਕ ਅਮੋਲਕ ਕੌਤਕ ਫ਼ੌਜ ਵਿੱਚ ਦਿਖਾਯਾ। ਭਾਈ ਮੱਘਰ ਸਿੰਘ ਜੀ ਬਾਵਾ ਜੀਆਂ ਨੂੰ ਨਮਸ਼ਕਾਰ ਕਰਕੇ ਵਾਪਸੀ ਕਦਮਾਂ ਤੇ ਮੁੜ ਪਏ। ਸਰਹੰਦ ਸਟੇਸ਼ਨ ਤੇ ਆ ਕੇ ਰੇਲ ਵਿੱਚ ਅਸਵਾਰ ਹੋਏ। ਛਾਉਣੀ ਪਹੁੰਚ ਗਏ। ਦਿਨੇ ਡਿਊਟੀ ਕਰਨੀ ਅਤੇ ਰਾਤ ਨੂੰ ਇਕਾਂਤ ਦੇਸ਼ ਆਪ ਦੀ ਸਮਾਧੀ ਵਿੱਚ ਇਸਥਿਤ ਹੋ ਜਾਣਾ। ਅੰਮ੍ਰਿਤ ਵੇਲੇ ਦੀ ਸੰਭਾਲ ਔਰ ਨਿਤਨੇਮ ਪੂਰਾ ਕਰਨਾ। ਗੁਰਦੁਆਰੇ ਸਾਹਿਬ ਜਾ ਕੇ ਕੀਰਤਨ ਸ਼ੁਰੂ ਕਰ ਦਿੱਤਾ। ਗੁਰਪੁਰਬਾਂ ਦੇ ਸਮੇਂ ਅਤੇ ਆਏ ਐਤਵਾਰ ਦੀਵਾਨ ਸਜਾਉਣਾ ਕੀਤਾ। ਸਿਮਰਨ ਬਾਨੀ ਦਾ ਰਸ ਔਰ ਕੀਰਤਨ ਦੀ ਖਿੱਚ ਸੰਗਤਾਂ, ਸਿੰਘਾਂ ਅਤੇ ਹਮਜਾਂ ਫ਼ੌਜੀ ਸਾਥੀਆਂ ਵਿੱਚ ਪਿਆਰੀ ਸਿਮਰਨ

ਦੀ ਸਾਧੂ ਮੂਰਤੀ ਜਾਪਣ ਲੱਗੇ। ਹਰ ਕੋਈ ਭਾਈ ਮੱਘਰ ਸਿੰਘ ਜੀਆਂ ਨੂੰ ਪਿਆਰ ਨਾਲ ਬੁਲਾਉਂਦੇ ਅਤੇ ਸਤਿਕਾਰ ਕਰਦੇ। ਸਾਥੀਆਂ ਨੇ ਸ਼ਰਧਾ ਨਾਲ ਸਾਧੂ ਸੰਤਾਂ ਵਾਲੀ ਸੰਗਤ ਧਾਰਨ ਕੀਤੀ। ਆਪ ਜੀ ਨੇ ਤਕਰੀਬਨ 23ਵੇਂ ਸਾਲ ਜਾਂ 24ਵੇਂ ਸਾਲ ਦੀ ਅਵੱਸਥਾ ਵਿੱਚ ਬਾਵਾ ਵੀਰਮ ਦਾਸ ਜੀ ਤੋਂ ਬਖ਼ਸ਼ੀਸ਼ ਪ੍ਰਾਪਤ ਕੀਤੀ ਅਤੇ ਸੱਤ ਸਾਲ ਬਾਅਦ ਆਪ ਜੀ ਨੇ ਉੱਚੀ ਬਿਰਤੀ ਦੇ ਕਈ ਅਦਭੁੱਤ ਨਜ਼ਾਰੇ ਦੇਖੇ।

ਕਈ ਵਾਰ ਫ਼ੌਜ ਦੀ ਬਾਹਰ ਪਹਾੜਾਂ, ਦਰਿਆਵਾਂ ਕਿਨਾਰੇ ਸਰਕਾਰੀ ਹੁਕਮ ਅਨੁਸਾਰ ਅਦਲਾ ਬਦਲਾ ਹੁੰਦੀ ਰਹਿੰਦੀ। ਪਰ ਆਪ ਕਦੀ ਆਪ ਦਾ ਨਿੱਤਨੇਮ, ਸਮਾਧੀ, ਸਿਮਰਨ ਆਦਿ ਨਹੀਂ ਸਨ ਛੱਡਦੇ। ਜਦੋਂ ਸੰਤ ਮਹਾਰਾਜ ਬਾਵਾ ਵੀਰਮ ਦਾਸ ਜੀ ਦੇ ਉੱਜਲ ਦੀਦਾਰੇ ਅਤੇ ਬਖ਼ਸ਼ਿਸ਼ ਭੰਡਾਰੇ ਤੱਕਦੇ ਤਾਂ ਮਨ ਬਿਰਤੀ ਕਿਸੇ ਅਗੰਮ ਦੇਸ਼ ਨੂੰ ਪੁੱਜਦੀ ਸੀ। ਕਈ ਵਾਰ ਰਾਤ ਸਮੇਂ ਡਿਊਟੀ ਤੋਂ ਵਿਹਲੇ ਹੋ ਪਹਿਰੇ ਦੇਣ ਦੀ ਪ੍ਰਵਾਹ ਨਾ ਕਰਦੇ।

***"ਇਕ ਸਾਧ ਬਚਨ ਅਟਲਾਧਾ॥"**

ਉਨ੍ਹਾਂ ਨੂੰ ਅਤੀ ਸ਼ਰਧਾ ਵਿਸ਼ਵਾਸ ਹੈ ਕਿ ਮੈਨੂੰ ਸੰਤਾਂ ਦਾ ਵਰ ਹੈ, ਕਿ ਤੇਰੇ ਪਹਿਰੇ ਸਿੱਖਾ ਪਰਮਾਤਮਾ ਦੇਵੇਗਾ। ਪਰ ਰਾਤ ਨੂੰ ਕਿਸੇ ਨਦੀ ਕਿਨਾਰੇ ਸਮਾਧੀ ਜ਼ਰੂਰੀ ਲਾਉਣੀ। ਬਹੁਤ ਵਾਰ ਰੱਬੀ ਕਰਾਮਾਤਾਂ ਇਕੱਲੇ ਦੇਖਦੇ ਰਹਿੰਦੇ। ਪਰ ਆਪੇ ਤੋਂ ਬਾਹਰ ਆ ਕੇ ਕਈ ਵਾਰੀ ਨਾਲ ਦੇ ਸਿਮਰਨ ਵਾਲੇ ਅਭਿਆਸੀ ਸਿੰਘਾਂ ਨੂੰ ਨਾਲ ਲੈ ਕੇ ਕੌਤਕ ਦਿਖਾਏ। ਅਰਸ਼ੋਂ ਫਰਸ਼ਾਂ ਤੇ ਦੇਵਤੇ ਦੀਵਾਨ ਕੀਰਤਨ, ਫੁੱਲ ਵਰਸਾਉਣੇ, ਸੰਤਾਂ ਨੂੰ ਦੇਵਤਿਆਂ ਨੇ ਉੱਚੇ ਤਖਤ ਤੇ ਬਿਠਾਉਣਾ ਤੇ ਪਰਸ਼ਾਦ ਬਿਬਾਣ ਆਉਂਦੇ ਉਤਰਦੇ, ਪਰਸ਼ਾਦ ਸੰਤਾਂ ਦੀ ਭੇਟਾ ਕਰਕੇ ਉਡਾਰੀਆਂ ਲਾ ਜਾਣੀਆਂ। ਜਿਨ੍ਹਾਂ ਨੇ ਰੱਬੀ ਝਲਕਾਂ ਤੱਕ ਲਈਆਂ ਉਨ੍ਹਾਂ ਨੇ

ਲੱਕ ਬੰਨ੍ਹ ਕੇ ਮਜ਼ੂਰੀਆਂ ਕੀ ਕਰਨੀਆਂ ਸੀ। ਅਵੱਸਥਾ ਵਿੱਚ ਇਕੱਤੀਵੇਂ ਸਾਲ ਇਕ ਵੱਡਾ ਚਮਤਕਾਰ ਦਿਖਾਯਾ। ਡਿਊਟੀ ਰਾਤ ਦੇ ਪਹਿਰੇ ਲਈ ਲੱਗ ਗਈ। ਪਰ ਆਪ ਪਹਿਰੇ ਤੇ ਨਾ ਗਏ। ਆਪ ਜੀ ਨੇ ਸਮਾਧੀ ਲੰਢੇ ਦਰਿਆ ਦੇ ਕਿਨਾਰੇ ਜਾ ਲਗਾਈ। ਰਾਤ ਨੂੰ ਅੰਗਰੇਜ਼ ਕਮਾਂਡਰ ਨੇ ਚੈਕ ਕੀਤਾ। ਅੱਗੇ ਸੰਤਾਂ ਦੀ ਜਗ੍ਹਾ ਪਰਮਾਤਮਾ ਕਹੀਏ, ਗੁਰੂ ਸਾਹਿਬ ਅਵਤਾਰ ਸ਼ਕਤੀ, ਪਹਿਰੇ ਤੇ ਸੰਤ ਮੱਘਰ ਸਿੰਘ ਜੀ ਦਾ ਰੂਪ ਧਾਰਨ ਕੀਤਾ ਖੜੇ ਸਨ। ਸੀਨੀਅਰ ਅਫ਼ਸਰ ਵਲੋਂ, "ਹੈਲੋ, ਮੱਘਰ ਸਿੰਘ" ਅੱਗੋਂ ਸਲੂਟ ਹੋਣਾ ਤੇ ਮਿੱਠਾ ਸ਼ਬਦ ਗੁਰਬਾਣੀ ਦਾ ਸੁਣਾ ਕੇ ਸੀਨੀਅਰ ਕਮਾਂਡਰ ਦਾ ਮਨ ਮੋਹ ਲਿਆ।

ਸਲੂਟ ਦੀ ਬਜਾਏ ਅੰਗਰੇਜ਼ ਅਫਸਰ ਨੇ ਪਿਆਰ ਵਿੱਚ ਆ ਕੇ ਹੱਥ ਮਿਲਾਯਾ, ਉਸ ਦਾ ਮਿਲਣਸਾਰ ਰੋਮ ਰੋਮ ਖਿੜ ਗਿਆ। 'Peace to Mind' ਮਨ ਅਤੇ ਆਤਮਾ ਦੀ ਸ਼ਾਂਤੀ ਦਾ ਸੋਮਾ ਕਮਾਂਡਰ ਨੂੰ ਪ੍ਰਾਪਤ ਹੋ ਗਿਆ। ਕਿੱਥੇ ਦੁਨੀਆਂਦਾਰਾਂ ਦੇ ਹੱਥਾਂ ਨਾਲ ਹੱਥ ਮਿਲਣਾ ਔਰ ਕਿੱਥੇ (God) ਰੱਬ ਹੱਥ ਮਿਲਾ ਗਿਆ। ਉਸ ਮਿਲਣ ਤੋਂ ਰਾਤ ਨੂੰ ਆਪਣੇ ਬੈਂਗਲੋਂ ਪਹੁੰਚ ਕੇ ਵੀ ਦਿਲ ਇਹੀ ਗੱਲ ਤੇ ਤੁਲ ਗਿਆ ਕਿ ਕਦੋਂ ਸਵੇਰੇ ਅੰਮ੍ਰਿਤ ਵੇਲੇ Good Morning ਮੈਂ ਆਪ ਜਾ ਕੇ ਬੁਲਾਵਾਂ। ਸੰਤ ਮੱਘਰ ਸਿੰਘ ਜੀ ਰੋਜ ਦੇ ਨਿੱਤਨੇਮ ਅਨੁਸਾਰ ਅੰਮ੍ਰਿਤ ਵੇਲੇ ਦਾ ਇਸ਼ਨਾਨ ਕਰਕੇ ਨਿੱਤਨੇਮ ਕਰ ਤਿਆਰ ਬਰ ਤਿਆਰ ਹੋਣ ਲੱਗੇ। ਸੀਨੀਅਰ ਕਮਾਂਡਰ ਨੇ ਇਕ ਫ਼ੌਜੀ ਬੰਦਾ ਭੇਜ ਕੇ ਸੰਤ ਮੱਘਰ ਸਿੰਘ ਜੀ ਕੋ ਬੁਲਾਯਾ। ਭਾਈ ਸਾਹਿਬ ਸੰਤ ਜੀ ਕੁਝ ਰਾਤ ਦੀ ਡਿਊਟੀ ਨਾ ਦੇਣ ਕਰਕੇ ਘਬਰਾਏ ਕਿ ਅਸੀਂ ਰਾਤ ਪਹਿਰਾ ਨਹੀਂ ਦਿੱਤਾ। ਜਦੋਂ ਪੇਸ਼ ਹੋ ਕੇ ਸਲੂਟ ਕੀਤਾ ਤਾਂ ਕਮਾਂਡਰ ਨੇ ਆਖਿਆ, "ਹੈਲੋ

ਮੱਘਰ ਸਿੰਘ'' ਜਦੋਂ ਰਾਤ ਕੋ ਮੈਨੇ ਆਪ ਕੋ ਚੈਕ ਕੀਆ ਤੋ ਮੁਝ ਕੋ ਆਪ ਨੇ ਸਲੂਟ ਦੀਆ ਮੈਨੇ ਆਪ ਕੇ ਸਾਥ ਹਾਥ ਮਿਲਾਯਾ। ਉਸ ਸਮੇਂ ਬਾਬਾ ਨਾਨਕ ਸਾਹਿਬ ਦੀ ਬਾਨੀ ਪੜ੍ਹ ਰਹੇ ਥੇ। ਵੋਹੀ ਸ਼ਬਦ ਅਬ ਤੂੰ ਮੁਝ ਕੋ ਸੁਣਾ।''

ਭਾਈ ਸੰਤ ਮੱਘਰ ਸਿੰਘ ਜੀ ਕਹਿਣ ਲੱਗੇ, ''ਕਿ ਸਾਹਿਬ ਮੈਂ ਤਾਂ ਰਾਤ ਪਹਿਰਾ ਹੀ ਨਹੀਂ ਦਿੱਤਾ। ਮੈਂ ਗੈਰਹਾਜ਼ਰ ਸੀ।''

ਇਹ ਸੁਣ ਕੇ ਕਮਾਂਡਰ ਸਾਹਿਬ ਨੇ ਕਿਹਾ, ''ਕਿ ਸਿੱਖ ਤਾਂ ਕਦੀ ਝੂਠ ਨਹੀਂ ਬੋਲਦਾ ਤੂੰ ਕਿਉਂ ਝੂਠ ਬੋਲਦਾ ਹੈਂ ?''

ਭਾਈ ਸੰਤ ਜੀ ਨੇ ਆਖਿਆ, ''ਆਪ ਸੱਚ ਕਹਿੰਦੇ ਹੋ। ਮੈਂ ਤਾਂ ਸਮਾਧੀ ਲਗਾਈ ਰਾਤ ਬਾਹਰ ਸਿਮਰਨ ਵਿੱਚ ਸੀ। ਮੇਰਾ ਪਹਿਰਾ ਪਰਮਾਤਮਾ (God) ਦੇ ਗਿਆ ਹੈ। All True – ਸਭ ਸੱਚ ਹੈ।''

ਇਹ ਸੁਣ ਕੇ ਅੰਗਰੇਜ਼ ਕਮਾਂਡਰ ਹੈਰਾਨ ਹੋਇਆ।

ਭਾਈ ਸਾਹਿਬ ਨੇ ਆਖਿਆ, ''ਮੈਂ ਇਤਨਾ ਚਿਰ ਹੀ ਡਿਊਟੀ ਕਰਨੀ ਸੀ। ਜਦੋਂ ਮੇਰੀ ਡਿਊਟੀ ਪਰਮਾਤਮਾ ਨੂੰ ਕਰਨੀ ਪਈ ਹੁਣ ਮੈਂ ਤਾਂ ਉਸ ਪਰਮਾਤਮਾ (God) ਦੀ ਹੀ ਡਿਊਟੀ ਕਰਾਂਗਾ। ਆਪ ਮੇਰਾ ਨਾਮ ਕੱਟ ਦਿਉ। ਮੈਨੂੰ ਸਦਾ ਲਈ ਛੁੱਟੀ ਬਖ਼ਸ਼ ਦਿਉ।''

ਸੀਨੀਅਰ ਕਮਾਂਡਰ ਵਲੋਂ ਅਹੁਦੇ ਹਿੱਤ ਬੜਾ ਅਫ਼ਸਰ ਥਾਪ ਦਿੱਤਾ ਜਾਵੇਗਾ। ਆਪ ਨਾਮ ਨਾ ਕਟਵਾਉ। ਆਪ ਕੋ ਹਮ ਨਹੀਂ ਛੋਡੇਗਾ। ਪਰ ਭਾਈ ਸਾਹਿਬ ਜੀ ਨਾ ਮੰਨੇ। ਫਿਰ ਕਮਾਂਡਰੀ ਡਰ ਵੀ ਦਿੱਤਾ ਗਿਆ।

ਸੰਤਾਂ ਨੇ ਕਿਹਾ, "ਜੋ ਮਰਜੀ ਕਹੋ ਪਰ ਹੁਣ ਮੈਂ ਨਹੀਂ ਰਹਿਣਾ। ਇਕ ਖ਼ੁਦਾ ਦੀ ਹੀ ਡਿਊਟੀ ਕਰਨੀ ਹੈ।"

ਕਮਾਂਡਰ ਨੇ ਕਿਹਾ, "ਅਸੀਂ ਤੁਹਾਡਾ ਨਾਮ ਨਹੀਂ ਕੱਟਾਂਗੇ।"

ਸੰਤਾਂ ਨੇ ਕਿਹਾ, "ਕਿ ਸਾਡਾ ਨਾਮ ਤੁਹਾਡੇ ਦਫ਼ਤਰ ਦੇ ਕਿਸੇ ਵੀ ਰਜ਼ਿਸਟਰ ਵਿੱਚ ਨਹੀਂ ਹੈ।"

ਜਦੋਂ ਕਮਾਂਡਰ ਨੇ ਮੇਜਰ ਸਾਹਿਬ ਤੋਂ ਪੁੱਛ ਗਿੱਛ ਕੀਤੀ ਕਿਸੇ ਰਜਿਸਟਰ ਵਿਚੋਂ, ਦਫਤਰ ਵਿਚੋਂ, ਰਿਕਾਰਡ ਵਿਚੋਂ ਨਾਮ ਨਹੀਂ ਨਿਕਲਿਆ। ਇਹ ਕੌਤਕ ਸਾਰੀ ਫ਼ੌਜ ਵਿੱਚ ਜ਼ਾਹਰੀ ਪੀਰੀ ਦਿਖਾ ਗਿਆ। ਇਸੇ ਤਰ੍ਹਾਂ ਹੀ ਸੰਤ ਕਰਮ ਸਿੰਘ ਜੀ ਹੋਤੀ ਮਰਦਾਨ ਵਾਲਿਆਂ ਦਾ ਪਹਿਰਾ ਸਤਿਗੁਰਾਂ ਨੇ ਆਪ ਦਿੱਤਾ ਸੀ। ਗੁਰਬਾਣੀ ਫੁਰਮਾਨ :

* "ਪ੍ਰਗਟ ਭਈ ਸਗਲੇ ਜੁਗ ਅੰਤਿਰ ਗੁਰੂ ਨਾਨਕ ਕੀ ਵਡਿਆਈ ॥"

ਸੰਤ ਮੱਘਰ ਸਿੰਘ ਜੀ ਭਾਈ ਸਾਹਿਬ ਜੀ ਦਾ ਕੌਤਕ ਫ਼ੌਜ ਵਿੱਚ ਪ੍ਰਗਟ ਹੋਇਆ। ਜਦੋਂ ਭਾਈ ਸਾਹਿਬ ਫ਼ੌਜ ਵਿੱਚੋਂ ਅਲਵਿਦਾ ਹੋਣ ਲੱਗੇ ਤਾਂ ਦਸ ਹੋਰ ਫ਼ੌਜੀ ਸਿੰਘਾਂ ਨੇ ਵੀ ਚਾਲੇ ਪਾ ਦਿੱਤੇ। ਸਾਥੀ ਸੰਤ ਜੀ ਨੂੰ ਕਹਿਣ ਲੱਗੇ ਜੇ ਤੁਸੀਂ ਨਹੀਂ ਠਹਿਰਦੇ ਤਾਂ ਅਸੀਂ ਵੀ ਆਪ ਜੀ ਦਾ ਵਿਛੋੜਾ ਝੱਲ ਨਹੀਂ ਸਕਦੇ। ਅਸੀਂ ਵੀ ਤੁਹਾਡੇ ਨਾਲ ਹੀ ਚੱਲਾਂਗੇ। ਦਸ ਫ਼ੌਜੀ ਸਿੰਘਾਂ ਦਾ ਨਾਲ ਆਉਣਾ, ਫ਼ੌਜ ਵਿੱਚੋਂ ਨਾਮ ਕਟਵਾਉਣਾ ਇਕ ਅਦਭੁੱਤ ਨਜ਼ਾਰਾ ਬਣ ਗਿਆ। ਇਹ ਦਸ ਸਿੰਘ ਮੁੜ ਕੇ ਘਰ ਜਾਂ ਫ਼ੌਜ ਵਿੱਚ ਨਹੀਂ ਗਏ। ਜੱਥੇ ਦੇ ਸਿੰਘ

ਬਣ ਕੇ ਸੰਤਾਂ ਨਾਲ ਨਿਭਾਈ। ਸੰਤ ਬਚਨ ਦੇ ਅਧਿਕਾਰੀ ਭਾਈ ਸਾਹਿਬ ਜੀਆਂ ਦੇ ਬਣ ਕੇ ਚੱਲੇ। ਸੰਤ ਮੱਘਰ ਸਿੰਘ ਜੀਆਂ ਨੇ ਨਗਰ ਆ ਕੇ ਡੇਰਾ ਲਾਉਣਾ। ਭੋਰਾ ਸਾਹਿਬ ਵਿੱਚ ਤਪ ਕਰਨਾ। ਗੁਰੂ ਘਰਾਂ ਦੀ ਸੇਵਾ ਸੰਭਾਲ ਲੰਗਰ ਚਲਾਉਣਾ। ਉਪਰੰਤ ਨਗਰਾਂ, ਪਿੰਡਾਂ ਵਿੱਚ ਜਾ ਕੇ ਦੀਵਾਨ ਲਾਉਣੇ ਪ੍ਰਚਾਰ ਸ਼ੁਰੂ ਕਰ ਦਿੱਤਾ। ਮਿੱਠਾ ਕੀਰਤਨ ਰਸਨਾ ਤੇ ਰੱਬ ਗੁਰੂ ਨਾਨਕ ਵੱਸੇ। ਸੰਤਾਂ ਦੀ ਇਤਨੀ ਧਾਕ ਪਈ ਸੰਗਤਾਂ ਦਰਸ਼ਨ ਕਰਕੇ ਅਤੇ ਕੀਰਤਨ ਸੁਣ ਕੇ ਮੋਮ ਹੋ ਜਾਂਦੀਆਂ। ਜੋ ਵੀ ਸੰਤਾਂ ਦੇ ਦਰਸ਼ਨ ਕਰਨ ਆਉਂਦਾ ਉਨ੍ਹਾ ਦਾ ਹੀ ਬਣ ਜਾਂਦਾ। ਫ਼ੌਜ ਵਿਚੋਂ ਆ ਕੇ ਇਕੱਤੀਵਾਂ ਸਾਲ ਪੂਰਾ ਹੋਣ ਤੇ ਸੈਂਤੀਵਾਂ ਸਾਲ ਪੂਰਾ ਕਰਨਾ। ਸਿਰਫ ਛੇ ਸਾਲ ਕੀਰਤਨ ਦੀਵਾਨ, ਸੰਗਤਾਂ ਦੀ ਸੇਵਾ, ਗੁਰੂ ਅਸਥਾਨਾਂ ਦੀ ਸੇਵਾ ਕਰਾਕੇ ਸੈਂਤੀਵੇਂ ਸਾਲ ਸੱਚ ਖੰਡ ਜਾ ਬਿਰਾਜੇ।

ਬੇਅੰਤ ਗੁਰਦੁਆਰੇ ਸਾਹਿਬਾਨ ਟਾਹਲੀਆਣਾ ਸਾਹਿਬ, ਰਾਇਕੋਟ, ਛੀਨੀਆਲ, ਹਠੂਰ, ਗੁਰੂਸਰ ਚਕਰ, ਮੱਲ੍ਹਾ, ਦੇਹੜਕੇ, ਮੈਹਤੀਆਣਾ ਸਾਹਿਬ, ਡੱਲਾਂ, ਜਗਰਾਵਾਂ ਤੱਕ, ਕੌਉਂਕੇ, ਤਖਤੂਪੁਰਾ ਬੇਅੰਤ ਗੁਰ ਅਸਥਾਨਾਂ ਦੀ ਸੇਵਾ ਕਰਾਈ। ਰਾਮਗੜ੍ਹ ਨਗਰ ਵਿਖੇ ਹੀ ਸੰਤ ਮੱਘਰ ਸਿੰਘ ਜੀਆਂ ਨੇ ਦੋ ਗੁਰ ਅਸਥਾਨ ਤਿਆਰ ਕੀਤੇ ਸਨ।

ਗੁਰਦੁਆਰਾ ਟਾਹਲੀਆਲੀ ਸਾਹਿਬ (ਰਾਇਕੋਟ) ਦੀ ਸੇਵਾ ਸੰਤ ਮੱਘਰ ਸਿੰਘ ਜੀ ਨੇ ਕਰਾ ਕੇ ਇਸ ਅਸਥਾਨ ਨੂੰ ਰੌਣਕ ਦਿੱਤੀ। ਸਰੋਵਰ ਅਤੇ ਨਿਸ਼ਾਨ ਸਾਹਿਬ ਦੀ ਸੇਵਾ ਸੰਤ ਜੀ ਦੇ ਜੱਥੇ ਨੇ ਕਰਾਈ। ਸੰਤਾਂ ਦੀ ਯਾਦ ਵਿੱਚ ਅੱਜ ਕਲ ਏਥੇ ਗਰਲ ਹਾਈ ਸਕੂਲ ਚੱਲ ਰਿਹਾ ਹੈ ਜਿਸ ਦੇ ਬਾਨੀ ਸੰਤ ਨਿਰੰਜਣ ਸਿੰਘ ਜੀ ਹਨ। ਏਥੇ ਹਰ ਪੂਰਨਮਾਸ਼ੀ

ਸੰਤ ਜੀ ਦੇ ਜਥੇ ਨੇ ਜੋ ਕਿ ਜਥੇਦਾਰ ਸੰਤਾ ਸਿੰਘ ਜੀ, ਸੰਤ ਚੰਨਣ ਸਿੰਘ ਜੀ, ਸੰਤ ਸ਼ੇਰ ਸਿੰਘ ਜੀ, ਸੰਤ ਨੰਦ ਸਿੰਘ ਜੀ, ਸੰਤ ਬਚਨ ਸਿੰਘ ਜੀ, ਸੰਤ ਪ੍ਰਤਾਪ ਸਿੰਘ ਜੀ, ਸੰਤ ਨਿਰੰਜਨ ਸਿੰਘ ਜੀ ਮੋਹੀ, ਸੰਤ ਅਮੀਰ ਸਿੰਘ ਜੀ, ਸੰਤ ਬਚਨ ਸਿੰਘ ਜੀ, ਸੰਤ ਕਰਤਾਰ ਸਿੰਘ ਜੀ, ਮਾਸਟਰ ਸੰਤਾ ਸਿੰਘ ਜੀ, ਸ੍ਰੀਮਤੀ ਬੇਬੇ ਭਾਨ ਕੌਰ ਜੀ ਨੇ ਸੇਵਾ ਕਰਵਾਈ ।

ਰਾਮਗੜ੍ਹ ਨਗਰ ਵਿਖੇ ਬਣਾਏ ਗੁਰ ਅਸਥਾਨਾਂ ਦੀ ਸੇਵਾ ਸੰਭਾਲ ਇਕ ਅਸਥਾਨ ਦੇ ਮੁੱਖ ਪ੍ਰਬੰਧਕ ਸੰਤ ਨੰਦ ਸਿੰਘ ਜੀ ਹਨ ਅਤੇ ਦੂਜੇ ਗੁਰਦੁਆਰਾ ਸਾਹਿਬ ਦੇ ਪ੍ਰਬੰਧੱਕ ਹੌਲਦਾਰ ਗੁਰਨਾਮ ਸਿੰਘ, ਭਾਈ ਬਿਸ਼ਨ ਸਿੰਘ ਜੀ, ਭਾਈ ਨੰਦ ਸਿੰਘ ਜੀ, ਭਾਈ ਸੁੰਦਰ ਸਿੰਘ ਜੀ ਪਰੇਮ ਹਿੱਤ ਚਲਾ ਰਹੇ ਹਨ । ਇਥੇ ਹੀ ਗਰਲ ਹਾਈ ਸਕੂਲ ਸ: ਬਾਬੂ ਸਿੰਘ ਦੀ ਸਰਪ੍ਰਸਤੀ ਹੇਠ ਚਲ ਰਿਹਾ ਹੈ । ਰਾਮਗੜ੍ਹ ਭੁੱਲਰ ਦੀ ਮਿਹਨਤ ਦਾ ਸਦਕਾ ਇਹ ਅਸਥਾਨ ਦਿਨ ਦੁਗਣੀ ਰਾਤ ਚੌਗਣੀ ਤਰੱਕੀ ਕਰ ਰਿਹਾ ਹੈ ।

ਗੁਰਦੁਆਰਾ ਟਾਹਲੀਆਣਾ ਸਾਹਿਬ ਰਾਇਕੋਟ ਵਿਖੇ ਇਕ ਗੰਗਾ ਸਾਗਰ ਜਿਸ ਵਿੱਚ 111 ਗਲੀਆਂ ਸਨ । ਦਸ਼ਮੇਸ਼ ਪਿਤਾ ਜੀਆਂ ਨੇ ਨੂਰੇ ਤੋਂ ਇਸ ਗੰਗਾ ਸਾਗਰ ਵਿੱਚ ਔਸਰ ਝੋਟੀ ਦਾ ਦੁੱਧ ਚੁਆਇਆ ਸੀ । ਨੂਰੇ ਨੇ ਦੁੱਧ ਚੋ ਕੇ ਇਸ ਵਿਚ ਸ੍ਰੀ ਗੁਰੂ ਦਸ਼ਮੇਸ਼ ਜੀਆਂ ਨੂੰ ਛਕਾਇਆ ਸੀ । ਨੂਰੇ ਨੇ ਜਾ ਕੇ ਇਹ ਕੌਤਕ ਰਾਇਕਲਾਂ ਨੂੰ ਸੁਣਾਇਆ । ਅਗਲੇ ਦਿਨ ਹੀ ਰਾਏ ਇਕ ਘੋੜਾ, ਪੁਸ਼ਾਕ, 500 ਰੁਪਏ ਲੈ ਕੇ ਗੁਰੂ ਜੀ ਦੀ ਭੇਟਾ ਕੀਤੇ । ਇਸ ਤੇ ਰਾਏ ਕਲਾਂ ਦੀ ਸ਼ਰਧਾ ਦੇਖ ਕੇ ਗੁਰੂ ਜੀ ਪ੍ਰਸੰਨ ਹੋਏ ਅਤੇ ਕਈ ਵਸਤੂਆਂ ਰਾਏ ਕਲਾਂ ਨੂੰ ਬਖ਼ਸ਼ੀਆਂ । ਜਿਨ੍ਹਾਂ ਵਿੱਚ ਇਹ ਗੰਗਾ ਸਾਗਰ ਵੀ ਸੀ । ਗੁਰੂ ਜੀਆਂ ਨੇ ਬਚਨ ਕੀਤਾ ਕਿ ਜਿੰਨਾਂ ਚਿਰ ਇਨ੍ਹਾਂ ਵਸਤੂਆਂ ਦਾ ਅਦਬ ਕਰੋਗੇ ਤੁਹਾਡਾ ਰਾਜ ਤੇਜ ਵਧੇਗਾ । ਰਾਏ ਕਲਾਂ

ਨੇ ਸਤਿਕਾਰ ਸ਼ਰਧਾ ਨਾਲ ਵਸਤੂਆਂ ਲਿਜਾ ਕੇ ਘਰ ਰੱਖੀਆਂ ਤੀਜੀ ਪੀੜ੍ਹੀ ਰਾਏ ਕਲਾਂ ਦੇ ਪੋਤਰੇ ਨੇ ਕਾਜੀਆਂ ਦੇ ਆਖੇ ਲੱਗ ਇਨ੍ਹਾਂ ਵਸਤੂਆਂ ਦਾ ਅਪਮਾਨ ਕੀਤਾ ਤੇ ਰਾਜ ਤੇਜ ਖਤਮ ਹੋ ਗਿਆ।

ਅੱਗੇ ਗੰਗਾ ਸਾਗਰ ਉਨ੍ਹਾਂ ਦੀ ਔਲਾਦ ਰਾਏ ਅਨਾਇਤ ਪਾਸ। ਜਿਸ ਵਿੱਚ ਇੰਨੀਆਂ ਗਲੀਆਂ ਹਨ ਕਿ ਰੇਤਾ ਪਾਈਏ ਤਾਂ ਨਿੱਕਲ ਜਾਂਦਾ ਹੈ ਪਰ ਪਾਣੀ ਪਾਈਏ ਤਾਂ ਨਹੀਂ ਨਿਕਲਦਾ। ਅੱਜ ਕੱਲ ਅਨਾਇਤ ਖਾਂ ਇਸ ਨੂੰ ਪਾਕਿਸਤਾਨ ਲੈ ਗਿਆ ਹੈ।

ਇਕ ਵਾਰੀ ਸੰਤ ਮੱਘਰ ਸਿੰਘ ਜੀਆਂ ਪਾਸ ਅਨਾਇਤ ਖਾਂ ਨੇ ਆਪਣੀ ਗਰੀਬੀ ਦੀ ਦਸ਼ਾ ਬਾਰੇ ਬੇਨਤੀ ਕੀਤੀ। ਸੰਤ ਮਹਾਰਾਜ ਜੀਆਂ ਨੇ ਬਚਨ ਕੀਤਾ ਕਿ ਰਾਇ ਸਾਹਿਬ ਸ੍ਰੀ ਗੁਰੂ ਦਸ਼ਮੇਸ਼ ਜੀਆਂ ਦੀਆਂ ਜੋ ਬਖ਼ਸ਼ਸ਼ਾਂ ਹਨ ਉਨ੍ਹਾਂ ਦਾ ਸ਼ਰਧਾ ਨਾਲ ਸਤਿਕਾਰ ਕਰੋ। ਤੁਹਾਡਾ ਗਰੀਬੀ ਤੋਂ ਛੁਟਕਾਰਾ ਹੋ ਜਾਵੇਗਾ। ਰਾਇ ਸ਼ਾਹਿਬ ਨੇ ਸੰਤਾਂ ਦਾ ਬਚਨ ਮੰਨ ਕੇ ਵਸਤੂਆਂ ਨੂੰ ਅਲੱਗ ਕਮਰੇ ਵਿੱਚ ਰੱਖ ਕੇ ਧੂਪ ਦੀਪ ਕਰਨੀ ਸ਼ੁਰੂ ਕਰ ਦਿੱਤੀ ਕੁਝ ਦਿਨਾਂ ਦੇ ਅੰਦਰ ਉਸ ਦੇ ਘਰੋਂ ਗਰੀਬੀ ਦੂਰ ਹੋ ਗਈ ਅਤੇ ਬਰਕਤਾਂ ਨੇ ਆ ਡੇਰਾ ਲਾਇਆ। ਰਾਏ ਜੀ ਤਹਿਸੀਲਦਾਰ ਵੀ ਬਣ ਗਿਆ।

ਸ੍ਰੀ ਜੈਤੋ ਦੇ ਮੋਰਚੇ ਵਿੱਚ ਆਪ 500 ਸਿੰਘਾਂ ਦਾ ਜੱਥਾ ਲੈ ਕੇ ਗਏ ਅਤੇ ਕਾਲੀ ਪੱਗ ਆਜ਼ਾਦ ਕਰਾਈ। ਸੰਤ ਸੁੰਦਰ ਸਿੰਘ ਭਿੰਡਰਾਂ, ਸੰਤ ਅਤਰ ਸਿੰਘ ਜੀ ਮਹਾਰਾਜ ਮਸਤੂਆਣਾ ਸਾਹਿਬ ਤੇ ਆਪ ਦੇ ਇਕੱਠੇ ਕੀਰਤਨ ਵੀ ਕਈ ਥਾਵਾਂ ਤੇ ਹੁੰਦੇ ਰਹੇ। ਦੀਵਾਨਾਂ ਦੀ ਖਾਲਸੇ ਦੀ ਸ਼ਾਨ ਇਹ ਤ੍ਰਿਬੈਣੀ ਸੰਗਮ ਸਮਕਾਲੀ ਸਨ। ਆਪ ਜੀ ਸਮੇਂ ਦੇ ਸੇਵਕ ਮੋਗੇ ਵਾਲਿਆਂ ਨੇ ਆਪ ਜੀ ਦੇ ਸਮਕਾਲੀ ਸਿੰਘ ਸਾਹਿਬਾਨਾਂ ਤੇ ਹੋਰ ਸ਼ਰਧਾਲੂਆਂ ਨੇ ਆਪ ਜੀ ਦਾ ਜੀਵਨ

ਛੰਦਾ ਬੰਦੀ ਵਿੱਚ ਛਪਵਾਇਆ ਹੈ । ਆਪ ਦੇ ਬਖਸ਼ੇ ਸੰਤਾਂ ਵਿਚੋਂ ਆਪ ਦੀ ਸੰਗਤ ਕਰਨ ਵਾਲੇ ਭੀ ਉੱਚਕੋਟੀ ਦੇ ਸਾਧੂ, ਵਿਦਵਾਨ ਕੀਰਤਨੀਏਂ, ਕਥਾਗਰ, ਕਲਮਾਂ ਦੇ ਧਨੀ ਹੋਏ :-

1 ਸੰਤ ਮਨਮੋਹਣ ਸਿੰਘ ਬੌਲੀ ਸਾਹਿਬ ਵਾਲੇ ।

2 ਸੰਤ ਗਿਆਨੀ ਗੁਰਬਚਨ ਸਿੰਘ ਖਾਲਸਾ ।

3 ਸੰਤ ਬਾਬਾ ਸ਼ਮਸ਼ੇਰ ਸਿੰਘ ਜੀ ਗੁੜਿਆਂ ਵਾਲੇ,
(ਪਹਿਲੇ ਸ਼ਹਿਨਸ਼ਾਹ ਸੰਤ ਖਾਲਸਾ ਦਲ)

4 ਸੰਤ ਨਿਰੰਜਨ ਸਿੰਘ ਜੀ ਰਾਮ ਗੜ੍ਹ ।

5 ਸੰਤ ਨੰਦ ਸਿੰਘ ਜੀ ।

6 ਸੰਤ ਕਿਰਪਾਲ ਸਿੰਘ ਜੀ ਛੰਨਾਂ ।

7 ਸੰਤ ਬਾਬਾ ਵਿਸਾਖਾ ਸਿੰਘ ਜੀ ਸੰਤ ਸਿਪਾਹੀ
(ਪੰਥ ਹੀਰਾ ਰਤਨ) ਕਰਤਾ ਮਾਲਵਾ ਇਤਿਹਾਸ
ਕਿਸ਼ਨਪੁਰ ਕਲਾਂ ਇਲਾਕਾ ਤਿਹਾੜਾ । ਤੋਂ ਵਰੋਸਾਏ

8 ਸੰਤ ਬਲਵੰਤ ਸਿੰਘ ਜੀ ਸੰਤ ਸਿਪਾਹੀ
ਲਿਖਾਰੀ ਮਾਲਵਾ ਇਤਿਹਾਸ । ਅੱਜ ਕੱਲ (ਸੰਤ ਖਾਲਸਾ)

9 ਸੰਤ ਬਾਬਾ ਵਿਸਾਖਾ ਸਿੰਘ ਜੀ ਤੋਂ ਵਰੋਸਾਏ ਹੋਏ

ਸੰਤ ਮੱਸਾ ਸਿੰਘ ਮਹੰਤ ਜੀ ਇੰਦਗੜ੍ਹ ਸੰਤ ਲੱਖਾ ਸਿੰਘ ਜੀ ਕਿਸ਼ਨ ਪੁਰਾ ਕਲਾਂ ।

ਸ੍ਰੀ ਮਹੰਤ ਸੰਤ ਮਾਨ ਸਿੰਘ ਜੀ ਕੋਕਰੀ ਕਲਾਂ (ਕਿਸ਼ਨਪੁਰਾ ਕਲਾਂ)

ਸ਼ਹਿਨਸ਼ਾਹ ਤੀਜੇ 'ਸੰਤ ਖਾਲਸਾ ਦਲ' ।

10 ਭਾਈ ਬਾਬਾ ਲਾਲ ਸਿੰਘ ਕੀਰਤਨੀਏ ਪ੍ਰਚਾਰਕ ਸੰਤ ਸਿਪਾਹੀ ।

ਜੋ ਇਹ ਲੜੀ ਹੈ ਇਹ ਸੰਤ ਬਾਬਾ ਵੀਰਮ ਦਾਸ ਜੀ ਕੇ ਬਰ ਬਖ਼ਸ਼ੀਸ਼ ਸੇ ਅਨੰਤ ਸਾਧੂਆਂ ਕੀ ਮਹਿਮਾਂ ਆਗੇ ਚਲੀ ।



ਜਗਿਆਸੂ ਭੌਰਿਆਂ ਨੂੰ

ਪਪੀਹੇ ਵਤ ਤਰਸਦਿਆਂ ਨੂੰ

ਸਵਾਤੀ ਬੂੰਦ ਰੂਪ

ਪੂਰਨ ਮਹਾਂਪੁਰਖਾਂ ਦੀ ਪ੍ਰਾਪਤੀ

# ਪੰਥ ਹੀਰਾ ਰਤਨੋ ਕਾ ਨਿਰਮਲ ਹੰਸੋਂ ਮੇਂ ਪਰਮ ਹੰਸ ਫ਼ਕੀਰੋਂ ਕਾ ਬਖ਼ਸ਼ੀਸ਼ੇ - ਤਖਤ ਰੋੜੇਵਾਲਾ - ਡੇਰਾ (ਗੁ: ਗੁਫਾਸਰ ਸਾਹਿਬ) ਸੇ ਬਖਸ਼ਸ਼ ਪ੍ਰਾਪਤੇ ਕਰਣੰ ਪ੍ਰਸੰਗ ਵਰਨਣੰ ॥

ਸੰਤ ਬਾਬਾ ਜੁਆਲਾ ਸਿੰਘ ਜੀ

(ਬ੍ਰਹਮਗਿਆਨੀ)

ਡੇਰਾ ਸੰਤ ਗੜ੍ਹ - ਹਰਖੋਵਾਲ ।

ਸੰਤਨ ਬਿਨੁ ਅਵਰ ਨ ਦਾਤਾ ਬੀਆ''

''ਪੂਰਬ ਕਰਮ ਅੰਕਰੁ ਜਬ ਪ੍ਰਗਟਿਓ

ਭੇਟਿਓ ਪੁਰਖ ਰਸਕ ਬੈਰਾਗੀ ॥''

ਸੰਤ ਬਾਬਾ ਜੁਆਲਾ ਸਿੰਘ ਜੀਆਂ ਨੂੰ ਰੋੜੇਵਾਲਾ ਡੇਰਾ-'**ਫ਼ਕੀਰੋਂ ਕਾ ਬਖਸ਼ਿਸ਼ੇ ਤਖਤ**' ਸੇ ਜੋ ਬਖਸ਼ਸ਼ ਹੋਈ ਹੈ। ਫ਼ੌਜ ਵਿਚੋਂ ਆ ਕੇ ਪੂਰਨ ਬੈਰਾਗੀ ਸੰਤਾਂ ਦੀ ਖੋਜ ਵਿੱਚ ਬਾਵਾ ਵੀਰਮ ਦਾਸ ਜੀਆਂ ਦੇ ਦਰਸ਼ਨ ''ਭਾਗ ਹੋਆ ਗੁਰ ਸੰਤ ਮਿਲਾਇਆ।'' ਬਾਵਾ ਵੀਰਮ ਦਾਸ ਜੀਆਂ ਨੇ ਆਉਂਦਿਆਂ ਹੀ ਭਾਈ ਜੁਆਲਾ ਸਿੰਘ ਜੀ ਨੂੰ ਕਿਹਾ, ''ਅਸਾਡੇ ਕੋਲ ਆ ਕੇ ਸਿੱਖਾ ਪੈ ਜਾ ਲੰਮਾ, ਤੂੰ ਤਾਂ ਥੱਕਿਆ ਪਿਆ ਹੈਂ।'' ਸੰਤ ਜੀ ਸਾਰਾ ਦਿਨ ਲੰਮੇ ਪਏ ਰਹੇ। ਸ਼ਾਮ ਪਈ, ਸੂਰਜ ਦੇਵਤਾ ਗਰੂਵ ਹੋਇਆ। ਸੰਤਾਂ ਨੇ ਬਾਵਾ ਜੀਆਂ ਦੇ ਚਰਨਾਂ ਵਿੱਚ ਬੇਨਤੀ ਕੀਤੀ, ''ਬਾਵਾ ਜੀ ਮੈਂ ਰਹਿਰਾਸ ਕਰ ਆਵਾਂ।''

ਬਾਵਾ ਜੀਆਂ ਵਲੋਂ ਹੁਕਮ ਹੋਇਆ, ''ਕਿ ਸਿੱਖਾ ਪਿਆ ਰਹੁ। ਤੂੰ ਤਾਂ ਅਜੇ ਰਹਿਰਾਸ ਵਿੱਚ ਹੀ ਨਹੀਂ ਆਇਆ।'' ਇਸ ਰਮਜ਼ੀ ਅਲੌਕਿਕ ਬਚਨ ਨੇ ਹਿਰਦੇ ਵਿੱਚ ਛੇਕ ਪਾ ਦਿੱਤਾ। ਮਸਤੀ ਚੜ੍ਹ ਗਈ, ਸਰੂਰ ਵਿੱਚ ਆ ਗਏ। ਚਾਰ ਪਹਿਰ ਰਾਤਰੀ ਫਿਰ ਪਿਆ ਹੀ ਗੁਜ਼ਾਰ ਦਿੱਤੀ। ਸੁਭ੍ਹਾ ਸੂਰਜ ਚੜ੍ਹਿਆ ਔਰ ਬਾਵਾ ਜੀਆਂ ਨੇ ਬਚਨ ਕੀਤਾ, **ਕਿ ਉਠ ਜਾ ਸਿੱਖਾ, ਤੂੰ ਤਾਂ ਬ੍ਰਹਮਗਿਆਨੀ ਬਣ ਗਿਆ ਹੈਂ।**

ਬ੍ਰਹਮ ਗਿਆਨ ਦੀ ਦਾਤ, ਜਿਸ ਨੂੰ ਤੇਰਾ ਦਿਲ ਚਾਹੇ ਦ੍ਰਿਸ਼ਟੀ ਕਰ ਦੇਵੀਂ ਉਹ ਬ੍ਰਹਮਗਿਆਨੀ ਬਣ ਜਾਵੇਗਾ। ਫਿਰ ਆਪ ਨੂੰ ਐਸੀ ਖੁਮਾਰੀ ਚੜ੍ਹੀ ਕਿ ਬਾਰਾਂ ਸਾਲ ਪੰਜ ਕਰਾਰਾਂ ਦੀ ਕੋਈ ਸੁਰਭ ਨਹੀਂ ਰਹੀ। ਇਕ ਬੋਰੀ ਦਾ ਟਾਟ ਪਹਿਨ ਲਿਆ। ਬਾਰਾਂ

ਬਾਰਾਂ ਸਾਲ ਇਸ ਤਰ੍ਹਾਂ ਹੀ ਲੰਘ ਗਏ । ਤੇਰਵੇਂ ਸਾਲ ਸੁਰਤ ਆਈ ਅਤੇ ਬਾਵਾ ਮਸਤ ਜੀਆਂ ਦਾ ਮਿਲਾਪ ਹੋਇਆ । ਉਨ੍ਹਾਂ ਦੁਆਰਾ ਬਸਤਰ ਪਹਿਨਾਏ ਗਏ ਅਤੇ ਬਾਣੇ ਵਿੱਚ ਲਿਆਂਦੇ ਗਏ । ਉਨ੍ਹਾਂ ਤੋਂ ਅੱਗੇ ਕਿਤਨੇ ਡੇਰੇਦਾਰ ਸਾਧੂ, ਗੁਰੂ ਘਰਾਂ ਦੀ ਸੰਭਾਲ ਸੇਵਾ, ਮਨੀਮਾਜਰਾ, ਅਨੰਦਪੁਰ ਸਾਹਿਬ, ਹਰਖੋਵਾਲ, ਅੱਗੇ ਸੰਤ ਮਹਿੰਦਰ ਸਿੰਘ ਜੀ ਗੱਦੀ ਨਸ਼ੀਨ ਹੋਏ । ਸੰਤ ਮੇਲਾ ਸਿੰਘ ਜੀ ਹੋਰ ਸੰਤ ਗੜ੍ਹ ਡੇਰਾ, ਸੰਤ ਅਮਰ ਸਿੰਘ ਕਥਾਗਾਰ ਚਲੈਲਾ, ਬਾਬਾ ਸੰਤਾ ਸਿੰਘ ਜੀ ਕਾਠਮੱਠੀ, ਬਾਬਾ ਜੀਆਂ ਨੇ ਚਲੈਲੇ ਠਹਿਰਨਾ । ਭਾਈ ਗੁਰਦਿਆਲ ਸਿੰਘ ਕਾਠਮੱਠੀ ਸੇਵਕ, ਚਲੈਲੇ, ਲੰਗ, ਮਾੜੀ ਪਰ ਯਾ ਬਣ ਵਿੱਚ ਬਾਹਰੇ ਹੀ ਠਹਿਰਦੇ । ਚਲੈਲੇ ਬਾਹਰ ਕੁਟੀਆਂ ਜੋ ਡੇਰਾ ਆਪੋ ਆਪੀਆਂ ਬਾਬਾ ਰੇਡੂ ਰਾਮ ਜੀ ਉਥੇ ਸਨ । ਬਾਬਾ ਜੀਆਂ ਨੇ ਉਥੇ ਠਹਿਰ ਕੇ ਗੁਰਦੁਆਰਾ ਸਾਹਿਬ ਦੀ ਸੇਵਾ ਸ਼ੁਰੂ ਕਰ ਦਿੱਤੀ । ਪਹਿਲਾਂ ਇਕ ਖੂਹੀ ਅਤੇ ਹਲਟੀ ਲਗਵਾਈ । ਸੰਗਤਾਂ ਗੁਰਦੁਆਰਾ ਸਾਹਿਬ ਦੀਆਂ ਇੱਟਾਂ ਢੋਣ ਲੱਗੀਆਂ । ਲੋਕਾਂ ਨੇ ਦੁਰੇਡੇ ਸਮਝ ਕੇ, ਅੱਧੇ ਸੱਜਨਾਂ ਨੇ ਇੱਟਾਂ ਦੇ ਗੱਡੇ ਪਿੰਡ ਦੇ ਕੋਲ ਟੋਭੇ ਕਿਨਾਰੇ ਹੀ ਸੁੱਟ ਦਿੱਤੇ । ਅੱਧਿਆ ਸੱਜਨਾਂ ਨੇ ਸੰਤਾਂ ਪਾਸ ਖੂਹੀ ਤੇ ਸੁੱਟੀਆਂ ਕੁਝ ਆਪੋ ਵਿੱਚ ਪਿੰਡ ਦੇ ਲੋਕਾਂ ਨੇ ਲੜਾਈ ਕਰ ਲਈ । ਸੰਤ ਬਾਬਾ ਜੁਆਲਾ ਸਿੰਘ ਜੀਆਂ ਨੇ ਗੜਵਾ, ਕਛਿਹਰਾ ਚੁੱਕਿਆ ਅਤੇ ਬਚਨ ਕੀਤਾ, 'ਲੋਕੋ ਤੁਸੀਂ ਫਟ ਗਏ । ਹੁਣ ਇਹ ਖੂਹ ਵੀ ਫਟ ਜਾਵੇਗਾ । ਪਰ ਇੱਥੇ ਗੁਰਦੁਆਰਾ ਬਣੇਗਾ । ਜਿੱਥੇ ਇੱਟਾਂ ਸੁੱਟੀਆਂ ਹਨ ਇੱਥੋਂ ਤੱਕ ਗੁਰਦੁਆਰਾ ਸਾਹਿਬ ਬਣੇਗਾ । ਸਾਡਾ ਸਰੀਰ ਆ ਕੇ ਬਣਾਏਗਾ ਉਦੋਂ ਤੁਸੀਂ ਹੁੱਤ ਵੀ ਨਹੀਂ ਕਰਨੀ । ਬਾਬਾ ਜੀਆਂ ਨੇ ਇੱਥੇ ਹੁੱਤ ਸ਼ਬਦ ਵਰਤਿਆ । ਇਹ ਬਚਨ ਕਰਕੇ ਸੰਤ ਮਹਾਰਾਜ ਜੀਆਂ ਨੇ ਪਟਿਆਲੇ ਨੂੰ ਚਾਲੇ ਪਾ ਦਿੱਤੇ ।

ਫਿਰ ਇਹ ਬਚਨ ਨੇ ਫਲੀਭੂਤ ਹੋਣਾ ਅਤੇ ਦਾਸ ਦੇ ਹੱਥੀ ਸੇਵਾ ਕਰਵਾਈ । ਜੋ ਗੁਰਦੁਆਰਾ ਸਾਹਿਬ ਬਣਨ ਤੋਂ ਬਾਅਦ ਫਟੇ ਖੂਹ ਤਕ ਗੁਰਦੁਆਰਾ ਸਾਹਿਬ ਲੱਗਿਆ ਤੇ ਸੰਤਾਂ ਦਾ ਬਚਨ ਪੂਰਾ ਹੋਇਆ । ਉਹ ਫਟਿਆ ਖੂਹ ਹੁਣ ਤੱਕ ਖੜਾ ਹੈ । ਉਸ ਖੂਹ ਦੇ ਦਾਸ ਸੰਤ ਖਾਲਸਾ (ਲਿਖਾਰੀ) ਨੇ ਸੰਗਤਾਂ ਨੂੰ ਬਹੁਤ ਦਰਸ਼ਨ ਕਰਵਾਏ । ਗੁਰਦੁਆਰਾ ਸਾਹਿਬ ਦਾ ਨੀਂਹ ਪੱਥਰ ਬਾਵਾ ਪੂਰਨ ਦਾਸ ਬਖ਼ਸ਼ਿਸ਼ ਗੁਰਾਂ ਨੇ ਰੱਖਿਆ । ਹੱਥੀਂ ਅਜੀਤ ਸਿੰਘ ਦੁਖੀ ਜੋ ਸੰਤ ਨਿਰਮਲੇ ਅਮਰ ਸਿੰਘ ਕਥਾਗਰ ਵਿਦਵਾਨ ਦੇ ਭਰਾ ਸਨ । ਪੰਚਾਇਤ ਸਮੇਤ ਅਜੀਤ ਸਿੰਘ ਦੁਖੀ ਸੰਤ ਬਾਵਾ ਪੂਰਨ ਦਾਸ ਜੀ ਰੋੜੇਵਾਲ ਵਾਲਿਆਂ ਪਾਸੋਂ ਅਬਲੋਵਾਲ ਤੋਂ ਤਾਰੀਖ ਲੈ ਕੇ ਆਏ ਸਨ ।

ਉਦੋਂ ਬਾਵਾ ਪੂਰਨ ਦਾਸ ਜੀ ਮਹਾਰਾਜ ਗੁਰਦੁਆਰਾ ਅਬਲੋਵਾਲ ਸਾਹਿਬ ਦੀ ਚੱਠ ਕਰਵਾ ਰਹੇ ਸਨ । ਮਾਘੀ ਦਾ ਜੋੜ ਮੇਲਾ ਹੋ ਰਿਹਾ ਸੀ । ਸ੍ਰੀ ਅਖੰਡ ਪਾਠ ਸਾਹਿਬ, ਦੀਵਾਨ ਜਸ ਔਰ ਲੰਗਰ ਚੱਲ ਰਿਹਾ ਸੀ । ਚਲੈਲੇ ਆਉਣਾ, ਸ੍ਰੀ ਅਖੰਡ ਪਾਠ ਸਾਹਿਬ ਪ੍ਰਕਾਸ਼ ਹੋਣੇ ਔਰ ਗੁਰਦੁਆਰਾ ਸਾਹਿਬ ਦੀ ਨੀਂਹ ਰੱਖਣੀ । ਇਸ ਦਾ ਪੂਰਾ ਵੇਰਵਾ ਅੱਗੇ ਆਵੇਗਾ । ਉਪ੍ਰੰਤ ਉਸ ਤੋਂ ਬਾਅਦ ਚੌਬੀਆਂ ਖਰੌਡਾ ਦਾ ਇਕੱਠ ਪੰਚਾਇਤ ਵਲੋਂ ਹੋਇਆ ਤੇ ਦਾਸ ਨੂੰ ਮਹੰਤੀ ਦੀ ਪੱਗ ਰਸਮ ਬਾਵਾ ਪੂਰਨ ਦਾਸ ਜੀਆਂ ਦੇ ਹੱਥੋਂ ਕਰਵਾਈ । ਸੇਵਾ ਸੰਭਾਲ ਤੇ ਟਕਸਾਲ ਨਗਰ ਚਲੈਲਾ ਗੁ: ਤਪਸਰ ਸਾਹਿਬ ਬਾਰਾਂ ਸਾਲ ਚਲਦੀ ਰਹੀ । ਦੂਰ ਦੁਰੇਡੇ ਜੱਥਿਆਂ ਨੇ ਜਾਣਾ ਅਤੇ ਪ੍ਰਚਾਰ ਕਰਨਾ । ਬਾਵਾ ਪੂਰਨ ਦਾਸ ਮਹਾਰਾਜ ਜੀਆਂ ਦੇ ਨਾਲ ਗੁਰੂ ਘਰਾਂ ਦੀ ਸੇਵਾ ਮਿਲਕੇ ਇਸ ਇਲਾਕੇ ਵਿੱਚ ਦੂਰ ਦੂਰ ਤੱਕ ਬਾਈ ਗੁਰਦੁਆਰੇ ਤੇ ਨਿਸ਼ਾਨ ਝੁਲਵਾਏ । ਕਈ ਧਰਮਸ਼ਾਲਾ, ਕਾਲਜ ਔਰ ਸਕੂਲ

ਖੋਲ੍ਹੇ। ਗੁਰਦੁਆਰਾ ਤਪਸਰ ਸਾਹਿਬ ਦੀ ਸੇਵਾ ਪੰਜ ਸਾਲ ਹੋਰ ਕਰਵਾਈ। ਫਿਰ ਰੋੜੇਵਾਲ, ਸਿੱਧਸਰ ਸਾਹਿਬ ਅਨੇਕ ਸੈਂਕੜੇ ਅਸਥਾਨ ਕਹੀਏ ਤਾਂ ਵੀ ਥੋੜੇ ਹਨ। ਗੁਰੂ ਘਰ, ਸਕੂਲ, ਕਾਲਜ, ਗੁਰੂ ਕੇ ਨਿਸ਼ਾਨ, ਸਰੋਵਰ, ਹੌਸਪੀਟਲ, ਲਾਇਬ੍ਰੇਰੀਆਂ ਕੀਰਤਨ ਪ੍ਰਚਾਰਨਾ, ਰੋਜ਼ ਦੀਵਾਨ, ਅੰਮ੍ਰਿਤ ਛਕਾਉਣਾ, ਗੁਰੂ ਸਾਗਰ ਮਸਤੂਆਣਾ ਸਾਹਿਬ ਵਿਖੇ ਦੇਗਾਂ ਚਲਾਉਣੀਆਂ ਤੇ ਸਾਰੇ ਇਲਾਕਿਆਂ ਵਿੱਚ ਪ੍ਰਚਾਰ, ਗੁਰੂ ਸਾਗਰ ਦੇ ਆਲੇ ਦੁਆਲੇ ਜਲੂਸਾਂ ਦਾ ਸੰਤ ਮਹਾਰਾਜ ਜੀ ਦੀ ਯਾਦ ਵਿੱਚ ਇੱਕ ਮਿਸਾਲ ਹੈ। ਇਸ ਤੋਂ ਮੁਰਾਦ ਵੀਸਵੀ ਸਦੀ ਦੇ ਅਵਤਾਰ ੧੧੧ ਸੰਤ ਅਤਰ ਸਿੰਘ ਜੀ ਮਹਾਰਾਜ ਹਨ।

ਸੰਤ ਮਹਾਰਾਜ ਜੁਆਲਾ ਸਿੰਘ ਜੀ ਦੇ ਪਿਤਾ ਜੀ ਦਾ ਨਾਮ ਸ: ਨਰੈਣ ਸਿੰਘ ਜੀ ਅਤੇ ਮਾਤਾ ਰਾਜਾ ਕੌਰ ਜੀ ਬੜੇ ਭਗਤੀ ਭਾਵ ਵਾਲੇ ਸਨ। ਆਪ ਜੀ ਦਾ ਜਨਮ ਨਗਰ ਲੰਗੇਰੀ ਮਹਿਲਪੁਰ ਜਿਲਾ ਹੁਸ਼ਿਆਰਪੁਰ ਵਿੱਚ ਹੈ। ਸ: ਨਰੈਣ ਸਿੰਘ ਜੀ ਦੇ ਗ੍ਰਹਿ ਸੱਤ ਲੜਕੀਆਂ ਸਨ। ਪੁੱਤਰ ਪ੍ਰਾਪਤੀ ਲਈ ਸਾਧੂ ਸੰਤਾਂ ਦੀ ਖੋਜ ਕੀਤੀ। ਇੱਕ ਵਾਰ ਆਪ ਉਦਾਸੀ ਸੰਪਰਦਾਇ ਦੇ ਪੂਰਨ ਮਹਾਂਪੁਰਖ ਬਾਬਾ ਕਾਹਨ ਦਾਸ ਜੀ ਦੇ ਦਰਸ਼ਨ ਕੀਤੇ ਅਤੇ ਸੇਵਾ ਕੀਤੀ। ਸੰਤ ਮਹਾਂਪੁਰਖ ਸੇਵਾ ਤੋਂ ਪ੍ਰਸੰਨ ਹੋਏ ਅਤੇ ਬਚਨ ਕੀਤਾ ਸਿੱਖਾ ਤੁਹਾਡੀ ਮੁਰਾਦ ਗੁਰੂ ਨਾਨਕ ਦੇ ਦਰ ਤੋਂ ਪੂਰੀ ਹੋਵੇਗੀ। ਤੁਹਾਡੇ ਤਿੰਨ ਪੁੱਤਰ ਪੈਦਾ ਹੋਣਗੇ। ਉਨ੍ਹਾਂ ਵਿਚੋਂ ਇਕ ਪਰਮੇਸ਼ਰ ਦਾ ਭਗਤ ਹੋਵੇਗਾ। ਸਮਾਂ ਪਾ ਕੇ 1890 ਵਿੱਚ ਆਪ ਜੀ ਦਾ ਅਵਤਾਰ ਹੋਇਆ। ਛੋਟੀ ਅਵਸਥਾ ਵਿੱਚ ਪਿੰਡ ਦੇ ਗੁਰਦੁਆਰੇ ਗ੍ਰੰਥੀ ਸਿੰਘ ਤੋਂ ਵਿਦਿਆ ਹਾਸਲ ਕੀਤੀ। ਸੰਨ 1908 ਈ: ਵਿੱਚ ਆਪ 35 ਸਿੱਖ ਰਜਮੈਂਟ ਵਿੱਚ ਭਰਤੀ ਹੋ ਗਏ। ਆਖਰ 11 ਸਾਲ ਦੇਸ਼ ਭਗਤੀ, ਫ਼ੌਜ ਦੀ ਸੇਵਾ ਕੀਤੀ ਉਪ੍ਰੰਤ ਅਸਤੀਫ਼ਾ ਦੇ ਕੇ

ਪ੍ਰਭੂ ਭਗਤੀ ਵਿੱਚ ਖੀਵਾ ਹੋਣ ਵਾਲਾ, ਉੱਚਾ ਜੀਵਨ ਬਣਾਉਣ ਵਾਲਾ ਰਸਤਾ, ਜਿਸ ਦੀ ਮੰਜਲੇ ਮਕਸੂਦ ਦੀ ਜੀਵਨ ਗਾਥ ਆਪ ਦੇ ਭਾਗਾਂ ਵਿੱਚ ਇਹ ਲੇਖ ਲਿਖਿਆ ਹੋਇਆ ਸੀ। ਯਥਾ ਗੁਰਬਾਣੀ ਫੁਰਮਾਨ ਹੈ :-

"ਭਾਗਠੜੇ ਹਰਿ ਸੰਤ ਤੁਮਾਰੇ ਜਿਨ ਘਰਿ ਧਨ ਹਰਿ ਨਾਮਾ ॥
ਪਰਵਾਣੁ ਗਣੀ ਸੇਈ ਇਹ ਆਏ ਸਫਲ ਤਿਨਾ ਕੇ ਕਾਮਾ ॥"

ਅਥਵਾ :- "ਕਿਨ ਹੀ ਬਨਜਿਆ ਕਾਂਸ਼ੀ ਤਾਂਬਾ ਕਿਨ ਹੀ ਲਉਂਗ ਸੁਪਾਰੀ ॥
ਸੰਤਹੁ ਬਨਜਿਆ ਨਾਮੁ ਗੋਬਿੰਦ ਕਾ ਐਸੀ ਖੇਪ ਹਮਾਰੀ ॥
ਹੀਰਾ ਹਾਥਿ ਚੜ੍ਹਿਆ ਨਿਰਮੋਲਕੁ ਛੂਟਿ ਗਈ ਸੰਸਾਰੀ ॥"

## ਦਰਗਾਹੀ ਬਖ਼ਸ਼ੇ ਮਹਾਂਪੁਰਖਾਂ ਦਾ ਮਿਲਾਪ :-

"ਭਾਗ ਹੋਆ ਗੁਰ ਸੰਤ ਮਿਲਾਇਆ ॥"

ਅਥਵਾ :- "ਪੂਰਬ ਕਰਮੁ ਅੰਕਰ ਜਬ ਪ੍ਰਗਟਿਓ
ਭੇਟਿਓ ਪੁਰਖ ਰਸਕਿ ਬੈਰਾਗੀ ॥"

ਜੈਸੇ ਗੁਰਬਾਣੀ ਅੰਦਰ ਭਗਤ ਕਬੀਰ ਜੀ ਫੁਰਮਾਉਂਦੇ ਹਨ :-

"ਕਬੀਰ ਸਮੁੰਦੁ ਨ ਛੋਡੀਐ ਜਉ ਅਤਿ ਖਾਰੋ ਹੋਇ ॥
ਪੋਖਰਿ ਪੋਖਰਿ ਢੂਢਤੇ ਭਲੋ ਨ ਕਹਿ ਹੈ ਕੋਇ ॥"

ਅਥਵਾ :- "ਸੋਈ ਸਰਵਰਿ ਢੂੰਢਿ ਲਹੁ ਜਿਥਹੁ ਲਭੈ ਵਥੁ ॥
ਛਪੜਿ ਢੂੰਡੇ ਕਿਆ ਥੀਐ ਕੀਚੜੁ ਡੂਬੈ ਹੱਥ ॥"

ਐਸਾ ਸਮੁੰਦਰ, ਮਾਨ ਸਰੋਵਰ ਜਿਨ੍ਹਾਂ ਹੰਸਾਂ ਰੂਪ ਸੰਤਾਂ ਨੂੰ ਮਿਲ ਜਾਵੇ ਉਹ ਕਦ ਉਸ ਨੂੰ ਛੱਡਦੇ ਹਨ। ਭਾਵੇਂ ਸੰਤ ਬਾਵਾ ਜੀ, ਗਾਲ੍ਹੀਆਂ ਕੱਢਦੇ ਅਤੇ ਇੱਟਾਂ ਪੱਥਰ ਮਾਰਦੇ ਸਨ। ਪਰ ਇਸ ਵਿੱਚ ਵੀ ਕੋਈ ਅਨੰਦ ਸੀ। ਧੰਨ-੨ ਬਾਵਾ ਵੀਰਮ ਦਾਸ ਜੀ ਮਹਾਰਾਜ ਤੋਂ ਮੁਰਾਦ ਹੈ। ਜਿਸ ਵੇਲੇ ਸੰਤ ਜੁਆਲਾ ਸਿੰਘ ਜੀ ਮਹਾਰਾਜ ਨੇ ਸੰਤ ਬਾਵਾ ਵੀਰਮ ਦਾਸ ਜੀਆਂ ਕੇ ਦਰਸ਼ਨ ਕੀਏ ਉਸ ਸਮੇਂ ਬਾਵਾ ਜੀ ਰੋੜੇਵਾਲ ਚੋਏ ਦੇ ਕਿਨਾਰੇ ਬਿਰਾਜਮਾਨ ਥੇ। ਬਾਵਾ ਜੀਆਂ ਦੇ ਦਰਸ਼ਨ ਪਰਸਨ ਤੋਂ ਬਾਅਦ ਮੈਂ ਜੋ ਬਖਸ਼ਿਸ਼ ਪ੍ਰਾਪਤ ਹੂਈ ਉਸ ਕਾ ਸਾਰਾ ਹਾਲ ਪਹਿਲਾਂ ਦੇ ਚੁੱਕੇ ਹਾਂ।

ਸੰਤ ਬਾਬਾ ਜੁਆਲਾ ਸਿੰਘ ਜੀ ਦੇ ਜੀਵਨ ਸਭ ਛਪ ਚੁੱਕੇ ਹਨ। ਪਰ ਅਸੀਂ ਤਾਂ ਜੋ ਸੰਤ ਬਾਬਾ ਜੀਆਂ ਵਲੋਂ ਬਖਸ਼ੀਸ਼ੇ ਤਖਤ ਰੋੜੇਵਾਲ ਸੇ ਨਦਰਿ ਹੂਈ ਜਿਸ ਨੇ ਸਤਵੀਂ ਭੂਮਿਕਾ ਵਿੱਚ ਪਹੁੰਚਾ ਦਿੱਤੇ। ਤੁਰੀਆ ਅਵਸਥਾ ਵਿੱਚ ਪਹੁੰਚ ਕੇ ਜਿਥੇ ਕੋਈ ਸਰੀਰ ਨਹੀਂ ਕਿਰਿਆ ਕਰਮ ਨਹੀਂ, ਕੋਈ ਸੁੱਧ ਬੁੱਧ ਨਹੀਂ ਐਸੀ ਅਵਸਥਾ ਪ੍ਰਾਪਤ ਹੂਈ। ਜਿਸ ਨੂੰ ਸ੍ਰੀ ਦਸ਼ਮੇਸ਼ ਪਿਤਾ ਜੀ ਇਉਂ ਵਰਨਣ ਕਰਦੇ ਹਨ :

**ਸੁਧ ਕੀ ਨ ਸੁਧਿ ਰਹੀ,**
**ਬੁੱਧ ਕੀ ਨ ਬੁਧਿ ਰਹੀ ॥**




ਬਾਬਾ ਬੀਰਮ ਦਾਸ ਜੀ ਚਰਨ ਗੰਗਾ ਦਾ ਪ੍ਰਾਰੰਭ

ਫਕੀਰੋਂ ਕਾ ਬਖਸ਼ਿਸ਼ੇ ਤਖਤ ਗੁ: ਗੁਫਾਸਰ ਰੋੜੇਵਾਲਾ ਸਾਹਿਬ ਦੀਆਂ ਝਲਕੀਆਂ ਦਰਸ਼ਨ 1. ਗੁ: ਬਾਰਾਂਦਰੀ ਸਾਹਿਬ, ਸੰਤ ਬਾਬਾ ਪੂਰਨ ਦਾਸ ਜੀ ਮਹਾਰਾਜ ਜੀ ਦੀ ਪਹਿਲੀ ਰਚਨਾ 2. ਸਰੋਵਰ ਸਾਹਿਬ 3. ਰੋੜੇਵਾਲਾ ਗੁਫਾਸਰ ਸਮਾਧਾਂ ਦਾ ਦਰਸ਼ਨ ਚਿੱਤਰ 4. ਜੋਤੀ-ਜੋਤ ਰਲੀ ਆਸ਼ਰਮ।









ੴ

ੴ

# ਰੋੜੇਵਾਲ ਬਧੌਛੀ

# ਦੇ ਦਰਮਿਆਨ

# ਬਾਵਾ ਵੀਰਮ ਦਾਸ

# ਚਰਨ ਗੰਗਾ ਪਰ

# ਸੁਭਾਗੇ ਦਰਸ਼ਨ

੧ੴ

੧ੴ

# ਬ੍ਰਹਮ ਗਿਆਨੀ ਕਾ ਦਰਸੁ ਵਡਭਾਗੀ ਪਾਈਐ ॥

# ਫ਼ਕੀਰੋਂ ਕੇ ਬਖ਼ਸ਼ੀਸ਼ੇ-ਤਖਤ ਕੀ ਬਖ਼ਸ਼ਿਸ਼ ॥

੧ੳ

# ਦੂਆ ਦਰਵੇਸ਼ਾਂ ਏ ਰਹਿਮਤੇ ਖ਼ੁਦਾ-ਏ ॥

ਬਾਵਾ ਵੀਰਮ ਦਾਸ ਚਰਨ ਗੰਗਾ, ਚੋਏ ਦਾ ਕਿਨਾਰਾ ਪੰਜ-ਪੰਜ ਮੀਲਾਂ ਤੱਕ ਸੰਘਣਾ ਜੰਗਲ, ਰਿਸ਼ੀਕੇਸ਼ ਤਪੋਬਣ ਦਾ ਰੂਪ, ਕਜਲੀ ਬਨ, ਬਿੰਦਰਾਬਨ, ਮਧੂਬਨ, ਰੋੜੇਵਾਲਾ ਬਧੌਛੀ ਦੇ ਦਰਮਿਆਨ ਦੀ ਭੂਮੀ ਦਾ ਦ੍ਰਿਸ਼ ਸੀ। ਪੂਰਨ ਪਰਮੇਸਰ ਉੱਚੀ ਅਵੱਸਥਾ ਦੇ ਮਾਲਕ ਜੈਸੇ ਗੁਰਬਾਣੀ ਫ਼ੁਰਮਾਨ ਹੈ :

੧੯

**'ਬ੍ਰਹਮਗਿਆਨੀ ਕਉ ਖੋਜਹਿ ਮਹੇਸੁਰ ॥**
**ਨਾਨਕ ਬ੍ਰਹਮਗਿਆਨੀ ਆਪਿ ਪਰਮੇਸੁਰ ॥**

ਬ੍ਰਹਮਗਿਆਨ ਦੀ ਰੂੜ ਅਵੱਸਥਾ ਵਿੱਚ ਦਿਨ ਰਾਤ ਦੀ ਰੰਗਣ, ਜਿੱਥੇ ਰਾਜੇ, ਮਹਾਰਾਜੇ, ਸੰਗਤਾਂ ਪੈਦਲ ਤੁਰ ਕੇ, ਆਮ ਵੀਹ-ਵੀਹ, ਚਾਲ੍ਹੀ-ਚਾਲ੍ਹੀ ਕੋਹ ਤੋਂ ਸੰਗਤਾਂ ਉਸ ਸਮੇਂ ਦੀ ਜੋ ਸਵਾਰੀ ਸੀ ਗੱਡੀ ਜੋੜ ਕੇ ਬ੍ਰਿਧਾਂ, ਬੱਚਿਆਂ ਨੂੰ ਦਰਸ਼ਨਾਂ ਲਈ ਲੈ ਕੇ ਆਉਂਦੇ। ਮਾਈ ਭਾਈ ਬ੍ਰਿਧ ਤੀਰਥ ਦਾ ਰੂਪ ਸਮਝ ਕੇ ਸੰਤ ਬਾਵਾ ਜੀਆਂ ਦੀ ਧੂੜੀ ਪਰਸਨ ਅਤੇ ਦਰਸ਼ਨਾਂ ਲਈ ਆਉਂਦੇ। ਬਾਵਾ ਜੀ ਜੋ ਵੀ ਬਚਨ ਕਰ ਦਿੰਦੇ ਸਭ ਸੱਤ ਹੁੰਦਾ। ਉਹ ਭੂੰਮੀ ਜਿਸ ਵਿੱਚ ਢਾਈ ਸੌ ਸਾਲ ਦੇ ਕਰੀਬ ਐਸੇ ਪੂਰਨ ਸਾਧੂ ਦਾ ਵਾਸਾ ਹੋਵੇ। ਜੈਸੇ ਗੁਰ-ਫੁਰਮਾਨ ਹੈ :

'ਜਿਥੈ ਬੈਸਨਿ ਸਾਧ ਜਨ ਸੋ ਥਾਨੁ ਸੁਹੰਦਾ।
ਓਇ ਸੇਵਨਿ ਸੰਮ੍ਰਿਥੁ ਅਪਣਾ ਬਿਨਸੈ ਸਭੁ ਮੰਦਾ ॥

ਅਥਵਾ :

'ਅਠਸਠਿ ਤੀਰਥ ਜਹ ਸਾਧ ਪਗ ਧਰੈ ॥
ਤਹ ਬੈਕੁੰਠ ਜਹ ਨਾਮ ਉਚਰੈ ॥''

ਕਰੋੜਾਂ ਬੈਕੁੰਠ ਉਸ ਧਰਤੀ ਵਿੱਚ ਉਤਰੇ ਹੋਏ ਸਨ। ਕਰੋੜਾਂ ਹੀ ਗੰਗਾ ਦਾ ਮਹਾਤਮ ਪੁੰਨ ਪ੍ਰਤਾਪ ਵਰਤਦਾ ਰਹਿੰਦਾ। ਜੈਸੇ ਗੁਰਵਾਕ :-

''ਜਨ ਕੇ ਚਰਨ ਤੀਰਥ ਕੋਟ ਗੰਗਾ ॥''

ਐਸੇ ਪੂਰਨ ਸਾਧੂਆਂ ਵਾਸਤੇ ਗੁਰੂ ਜੀ ਫੁਰਮਾਉਂਦੇ ਹਨ :-

'ਗੰਗਾ ਜਮਨਾ ਗੋਦਾਵਰੀ ਸਰੁਸਤੀ,
ਤੇ ਕਰਹਿ ਉਦਮ ਧੂਰਿ ਸਾਧੂ ਕੀ ਤਾਈ ॥
ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ,
ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ ॥''

(ਮਲਾਰ ਮ: ੪)

ਅਥਵਾ : 'ਅਗਮ ਅਗਾਧਿ ਪਾਰਬ੍ਰਹਮ ਸੋਇ ॥
ਜੋ ਜੋ ਕਹੈ ਸੁ ਮੁਕਤਾ ਹੋਇ ॥''
ਸੁਨਿ ਮੀਤਾ ਨਾਨਕ ਬਿਨਵੰਤਾ ॥
ਸਾਧ ਜਨਾ ਕੀ ਅਚਰਜ ਕਥਾ ॥''

ਬਾਵਾ ਜੀਆਂ ਦੇ ਪ੍ਰਤਾਪ ਸਦਕਾ ਜੰਗਲਾਂ ਵਿੱਚ ਮੰਗਲ ਲੱਗੇ ਰਹਿੰਦੇ। ਦੂਰੋਂ-੨ ਸੰਗਤਾਂ ਆਉਂਦੀਆਂ ਪਦਾਰਥਾਂ ਦੇ ਥਾਂ-੨ ਇਸ ਭੂੰਮੀ ਵਿੱਚ ਢੇਰ ਲੱਗੇ ਰਹਿੰਦੇ। ਧੰਨ

ਐਸੇ ਪਰਮ ਪਵਿੱਤਰ ਪਰਉਪਕਾਰੀ ਜੋ ਸੰਗਤਾਂ ਨੂੰ ਗੱਡਿਆਂ ਤੇ ਬਿਠਾ ਕੇ ਲਿਆਉਂਦੇ। ਜੈਸੇ ਭਾਈ ਸੰਤੋਖ ਸਿੰਘ ਜ਼ੀ ਲਿਖਦੇ ਹਨ :-

'ਪਰਉਪਕਾਰੀ ਗੁਰਹਿ ਪਿਆਰਾ।''

ਜੋ ਦਰਸ਼ਨਾਲੂ ਸ਼ਰਧਾਲੂ ਆਉਂਦੇ ਮਨ ਬਾਂਛਤ ਫਲ ਪ੍ਰਾਪਤ ਕਰਦੇ। ਰੋਜ਼ਾਨਾ ਨਿੱਤ-ਨੇਮੀਆਂ, ਦਰਸ਼ਨਾਲੂਆਂ ਵਿੱਚੋਂ ਪੂਰਨ ਸ਼ਰਧਾ ਪਾਤਰੀ ਨੰਬਰਦਾਰ ਰਾਮ ਸਿੰਘ ਜੀ ਅਬਲੋਵਾਲ ਸਮੇਤ ਮਾਤਾ ਰਤਨ ਕੌਰ ਜੀ ਬਾਵਾ ਜੀਆਂ ਦੇ ਦਰਸ਼ਨਾਂ ਲਈ ਆਏ। ਇਹ ਬਾਲਕ ਗੁਲਾਬ ਸਿੰਘ ਵੀ ਬਿਨ੍ਹਾਂ ਦੱਸੇ ਮਾਤਾ ਪਿਤਾ ਦੇ ਪਿੱਛੇ ਤੁਰਿਆ ਆਇਆ। ਉਸ ਵੇਲੇ ਇਸ ਬਾਲਕ ਦੀ ਉਮਰ ਚਾਰ ਸਾਲ ਦੀ ਸੀ। ਇਹ 1909 ਭਾਗਾਂ ਵਾਲੇ ਸੰਨ ਦਾ ਸ਼ੁਭ ਸਾਲ ਸੀ। 'ਸਾਧ ਭੇਟੇ ਪੂਰਬ ਸੰਜੋਗ', ਦੇ ਮਹਾਂਵਾਕ ਅਨੁਸਾਰ ਇਹ ਇੱਥੇ ਢੁੱਕਵੀ ਗੁਰਪੰਗਤੀ ਹੈ।

## ਸੰਗਤ ਕਰੀਐ ਸਾਧ ਕੀ ਬੰਦਿਓਂ ਕਰੇ ਖੁਦਾ ॥

ਬੰਦਿਓਂ ਕਰੇ ਖੁਦਾ ਮੂਲ ਨ ਜਾਣੇ ਹਾਸਾ ॥
ਬਨ ਬਨ ਚੰਦਨ ਹੋਤ ਹੈ ਜਹ ਚੰਦਨ ਵਾਸਾ ॥
(ਗਿਰਧਰ ਕਵੀਰਾਜ)

ਸਨੇ ਸਨੇ ਚਲਦੇ ਧਨੌਂਰੀ ਧਨੌਰਾ ਦੇ ਦਰਮਿਆਨ ਸੇ ਚੋਆ ਕਿਨਾਰਾ ਰੋੜੇਵਾਲਾ ਸਤਾ ਦਰਬਾਰ ਸੇ ਆਗੇ ਬਧੌਛੀ ਅਤਾਪੁਰ ਸੰਘਣੇ ਜੰਗਲ ਢੱਕੀ ਵਿੱਚ ਬਾਵਾ ਜੀਆਂ ਕੇ ਨਜ਼ਦੀਕ ਪਹੁੰਚ ਗਏ। ਬਾਵਾ ਜੀਆਂ ਕੋ ਨਮਸ਼ਕਾਰ ਕਰਕੇ ਨੰਬਰਦਾਰ ਸਾਹਿਬ ਅਤੇ ਮਾਤਾ ਜੀ ਪਿੱਛੇ ਬੈਠ ਗਏ। ਇਨ੍ਹਾਂ ਦੇ ਮਨ ਵਿੱਚ ਡਰ ਸੀ ਬਾਵਾ ਜੀ ਇਹ ਨਾ ਕਹਿਣ ਕਿ ਇਸ ਬਾਲਕ ਨੂੰ ਕਿਉਂ ਨਾਲ ਲਿਆਏ ਹੋ।

ਪਰ ਬਾਲਕ ਗੁਲਾਬ ਸਿੰਘ ਬਾਵਾ ਜੀਆਂ ਨੂੰ ਨਮਸ਼ਕਾਰ ਕਰਕੇ ਕੋਲ ਹੀ ਪੈਰਾਂ ਭਾਰ ਬੈਠ ਗਿਆ। ਬਾਵਾ ਜੀ ਇਸ ਬਾਲਕ ਦੇ ਚਿਹਰੇ ਵੱਲ ਤਕਦੇ ਰਹੇ ਫਿਰ ਸੰਤ ਬਾਵਾ ਜੀਆਂ ਨੇ ਪੁੱਛਿਆ, "ਕਿ ਨੰਬਰਦਾਰਾ ਇਹ ਕੌਣ ਹੈ ?" ਉਹ ਡਰਦੇ ਚੁੱਪ ਰਹੇ। ਫਿਰ ਦੁਬਾਰਾ ਪੁੱਛਣ ਤੇ ਅਰਜ ਕੀਤੀ, "ਕਿ ਮਹਾਰਾਜ ਇਹ ਤੁਹਾਡੀ ਹੀ ਦਿੱਤੀ ਹੋਈ ਦਾਤ ਹੈ। ਇਹ ਸੰਸਾਰੀ ਸਬੰਧ ਅਨੁਸਾਰ ਸਾਡਾ ਪੁੱਤਰ ਹੈ।" ਬਾਵਾ ਜੀਆਂ ਨੇ ਹੱਸ ਕੇ ਬਚਨ ਕੀਤਾ ਕਿ ਲੋਕ ਤਾਂ ਸਾਨੂੰ ਵੀ ਸੰਤ ਕਹਿੰਦੇ ਹਨ ਪਰ ਤੂੰ ਆਪਣੇ ਅੱਖੀਂ ਦੇਖ ਲਵੇਗਾ ਕਿ ਇਹ ਕਿੱਡੀ ਉੱਚੀ ਅਵੱਸਥਾ ਵਾਲਾ ਸੰਤ ਬਣੇਗਾ। ਸਾਡਾ ਦਰਸ਼ਨ ਤਾਂ ਹਰ ਕੋਈ ਗਰੀਬ ਅਮੀਰ, ਦੂਰੋਂ ਨੇੜਿਓਂ ਕਰ ਲੈਂਦਾ ਹੈ ਪਰ ਇਸ ਦੇ ਦਰਸ਼ਨਾਂ ਲਈ ਤਾਂ ਵੱਡੇ ਵੱਡੇ ਲੋਕ ਪਹਿਲਾਂ ਸਮਾਂ ਮੰਗਿਆ ਕਰਨਗੇ। ਉਪ੍ਰੰਤ ਬਾਵਾ ਜੀਆਂ ਨੇ ਬਾਲਕ ਗੁਲਾਬ ਸਿੰਘ ਨੂੰ ਬਹੁਤ ਪਿਆਰ ਕੀਤਾ ਔਰ ਬਖ਼ਸ਼ਿਸ਼ ਕੀਤੀ। ਜੈਸੇ :

'ਪਾਰਸ ਔਰ ਸੰਤ ਮੇਂ ਬਡੋ ਅੰਤਰੋ ਜਾਨ ॥
ਵਹ ਲੋਹਿਓ ਕੰਚਨ ਕਰੈ ਵਹ ਕਰਹਿ ਆਪ ਸਮਾਨ ॥'

(ਵਿਚਾਰ ਮਾਲਾ)

ਬਾਲਕ ਅਵੱਸਥਾ ਤੋਂ ਬਾਅਦ ਸਕੂਲ ਵਿਦਿਆਰਥੀ, ਮੈਟਰਿਕ ਤੱਕ ਪੜ੍ਹਾਈ ਕਰਨ ਤੋਂ ਉਹ ਦਿਨ ਦੂਰ ਨਹੀਂ ਸਨ ਜਦੋਂ ਬਾਵਾ ਵੀਰਮ ਦਾਸ ਜੀਆਂ ਦੇ ਬਚਨ ਪੂਰਨ ਹੋਏ। ਇੱਥੇ ਗੁਰਬਾਣੀ ਅਨੁਸਾਰ ਇਹ ਗੁਰਵਾਕ ਢੁੱਕਵਾਂ ਹੈ :

ਮਾਈ ਸਤਿ ਸਤਿ ਸਤਿ ਹਰਿ ਸਤਿ ਸਤਿ ਸਤਿ ਸਾਧਾ ॥
ਬਚਨੁ ਗੁਰੂ ਜੋ ਪੂਰੈ ਕਹਿਓ ਮੈ ਛੀਕਿ ਗਾਂਠਰੀ ਬਾਧਾ ॥੧॥ ਰਹਾਉ ॥
ਨਿਸਿ ਬਾਸੁਰ ਨਖਿਅਤ੍ਰ ਬਿਨਾਸੀ ਰਵਿ ਸਸੀਅਰ ਬੇਨਾਧਾ ॥
ਗਿਰਿ ਬਸੁਧਾ ਜਲ ਪਵਨ ਜਾਇਗੋ, ਇਕਿ ਸਾਧ ਬਚਨ ਅਟਲਾਧਾ ॥੧॥

ਹੇ ਸਤ ਪੁਰਸ਼ੋ ਇਕ ਸੰਤਾਂ ਦਾ ਬਚਨ ਹੀ ਅਟੱਲ ਰਹਿਣਾ ਹੈ। ਉਸ ਤੋਂ ਬਾਅਦ ਵੀ ਮਹਾਂਪੁਰਖਾਂ ਦੀ ਸੰਗਤ ਜੈਸੇ : ਮਿਕਨਾਂਤੀਸ ਲੋਹੇ ਦੇ ਟੁੱਕੜੇ ਨੂੰ ਆਪਣੇ ਵੱਲ ਖਿੱਚ ਲੈਂਦਾ ਹੈ। ਪੂਰਨ ਮਹਾਂਪੁਰਖਾਂ ਦੀ ਸੰਗਤ ਕਰਨ ਦਾ ਸੁਭਾਗਾ ਸਮਾਂ ਪ੍ਰਾਪਤ ਹੋਇਆ। ਜੈਸੇ :

"ਪੂਰਬ ਕਰਮੁ ਅੰਕਰ ਜਬ ਪ੍ਰਗਟਿਓ ਭੇਟਿਓ ਪੁਰਖ ਰਸਕਿ ਬੈਰਾਗੀ ॥"

ਅਥਵਾ :

ਭਾਗ ਹੋਆ ਗੁਰਿ ਸੰਤ ਮਿਲਾਇਆ ॥"

ਪੂਰਨ ਮਹਾਂਪੁਰਖ, ਮਹਾਨ ਤਪੱਸਵੀ, ਬ੍ਰਹਮਗਿਆਨੀ ਸੰਤ ਅਤਰ ਸਿੰਘ ਜੀ ਮਹਾਰਾਜ ਰੇਰੂ ਸਾਹਿਬ ਵਾਲੇ ਜੋ ਕਿ ਹੋਤੀ ਮਰਦਾਨ ਵਾਲੀ ਸੰਪਰਦਾਇ ਵਿੱਚੋਂ, ਪੂਰਨ ਬ੍ਰਹਮਗਿਆਨੀ ਵਾਲੀ ਸ਼ਕਤੀ ਪ੍ਰਾਪਤ ਕਰਕੇ, ਅੱਗੇ ਬ੍ਰਹਮਗਿਆਨ ਦੀਆਂ ਕਲਾਸਾਂ ਲਗਾਉਣ ਵਾਲੇ ਨਿਸ਼ਕਾਮ ਸੇਵਾ ਕਰਕੇ ਸੇਵਕਾਂ ਵਾਲਾ ਜੀਵਨ ਧਾਰਨ ਕੀਤਾ। ਸੰਤ ਮਹਾਰਾਜ ਅਤਰ ਸਿੰਘ



ਸ੍ਰੀਮਾਨ 111 ਸੰਤ ਈਸ਼ਰ ਸਿੰਘ ਜੀ ਮਹਾਰਾਜ
ਗ: ਕਰਮਸਰ (ਰਾੜਾ ਸਾਹਿਬ) ਲੁਧਿਆਣਾ

ਜੀਆਂ ਨੇ ਪੈਨਸਨ ਵਿੱਚ ਗੁਜ਼ਾਰਾ ਕਰਨਾ, ਸਾਦਾ ਜੀਵਨ, ਸਾਦਗੀ ਅਤੇ ਸੱਚ ਦੇ ਸਰੂਪ, ਵਿਚਾਰਧਾਰਾ ਕਰਨ ਵਾਲੇ, ਬ੍ਰਹਮਗਿਆਨ ਵਿੱਚ ਲੀਨ, ਗੁਰੂ ਘਰ ਦੀ ਮਰਿਆਦਾ ਕਾਇਮ ਰੱਖਣ ਵਾਲੇ, ਪੂਰਨ ਅਧਿਕਾਰੀਆਂ ਦੀ ਪਰਖ ਕਰਨ ਵਾਲੇ, ਬ੍ਰਹਮਗਿਆਨ ਦੇ ਦਾਤੇ, ਸੀਤਲ ਸੁਭਾ, ਮਹਾਨ ਤਪੱਸਵੀ, ਜਿਨ੍ਹਾਂ ਦਾ ਇੱਕ-2 ਬਚਨ ਅਟੱਲ ਔਰ ਫਲੀਭੂਤ ਹੁੰਦਾ ਸੀ। ਹਰ ਇਕ ਹਿਰਦੇ ਨੂੰ ਵਿੰਨ ਕੇ ਭਗਤੀ ਭਾਵ ਵਾਲੀ ਅਵੱਸਥਾ, ਗਿਆਨੀ ਵਾਲੀ ਅਵੱਸਥਾ, ਜਗਿਆਸੂ ਜੀਵ ਦੀ ਬਣਾ ਦਿੰਦੇ ਸਨ। ਦੁਨੀਆਂ ਤੋਂ ਉੱਚਾ ਲਿਜਾਣ ਵਾਲੇ ਮਹਾਨ ਗੁਣਾ ਦੇ ਦਾਤੇ ਸਨ। ਆਪ ਦੇ ਨਿੱਤਨੇਮ ਭਗਤੀ ਭਾਵ ਵਾਲੇ ਤਪ ਅਸਥਾਨ ਤੇ, ਤਪ ਵਿੱਚ ਧਾਰਨੀ ਅਤੇ ਅਰੂਢ ਰਹਿਣ। ਐਸੇ ਪੂਰਨ ਪੁਰਖਾਂ ਦੀ ਸੰਗਤ ਸੰਤ ਗੁਲਾਬ ਸਿੰਘ ਉਰਫ਼ ਸੰਤ ਈਸ਼ਰ ਸਿੰਘ ਜੀ (ਰਾੜਾ ਸਾਹਿਬ) ਵਾਲਿਆਂ ਨੂੰ ਪ੍ਰਾਪਤ ਹੋਈ। ਸੰਤ ਮਹਾਰਾਜ ਅਤਰ ਸਿੰਘ ਜੀ ਬ੍ਰਹਮਲੀਨ ਸਦਾ ਉੱਚੀ ਅਵੱਸਥਾ ਦੇ ਧਾਰਨੀ ਇਨ੍ਹਾਂ ਤੋਂ ਅੱਗੇ ਸੰਤ ਭਗਵਾਨ ਸਿੰਘ ਜੀ ਸ੍ਰੀ ਮਹੰਤ ਗੁਰਗੱਦੀ ਤੇ ਸੁਭਾਇਮਾਨ ਹੋਏ। ਜਿਨ੍ਹਾਂ ਦਾ ਅਵਤਾਰ ਨਗਰ ਨੰਦਪੁਰ ਕਲੌੜ ਸੀ ਅਤੇ ਰੇਰੂ ਸਾਹਿਬ ਵਾਲੇ ਸੰਤਾਂ ਨਾਲ ਪ੍ਰਸਿੱਧ ਹੋਏ। ਸੰਤ ਨੱਥਾ ਸਿੰਘ ਜੀ, ਸੰਤ ਬਿਸ਼ਨ ਸਿੰਘ ਜੀ ਰੌਣੀ ਵਾਲੇ, ਸੰਤ ਕਿਸ਼ਨ ਸਿੰਘ ਜੀ, ਜਿਹੜੇ ਕਿ ਮਹਾਰਾਜੇ ਪਟਿਆਲੇ ਦੀ ਫੌਜ ਵਿੱਚ, ਤੋਪਖਾਨੇ, ਦੇਸ਼ ਭਗਤੀ ਦੀ ਸੇਵਾ ਵਿੱਚ ਪੂਜਯ ਪਿਤਾ ਨੰਬਰਦਾਰ ਰਾਮ ਸਿੰਘ ਜੀਆਂ ਨਾਲ ਡਿਊਟੀ ਨਿਭਾ ਰਹੇ ਸਨ। ਇਹ ਵੀ ਸੰਤ ਸੇਵੀ ਹੋਣ ਦੇ ਨਾਤੇ ਲਗਨ ਲੱਗੀ ਹੋਈ ਸੀ। ਸੰਤ ਮਹਾਰਾਜ ਅਤਰ ਸਿੰਘ ਜੀ ਮਸਤੂਆਣਾ ਸਾਹਿਬ ਪਟਿਆਲੇ ਆਉਂਦੇ।

ਇਹ ਉਨ੍ਹਾਂ ਦਾ ਕੀਰਤਨ ਅਤੇ ਕਥਾ ਸੁਣਦੇ, ਮਿੱਠੇ-੨ ਅੰਮ੍ਰਿਤ ਭਰੇ ਪ੍ਰਬਚਨ ਸਰਵਣ ਕਰਦੇ। ਪਟਿਆਲਾਪਤੀ ਮਹਾਰਾਜਾ ਭੁਪਿੰਦਰ ਸਿੰਘ ਜੀ, ਦੁਨੀਆਂ ਦੇ ਤਮਾਮ ਰਾਜੇ ਵੀ ਕਹੀਏ ਇਨ੍ਹਾਂ ਦੇ ਅੱਗੇ ਝੁਕਦੇ ਸਨ। ਇਥੋਂ ਤੱਕ ਕਿ ਇੰਗਲੈਂਡ ਦਾ ਜਾਰਜ ਪੰਚਮ ਜੋ ਕਿ ਇਸ ਸਮੇਂ ਹਿੰਦੋਸਤਾਨ ਦਾ ਸ਼ਹਿਨਸ਼ਾਹ ਬਣ ਕੇ ਆਇਆ ਸੀ। ਆਪ ਦਾ ਹੈਟ ਉਤਾਰ ਕੇ ਸੰਤ ਮਹਾਰਾਜ ਜੀ ਅੱਗੇ ਝੁਕਦਾ ਸੀ। ਐਸੇ ਰਾਜੇ ਜੋਗੀ, ਮਹਾਨ ਤਪੱਸਵੀ, ਬ੍ਰਹਮਗਿਆਨੀ ਸੰਤ ਮਹਾਰਾਜ ਜੀਆਂ ਦੇ ਦਰਸ਼ਨ, ਕੀਰਤਨ ਪ੍ਰਬਚਨ, ਅੰਮ੍ਰਿਤ ਵਰਤਾਉਣ ਦਾ ਭਾਈ ਗੁਲਾਬ ਸਿੰਘ ਉਰਫ਼ ਸੰਤ ਈਸ਼ਰ ਸਿੰਘ ਜੀ ਤੇ ਪੂਰਾ ਅਸਰ ਹੋ ਗਿਆ ਸੀ। ਪੂਰਨ ਵੈਰਾਗ ਦੀ ਅਵੱਸਥਾ ਬਣ ਗਈ ਸੀ। ਕਿ ਕੋਈ ਪੂਰਨ ਮਹਾਂਪੁਰਖ ਮਿਲ ਜਾਵੇ। ਪਰ ਉਨ੍ਹਾਂ ਦੀ ਖੋਜ 'ਕੋਇ ਹੋਇ ਵਿਚੋਲਾ ਆਨਿ ਮਿਲਾਵੇ।" ਉਹ ਵਿਚੋਲੇ ਕੌਣ ਬਣੇ? ਸੰਤ ਹੀਰਾ ਸਿੰਘ ਜੀ, ਜਿਨ੍ਹਾਂ ਨਾਲ ਪਹਿਲੀ ਵਾਰ ਗੁਰਦੁਆਰਾ ਰੇਰੂ ਸਾਹਿਬ ਵਿਖੇ ਸੰਤ ਮਹਾਰਾਜ ਅਤਰ ਸਿੰਘ ਜੀਆਂ ਦੇ ਚਰਨਾਂ ਵਿੱਚ ਪੁੱਜੇ।

ਸੰਤ ਹੀਰਾ ਸਿੰਘ ਜੀ ਵਿਚੋਲੇ ਬਣੇ। ਭਾਈ ਗੁਲਾਬ ਸਿੰਘ ਉਰਫ ਸੰਤ ਈਸ਼ਰ ਸਿੰਘ ਜੀ ਉਸ ਸਮੇਂ ਮੈਟਰਿਕ ਵਿੱਚ ਪੜ੍ਹਦੇ ਸਨ। ਪਹਿਲੀ ਵਾਰ ਗਏ ਤੇ ਵਾਪਿਸ ਪਟਿਆਲੇ ਆ ਗਏ। ਪਰ ਮਨ ਵਿਕ ਗਿਆ ਕਿ ਉਥੇ ਹੀ ਰਹੀਏ। ਫਿਰ ਮਾਤਾ ਜੀਆਂ ਤੋਂ ਆਗਿਆ ਲੈਣ ਲਈ ਬੇਨਤੀ ਕੀਤੀ, 'ਮਾਤਾ ਜੀ ਮੈਨੂੰ ਆਗਿਆ

ਦਿਉ ਮੈਂ ਸਾਧੂ ਹੋ ਜਾਵਾਂ ਸਾਧੂ ਬਣਨ ਦਾ ਨਾਮ ਸੁਣ ਕੇ ਵਿਛੋੜੇ ਦਾ ਦੁੱਖ ਉਨ੍ਹਾਂ ਦੇ ਸਾਹਮਣੇ ਆ ਗਿਆ। ਮਾਤਾ ਜੀ ਸੁਣ ਕੇ ਬੜਾ ਵੈਰਾਗ ਕਰਨ ਲੱਗੇ। ਭਾਵੇਂ ਸਾਧੂ ਦੀ ਪਦਵੀ ਬੜੀ ਉੱਚੀ ਹੈ। ਪਰ ਕਿਹੜੀ ਮਾਂ ਹੈ ਜੋ ਆਪਣੇ ਪੁੱਤਰ ਨੂੰ ਸਾਧੂ ਬਣਿਆ ਦੇਖ ਸਕੇ। ਪਰ ਭਾਈ ਗੁਲਾਬ ਸਿੰਘ ਜੀ ਤਾਂ ਦ੍ਰਿੜ ਸਕੰਲਪ ਕਰ ਚੁੱਕੇ ਸਨ। ਹੁਣ ਮਾਤਾ ਜੀ ਨੂੰ ਪ੍ਰਵਾਨਗੀ ਦੇਣੀ ਹੀ ਪਈ। ਮਾਤਾ ਜੀ ਨੇ ਸਾਧੂ ਬਣਨ ਦੇ ਗੁਣ ਔਗੁਣ ਦੱਸੇ ਅਤੇ ਕਿਹਾ ਜੇਕਰ ਸਾਧੂ ਬਣਨਾ ਹੈ ਤਾਂ ਇਕ ਵਾਰੀ ਕੁਲ ਦਾ ਨਾਮ ਰੋਸ਼ਨ ਕਰ ਦੇਣਾ। ਫ਼ਕੀਰੀ ਦੀ ਚਿੱਟੀ ਚਾਦਰ ਨੂੰ ਦਾਗ ਨਾ ਲਾਉਣਾ।

ਜੋ ਪਰਮੇਸ਼ਰ ਦਾ ਨਾਮ ਜਪਣ ਵਾਲਾ ਤੱਤਵੇਤਾ ਬ੍ਰਹਮਗਿਆਨੀ ਮਹਾਂਪੁਰਸ਼ ਹੈ ਉਸ ਦੀਆਂ ਸਮੂੰਹ ਕੁਲਾਂ ਪਵਿੱਤਰ ਹੁੰਦੀਆਂ ਹਨ। ਮਾਤਾ ਜੀ ਤੋਂ ਆਗਿਆ ਲੈ ਕੇ ਪਿਤਾ ਜੀ ਤੋਂ ਆਗਿਆ ਲਈ। ਪੂਜਯ ਪਿਤਾ ਜੀ ਪਹਿਲਾਂ ਹੀ ਸਾਰੀ ਗੱਲ ਜਾਣਦੇ ਸਨ। ਇਹ ਨਿਰੰਕਾਰ ਦੀ ਅਮਾਨਤ ਕੁਝ ਸਮੇਂ ਲਈ ਸਾਡੇ ਪਾਸ ਸੀ। ਹੁਣ ਇਸ ਨੇ ਜਰੂਰ ਸਾਧੂ ਬਣ ਜਾਣਾ ਹੈ। ਉਪ੍ਰੰਤ ਕਿਹਾ, "ਕਿ ਜਾਉ ਗੁਰੂ ਤੁਹਾਡੇ ਅੰਗ ਸੰਗ ਹੈ।" ਮਾਤਾ ਪਿਤਾ ਜੀ ਤੋਂ ਆਗਿਆ ਲੈ ਕੇ ਪਟਿਆਲੇ ਆ ਕੇ ਦਸਵੀਂ ਦਾ ਇਤਿਹਾਨ ਦੇ ਕੇ ਸਿੱਧੇ ਹੀ ਰੇਰੂ ਸਾਹਿਬ ਸੰਤਾਂ ਦੇ ਚਰਨਾਂ ਵਿੱਚ ਪਹੁੰਚ ਗਏ। ਸੰਤ ਮਹਾਰਾਜ ਜੀਆਂ ਨੇ ਇਨ੍ਹਾਂ ਨੂੰ ਹਜੂਰੀਏ ਗੜਵਈ ਦੀ ਡਿਊਟੀ ਬਖਸ਼ ਦਿੱਤੀ। ਇਸ ਜੀਵਨ ਦੌਰਾਨ ਇਨ੍ਹਾਂ ਨੇ ਥੋੜਾ ਖਾਣਾ, ਇਕਾਂਤ ਰਹਿਣਾ, ਘੱਟ

ਬੋਲਣਾ, ਥੋੜਾ ਸੌਣਾ ਚਾਰ ਚੀਜਾਂ ਤੇ ਪਹਿਰਾ ਦਿੱਤਾ। ਬਿਕਰਮੀ ੧੯੯੩ ਵੈਸਾਖੀ ਨੂੰ ਵੱਡੇ ਸੰਤਾਂ ਨਾਲ ਦਮਦਮੇ ਸਾਹਿਬ ਜਾਣਾ। ਉਥੇ ਮਹਾਰਾਜ ਸੰਤ ਅਤਰ ਸਿੰਘ ਜੀ ਮਸਤੂਆਣਾ ਸਾਹਿਬ ਵਾਲਿਆਂ ਦੇ ਦਰਸ਼ਨ ਅਤੇ ਨਮਸ਼ਕਾਰ ਕੀਤੀ। ਤ੍ਰਿਕਾਲ ਦਰਸ਼ੀ ਮਹਾਂਪੁਰਖਾਂ ਨੇ ਇਨ੍ਹਾਂ ਵੱਲ ਤੱਕ ਕੇ ਬਚਨ ਕੀਤੇ ਮਾਲਵੇ ਦੇਸ਼ ਵਿੱਚ ਗੁਰਮਤ ਪ੍ਰਚਾਰ ਕਰਕੇ ਅਤੇ ਅੰਮ੍ਰਿਤ ਛਕਾ ਕੇ ਰੰਗ ਭਾਗ ਲਾਵੋਂਗੇ। ਉਪ੍ਰੰਤ ਇਹ ਉੱਤਮ ਉਪਦੇਸ਼ ਬਖ਼ਸ਼ਿਆ ਕਿ ਸਾਧੂ ਦੀ ਨਿਮਰਤਾ ਅਤੇ ਗਰੀਬੀ ਹੀ ਸਭ ਤੋਂ ਵੱਡਾ ਗਹਿਣਾ ਹੈ।

**'ਸਾਧ ਬਚਨ ਅਟਲਾਧਾ ॥'**

ਦੇ ਅਨੁਸਾਰ ਮਹਾਂਪੁਰਖਾਂ ਦੇ ਬਚਨ ਪ੍ਰਤੱਖ ਸਿੱਧ ਹੋਏ।'' ਇਸ ਸਮੇਂ ਸੰਤ ਈਸ਼ਰ ਸਿੰਘ ਜੀਆਂ ਦੇ ਨਾਲ ਪਟਿਆਲੇ ਤੋਂ ਸੰਤ ਕਿਸ਼ਨ ਸਿੰਘ ਵੀ ਸ਼ਾਮਲ ਹੋ ਗਏ ਸਨ। ਸੰਤ ਮਹਾਰਾਜ ਜੀਆਂ ਨੇ ਦੋਨਾਂ ਨੂੰ ਬੁਲਾ ਕੇ ਆਖਿਆ, 'ਭਾਈ ਤੁਸੀਂ ਇਕੱਠੇ ਰਹਿਣਾ ਮਾਇਆ ਅਤੇ ਪਦਾਰਥਾਂ ਦੀ ਕੋਈ ਤੋਟ ਨਹੀਂ ਆਵੇਗੀ' ਫਿਰ ਸਾਧ ਸੰਗਤ ਨੂੰ ਮੁਖ਼ਾਤਿਬ ਕਰਕੇ ਫਰਮਾਇਆ, **''ਸਾਧ ਸੰਗਤ ਜੀ''**, ਅੱਜ ਮੈਂ ਇਸ ਸੰਸਾਰ ਤੋਂ ਜਾ ਰਿਹਾ ਹਾਂ। ਹੁਣ ਸਾਨੂੰ ਕੋਈ ਨਾ ਬੁਲਾਵੇ। ਉਸ ਸਮੇਂ ਸੰਤ ਮਹਾਰਾਜ ਜੀਆਂ ਨੇ ਸਾਵਧਾਨ ਹੋ ਕੇ ਸ਼ਬਦ ਪੜ੍ਹਿਆ :

**ਕੋਟਿ ਬ੍ਰਹਮੰਡ ਕੋ ਠਾਕੁਰ ਸਵਾਮੀ,**
**ਸਰਬ ਜੀਆ ਕਾ ਦਾਤਾ ਰੇ ॥**



ਅਭੇਦ ਸਰੂਪ ਸੰਤ ਕਿਸ਼ਨ ਸਿੰਘ ਜੀ ਮਹਾਰਾਜ
ਰਾੜਾ ਸਾਹਿਬ

ਗੁਰੂ ਨਾਨਕ ਜਿਨ ਸੁਣਿਆ ਪੇਖਿਆ ॥
ਸੇ ਫਿਰਿ ਗਰਭਾਸਿ ਨ ਪਰਿਆ ਰੇ ॥"

ਬਚਨ ਦੇ ਬਲੀ, ਸਰਣ ਦੇ ਸੂਰੇ, ਮਹਾਨ ਤਪੱਸਵੀ, ਬ੍ਰਹਮ ਗਿਆਨ ਦੀ ਮੂਰਤ, ੨੧ ਜਨਵਰੀ ੧੯੨੭ ਈਸਵੀ ਨੂੰ ਜੈਸੇ ਗੁਰਬਾਣੀ ਫੁਰਮਾਨ ਹੈ :

ਸੂਰਜ ਕਿਰਣ ਮਿਲੀ ਜਲ ਕਾ ਜਲ ਹੂਆ ਰਾਮ ॥
ਜੋਤੀ ਜੋਤਿ ਰਲੀ ਸੰਪੂਰਨ ਥੀਆ ਰਾਮ ॥

ਦੇ ਮਹਾਂਵਾਕ ਅਨੁਸਾਰ ਪਰਮੇਸਰ ਵਿੱਚ ਅਭੇਦ ਹੋ ਗਏ। ਸਾਰੀ ਸੰਗਤ ਸਮੇਤ ਆਪ ਜੀ ਦੇ ਸਰੀਰ ਨੂੰ ਸੈਦੂ ਦਰਿਆ ਸਿੰਧ ਵਿਚ ਲਿਜਾ ਕੇ ਜਲ ਪ੍ਰਵਾਹ ਕਰ ਦਿੱਤਾ ਗਿਆ। ਮਹਾਂਪੁਰਖਾਂ ਦੇ ਜਾਣ ਤੋਂ ਬਾਅਦ ਵਿਛੋੜੇ ਦੀ ਹਾਲਤ ਜਿਵੇਂ ਮੱਛੀ ਜਲ ਤੋਂ ਬਿਨ੍ਹਾਂ, ਭੌਰਾ ਫੁੱਲ ਤੋਂ ਬਿਨ੍ਹਾਂ ਅਤੇ ਚਕੋਰ ਚੰਦਰਮਾ ਤੋਂ ਬਿਨ੍ਹਾਂ ਤੜਫਦੀ ਹੈ। ਐਸੀ ਹਾਲਤ ਹੋ ਗਈ ਹੈ ਜੋ ਲੇਖਣੀ ਤੋਂ ਬਾਹਰ ਹੈ।

ਸੰਤ ਮਹਾਰਾਜ ਜੀਆਂ ਦੇ ਨਿਜਧਾਮ ਪਿਆਨਾ ਕਰਨ ਤੋਂ ਬਾਅਦ ਜੋ ਵੱਡੇ ਮਹਾਰਾਜ ਜੀ ਦੀ ਆਗਿਆ ਸੀ। ਸੰਤ ਕਿਸ਼ਨ ਸਿੰਘ ਜੀ ਅਤੇ ਸੰਤ ਈਸ਼ਰ ਸਿੰਘ ਜੀ ਡੇਰੇ ਨੂੰ ਸਦਾ ਲਈ ਛੱਡ ਕੇ ਤੁਰ ਗਏ। ਪਹਿਲਾਂ ਦੋਵੇਂ ਸਾਥੀ ਅਨੰਦਪੁਰ ਸਾਹਿਬ ਗਏ। ਉਥੋਂ ਗੁਰਦੁਆਰਾ ਸਾਹਿਬ ਦੇ ਦਰਸ਼ਨ ਕਰਕੇ ਦਰਬਾਰ ਸਾਹਿਬ ਅੰਮ੍ਰਿਤਸਰ ਅਤੇ ਹੋਰ ਕਈ ਅਸਥਾਨਾਂ ਦੇ ਦਰਸ਼ਨ ਕੀਤੇ। ਪਟਿਆਲੇ ਜਾਣ

ਵਾਰੇ ਸੰਤ ਈਸ਼ਰ ਸਿੰਘ ਮਹਾਰਾਜ ਜੀਆਂ ਨੇ 12 ਸਾਲ ਦਾ ਪ੍ਰਣ ਕੀਤਾ ਸੀ ਕਿ ਨਹੀਂ ਜਾਣਾ। ਸੰਤ ਬਿਸ਼ਨ ਸਿੰਘ ਜੀ ਰੌਣੀ ਵਾਲੇ ਪੂਰੀ ਕਹਿਣੀ ਕਰਨੀ ਦੇ ਮਾਲਕ, ਉਨ੍ਹਾਂ ਨੂੰ ਇਹ ਫਿਕਰ ਸੀ ਕਿ ਸੰਤ ਈਸ਼ਰ ਸਿੰਘ ਜੀਆਂ ਦੀ ਸੰਭਾਲ ਜ਼ਰੂਰੀ ਹੈ। ਉਨ੍ਹਾਂ ਨੇ ਸੰਤ ਈਸ਼ਰ ਸਿੰਘ ਜੀਆਂ ਨੂੰ ਪਟਿਆਲੇ ਵਿੱਚ ਹੀ ਕਈ ਅਸਥਾਨ ਦੱਸੇ। ਕਾਫ਼ੀ ਸਮਾਂ ਉਥੇ ਟਿਕੇ। ਪਰ ਇਕਾਂਤ ਅਤੇ ਸ਼ਾਂਤ ਵਾਤਾਵਰਣ ਨਾ ਹੋਣ ਕਰਕੇ ਮਨ ਬਹੁਤ ਉਪਰਾਮ ਹੋ ਗਿਆ। ਕੁਝ ਦੇਰ ਮੋਹੀ ਜੋ ਰਾਜਪੁਰੇ ਦੇ ਨਜ਼ਦੀਕ ਹੈ ਉਥੇ ਵੀ ਟਿਕੇ। ਅਖੀਰ ਵਿੱਚ ਸ: ਗਿਆਨ ਸਿੰਘ ਰਾੜਾ, ਜੋ ਉਸ ਸਮੇਂ ਨਾਇਬ ਨਾਜ਼ਮ ਸਨ ਉਨ੍ਹਾਂ ਦੇ ਨਗਰ ਰਾੜੇ ਵਿਖੇ ਢੱਕੀ ਦੀ ਜਗਾ ਇਕਾਂਤ ਸੰਤ ਜੀਆਂ ਨੂੰ ਪਸੰਦ ਆ ਗਈ।

ਸੰਤ ਜੀ ਦੋਵੇਂ ਸਾਥੀ ਦਿਨੇ ਢੱਕੀ ਵਿਚ ਰਹਿਣ ਸ਼ਾਮ ਨੂੰ ਪ੍ਰਸ਼ਾਦਾ ਛੱਕ ਕੇ ਛੇਵੇਂ ਪਾਤਿਸ਼ਾਹ ਜੀ ਦੇ ਗੁਰਦੁਆਰੇ ਕੀਰਤਨ ਕਰਕੇ ਫਿਰ ਵਾਪਿਸ ਢੱਕੀ ਚੱਲੇ ਜਾਂਦੇ। ਆਖਰ ਦੋਨਾਂ ਨੇ ਨਗਰ ਵਿਚ ਨਾ ਜਾਣ ਦਾ ਫੈਸਲਾ ਕਰਕੇ ਨਹਿਰ ਦੇ ਕੰਢੇ, ਕਦੀ ਕਿਸੇ ਦਰੱਖਤ ਦੇ ਹੇਠਾਂ ਸਮਾਧੀਆਂ ਲਗਾ ਕੇ ਸਾਰੀ ਸਾਰੀ ਰਾਤ ਬੈਠੇ ਰਹਿਣਾ। ਇਸ ਤਰ੍ਹਾਂ ਦਿਨ ਰਾਤ ਦੀ ਕਰੜੀ ਸਾਧਨਾ ਨੇ ਸਰੀਰ ਕਮਜੋਰ ਕਰ ਦਿੱਤਾ। ਸੰਗਤਾਂ ਦੀ ਆਵਾਜਾਈ ਵੱਧ ਗਈ। ਗਿਆਨ ਸਿੰਘ ਜੀ ਰਾੜਾ ਵੀ ਆਉਂਦੇ ਰਹਿੰਦੇ। ਪਹਿਲਾਂ ਪਹਿਲਾਂ ਕਿਸੇ ਪਰੇਮੀ ਵਲੋਂ ਗੁਰੂ ਮਹਾਰਾਜ ਲਈ ਕਮਰਾ ਪਵਾ ਦਿੱਤਾ ਗਿਆ। ਸਾਧਨਾ ਤੇ ਕਠਨਤਾਈ ਕਾਰਨ ਸੰਤ ਈਸ਼ਰ ਸਿੰਘ

ਜੀਆਂ ਦਾ ਸਰੀਰ ਉੱਕਾ ਹੀ ਜਵਾਬ ਦੇ ਗਿਆ।
ਕਿਲਾਂ ਹਾਸ ਵਾਲੇ ਸਰਦਾਰ ਮੋਹਣ ਸਿੰਘ ਜੀਆਂ ਰਾਹੀਂ ਦਿੱਲੀ ਇਲਾਜ ਕਰਵਾਇਆ। ਸੰਤ ਜੀ ਮਹਾਰਾਜ ਕਾਫ਼ੀ ਅਰਸਾ ਦਿੱਲੀ ਰਹਿਣ ਤੋਂ ਬਆਦ ਢੱਕੀ ਮੁੜੇ। ਸੰਗਤਾਂ ਦਾ ਇਕੱਠ ਸਵੇਰ ਸ਼ਾਮ ਫਿਰ ਕੀਰਤਨ ਵਿੱਚ ਹੋਣ ਲੱਗ ਪਿਆ। ਉਸ ਸਮੇਂ ਡੇਰੇ ਦੀ ਮਰਿਆਦਾ ਸੀ ਕਿ ਸ਼ਾਮ ਸਮੇਂ ਪ੍ਰਸ਼ਾਦ ਪਾਣੀ ਤੋਂ ਵਿਹਲੇ ਹੋ ਕੇ ਸੰਤ ਜੀ ਮਹਾਰਾਜ ਆਪਦੇ ਸਾਥੀਆਂ ਸਮੇਤ ਟਿੱਬਿਆਂ ਪਰ ਜਾ ਟਿੱਕਦੇ। ਰਾਤ ਦੇ ਗਿਆਰਾਂ ਵਜੇ ਆ ਕੇ ਬਿਰਾਜ ਜਾਂਦੇ। ਫਿਰ ਠੀਕ ਇਕ ਵਜੇ ਇਸ਼ਨਾਨ ਕਰਕੇ ਆਪਦੇ ਸਾਥੀਆਂ, ਜਿਨ੍ਹਾਂ ਨੇ ਨਾਮ ਸੰਤ ਸੰਤੋਖ ਸਿੰਘ, ਸੰਤ ਸੁੱਚਾ ਸਿੰਘ ਜੀ, ਭਾਈ ਗੁਰਬਚਨ ਸਿੰਘ ਜੀ, ਬਾਈ ਗਜਰ ਸਿੰਘ ਜੀ ਆਦਿ ਸਮੇਤ ਫਿਰ ਸਮਾਧੀ ਸਥਿਤ ਹੋ ਜਾਂਦੇ।

ਢੱਕੀ ਦੀਆਂ ਵਧਦੀਆਂ ਰੌਣਕਾਂ ਦੇਖ ਕੇ ਵਿਰੋਧੀਆਂ ਵਲੋਂ ਹੋਛੇ ਹਥਿਆਰ ਵਰਤਣੇ ਅਖੀਰ ਵਿਰੋਧੀਆਂ ਵਲੋਂ ਹਾਰ ਖਾਣੀ। ਪਰ ਅਖੀਰ ਉਪਰੋਂ ਵਿਰੋਧ ਕਰਨੋਂ ਤਾਂ ਹਟ ਗਏ ਸਨ ਪਰ ਅਜੇ ਅੰਦਰੋਂ ਨਹੀਂ ਸੀ ਛੱਡਿਆ। ਗਿਆਨ ਸਿੰਘ ਰਾੜਾ ਪਾਸ ਜਾ ਕੇ ਵਿਰੋਧੀਆਂ ਵਲੋਂ ਸ਼ਿਕਾਇਤਾਂ ਕਰਨੀਆਂ। ਗਿਆਨ ਸਿੰਘ ਰਾੜਾ ਦਾ ਸੁਨੇਹਾ ਕਿ ਤੁਸੀਂ ਤਾਂ ਕੇਵਲ ਬੰਦਗੀ ਕਰਨ ਵਾਸਤੇ ਹੀ ਇਕਾਂਤ ਅਸਥਾਨ ਚਾਹੁੰਦੇ ਸੀ ਪਰ ਇਤਨੀ ਪਰਵਿਰਤੀ ਕਿਉਂ ਕਰ ਲਈ ਹੈ।" ਇਤਨਾ

ਸੁਨੇਹਾ ਮਿਲਣ ਤੇ ਹਜ਼ੂਰ ਨੇ ਉੱਤਰ ਦਿੱਤਾ, 'ਕਿ ਸਾਨੂੰ ਤਾਂ ਕਿਸੇ ਚੀਜ਼ ਦਾ ਮੋਹ ਨਹੀਂ ਅਸੀਂ ਤਾਂ ਆਤਮ ਅਨੰਦੀ ਬੇਪ੍ਰਵਾਹ ਸਾਧੂ ਹਾਂ।'' ਇਹ ਵੀ ਆਪਦੀ ਜਗਾ ਸੰਭਾਲ ਲਵੋ। ਸ਼ਾਮ ਦੇ ਦੀਵਾਨ ਤੋਂ ਬਾਅਦ ਮਹਾਰਾਜ ਜੀਆਂ ਨੇ ਡੇਰੇ ਦੇ ਸੇਵਾਦਾਰਾਂ ਨੂੰ ਬੁਲਾ ਕੇ ਆਖਿਆ, 'ਕਿ ਅਸੀਂ ਬਿਨ੍ਹਾਂ ਦੱਸਿਆਂ ਹੀ ਵਿਚਰਨਾ ਚਾਹੁੰਦੇ ਹਾਂ ਤੁਸੀਂ ਵੀ ਕਿਸੇ ਅਸਥਾਨ ਦੀ ਯਾਤਰਾ ਕਰ ਲਵੋ।'

ਜਦੋਂ ਇਲਾਕੇ ਦੀਆਂ ਸੰਗਤਾਂ ਨੂੰ ਪਤਾ ਲੱਗਾ ਕਿ ਸੰਤ ਮਹਾਰਾਜ ਇਥੋਂ ਜਾ ਰਹੇ ਹਨ। ਤਾਂ ਸੰਗਤਾਂ ਨੇ ਇਕੱਠਿਆਂ ਹੋ ਕੇ ਇਥੇ ਹੀ ਰਹਿਣ ਲਈ ਬੇਨਤੀ ਕੀਤੀ। ਕਟਾਰੀ ਅਤੇ ਘਣਗਸਾਂ ਦੋਨਾਂ ਨਗਰਾਂ ਨੇ 72 ਵਿਘੇ ਜ਼ਮੀਨ ਡੇਰੇ ਲਈ ਦਿੱਤੀ। ਬਾਅਦ ਵਿੱਚ ਹੋਰ ਜ਼ਮੀਨ ਮੁੱਲ ਲੈ ਕੇ ਡੇਰੇ ਦੇ ਨਾਂ ਲਗਾਈ। ਇਸ ਤਰ੍ਹਾਂ ਡੇਰੇ ਦੀ ਰਚਨਾ ਰਚਾਈ। ਸੰਤ ਈਸ਼ਰ ਸਿੰਘ ਜੀ ਮਹਾਰਾਜ ਜੀਆਂ ਨੇ ਦੇਸ਼ਾਂ ਬਿਦੇਸ਼ਾਂ, ਸ਼ਹਿਰਾਂ ਅਤੇ ਨਗਰਾਂ ਵਿੱਚ ਜਾ ਕੇ ਕੀਰਤਨ ਦਾ ਪ੍ਰਵਾਹ ਚਲਾਇਆ। ਲੱਖਾਂ ਹੀ ਸਿੱਖ ਸੰਗਤਾਂ ਨੂੰ ਨਾਮ ਬਾਣੀ ਨਾਲ ਜੋੜਿਆ।

ਅਖੀਰ 26 ਅਗਸਤ 1975 ਨੂੰ ਲੰਡਨ ਵਿੱਚ ਸਿੱਖ ਸੰਗਤਾਂ ਨੂੰ ਤਾਰਦੇ ਹੋਏ ਸੱਚ ਦੇ ਸਰੂਪ ਵਿੱਚ ਅਭੇਦ ਹੋ ਗਏ। ਯਥਾ ਗੁਰਬਾਣੀ ਫੁਰਮਾਨ ਹੈ:

**ਸੂਰਜ ਕਿਰਣ ਮਿਲੀ ਜਲ ਕਾ ਜਲੁ ਹੂਆ ਰਾਮ ॥**
**ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥**

ਸੰਤ ਮਹਾਰਾਜ ਜੀਆਂ ਦੇ ਜੀਵਨ ਸਬੰਧੀ ਪੂਰਾ ਵੇਰਵਾ **''ਰੂਹਾਨੀ ਸੰਦੇਸ਼''**

ਜੋ ਕਿ ਗਿਆਨੀ ਮੋਹਨ ਸਿੰਘ ਜੀ 'ਅਜ਼ਾਦ' ਦੁਆਰਾ ਲਿਖਿਆ ਹੈ। ਦੂਜਾ "ਨੌ ਰਤਨ" ਜੋ ਕਿ ਗਿਆਨੀ ਮੇਹਰ ਸਿੰਘ ਜੀ ਦੁਆਰਾ ਲਿਖਿਆ ਹੈ। ਹੇ ਪਾਠਕ ਜਨੋ, ਬਾਕੀ ਇਨ੍ਹਾਂ ਗ੍ਰੰਥਾਂ ਵਿੱਚੋਂ ਪੜ੍ਹ ਸਕਦੇ ਹੋ।



ਜਨਮ ਮਰਣ ਦੁਹਹੂ ਮਹਿ ਨਾਹੀ
ਜਨ ਪਰਉਪਕਾਰੀ ਆਏ ॥
ਜੀਅ ਦਾਨੁ ਦੇਇ ਭਗਤੀ ਲਾਇਨਿ
ਹਰਿ ਸਿਉ ਲੈਨਿ ਮਿਲਾਏ ॥

★★★★

ੴ

ਕਬੀਰ ਸੇਵਾ ਕਉ
ਦੋਇ ਭਲੇ,
ਏਕੁ ਸੰਤੁ ਇਕੁ ਰਾਮੁ ॥
ਰਾਮੁ ਜੁ ਦਾਤਾ
ਮੁਕਤਿ ਕੋ,
ਸੰਤੁ ਜਪਾਵੈ
ਨਾਮੁ ॥



ਸੇਵਾ ਕੀਤੀ ਸੰਤੋਖੀੀਂਈ
ਜਿਨ੍ਹੀ ਸਚੋ ਸਚੁ ਧਿਆਇਆ ॥
ਓਨ੍ਹੀ ਮੰਦੈ ਪੈਰੁ ਨ ਰਖਿਓ
ਕਰਿ ਸੁਕ੍ਰਿਤੁ ਧਰਮ ਕਮਾਇਆ ॥
ਓਨ੍ਹੀ ਦੁਨੀਆ ਤੋੜੇ ਬੰਧਨਾ
ਅੰਨੁ ਪਾਣੀ ਥੋੜਾ ਖਾਇਆ ॥
ਤੂੰ ਬਖਸੀਸੀ ਅਗਲਾ
ਨਿਤ ਦੇਵਹਿ ਚੜਹਿ ਸਵਾਇਆ ॥
ਵਡਿਆਈ ਵਡਾ ਪਾਇਆ ॥



੧ਓ

ਆਪੁ ਗਵਾਇ ਸੇਵਾ ਕਰੇ
ਤਾ ਕਿਛੁ ਪਾਏ ਮਾਨੁ ॥
ਨਾਨਕ ਜਿਸ ਨੋ ਲਗਾ
ਤਿਸੁ ਮਿਲੈ ਲਗਾ
ਸੋ ਪਰਵਾਨ ॥

੧੯

ਸਾ ਸੇਵਾ ਕੀਤੀ ਸਫਲ ਹੈ, ਜਿਤੁ ਸਤਿਗੁਰ ਕਾ ਮਨੁ ਮੰਨੈ
ਜਾ ਸਤਿਗੁਰ ਕਾ ਮਨੁ ਮੰਨਿਆ, ਤਾ ਪਾਪ ਕਸੰਮਲ ਭੰਨੈ





॥ ਸਤਿਨਾਮੁ ॥

॥ ਵਾਹਿਗੁਰੂ ॥



ਦਾਨੁ ਮਹਿੰਡਾ ਤਲੀ ਖਾਕੁ ਜੇ ਮਿਲੈ
ਤ ਮਸਤਕਿ ਲਾਈਐ ॥
ਕੂੜਾ ਲਾਲਚੁ ਛਡੀਐ ਹੋਇ ਇਕ ਮਨਿ
ਅਲਖੁ ਧਿਆਈਐ ॥
ਫਲੁ ਤੇਵੇਹੋ ਪਾਈਐ ਜੇਵੇਹੀ
ਕਾਰ ਕਮਾਈਐ ॥
ਜੇ ਹੋਵੈ ਪੂਰਬਿ ਲਿਖਿਆ ਤਾ
ਧੂੜਿ ਤਿਨਾ ਦੀ ਪਾਈਐ ॥
ਮਤਿ ਥੋੜੀ ਸੇਵ ਗਵਾਈਐ ॥

*****

# ੧੯

"ਜਾ ਕੈ ਮਸਤਿਕ ਭਾਗ ਸਿ ਸੇਵਾ ਲਾਇਆ ॥
ਤਾ ਕੀ ਪੂਰਨ ਆਸ ਜਿਨ ਸਾਧ ਸੰਗਿ ਪਾਇਆ ॥"

ਗੁਰੂ ਘਰਾਂ ਵਿੱਚ ਸਭ ਤੋਂ ਵੱਡੀ ਸੇਵਾ ਮਹਾਂਪੁਰਸ਼ ਸੇਵਾ ਪੰਥੀਆਂ ਵਿਚ ਕਾਰ ਸੇਵਾ ਸੰਤ ਗੁਰਮੁਖ ਸਿੰਘ, ਜੋ ਬਾਵਾ ਵੀਰਮ ਦਾਸ ਜੀਆਂ ਨੇ ਤੋਰੇ। ਲੰਗਰ ਚਲਾਉਣੇ, ਗੁਰੂ ਘਰਾਂ ਦੀ ਸੇਵਾ, ਆਈ ਸੰਗਤ ਦੀ ਸੇਵਾ ਦੇ ਵਰ ਪ੍ਰਾਪਤ ਕੀਤੇ। ਭਾਈ ਘਨੱਈਆ ਜੀ ਦੀ ਸੇਵਾ ਤੋਂ ਦਸਮੇਸ਼ ਜੀਆਂ ਦਾ ਪ੍ਰਸੰਨ ਹੋ ਕੇ ਵਰ ਦੇਣਾ, 'ਕਿ ਪੰਥ ਚਲੇਗਾ।' ਇਸ ਵਿਚ ਦੋ ਸਾਖ਼ਾ ਬਣੀਆਂ।

(1) ਬ੍ਰਹਮ ਵਿਦਿਆ (ਟਕਸਾਲ)

(2) ਕਾਰ ਸੇਵਾ

ਬੇਸ਼ਕ ਹੋਰ ਸਾਧੂ ਬੇਅੰਤ ਸੇਵਾ ਕਮਾਉਂਦੇ ਹਨ ਪਰ ਸਿੱਖ ਧਰਮ ਵਿਚ ਸਿਖ਼ਰ ਤੇ ਮਹਾਨ ਹਸਤੀ ਸੰਤ ਬਾਬਾ ਗੁਰਮੁਖ ਸਿੰਘ ਜੀ ਹੋਏ।

ਸ੍ਰੀ ਗੁਰੂ ਗੋਬਿੰਦ ਸਿੰਘ ਜੀਆਂ ਨੇ ਬ੍ਰਹਮ ਵਿਦਿਆ ਦੀ ਮਹਾਨ ਉੱਤਮ ਸੇਵਾ 48 ਸਰੋਤਗਣਾਂ ਵਿੱਚੋਂ ਸ੍ਰੀਮਾਨ ਭਾਈ ਮਨੀ ਸਿੰਘ ਜੀ ਅਤੇ ਸ੍ਰੀਮਾਨ ਬਾਬਾ ਦੀਪ ਸਿੰਘ ਜੀ ਨੂੰ ਬਖ਼ਸ਼ੀ। ਬਾਬਾ ਦੀਪ ਸਿੰਘ ਜੀ ਨੂੰ ਦਮਦਮੇ ਸਾਹਿਬ ਦੀ ਸੇਵਾ ਸੌਂਪੀ ਅਤੇ ਜਿਨ੍ਹਾਂ ਨੇ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੀ ਸੇਵਾ ਸੰਭਾਲ ਹਿੱਤ ਸ਼ਹੀਦੀ ਪ੍ਰਾਪਤ ਕੀਤੀ।

ਸ੍ਰੀ ਮਾਨ ਭਾਈ ਮਨੀ ਸਿੰਘ ਜੀਆਂ ਨੂੰ ਸ੍ਰੀ ਅੰਮ੍ਰਿਤਸਰ ਦੀ ਟਕਸਾਲ ਚਲਾਉਣ ਦੀ ਸੇਵਾ ਬਖ਼ਸ਼ੀ।

## ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਸੰਪਰਦਾਈ ਅਰਥਾਂ ਦੇ ਸ਼ਰੋਮਣੀ ਸੇਵਾ ਪੰਥੀ ਅੱਡਣਸ਼ਾਹੀ ਸਭਾ ਦੇ ਰਤਨਾਂ ਦੀ ਪ੍ਰਨਾਲੀ ਇਸ ਪ੍ਰਕਾਰ ਹੈ :

### ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ

ਭਾਈ ਮਨੀ ਸਿੰਘ ਜੀ ਸ਼ਹੀਦ — ਬਾਬਾ ਦੀਪ ਸਿੰਘ ਜੀ ਸ਼ਹੀਦ

ਭਾਈ ਦੀਵਾਨ ਸਿੰਘ ਜੀ — ਭਾਈ ਗੁਰਦਿਆਲ ਸਿੰਘ ਜੀ — ਭਾਈ ਗੁਰਬਖ਼ਸ਼ ਸਿੰਘ ਜੀ

ਭਾਈ ਅਮਰ ਸਿੰਘ ਜੀ — ਭਾਈ ਸੂਰਤ ਸਿੰਘ ਜੀ — ਭਾਈ ਕੌਲ ਸਿੰਘ ਜੀ

ਭਾਈ ਰਾਮ ਸਿੰਘ ਜੀ — ਭਾਈ ਗੁਰਦਾਸ ਸਿੰਘ ਜੀ — ਭਾਈ ਜੱਸਾ ਸਿੰਘ ਜੀ

ਭਾਈ ਚੰਦਾ ਸਿੰਘ ਜੀ — ਭਾਈ ਸੰਤ ਸਿੰਘ ਜੀ

ਭਾਈ ਹਜ਼ਾਰਾ ਸਿੰਘ — ਭਾਈ ਦਇਆ ਸਿੰਘ ਜੀ (ਸੰਤ)


੧੯
ਭਾਈ ਸਾਹਿਬ ਭਾਈ ਵੀਰ ਸਿੰਘ ਜੀ
ਭਾਈ ਭਗਵਾਨ ਸਿੰਘ ਜੀ (ਸੰਤ)
ਸ੍ਰੀਮਾਨ ਬ੍ਰਹਮਗਿਆਨੀ ਸੰਤ ਅਮੀਰ ਸਿੰਘ ਜੀ ਅੰਮ੍ਰਿਤਸਰ ਵਾਲੇ ਗਲੀ ਸੱਤੋ ਵਾਲੀ
ਭਾਈ ਫਤੇ ਚੰਦ ਜੀ (ਸੰਤ) (ਸਰਜੀਵਣੇ ਵਾਲੇ)
ਸੰਤ ਬਾਬਾ ਹਰਨਾਮ ਸਿੰਘ ਜੀ
ਸੰਤ ਸੰਗਤ ਸਿੰਘ ਜੀ (ਕਮਾਲੀਏ ਵਾਲੇ)
ਸੰਤ ਬਿਸ਼ਨ ਸਿੰਘ ਜੀ (ਮੁਰਾਲੇ ਵਾਲੇ)
ਸ੍ਰੀਮਾਨ ਸੰਤ ਕ੍ਰਿਪਾਲ ਸਿੰਘ ਜੀ ।
ਸ੍ਰੀਮਾਨ ਸੰਤ ਸੁੰਦਰ ਸਿੰਘ ਜੀ (ਭਿੰਡਰਾਂ ਵਾਲੇ)
ਸ੍ਰੀਮਾਨ ਸੰਤ ਗੁਰਬਚਨ ਸਿੰਘ (ਖਾਲਸਾ) (ਭਿੰਡਰਾਂ ਵਾਲੇ)
ਸੰਤ ਸੁਰਜੀਤ ਸਿੰਘ ਜੀ (ਅੰਮ੍ਰਿਤਸਰ)
ਸੰਤ ਕਰਤਾਰ ਸਿੰਘ ਜੀ (ਖਾਲਸਾ)
ਸੰਤ ਮੋਹਨ ਸਿੰਘ ਜੀ ਗਿਆਨੀ
ਸੰਤ ਜਰਨੈਲ ਸਿੰਘ ਜੀ (ਭਿੰਡਰਾਂ)

ੴ

ੴ

ਵਿਚਿ ਦੁਨੀਆ ਸੇਵ ਕਮਾਈਐ ॥

ਤਾ ਦਰਗਹਿ ਬੈਸਣੁ ਪਾਈਐ ॥"

## ਕਾਰ ਸੇਵਾ :-

ਜੈਸੇ ਗੁਰੂ ਘਰਾਂ ਦੀ ਸੇਵਾ ਬਾਬਾ ਬੁੱਢਾ ਜੀ, ਬਾਬਾ ਖੜਕ ਸਿੰਘ ਜੀ, ਸੰਤ ਭੂਰੀ ਵਾਲੇ ਜੈਮਲ ਸਿੰਘ ਜੀ, ਜਿਨ੍ਹਾਂ ਦੇ ਡੇਰੇ ਸ੍ਰੀ ਅੰਮ੍ਰਿਤਸਰ ਸਾਹਿਬ, ਸ੍ਰੀ ਫਤਹਿਗੜ੍ਹ ਸਾਹਿਬ ਅਤੇ ਹਰਦੁਆਰ ਵੀ ਹੈ। ਸੰਤ ਗੁਰਮੁਖ ਸਿੰਘ ਜੀ ਅਤੇ ਉਨ੍ਹਾਂ ਦੇ ਭਰਾਤਾ ਸੰਤ ਸਾਧੂ ਸਿੰਘ ਜੀ ਜਿਨ੍ਹਾਂ ਦੀ ਯਾਦ ਸ੍ਰੀ ਖਡੂਰ ਸਾਹਿਬ ਗੁਰਦੁਆਰਾ ਹੈ। ਸੰਤ ਜੀਵਨ ਸਿੰਘ ਜੀ, ਸੰਤ ਦਲੀਪ ਸਿੰਘ ਜੀ ਜਿਨ੍ਹਾਂ ਨੇ ਹਜ਼ੂਰ ਸਾਹਿਬ ਸੇਵਾ, ਗੁਦਾਵਰੀ ਤੇ ਪੁਲ, ਸਿਕਾਰ ਘਾਟ ਅਤੇ ਹੀਰਾ ਘਾਟ, ਮਾਤਾ ਸਾਹਿਬ ਦੇਵਾ ਦੇ ਗੁਰਦੁਆਰਾ ਸਾਹਿਬ ਦੀ ਸੇਵਾ, ਹਜ਼ੂਰ ਸਾਹਿਬ ਤੋਂ ਗੁਦਾਵਰੀ ਤੱਕ ਸੜਕ ਬਣਵਾਈ। ਜਿਹੜਾ ਕੰਮ ਸਰਕਾਰ ਨਹੀਂ ਕਰ ਸਕੀ ਉਹ ਸੇਵਾ ਇਨ੍ਹਾਂ ਨੇ ਨਿਭਾਈ ਸੰਤ ਬਿਸ਼ਨ ਸਿੰਘ ਜੀ ਵੀ ਬਾਬਾ ਜੀ ਦੇ ਸਮਕਾਲੀ ਹੋਏ। ਸੰਤ ਸ਼ੀਸ਼ਾ ਸਿੰਘ ਜੀ ਜੋ ਅੱਜ ਕੱਲ ਬਾਬਾ ਨਿਧਾਨ ਸਿੰਘ ਜੀਆਂ ਦੇ ਗੁਰਦੁਆਰਾ ਸਾਹਿਬ ਵਿਖੇ ਸੇਵਾ ਵਿੱਚ ਹਨ। ਸੰਤ ਸੇਵਾ ਸਿੰਘ ਜੀ ਅਤੇ ਸੰਤ ਭਾਗ ਸਿੰਘ ਜੀ, ਸੰਤ ਲਾਭ ਸਿੰਘ ਜੀ,

ਜੈਸੇ ਗੁਰੂ ਘਰਾਂ ਦੀ ਸੇਵਾ ਬਾਬਾ ਬੁੱਢਾ ਜੀ, ਬਾਬਾ ਖੜਕ ਸਿੰਘ ਜੀ, ਸੰਤ ਗੁਰਮੁਖ ਸਿੰਘ ਜੀ ਭਰਾਤਾ ਸੰਤ ਸਾਧੂ ਸਿੰਘ ਜੀ ਜਿਨ੍ਹਾਂ ਦੀ ਯਾਦ ਵਿੱਚ ਖਡੂਰ

ਸਾਹਿਬ ਗੁਰਦੁਆਰਾ ਹੈ।

ਅੱਜ ਕੱਲ ਸ੍ਰੀ ਅੰਮ੍ਰਿਤਸਰ ਸਾਹਿਬ ਸ੍ਰੀ ਫਤਹਿਗੜ੍ਹ ਸਾਹਿਬ ਸੰਤ ਹਰਬੰਸ ਸਿੰਘ ਜੀ ਸਾਰੇ ਅਸਥਾਨਾਂ ਤੇ ਪੀਲੀਭੀਤ, ਦੇਹਲੀ, ਯੂ.ਪੀ. ਮੱਧ ਪ੍ਰਦੇਸ਼, ਗਵਾਲੀਅਰ, ਹਰਿਆਣਾ, ਪੇਹਵਾ ਸਾਹਿਬ, ਕੁਰੂਕਸ਼ੇਤਰ ਸਾਹਿਬ ਆਦਿ ਸੇਵਾ ਕਰਵਾ ਰਹੇ ਹਨ। ਸੰਤ ਪ੍ਰੀਤਮ ਸਿੰਘ ਜੀ ਸਰਸੇ ਸੇਵਾ ਕਰਵਾ ਰਹੇ ਹਨ। ਸੰਤ ਤਾਰਾ ਸਿੰਘ ਜੀ ਜਿਨ੍ਹਾਂ ਨੇ ਘੁਢਾਣੀ ਸੇਵਾ ਕਰਵਾਈ। ਸੰਤ ਬਿਸ਼ਨ ਸਿੰਘ ਜੀ ਜਿਨ੍ਹਾਂ ਨੇ ਬਧੌਛੀ ਸਰੋਵਰ ਸਾਹਿਬ ਦੀ ਸੇਵਾ ਕਰਵਾਈ।

ਸਿੱਖ ਰਾਜ ਦੇ ਅੰਤ ਪਿਛੋਂ ਸੰਤ ਬਾਬਾ ਗੁਰਮੁਖ ਸਿੰਘ ਜੀ ਦਾ ਜਨਮ ਨਗਰ ਦਿਆਲਗੜ੍ਹ (ਬੂੜੀਆ) ਰਿਆਸਤ ਪਟਿਆਲਾ ਕਿਲਾ ਰਾਣੀ ਸੁਖਾਂ ਵਿਖੇ 1849 ਈਸਵੀ ਦੇ ਸ਼ੁਭ ਦਿਹਾੜੇ ਸ: ਕਰਮ ਸਿੰਘ ਜੀ ਦੇ ਗ੍ਰਹਿ ਵਿਖੇ ਮਾਤਾ ਸ੍ਰੀ ਗੁਰਦੇਈ ਜੀ ਦੀ ਸੁਭਾਗੀ ਕੁੱਖੋਂ ਹੋਇਆ। ਬਚਪਨ ਅਨੋਖੇ-2 ਕੌਤਕ ਕਰਕੇ ਅਤੇ ਸੰਤਾਂ ਦੀ ਸੇਵਾ ਕਰਦਿਆਂ ਬੀਤ ਗਿਆ। ਜਵਾਨੀ ਵਿੱਚ ਮਾਤਾ ਪਿਤਾ ਨੇ ਵਿਆਹ ਕਰ ਦਿੱਤਾ। ਫਿਰ ਸੰਤ ਗੁਰਮੁੱਖ ਸਿੰਘ ਜੀ ਪਟਿਆਲੇ ਆ ਗਏ। ਸ੍ਰੀ ਗੁਰੂ ਗ੍ਰੰਥ ਸਾਹਿਬ ਲਈ ਆਪ ਦੇ ਹਿਰਦੇ ਅੰਦਰ ਅਥਾਹ ਸ਼ਰਧਾ, ਪਿਆਰ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਉਨ੍ਹਾਂ ਲਈ ਸਭ ਕੁਝ ਸਨ। ਇਕੱਲੇ ਹੀ ਸ੍ਰੀ ਅਖੰਡ ਪਾਠ ਸਾਹਿਬ ਪ੍ਰਾਰੰਭ ਕਰਕੇ ਭੋਗ ਪਾ ਕੇ ਹੀ ਉੱਠਦੇ ਸਨ। ਹਰ ਇਕ ਸਾਧੂ ਸੰਤ ਦਾ ਆਦਰ ਮਾਣ ਕਰਦੇ ਸਨ।

ਪਟਿਆਲੇ ਜਾ ਕੇ ਗੁਰਮੁਖ ਸਿੰਘ ਜੀਆਂ ਨੇ ਮਹਾਰਾਜੇ ਦੇ ਮਹਾਵਤਖਾਨੇ ਵਿਚ 5 ਰੁਪੈ ਮਹੀਨੇ ਤੇ ਨੌਕਰੀ ਕਰ ਲਈ। ਕੁਝ ਚਿਰ ਨੌਕਰੀ ਕਰਨ ਤੋਂ ਬਾਅਦ ਫੌਜ ਵਿੱਚ ਭਰਤੀ ਹੋ ਗਏ। ਡਿਊਟੀ ਤੋਂ ਬਾਅਦ ਜਿਹੜਾ ਵੀ ਸਮਾਂ ਮਿਲਦਾ ਉਹ ਨਾਮ ਸਿਮਰਨ ਵਿਚ ਗੁਜਾਰਦੇ। ਅਖੀਰ ਇਕ ਦਿਨ ਐਸਾ ਆਇਆ ਕਿ ਫੌਜ਼ ਦੀ ਨੌਕਰੀ ਵੀ ਛੱਡ ਦਿੱਤੀ। ਕਾਰਨ ਅਫ਼ਸਰ ਦਾ ਮੁਆਇਨਾ ਕਰਨ ਆਉਣਾ, ਆਪ ਨੇ ਸਾਰੀ ਰਾਤ ਪ੍ਰਭੂ ਸਿਮਰਨ ਵਿਚ ਬਿਤਾਈ। ਦੂਜੇ ਦਿਨ ਅਫ਼ਸਰ ਵਲੋਂ ਇਨਾਮ ਮਿਲਣਾ। ਮਨ ਵਿੱਚ ਆਇਆ ਕਿ ਪ੍ਰੀਤਮ ਪਿਆਰੇ ਨੇ ਮੇਰਾ ਕਾਰਜ ਰਾਸ ਕੀਤਾ ਹੈ। ਇੰਨਾ ਅਸਰ ਹੋਇਆ ਕਿ ਵਾਹਿਗੁਰੂ ਸਾਡਾ ਇਤਨਾ ਖਿਆਲ ਰੱਖਦਾ ਹੈ ਤਾਂ ਉਸ ਨੂੰ ਛੱਡ ਕੇ ਹੋਰ ਦੀ ਨੌਕਰੀ ਨਹੀਂ ਕਰਨੀ। ਅਖੀਰ ਨਾਵਾਂ ਕਟਵਾ ਕੇ ਨੌਕਰੀ ਤੋਂ ਤਿਆਗ ਦੇ ਦਿੱਤਾ। ਕੇਵਲ ਇਕ ਅਕਾਲ ਪੁਰਖ ਦੀ ਨੌਕਰੀ ਵਿੱਚ ਜੁੱਟ ਗਏ।

ਫੌਜ ਵਿਚੋਂ ਆਕੇ ਸੰਤ ਗੁਰਮੁੱਖ ਸਿੰਘ ਜੀਆਂ ਨੇ ਫੈਸਲਾ ਕਰ ਲਿਆ ਕਿ ਇਹ ਜੀਵਨ ਪ੍ਰਭੂ ਪ੍ਰਮੇਸ਼ਰ ਦੇ ਅਰਪਨ ਹੈ। ਪਰਮੇਸ਼ਰ ਦੀ ਪ੍ਰਾਪਤੀ ਹਿੱਤ ਗੁਰਬਾਣੀ ਦੇ ਅਖੰਡ ਪਾਠੀ, ਗਿਆਨੀ ਪੁਰਸ਼ਾਂ ਵਾਲੀ ਅੰਤਰੀਵੀ ਬਿਰਤੀ ਧਾਰਨ ਕੀਤੀ ਹੋਈ ਸੀ। ਬ੍ਰਹਮਚਾਰੀਆ ਤੋਂ ਗ੍ਰਿਹਸਤ ਜੀਵਨ ਵਿਚ ਰਹਿੰਦੇ ਹੋਏ ਜੈਸੇ

'ਅੰਜਨ ਮਾਹਿ ਨਿਰੰਜਨੁ ਰਹੀਐ ॥'

ਵਾਲਾ ਜੀਵਨ ਬਤੀਤ ਕਰਦੇ। ਫ਼ੌਜ ਵਿੱਚ ਦੇਸ਼ ਭਗਤੀ ਦੀ ਡਿਊਟੀ ਕਰਦਿਆਂ ਵੀ ਉੱਚਾ ਜੀਵਨ ਬਣਾਉਣ ਹਿੱਤ ਉਪ੍ਰੰਤ ਅੰਤਰੀਵੀ ਬੈਰਾਗ ਦੀ ਜਾਗਰਿਤੀ ਦਾ







ਸਮੇ ਦੇ ਕਾਰ ਸੇਵਕ (ਸੇਵਕ ਜੱਥਾ) ਉੱਪਰ :- 1, ਸੰਤ ਬਾਬਾ ਗੁਰਦਿਆਲ ਸਿੰਘ ਜੀ (ਭਾਈ ਸਾਹਿਬ) ਕਾਰ ਸੇਵਾ ਦੇ ਕਾਰਕੁੰਨ 2, ਦਲਬਾਰਾ ਸਿੰਘ ਗੂੰਗਾ (ਗੜਵਈ)ਆਦਮਵਾਲ 3, ਮਿਸਤਰੀ ਹਰਦੇਵ ਸਿੰਘ ਲੁਬਾਣਾ 4, ਜਰਨੈਲ ਸਿੰਘ ਉਦਲਪੁਰ 5, ਮਹਿੰਦਰ ਸਿੰਘ ਖਨਾਲ 6, ਮਨਜੀਤ ਸਿੰਘ (ਬਾਵਾ) ਖਨਾਲ 7, ਸੰਤ ਭਜਨ ਸਿੰਘ ਚਲੈਲਾ 8, ਮਿਸਤਰੀ ਅਵਤਾਰ ਸਿੰਘ ਅਮਲੋਹ 9, ਮਿਸਤਰੀ ਕੁਲਵਿੰਦਰ ਸਿੰਘ ਅਮਲੋਹ 10, ਅਵਤਾਰ ਸਿੰਘ ਘੁੰਡਰ 11, ਦਵਿੰਦਰ ਸਿੰਘ ਰੈਲੀ 12, ਮਨਦੀਪ ਸਿੰਘ ਰਾਏਪੁਰ ਰਾਈਆਂ 13, ਸੌਦਾਗਰ ਸਿੰਘ ਲੱਡਾ 14, ਸੁਖਦੇਵ ਸਿੰਘ ਨੱਥੋਹੇੜੀ 15, ਮਿਸਤਰੀ ਅਮਰ ਸਿੰਘ ਧਮੋਟ 16, ਹਰਦੀਪ ਸਿੰਘ ਡੰਘੇੜ੍ਹੀਆ 17, ਹਰਮਲ ਸਿੰਘ ਮਾਜਰੀ 18, ਲਾਭ ਸਿੰਘ ਫਰਵਾਲੀ ਹੇਠਾ :- ਸਮੇ ਦੇ ਸੇਵਕ (ਸੇਵਾ ਲੰਗਰ ਸਾਹਿਬ) 1, ਬ੍ਰਹਮ ਗਿਆਨੀ ਸੰਤ ਇੰਦਰ ਸਿੰਘ (ਰੱਬ ਜੀ) ਮਿਹੋੜਾ ਸਾਹਿਬ (ਲਿਖਾਰੀ ਦੇ ਵੱਡੇ ਭਰਾਤਾ ਸਾਹਿਬ) 2, ਸ੍ਰੀਮਾਨ ਰਣਜੀਤ ਸਿੰਘ (ਜੀਤ ਭਗਤ) ਮਾਨਵੀ 3, ਚਰਨਜੀਤ ਸਿੰਘ ਭੈਣੀ ਮਹਿਰਾਜ 4, ਬਚਿੱਤਰ ਸਿੰਘ ਸਿਰਥਲਾ 5, ਸਰਪੰਚ ਗੁਰਦਿਆਲ ਸਿੰਘ ਭਸੌੜ 6, ਜੈਲਦਾਰ ਪਰਮਜੀਤ ਸਿੰਘ ਰੋੜੇਵਾਲ 7, ਹਰਜਿੰਦਰ ਸਿੰਘ ਫਤਿਹਪੁਰ ਥੇੜੀ 8, ਅਜੀਤ ਸਿੰਘ ਮਲਕੋਮਾਜਰਾ 9, ਜੋਰਾ ਸਿੰਘ ਬੌੜਹਾਈ

ੴ

ਪ੍ਰਬਲ ਹੋਣਾ । ਬੈਰਾਗ ਦੀ ਦਸ਼ਾ ਨੂੰ ਸਮਝਣ ਵਾਲੇ ਅਤੇ ਆਪ ਦੀ ਕਮਾਈ ਵਿੱਚੋਂ ਪੂੰਜ਼ੀ ਦਾਨ ਦੇਣ ਵਾਲੇ ਯਥਾ ਗੁਰਬਾਣੀ ਫੁਰਮਾਨ :

'ਸੰਤਨ ਮੋਕਉ ਪੂੰਜੀ ਸਉਪੀ ਤਉ ਉਤਰਿਆ ਮਨ ਕਾ ਧੋਖਾ ॥'

ਐਸੇ ਮਹਾਂਪੁਰਸ਼ਾਂ ਦੀ ਤਲਾਸ਼ ਵਿੱਚ ਲਗਨ ਲੱਗੀ । ਜਿਸ ਲਗਨ ਨੇ ਨੇੜੇ ਹੀ ਪਟਿਆਲੇ ਤੋਂ ਦੱਖਣ, ਪੱਛਮ ਦਿਸ਼ਾ ਦੇ ਦਰਮਿਆਨ ਨਗਰ ਪਸਿਆਣਾ, ਗੁੱਜਰਾਂ ਖੇੜੀ, ਸ਼ੇਰ ਮਾਜਰਾ, ਮਾਲੋ ਮਾਜਰਾ, ਦਾਲੋ ਮਾਜਰਾ, ਧਾਮੂੰ ਮਾਜਰਾ, ਜੋ ਰੇਲਵੇ ਲਾਇਨ ਨਾਭਾ ਦੇ ਨਾਲ ਨਾਲ ਇਹ ਝਿੜੀ ਦਾ ਸੰਘਣਾ ਹਿੱਸਾ ਚਲਿਆ ਜਾਂਦਾ ਹੈ । ਇੰਨ੍ਹਾਂ ਨਗਰਾਂ ਦੇ ਦਰਮਿਆਨ ਇਸ ਝਿੜੀ ਵਿੱਚ ਮਹਾਨ ਤਪੱਸਵੀ, ਤਿਆਗ ਦੀ ਮੂਰਤ, ਸਨਿਆਸ ਕਮਾਈ, ਬਿਬੇਕ ਸਾਹਿਤ ਅਰੂਢ,

'ਅੰਤਰ ਸੁੰਨੰ ਬਾਹਰਿ ਸੁਨੰ ਤ੍ਰਿਭਵਣ ਸੁੰਨ ਮਸੁੰਨ ॥'

ਵਾਲੀ ਅਵੱਸਥਾ, ਸੁੰਨ ਸਮਾਧੀ ਦਾ ਸਰੂਪ, ਅੰਤਰਮੁਖੀ ਬਿਰਤੀ ਧਾਰਨ ਕੀਤੀ ਹੋਈ ਸੀ । ਜਿਨ੍ਹਾਂ ਵਿੱਚ ਐਸੇ ਮਹਾਨ ਗੁਣ ਜੈਸੇ ਗੁਰਬਾਣੀ ਫੁਰਮਾਨ ਹੈ :

"ਬ੍ਰਹਮ ਗਿਆਨੀ ਕਉ ਖੋਜਹਿ ਮਹੇਸਰੁ ॥
ਨਾਨਕ ਬ੍ਰਹਮ ਗਿਆਨੀ ਆਪ ਪਰਮੇਸਰੁ ॥"

ਰਜ, ਤਮ, ਸਤ ਦੀ ਅਵੱਸਥਾ ਤੋਂ ਉਪਰ ਵਿਚਰਨ ਵਾਲਾ, ਕੀ ਆਖੀਏ - ਕਰਮਯੋਗੀ ਹੈ, ਗਿਆਨੀ ਜੋਗੀ ਹੈ ਜਾਂ ਤਪੀਸ਼ਰ ਜੋਗੀ ਹੈ । ਸਰਬ ਗੁਣ ਸੰਪੰਨ,

ਜੋਗੀਆਂ ਵਿੱਚ :– "ਰਾਜ ਮਹਿ ਰਾਜਾ, ਜੋਗ ਮਹਿ ਜੋਗੀ ॥" ਇਨ੍ਹਾਂ ਮਹਾਂਪੁਰਖਾਂ ਦਾ ਜੀਵਨ, ਇਹ ਕਿਸੇ ਸਮੇਂ ਮਹਾਰਾਜਾ ਪਟਿਆਲਾ ਦੀ ਹਾਈਕੋਰਟ ਦੇ ਜੱਜ ਸਨ। ਜਿਨ੍ਹਾਂ ਦੀ ਭੂਰੀ ਨੂੰ 101 ਟਾਕੀ ਲੱਗੀ ਹੁੰਦੀ। ਜਿਨ੍ਹਾਂ ਦਾ ਨਾਮ ਮੋਨੀ ਜਾਂ ਮੁਨੀ ਕਰਕੇ ਮਸ਼ਹੂਰ ਹੋਇਆ। ਖ਼ਾਸ ਕਰਕੇ ਨਾਭਾ, ਪਟਿਆਲਾ ਅਤੇ ਜੀਂਦ ਰਿਆਸਤ ਵਿੱਚ।

## ਜੱਜ ਦੀ ਡਿਊਟੀ ਕਿਉਂ ਛੱਡੀ ?

ਇਹ ਸਾਧੂ ਮੋਨੀ ਜੀ ਪਟਿਆਲੇ ਸ਼ਹਿਰ ਗ੍ਰਿਹਸਤ ਵਿਚੋਂ ਬੈਰਾਗ ਲੈ ਕੇ, ਪਹਿਲਾਂ ਪਹਿਲ ਸ਼ਹਿਰ ਪਟਿਆਲੇ ਫੌਜੀ ਛਾਉਣੀ ਦੇ ਨਜ਼ਦੀਕ ਜਹਾਜ਼ ਘਰ ਦੇ ਨੇੜੇ ਭਾਰੀ ਸੰਘਣਾ ਝਿੜਾ ਸੀ। ਢੱਕਾਂ ਪਲਾਹਾਂ, ਹੀਂਸਾਂ ਨਾਲ ਭਰਿਆ ਪਿਆ ਸੀ। ਇਸ ਵਿੱਚ ਇਕ ਅਵਧੂਤ ਕਾਲੀ ਕੰਬਲੀ ਵਾਲੇ ਸੰਤ ਰਹਿੰਦੇ ਸਨ । ਪਹਿਲਾਂ ਕਦੀ ਜੱਜ ਦੀ ਕਚਹਿਰੀ ਆਪ ਲਗਾਇਆ ਕਰਦੇ ਸੀ। ਕਿਸੇ ਚੋਟ ਲੱਗਣ ਤੋਂ ਇਨਸਾਫ਼ ਤੋਂ ਬੇ-ਇਨਸਾਫ਼ੀ ਦਾ ਮਨ ਤੇ ਅਸਰ ਹੋਇਆ। ਆਪ ਜੀ ਇਸ ਬੀੜ ਵਿੱਚ ਆ ਕੇ ਇਕ ਉੱਚ ਕੋਟੀ ਦੇ ਫ਼ਕੀਰ ਦੇ ਸ਼ਿਸ ਬਣ ਗਏ।

ਪਟਿਆਲੇ ਮਹਾਰਾਜਾ ਮਹਿੰਦ੍ਰ ਸਿੰਘ ਜੀ ਦੇ ਵੇਲੇ ਇਕ ਪੁਰਸ਼ ਨੂੰ ਹਾਈ ਕੋਰਟ ਵਿੱਚ ਸਜ਼ਾ ਲੱਗ ਚੁੱਕੀ ਸੀ। ਕਤਲ ਦਾ ਕੇਸ ਗੁਆਂਢੀ (ਸ਼ਰੀਕਾਂ) ਨੇ ਉਸ ਜਿੰਮੇ ਪਾ ਦਿੱਤਾ ਸੀ। ਸੈਂਟਰਲ ਜੇਲ ਵਿੱਚ ਸਰਕਾਰ ਵਲੋਂ ਕੈਦੀ ਸੀ। ਕਤਲ ਦੇ ਕੇਸ ਕਰਕੇ ਫਾਂਸੀ ਦੀ ਸਜ਼ਾ ਹੋ ਗਈ। ਪੇਸ਼ੀ ਹੋਣ ਤੋਂ ਇਕ ਦਿਨ

ੴ

ਪਹਿਲਾਂ ਦਿਨ ਰਾਤ ਆਪਣੇ ਇਸ਼ਟ ਗੁਰੂਦੇਵ ਅੱਗੇ ਅਰਦਾਸਾਂ, ਹਾਏ ਪੁਕਾਰਾਂ ਕਰਦਾ ਹੈ। ਕਿ ਹੇ ਵਾਹਿਗੁਰੂ ਮੈਂ ਨਿਰਦੋਸ਼ ਹਾਂ। ਇਹ ਮੇਰੇ ਨਾਲ ਬੇਇਨਸਾਫ਼ੀ ਹੋ ਰਹੀ ਹੈ। ਤੇਰੀ ਦਰਗਾਹ ਵਿੱਚ ਤਾਂ

"ਕੂੜਿ ਨਿਖੁੱਟੇ ਨਾਨਕਾ ਓੜਕਿ ਸਚੁ ਰਹੀ,"

ਸੱਚੋ ਸੱਚ ਨਿਬੇੜੇ ਹੁੰਦੇ ਹਨ। ਇਸ ਤਰ੍ਹਾਂ ਰਾਤ ਨੂੰ ਬੇਨਤੀਆਂ ਕਰ ਰਿਹਾ ਹੈ। ਉੱਧਰ ਜੱਜ ਸਾਹਿਬ ਨੂੰ, ਜਿਸ ਤਰ੍ਹਾਂ ਇਹ ਨਿਰਦੋਸ਼ ਕੈਦੀ ਬੇਨਤੀਆਂ ਪੁਕਾਰਾਂ ਕਰਦਾ ਹੈ ਉਸੇ ਤਰ੍ਹਾਂ ਦਿਖਾਈ ਦਿੰਦਾ ਹੈ। ਰਾਤ ਨੂੰ ਜਦੋਂ ਵੀ ਅੱਖ ਖੁੱਲੇ ਤਾਂ ਉਹ ਸੀਨ ਅੱਖਾਂ ਅੱਗੇ ਆਈ ਜਾਵੇ। ਜੱਜ ਸਾਹਿਬ ਨੇ ਸਾਰਾ ਸੀਨ ਅਤੇ ਟਾਈਮ ਨੋਟ ਕਰ ਲਿਆ। ਇਸ ਤਰ੍ਹਾਂ ਸਾਰੀ ਰਾਤ ਬਤੀਤ ਹੋ ਗਈ। ਰਾਤ ਦਾ ਸਾਰਾ ਦ੍ਰਿਸ਼ਟਾਂਤ ਜੋ ਦੇਖਿਆ ਅਤੇ ਲਿਖਿਆ ਸੀ ਕਚਹਿਰੀ ਨਾਲ ਹੀ ਲੈ ਗਏ। ਜਿਸ ਵਖਤ ਉਸ ਕੈਦੀ ਸੱਜਣ ਦੀ ਪੇਸ਼ੀ ਜੱਜ ਸਾਹਿਬ ਦੇ ਹੋਈ ਦੋ ਹੋਰ ਵੀ ਜੱਜ ਸਾਹਿਬ ਨਾਲ ਬੈਠੇ ਸਨ। ਜਦ ਕੈਦੀ ਨੂੰ ਸਾਹਮਣੇ ਦੇਖਿਆ ਤਾਂ ਰਾਤ ਦਾ ਸਾਰਾ ਨਕਸ਼ਾ ਜੱਜ ਸਾਹਿਬ ਦੀਆਂ ਅੱਖਾਂ ਅੱਗੇ ਆ ਗਿਆ। ਸੋਚਿਆ, ਇਹ ਤਾਂ ਉਹੀ ਦੋਸ਼ੀ ਹੈ ਜਿਹੜਾ ਸਾਰੀ ਰਾਤ ਦਿਖਾਈ ਦਿੰਦਾ ਰਿਹਾ ਹੈ। ਜੱਜ ਸਾਹਿਬ ਉਸ ਕੈਦੀ ਨੂੰ ਇਕ ਅਲੱਗ ਰੂਮ ਵਿੱਚ ਲੈ ਗਏ। ਜੋ ਗਵਾਹ ਉਸ ਦੇ ਉਲਟ ਸਨ ਉਹ ਵੀ ਪੇਸ਼ ਹੋਏ ਖੜੇ ਸਨ। ਜਜ ਸਾਹਿਬ ਅੰਦਰ ਲਿਜਾ ਕੇ ਦੋਸ਼ੀ ਨੂੰ ਪੁੱਛਦੇ ਹਨ, "ਕਿ ਸੱਚੋ ਸੱਚ ਦੱਸ ਕਿ ਕਤਲ ਤੂੰ ਕੀਤਾ ਹੈ। ਜਾਂ ਕਿਸੇ ਹੋਰ ਨੇ ਕੀਤਾ ਹੈ? ਆਪਣੇ ਇਸ਼ਟ ਨੂੰ

ਜਾਣ ਕੇ ਜਵਾਬ ਦੇਹ।" ਉਸ ਦੋਸ਼ੀ ਗਿਣੇ ਸੱਜਣ ਨੇ ਆਪਣੇ ਪਰਮਾਤਮਾ ਦੀ ਸੁਗੰਧ ਖਾ ਕੇ ਸੱਚ ਸੱਚ ਕਿਹਾ, "ਕਿ ਮੈਂ ਕਿਸੇ ਵੀ ਜਨਮ ਬਖ਼ਸ਼ਿਆ ਨਾ ਜਾਵਾਂ ਜੇ ਮੈਂ ਕਤਲ ਕੀਤਾ ਹੋਵੇ। ਇਹ ਕਤਲ ਕਰਨ ਵਾਲੇ ਜਰਵਾਣੇ ਜ਼ੋਰ ਕਰਦੇ ਹਨ। ਮੈਂ ਗਰੀਬ ਹਾਂ, ਧੱਕੇ ਨਾਲ ਹੀ ਕਤਲ ਦਾ ਦੋਸ਼ ਮੇਰੇ ਜ਼ਿੰਮੇ ਪਾ ਦਿੱਤਾ। ਅੱਗੇ ਗੁਰੂ ਜਾਣੀਜਾਣ ਹੈ। ਆਪ ਇਨਸਾਫ ਦੀ ਕੁਰਸੀ ਤੇ ਬੈਠੇ ਹੋ ਆਪ ਜਾਣਦੇ ਹੋ। ਮੈਂ ਇਹ ਪਾਪ ਨਹੀਂ ਕੀਤਾ।" ਜੱਜ ਸਾਹਿਬ ਦੋਸ਼ੀ ਨੂੰ ਕਮਰੇ ਵਿਚੋਂ ਬਾਹਰ ਲੈ ਆਏ। ਫਿਰ ਗਵਾਹਾਂ ਨੂੰ ਇਕੱਲੇ ਇਕੱਲੇ ਲਿਜਾ ਕੇ ਪੁੱਛਿਆ। ਜੱਜ ਸਾਹਿਬ ਨੇ ਸੁਆਲ ਕੀ ਕੀਤਾ? ਜਿਸ ਵਖ਼ਤ ਇਹ ਸੱਜਣ ਸਾਸ਼ਤਰ ਨਾਲ ਕਤਲ ਕਰਦਾ ਸੀ ਉਸ ਸਮੇਂ ਤੁਸੀਂ ਕਿੱਥੇ ਸੀ? ਗਵਾਹਾਂ ਨੇ ਕਿਹਾ, "ਕਿ ਅਸੀਂ ਨੇੜੇ ਹੀ ਸੀ।" ਜੱਜ ਸਾਹਿਬ ਨੇ ਸੁਣ ਕੇ ਰੱਬੀ ਫੁਰਮਾਨ ਅਨੁਸਾਰ ਇਹ ਸ਼ਬਦ ਕਹੇ, "ਜਿਸ ਵਖ਼ਤ ਇਹ ਮਾਰਦਾ ਸੀ ਤੁਸੀਂ ਵੀ ਕੋਲ ਸੀ। ਇਸ ਲਈ ਤੁਸੀਂ ਵੀ ਕਾਤਲ ਗਿਣੇ ਜਾਂਦੇ ਹੋ। ਤੁਹਾਨੂੰ ਵੀ ਫਾਂਸੀ ਦੀ ਸਜ਼ਾ ਨਾਲ ਹੀ ਹੋਵੇਗੀ। ਤੁਸੀਂ ਮੌਕੇ ਦੇ ਅਗਵਾਹ ਨਹੀਂ ਹੋ।" ਜਦੋਂ ਤਾੜਨਾ ਭਰਿਆ ਸ਼ਬਦ ਜੱਜ ਸਾਹਿਬ ਦਾ ਸੁਣਿਆ ਤਾਂ ਦੋਨਾਂ ਅਗਵਾਹਾਂ ਨੇ ਸੱਚੋ ਸੱਚ ਕਹਿ ਦਿਤਾ, "ਕਿ ਸਰਕਾਰ, ਅਸੀਂ ਤਾਂ ਝੂਠ ਬੋਲਦੇ ਹਾਂ। ਕੁਝ ਰਿਸ਼ਵਤ (ਮਾਇਆ) ਲਾਲਚ ਵਿਚ ਲੈ ਲਈ ਹੈ। ਜਿਸ ਸਮੇਂ ਇਹ ਵਾਕਯਾ ਹੋਇਆ ਅਸੀਂ ਉਥੇ ਨਹੀਂ ਸੀ।" ਜੱਜ ਸਾਹਿਬ ਨੇ ਕਿਹਾ ਕਿ ਸੱਚ ਦੱਸਣਾ ਕਰੋ ਕਾਤਲ ਕੌਣ ਹੈ। ਦੋਨਾਂ ਸੱਜਣਾਂ ਨੇ ਕਿਹਾ ਕਿ ਮੁਦੱਈ ਆਪ ਹੀ ਕਾਤਲ ਹਨ। ਇਹ ਸੱਜਣ ਤਾਂ ਨਿਰਦੋਸ਼ ਹੈ। ਜੱਜ ਸਾਹਿਬ ਨੇ ਕਚਿਹਰੀ ਵਿਚ ਆ ਕੇ ਉਸ ਨਿਰਦੋਸ਼ ਸੱਜਣ ਨੂੰ

ਫ਼ਾਈਨਲ ਫੈਸਲੇ ਤੇ ਫਾਂਸੀ ਦੀ ਸਜ਼ਾ ਤੋਂ ਬਰੀ ਕਰ ਦਿੱਤਾ। ਜਿਹੜੇ ਮੁਦੱਈ ਸਨ ਉਨ੍ਹਾਂ ਨੂੰ ਦੋਸ਼ੀ ਕਰਾਰ ਦੇ ਕੇ ਸਜ਼ਾ ਲਗਾਈ। ਇਹ ਜੱਜ ਸਾਹਿਬ ਦਾ ਨੌਕਰੀ ਦੌਰਾਨ ਆਖਰੀ ਸਰਕਾਰੀ ਫੈਸਲਾ ਸੀ। ਜਿਸ ਨੂੰ ਨਿਬੇੜ ਕੇ ਉਸ ਡਿਊਟੀ ਤੋਂ ਅਸਤੀਫ਼ਾ ਦੇ ਕੇ ਆਪਣੀ ਕੋਠੀ ਆ ਗਏ। ਕੋਠੀ ਆ ਕੇ ਜੋ ਵੀਚਾਰ ਹੋਇਆ ਉਹ ਇਸ ਤਰ੍ਹਾਂ ਹੋਇਆ :

**"ਮਨ ਕੀ ਬਿਰਥਾ ਮਨ ਹੀ ਜਾਣੈ,**
**ਅਵਰਿ ਕਿ ਜਾਣੈ ਕੋ ਪੀਰ ਪਰਾਈਆ॥"**

ਪਤਾ ਨਹੀਂ ਇਹ ਕੀ ਖੇਡ ਸੀ ? ਪ੍ਰੀਵਾਰ ਦੇ ਸਾਰੇ ਮੈਂਬਰ ਪਤਨੀ ਅਤੇ ਬੱਚਿਆਂ ਨੂੰ ਬੁਲਾ ਕੇ ਜਾਇਦਾਦ ਅਤੇ ਕੋਠੀ ਦਾ ਹਿੱਸਾ ਥਾਂ-੨ ਤਕਸੀਮ ਕਰ ਦਿੱਤਾ। ਪ੍ਰੀਵਾਰ ਦੇ ਸਾਰੇ ਮੈਂਬਰ ਹੈਰਾਨ ਹਨ ਕਿ ਇਹ ਕੀ ਕਰ ਰਹੇ ਹੋ ? ਇਸ ਤਰ੍ਹਾਂ ਸੰਸਾਰਿਕ ਡਿਊਟੀ ਤੋਂ ਤਿਆਗ ਲੈ ਲਿਆ। ਸਭ ਕੁਝ ਛੋਡ ਕਰ ਜਹਾਜ਼ ਘਰ ਦੇ ਕੋਲ ਹੀ ਝਿੜੇ ਵਿੱਚ ਮਹਾਨ ਤਪੀਸ਼ਰ ਦੇ ਚੇਲੇ (ਸ਼ਿਸ਼) ਬਣ ਗਏ ਔਰ ਫ਼ਕੀਰੀ ਧਾਰਨ ਕੀਤੀ, ਜੋਗ ਲਿਆ। ਕਿਤਨੇ ਦਿਨ ਇਹ ਕੁਰਸੀ ਖਾਲੀ ਰਹਿਣ ਦੇ ਬਾਅਦ ਮਹਾਰਾਜਾ ਪਟਿਆਲਾ ਨੂੰ ਪਤਾ ਲੱਗਿਆ ਕਿ ਕੁਰਸੀ ਦਾ ਮਾਲਕ ਜੱਜ ਸਾਹਿਬ ਨਹੀਂ ਆ ਰਿਹਾ। ਤਲਾਸ਼ ਕਰੋ, ਕੀ ਕਾਰਨ ਹੈ ? ਸੇਵਕ ਜੱਜ ਸਾਹਿਬ ਦੀ ਕੋਠੀ ਗਏ। ਸਾਰਾ ਪ੍ਰੀਵਾਰ ਵਿਆਕੁਲ ਹੈ। ਉਥੋਂ ਪਤਾ ਲੱਗਿਆ ਕਿ ਉਹ ਸਾਰੀ ਜਾਇਦਾਦ ਅਤੇ ਘਰ ਤਕਸੀਮ ਕਰਕੇ ਜਹਾਜ ਘਰ ਦੇ ਕੋਲ ਝਿੜੇ ਵਿਚ ਸਾਧੂ ਬਣ ਬੈਠੇ ਹਨ। ਸੰਤਾਂ ਨੂੰ ਗੁਰੂ ਧਾਰਨ ਕਰ ਲਿਆ ਹੈ। ਇਹ ਗੱਲ ਮਹਾਰਾਜਾ ਤੋਂ ਲੈ ਕੇ ਰਾਜ ਘਰਾਣੇ ਦੇ ਰਾਈਸਾਂ, ਆਹਿਲਕਾਰਾਂ ਅਤੇ ਆਮ ਜਨਤਾ ਵਿਚ ਫੈਲ ਗਈ ਕਿ ਵੱਡੇ ਔਹਦੇ ਦਾ ਮਾਲਕ ਫ਼ਕੀਰ ਕਿਵੇਂ ਬਣ ਗਿਆ। ਕੁਝ ਸਮੇਂ ਬਾਅਦ

ਉਨ੍ਹਾਂ ਦੀ ਸੱਚੀ ਭਗਤੀ ਅਤੇ ਤਪੱਸਿਆ ਨੂੰ ਦੇਖ ਕੇ ਸਾਰਾ ਸ਼ਹਿਰ ਹੀ ਸ਼ਰਧਾਲੂ ਬਣ ਗਿਆ ਉਨ੍ਹਾਂ ਦੇ ਦਰਸ਼ਨਾਂ ਲਈ ਭੀੜ ਲੱਗੀ ਰਹਿੰਦੀ ਸੀ। ਦਸ ਬਾਰਾਂ ਸਾਲਾਂ ਵਿੱਚ ਆਲੇ ਦੁਆਲੇ ਇਲਾਕੇ ਵਿੱਚ ਬਹੁਤ ਪ੍ਰਭਾਵ ਪਿਆ। ਪੂਰਨ ਅਵੱਸਥਾ ਤੱਕ ਕੇ ਰਾਜੇ, ਮਹਾਰਾਜੇ, ਅਮੀਰ ਤਬਕਾ, ਰਾਣੀਆਂ, ਮਹਾਰਾਣੀਆਂ ਮਿਠਾਈਆਂ, ਫਲ ਅਤੇ ਅਨੇਕਾਂ ਰਾਜਸੀ ਵਸਤੂਆਂ ਲੈ ਕੇ ਤਲਾਸ਼ ਕਰਦੇ ਭਾਗਾਂ ਨਾਲ ਦਰਸ਼ਨ ਹੁੰਦੇ ਸਨ।

ਜਿਸ ਝਿੜੇ ਸੰਘਣੇ ਜੰਗਲ ਵਿਚ ਸੰਤ ਮੋਨੀ ਜੀ ਵਿਚਰਦੇ ਸਨ। ਉਸ ਅਸਥਾਨ ਦਾ ਵੇਰਵਾ ਇਸ ਪ੍ਰਕਾਰ ਹੈ :-

ਧਭਲਾਨ (ਪਟਿਆਲਾ ਧਾਮੂੰਮਾਜਰੇ ਤੋਂ ਅੱਗੇ ਸਰਹੰਦ ਨਹਿਰ ਪਾਰ ਕਰਕੇ ਨਾਭੇ ਝਿੜੀ ਵਿਚ ਜਿੱਥੇ ਜੱਸਾ ਸਿੰਘ ਜੀ ਨੇ ਤਪ ਕੀਤਾ) ਰੋਪੜ ਦੇ ਮੁਕਾਮ ਤੋਂ ਨਿਕਲਦੀ ਹੋਈ ਦੋਰਾਹਾ, ਗੁੜਥਲੀ ਵਾਲੇ ਪੁਲ ਤੋਂ ਦੋ ਸ਼ਾਖ਼ਾ-ਪਹਿਲੀ ਲੁਧਿਆਣਾ ਸ਼ਹਿਰ ਤਿਹਾੜਾ ਇਲਾਕੇ ਨੂੰ ਸਰਸਬਜ਼ ਕਰਦੀ ਹੋਈ ਕੋਟ ਈਸੇ ਖ਼ਾ ਤੱਕ ਗਾਇਬ ਹੋ ਜਾਂਦੀ ਹੈ। ਦੂਸਰੀ ਸਾਖ਼ ਗੁੜਥਲੀ ਦੇ ਪੁਲਾਂ ਤੋਂ ਅਗੇ ਰੇਲ ਦੇ ਪੁਲ ਤੱਕ ਉਥੋਂ ਫਿਰ ਦੋ ਸਾਖਾਂ ਬਣੀਆਂ। ਅਬੋਹਰ ਬਰਾਂਚ ਜਿਹੜੀ ਅਬੋਹਰ ਦੇ ਇਲਾਕੇ ਵਿਚ ਹੀ ਗਾਇਬ ਹੋ ਜਾਂਦੀ ਹੈ। ਦੂਸਰੀ ਸਾਖ਼ ਬਠਿੰਡਾ ਬਰਾਂਚ ਹੈ ਜਿਹੜੀ ਬਠਿੰਡੇ ਦੇ ਇਲਾਕੇ ਨੂੰ ਸਰਸਬਜ਼ ਕਰਦੀ ਹੋਈ ਗਾਇਬ ਹੋ ਜਾਂਦੀ ਹੈ। ਇਹ ਨਹਿਰ ਮਾਲਵੇ ਦੀਆਂ ਨਦੀਆਂ (ਨਹਿਰਾ) ਵਿਚੋਂ ਮੇਨ ਹੈ। ਦੂਜੇ ਨੰਬਰ ਤੇ ਭਾਖੜਾ ਹੈ।

ਸਰਹੰਦ ਨਹਿਰ ਵਿਚ ਅੱਗੇ ਜੋੜੇਪੁਲ ਮਸ਼ਹੂਰ ਹਨ। ਸਰਹੰਦ ਨਹਿਰ ਵਿਚੋਂ ਇਕ ਸਾਖ਼ ਗੁਰੂ ਕਾਂਸੀ ਦਮਦਮਾ ਸਾਹਿਬ ਤੱਕ ਜਾਂਦੀ ਹੈ। ਜੋੜੇ ਪੁਲਾਂ ਤੋਂ ਅੱਗੇ 20 ਮੀਲ ਆ

ਕੇ ਰੋਹਟੀ ਦੇ ਪੁਲਾਂ ਤੋਂ ਦੱਖਣੀ ਹਿੱਸੇ ਨੂੰ ਤਹਿ ਕਰਦੀ ਗਾਗਾਲਹਿਰਾ, ਜਾਖਲ, ਮਾਨਸਾ ਦੇ ਨਜ਼ਦੀਕ ਜਾ ਕਰਕੇ ਮਾਰੂਥਲਾਂ ਨੂੰ ਸਿੰਜਦੀ ਹੋਈ ਉਥੇ ਹੀ ਗਾਇਬ ਹੋ ਜਾਂਦੀ ਹੈ। ਰੋਹਟੀ ਦੇ ਪੁਲਾਂ ਤੋਂ 9 ਮੀਲ ਦੇ ਫ਼ਾਸਲੇ ਤੇ ਦੋ ਸਾਖਾ ਰੌਣੀ ਦੇ ਪੁਲ ਤੇ ਬਣਦੀਆਂ ਹਨ। ਇਕ ਹਿੱਸਾ ਪਟਿਆਲੇ ਸ਼ਹਿਰ ਵਿੱਚ ਮੋਤੀ ਬਾਗ, ਸਰੋਵਰ ਦੂਖ ਨਿਵਾਰਨ ਸਾਹਿਬ ਤੱਕ। ਦੂਸਰਾ ਹਿੱਸਾ ਰੌਣੀ ਦੇ ਪੁਲਾਂ ਤੋਂ ਟੋਹਾਣਾ ਬਰਾਂਚ। ਇਹ ਟੋਹਾਣੇ ਤੱਕ ਹੀ ਗਾਇਬ ਹੋ ਜਾਂਦੀ ਹੈ। ਅੱਜ ਕੱਲ ਇਸ ਦਾ ਵਹਾ ਰੌਣੀ ਦੇ ਪੁਲਾਂ ਤੋਂ ਜੋ ਲਿਖਾਰੀ ਲਿਖ ਰਿਹਾ ਹੈ ਸਭ ਅੱਖੀਂ ਡਿੱਠਾ ਹੈ। ਰੌਣੀ ਦੇ ਪੁਲ ਤੋਂ ਡੇਢ ਮੀਲ ਅੱਗੇ (1952 ਵਿਚ) ਜੋ ਭਾਖੜਾ ਨਹਿਰ ਨਿਕਲੀ ਸੀ। ਸਰਹੰਦ ਨਹਿਰ ਬਰਾਂਚ ਦਾ ਕੁਝ ਹਿੱਸਾ ਭਾਖੜਾ ਨਹਿਰ ਵਿਚ ਪਾ ਦਿੱਤਾ। ਲਿਖਾਰੀ ਦੇ ਲਿਖਣ ਦਾ ਭਾਵ ਖੋਜ ਵੀ ਹੈ। ਇਹ ਨਹਿਰ ਭਾਖੜਾ ਤੋਂ ਪਹਿਲਾਂ ਅੱਵਲ ਨੰਬਰ ਦੀ ਨਹਿਰ ਹੈ। ਹੋਰ ਪੂਰੀ ਜਾਣਕਾਰੀ ਲਈ ਮਾਲਵੇ ਦੀਆਂ ਨਦੀਆਂ ਦੇ ਕਾਂਡ ਵਿੱਚ ਪੜ੍ਹੋ ਜੀ।

ਜਿਥੇ ਉਪਰ ਲਿਖੇ ਨਗਰਾਂ ਦਾ ਸੰਗਮ ਹੈ। ਰੇਲਵੇ ਲਾਈਨ ਦੇ ਨਾਲ ਨਾਲ ਸੰਘਣਾ ਜੰਗਲ ਸੀ। ਭਾਵ ਇਹ ਹੈ ਕਿ ਮਹਾਨ ਤਪੀਸਰ ਮੋਨੀ ਜੀ ਜਿਨ੍ਹਾਂ ਦੀ ਕਿਰਪਾ ਸਦਕਾ, 12 ਸਾਲ ਸੰਤ ਗੁਰਮੁੱਖ ਸਿੰਘ ਜੀ ਸੰਗਤ ਅਤੇ ਸੇਵਾ ਕਰਕੇ ਮਹਾਨ ਤਪੱਸਵੀ ਬਣੇ।

**"ਸੰਤ ਕ੍ਰਿਪਾਲ ਦਇਆਲ ਦਾਮੋਦਰ ਕਾਮੁ ਕ੍ਰੋਧ ਬਿਖ ਜਾਰੇ ॥**
**ਰਾਜ ਮਾਲ ਜੋਬਨ ਤਨੁ ਜੀਅਰਾ ਇਨ ਊਪਰਿ ਲੈ ਬਾਰੇ ॥"**

ਸੰਤ ਮੁਨੀ ਜੀ ਨਾਭੇ ਨਹਿਰ ਅਤੇ ਰੇਲਵੇ ਲਾਈਨ ਦਰਮਿਆਨ (ਜੋ ਜਗਰਾਫ਼ੀਆ

ਰੂਪ ਪਹਿਲਾਂ ਦੇ ਚੁੱਕੇ ਹਾਂ। ਜਿੱਥੇ ਸੰਤ ਜੱਸਾ ਸਿੰਘ ਜੀ ਮਹਾਨ ਤਪੀਸ਼ਰ ਸਨ ਉਨ੍ਹਾਂ ਨੇ ਵੀ ਇੱਥੇ ਘੋਰ ਤਪ ਕੀਤਾ। ਉਥੇ ਹੀ ਭੂਰੀ ਵਾਲੇ ਸੰਤ ਮੁਨੀ ਜੀ, ਤਾਰ ਵਾਲਾ ਬੀੜ ਭਾਦਸੋਂ ਦੇ ਬੀੜ ਵਿਚ ਤਪ ਕਰਦੇ ਰਹੇ। ਸੰਗਤ ਦੀ ਆਵਾਜ਼ਾਈ ਇੱਥੇ ਸਿਮਰਨ ਵਿੱਘਨ ਕਾਰੀ ਬਣੀ ਸੀ। ਇਸ ਤੋਂ ਅੱਗੇ ਇਨ੍ਹਾਂ ਨੇ ਲਾਭਦਾਇਕ ਵਿਚਾਰ ਧਾਰਨ ਕੀਤਾ। ਇਸ ਨੂੰ ਛੱਡ ਕੇ ਅਮਲੋਹ (ਮਹਾਰਾਜੇ ਨਾਭੇ ਦੀ ਰਾਜਧਾਨੀ ਦਾਰੋਖਲਾਫ਼ਾ) ਇੱਥੇ ਬੀੜ ਵਿੱਚ ਆ ਗਏ। ਇਸ ਤੋਂ ਅੱਗੇ ਖੰਨੇ ਅਤੇ ਅਮਲੋਹ ਦੇ ਦਰਮਿਆਨ ਸਲਾਣੇ ਨਗਰ ਦੀ ਢੱਕੀ, ਲਾਡਪੁਰ, ਤੂਰਾਂ, ਬਡਗੁੱਜਰਾਂ ਨੇੜੇ ਖੰਨਾ ਇਕਾਂਤ ਜਗ੍ਹਾ ਤੇ ਵਿਚਰਦੇ ਰਹਿੰਦੇ। ਅਖ਼ੀਰ ਖੰਨੇ ਆ ਕੇ ਸਮਾਧੀ ਲਾਈ। ਜਿਨ੍ਹਾਂ ਦੇ ਨਾਮ ਤੇ ਸਮਾਧੀ ਰੋਡ ਬਣੀ ਹੋਈ ਹੈ।

12 ਸਾਲ ਘੋਰ ਤੱਪ ਔਰ ਮੁਨੀ ਜੀ ਮਹਾਰਾਜ ਜੀਆਂ ਦੇ ਅਲੋਪ ਹੋਣ ਤੋਂ ਉੱਚ ਕੋਟੀ ਦੇ ਹੋਰ ਮਹਾਂਪੁਰਖ ਦੀ ਲੋਚ ਹਿੱਤ ਤਲਾਸ਼ ਕਰਦਿਆਂ ਸੋਇ ਸੁਣੀ

"ਤਿਸੁ ਦਸਿ ਪਿਆਰੇ ਸਿਰ ਧਰੀ ਉਤਾਰੇ।
ਇਕ ਭੋਰੀ ਦਰਸਨਿ ਦੀਜੈ॥"

ਅਥਵਾ :

ਘੋਲਿ ਕਮਾਈ ਤਿਸ ਮਿਤ੍ਰ ਵਿਚੋਲੇ,
ਜਹ ਮਿਲਿ ਕੰਤਿ ਪਛਾਣਾ॥"

ਕਿਸੇ ਸੱਜਣ ਨੇ ਦੱਸ ਪਾਈ। ਪੂਰਨ ਬ੍ਰਹਮਗਿਆਨੀ, ਧੰਨ ਧੰਨ ਬਾਵਾ ਵੀਰਮ ਦਾਸ ਜੀ ਮਹਾਰਾਜ ਫਕੀਰੋਂ ਕੇ ਮਸੀਹ ਰੋੜੇਵਾਲ, ਬਧੌਛੀ ਚੋਏ ਦੇ ਕਿਨਾਰੇ

ਯਥਾ ਗੁਰਬਾਣੀ ਫੁਰਮਾਨ :- ਖੋਜਤ ਖੋਜਤ ਭਈ ਬੈਰਾਗਨਿ', ਦਾ ਵੇਸ ਧਾਰਨ ਕਰਕੇ,

'ਸੰਤ ਸਰਨਿ ਜੋ ਜਨੁ ਪਰੈ ਸੋ ਜਨੁ ਉਧਰਨਹਾਰ ॥' ਵਾਲੀ ਅਵੱਸਥਾ ਦੇ ਅਧਿਕਾਰੀ। ਪਟਿਆਲੇ ਤੋਂ 12 ਕੋਹ ਫਾਸਲਾ ਤਹਿ ਕਰਕੇ ਆਏ। ਕਈ ਵਾਰ ਸੰਘਣੇ ਜੰਗਲਾਂ ਵਿੱਚ ਵੀ ਬਿਰਾਜੇ ਰਹਿੰਦੇ। ਕਈ ਕਈ ਦਿਨ ਸਮਾਧੀ ਲਾਉਣੀ। ਦਿਨਾਂ ਤੋਂ ਮਹੀਨੇ, ਮਹੀਨਿਆਂ ਤੋਂ ਸਾਲਾਂ ਬੱਧੀ ਸਮਾਧੀ ਲਗਾ ਕੇ ਪੂਰਨ ਗੁਰੂਦੇਵ, ਈਸ਼ਵਰ ਕੋਟੀ, ਨਿੱਤਯ ਅਵਤਾਰਾਂ ਸਰੂਪ ਬਾਵਾ ਵੀਰਮ ਦਾਸ ਮਹਾਰਾਜ ਜੀਆਂ ਦੇ ਪਰਮ ਪਵਿੱਤਰ ਦਰਸ਼ਨ ਕਰਕੇ ਨਿਹਾਲ ਹੀ ਨਿਹਾਲ ਰਹਿਣਾ। ਯਥਾ ਗੁਰਬਾਣੀ ਫੁਰਮਾਨ ਹੈ :

**"ਸਾਧ ਕੈ ਸੰਗਿ ਨਹੀ ਕਛੁ ਘਾਲ ॥**
**ਦਰਸਨੁ ਭੇਟਤ ਹੋਤ ਨਿਹਾਲ ॥"**

ਇੱਕ ਦਿਨ ਆਪਣੀ ਮੌਜ ਵਿੱਚ ਆ ਕੇ ਬਖ਼ਸ਼ਿਸ਼ਾਂ ਦੇ ਦਾਤੇ ਨੇ ਬਖ਼ਸ਼ਿਸ਼ ਭੰਡਾਰ ਵਿੱਚੋਂ, 'ਸਿਫਤੀ ਭਰੇ ਤੇਰੇ ਭੰਡਾਰਾ", ਮਿਹਰਾਂ ਦੇ ਘਰ ਵਿੱਚ ਆ ਕੇ ਬਖ਼ਸ਼ਿਸ਼ ਦੇ ਪ੍ਰਬਚਨ ਇਉਂ ਕੀਤੇ :-






## !———ਕਾਵਿ :-———!

ਸੰਤ ਗੁਰਮੁਖ ਸਿੰਘ ਜੀ,
ਵਿੱਚ ਪਟਿਆਲੇ ਵਾਸ ॥

ਹੋ ਗਏ ੧੨ ਸਾਲ ਜਬ,
ਤਊ ਭੀ ਚਿੱਤ ਉਦਾਸ ॥

ਫਿਰ ੧੨ ਸਾਲ ਹੋਰ ਬੀਤ ਗਏ,
ਨਿੱਤ ਦਰਸ਼ਨ ਕਰਦਿਆਂ ਆਣ ॥

ਅੱਜ ਭਗਤੀ ਹੋ ਗਈ ਪੂਰਨਾ,
ਬਾਬਾ ਵੀਰਮ ਦਾਸ ਬਖਾਨ ॥

ਇਹ ਬਚਨ ਸੰਤ ਜੀ ਬੋਲਦੇ,
ਮੁਖ (ਜਿੱਧਰੇ) ਓਧਰ ਜਾਓ ॥

ਪਿੱਛਾ ਨੀ ਮੁੜ ਕੇ ਦੇਖਣਾ,
ਇਕ ਬਚਨ ਦਾ ਪਾਲਣ ਪਾਉ ॥

ਕਿਸ ਦਾ ਧੀ ਪੁੱਤ ਇਸਤਰੀ,
ਸਿੱਖ ਗੁਰੂ ਕਾ ਸਜ ਜਾਉ ॥

ਅੰਮ੍ਰਿਤਸਰ ਅਬ ਪਹੁੰਚ ਕੇ,
ਅੰਮ੍ਰਿਤ ਛਕੋ ਛਕਾਉ ॥

ਪਟਿਆਲੇ ਝਿੜੀ ਵਾਲੇ ਸੰਤ ਮੋਨੀ ਜੀਆਂ ਤੋਂ ਬਾਅਦ ਸੰਤ ਗੁਰਮੁੱਖ ਸਿੰਘ ਜੀਆਂ ਨੇ ਬਧੌਛੀ ਨੰਗੇ ਪੈਰੀਂ ਆਉਣਾ ਸ਼ੁਰੂ ਕੀਤਾ। ਬਾਰਾਂ ਕੋਹ ਪੈਂਡਾ ਰੋਜ ਤੁਰ ਕੇ ਆਉਣਾ ਅਤੇ ਸ਼ਾਮ ਨੂੰ ਵਾਪਸ ਮੁੜ ਜਾਣਾ। 12 ਸਾਲ ਦਰਸ਼ਨਾਂ ਲਈ ਆਉਂਦੇ ਕਦੇ ਕਦੇ ਆਪਣੀ ਮੌਜ਼ ਵਿੱਚ ਆ ਕੇ ਝਿੜੇ ਵਿੱਚ ਦਰੱਖਤਾਂ ਹੇਠਾਂ ਸਮਾਧੀ ਲਗਾ ਲੈਣੀ। ਉਸ ਸਮੇਂ ਬਾਵਾ ਵੀਰਮ ਦਾਸ ਜੀ ਮਹਾਰਾਜ ਬਧੌਛੀ ਮੜ੍ਹੀਆਂ ਵਿੱਚ ਵਿਚਰਦੇ ਸਨ। 12 ਸਾਲ ਹੋਣ ਤੋਂ ਇਕ ਦਿਨ ਬਾਵਾ ਵੀਰਮ ਦਾਸ ਜੀ ਆਪਣੀ ਮੌਜ਼ ਵਿੱਚ ਆਏ ਅਤੇ ਹੁਕਮ ਕੀਤਾ, "ਕਿ ਸਿੱਖਾ ਹੁਣ ਤੂੰ ਘਰ ਨਾ ਮੁੜੀਂ। ਜਿੱਧਰ ਨੂੰ ਮੁੱਖ ਹੈ ਓੱਧਰ ਨੂੰ ਹੀ ਚਲਿਆ ਜਾਹ, ਪਿੱਛਾ ਨਹੀਂ ਮੁੜ ਕੇ ਤੱਕਣਾ। ਜੇਕਰ ਤੂੰ ਇਕ ਬਚਨ ਦਾ ਪਾਲਣ ਕਰੇਂ ਤਾਂ ਤੇਰੀ ਸੰਗਤ ਕਰਨ ਵਾਲਿਆਂ ਦੇ ਕੇਤੇ ਹੀ ਬੇੜੇ ਤਰ ਜਾਣਗੇ।

ਅਗਿਓਂ, ਸੰਤ ਗੁਰਮੁੱਖ ਸਿੰਘ ਆਖਿਆ, ਮਹਾਰਾਜ "ਮੈਂ ਕਿੱਥੇ ਜਾਵਾਂ ਮੈਨੂੰ ਕੋਈ ਸੋਝੀ ਨਹੀਂ"। ਸੰਤ ਮਹਾਰਾਜ ਬਾਵਾ ਵੀਰਮ ਦਾਸ ਜੀ ਬਚਨ ਕੀਤਾ, ਅੰਮ੍ਰਿਤਸਰ ਪਹੁੰਚ ਕੇ ਅੰਮ੍ਰਿਤ ਛਕੋ।" ਗੁਰਮੁੱਖ ਸਿੰਘ ਜੀ ਬਿਨੈ ਕੀਤੀ, "ਕਿ ਮਹਾਰਾਜ ਮੈਂ ਤਾਂ ਆਪ ਜੀਆਂ ਨੂੰ ਗੁਰੂ ਮੰਨਿਆ ਹੈ। ਤੁਹਾਡੇ ਚਰਨਾਂ ਦੀ ਘਾਲ ਲਈ ਹੈ। ਮੈਨੂੰ ਕੁਝ ਨਹੀਂ ਆਉਂਦਾ। ਮੇਰੇ ਵਿੱਚ ਕੋਈ ਗੁਣ ਨਹੀਂ ਹੈ।" ਅੱਗੋਂ ਮਹਾਰਾਜ ਬਾਵਾ ਜੀਆਂ ਨੇ ਹੁਕਮ ਕੀਤਾ, "ਝਾੜੂ ਚੁੱਕ ਕੇ ਦੋਵੇਂ ਹੱਥੀਂ ਪਰਕਰਮਾਂ ਵਿੱਚ ਸੇਵਾ ਕਰੀਂ, ਭਾਗ ਲੱਗਣਗੇ। ਜਪੁਜੀ ਸਾਹਿਬ ਅਤੇ ਸੁਖਮਨੀ ਸਾਹਿਬ ਦਾ ਪਾਠ ਸੁਣੀਂ ਜਾਵੀਂ।"

ਸੰਤ ਗੁਰਮੁੱਖ ਸਿੰਘ ਜੀ ਬਚਨ ਮੰਨ ਕੇ ਸਿੱਧੇ ਹੀ ਅੰਮ੍ਰਿਤਸਰ ਪਹੁੰਚੇ। ਪਹਿਲਾਂ

੧੯

ਅੰਮ੍ਰਿਤ ਛਕਿਆ ਤੇ ਝਾੜੂ ਦੋਵੇਂ ਹੱਥਾਂ ਵਿੱਚ ਚੁੱਕ ਕੇ ਪਰਕਰਮਾਂ ਵਿੱਚ ਸੇਵਾ ਸ਼ੁਰੂ ਕਰ ਦਿੱਤੀ। ਕੁਝ ਸਮੇਂ ਵਿੱਚ ਸੰਗਤਾਂ ਦੀ ਖਿੱਚ ਪਈ ਤੇ ਸੰਗਤਾਂ ਨੇ ਪੂਰੇ (ਸੰਤ) ਗੁਰੂ ਮੰਨਣੇ ਸ਼ੁਰੂ ਕੀਤੇ। ਇਥੋਂ ਹੀ ਕਾਰ ਸੇਵਾ ਸ਼ੁਰੂ ਹੋਈ।

ਅੰਮ੍ਰਿਤਸਰ ਪਹੁੰਚ ਕੇ ਸੰਤ ਗੁਰਮੁੱਖ ਸਿੰਘ ਜੀਆਂ ਨੇ ਸੰਗਤਾਂ ਨੂੰ ਪਰੇਰ ਕੇ ਸਭ ਤੋਂ ਪਹਿਲਾਂ ਸ੍ਰੀ ਸੰਤੋਖਸਰ ਦੀ ਸੇਵਾ ਕਰਵਾਈ ਫਿਰ ਸਰੋਵਰ ਵਿਚ ਜਲ ਲਈ ਹੰਸਲੀ ਬਣਵਾਈ ਇਹ ਕਾਰਜ ਪੂਰਨ ਕਰਨ ਉਪਰੰਤ ਸ੍ਰੀ ਤਰਨ ਤਾਰਨ ਸਾਹਿਬ ਹੰਸਲੀ ਦੀ ਸੇਵਾ ਕਰਵਾਈ। ਇਸ ਸਮੇਂ ਸੰਤ ਸਾਧੂ ਸਿੰਘ ਜੀ ਆਪ ਜੀ ਦੇ ਨਾਲ ਹੀ ਸੇਵਾ ਕਰਵਾਉਂਦੇ ਸਨ। ਤਰਨ ਤਾਰਨ ਸਰੋਵਰ ਦੀ ਸੇਵਾ ਪ੍ਰਾਰੰਭ ਕਰਕੇ ਉਥੋਂ ਸੇਵਾ ਦਾ ਪ੍ਰਬੰਧ ਬਾਬਾ ਹਰਨਾਮ ਸਿੰਘ ਜੀਆਂ ਨੂੰ ਸੌਂਪਿਆ। ਮੁਕਤਸਰ ਸਾਹਿਬ ਦਰਬਾਰ ਸਾਹਿਬ ਦੀ ਸੇਵਾ, ਸਰੋਵਰ ਅਤੇ ਹੰਸਲੀ ਦੀ ਸੇਵਾ ਦਸ ਸਾਲਾਂ ਵਿੱਚ ਨੇਪਰੇ ਚਾੜ੍ਹੀ। ਸ੍ਰੀ ਖਡੂਰ ਸਾਹਿਬ ਗੁਰਦੁਆਰਾ ਤਪਿਆਨਾ ਸਾਹਿਬ ਦੀ ਸੇਵਾ, ਸਰੋਵਰ ਸਾਹਿਬ ਅਤੇ ਆਲੇ ਦੁਆਲੇ ਪਰਕਰਮਾ ਬਣਵਾਈਆਂ। ਸ੍ਰੀ ਗੋਇੰਦਵਾਲ ਸਾਹਿਬ ਤੋਂ ਸ੍ਰੀ ਖਡੂਰ ਸਾਹਿਬ ਤੱਕ 12 ਮੀਲ ਪੱਕੀ ਸੜਕ ਬਣਵਾਈ। ਬਾਬੇ ਬਕਾਲੇ ਵਿਖੇ ਸਰੋਵਰ ਦੀ ਪ੍ਰਕਰਮਾ ਅਤੇ ਪਾਣੀ ਦੇ ਪ੍ਰਬੰਧ ਲਈ ਹੰਸਲੀ ਦੀ ਸੇਵਾ ਸੰਤ ਗੁਰਮੁੱਖ ਸਿੰਘ ਜੀ, ਸੰਤ ਸਾਧੂ ਸਿੰਘ ਜੀ, ਸੰਤ ਝੰਡਾ ਸਿੰਘ ਜੀ ਨੇ ਸਮੇਤ ਸੰਗਤਾਂ ਦੇ ਮਿਲ ਕੇ ਪੂਰੀ ਕੀਤੀ। ਗੁਰਦੁਆਰਾ ਡੇਹਰਾ ਮਾਤਾ ਗੰਗਾ ਜੀ ਜਿਹੜਾ ਨਗਰ ਤੋਂ ਇਕ ਮੀਲ ਦੇ ਫਾਸਲੇ ਤੇ ਹੈ ਇਥੋਂ ਤੱਕ ਪੱਕੀ ਸੜਕ ਬਣਵਾਈ। ਗੁਰੂ

੧ਓ

ਨਾਨਕ ਦੇਵ ਮਹਾਰਾਜ ਜੀਆਂ ਦੇ ਗੁਰਦੁਆਰਾ ਡੇਹਰਾ ਸਾਹਿਬ ਦੀ ਇਮਾਰਤ ਬਣਵਾਈ।

ਗੁਰੂ ਨਾਨਕ ਦੇਵ ਮਹਾਰਾਜ ਜੀਆਂ ਦੀ ਜਨਮ ਭੂਮੀ ਸ੍ਰੀ ਨਨਕਾਣਾ ਸਾਹਿਬ ਵਿਖੇ ਗੁਰਦੁਆਰਾ ਜਨਮ ਅਸਥਾਨ ਸਾਹਿਬ, ਬਾਲ ਲੀਲਾ ਸਾਹਿਬ ਅਤੇ ਕਿਆਰਾ ਸਾਹਿਬ ਆਦਿ ਪਵਿੱਤਰ ਗੁਰਅਸਥਾਨਾਂ ਦੀ ਸੇਵਾ ਪੰਜ ਸਾਲਾਂ ਵਿੱਚ ਕਰਵਾਈ। ਸਭ ਤੋਂ ਪਹਿਲਾਂ ਸਰੋਵਰਾਂ ਦੀ ਪਵਿੱਤਰਤਾ ਨੂੰ ਕਾਇਮ ਕਰਵਾਇਆ। ਇਥੇ ਸੇਵਾ ਦੇ ਮੋਢੀ ਜਥੇਦਾਰ ਦਲੀਪ ਸਿੰਘ, ਭਾਈ ਜੀਵਨ ਸਿੰਘ ਜੀ, ਸੰਤ ਬਿਸ਼ਨ ਸਿੰਘ ਜੀ, ਭਾਈ ਰਾਮ ਸਿੰਘ ਜੀ ਨੂੰ ਥਾਪਿਆ। ਸਰੋਵਰਾਂ ਲਈ ਜਲ ਲਿਆਉਣ ਵਾਸਤੇ ਨਹਿਰ ਤੋਂ ਚਾਰ ਮੀਲ ਲੰਬੀ ਹੰਸਲੀ ਬਣਵਾਈ। ਜਿਸ ਤਰ੍ਹਾਂ ਇੱਧਰ ਕਈ ਤੀਰਥਾਂ ਤੇ ਬਣਵਾ ਚੁੱਕੇ ਸਨ। ਸ੍ਰੀ ਨਨਕਾਣਾ ਸਾਹਿਬ ਦੀ ਸੇਵਾ ਸੰਪੂਰਨ ਕਰਕੇ ਫਿਰ ਖਡੂਰ ਸਾਹਿਬ ਵਿਖੇ ਜਿੱਥੇ ਪਹਿਲਾਂ ਸੇਵਾ ਕਰਵਾ ਚੁੱਕੇ ਸਨ ਉਥੇ ਸਰੋਵਰ ਲਈ ਜਲ ਲਿਆਉਣ ਵਾਸਤੇ ਹੰਸਲੀ ਦੀ ਸੇਵਾ ਆ ਕੇ ਕਰਵਾਈ। ਸੰਨ 1947 ਵਿੱਚ ਦੇਸ਼ ਦੀ ਵੰਡ ਸਮੇਂ ਸਰਨਾਰਥੀਆਂ ਦੀ ਹਰ ਤਰ੍ਹਾਂ ਸਹਾਇਤਾ ਕੀਤੀ। ਇਸ ਤੋਂ ਬਾਅਦ ਹਰਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਸਰੋਵਰ ਦੇ ਆਲੇ ਦੁਆਲੇ ਦੀਆਂ ਪਰਕਰਮਾ ਨੂੰ ਵਧਾਇਆ ਅਤੇ ਪਰਕਰਮਾ ਦੇ ਆਲੇ ਦੁਆਲੇ ਸੁੰਦਰ ਕਮਰੇ ਬਣਵਾਏ।

ਅਖੀਰ ਇਸ ਮਹਾਨ ਸੇਵਾਵਾਂ ਨੂੰ ਨਿਭਾਉਂਦੇ ਹੋਏ 110 ਸਾਲ ਦੀ ਅਵੱਸਥਾ ਸੰਪੂਰਨ ਕਰਕੇ 15 ਮਾਘ 1948 ਈਸਵੀ ਨੂੰ ਦਰਬਾਰ ਸਾਹਿਬ ਦੀ ਪਰਕਰਮਾ ਵਿਖੇ ਪੰਜ ਭੂਤਕ ਸਰੀਰ ਦਾ ਚੋਲਾ ਤਿਆਗ ਕੇ ਸਚਖੰਡ ਜਾ ਬਿਰਾਜੇ । ਯਥਾ ਗੁਰਬਾਣੀ ਹੈ :-

"ਸੂਰਜ ਕਿਰਣ ਮਿਲੀ ਜਲ ਕਾ ਜਲ ਹੂਆ ਰਾਮ ॥
ਜੋਤੀ ਜੋਤਿ ਰਲੀ ਸੰਪੂਰਨ ਥੀਆ ਰਾਮ ॥"

ਸੰਤ ਗੁਰਮੁੱਖ ਸਿੰਘ ਜੀਆਂ ਦੇ ਹੋਰ ਵੀ ਕਈ ਪਰੇਮੀ ਸੱਜਣਾਂ ਵਲੋਂ ਜੀਵਨ ਛੱਪ ਚੁੱਕੇ ਹਨ। ਪੂਰੀ ਜਾਣਕਾਰੀ ਲਈ ਉਨ੍ਹਾਂ ਨੂੰ ਵਾਚੋ। ਇੱਥੇ ਤਾਂ ਜਿਥੋਂ ਸੰਤ ਗੁਰਮੁੱਖ ਸਿੰਘ ਜੀਆਂ ਨੂੰ ਬਖਸ਼ੀਸ਼ ਅਤੇ ਵਰ ਮਿਲੇ ਜਿਸ ਗੁਲਦਸਤੇ ਦੇ ਫੁੱਲ ਬਣੇ। ਉਹ ਸੰਤ ਬਾਵਾ ਵੀਰਮ ਦਾਸ ਜੀ ਮਹਾਰਾਜ-ਬਖਸ਼ੀਸ਼ੇ-ਤਖਤ ਸ਼ਕਤੀ ਦੇ ਮਾਲਕ ਤੋਂ ਕਾਰ ਸੇਵਾ ਦਾ ਮੁੱਢ ਬੱਝਿਆ। ਇਨ੍ਹਾਂ ਬਚਨਾਂ ਦੇ ਫਲ ਸਰੂਪ ਅਤੇ ਬਚਨ ਦੀ ਕਮਾਈ ਕਰਕੇ ਸੰਤ ਗੁਰਮੁੱਖ ਸਿੰਘ ਜੀਆਂ ਨੇ ਕਾਰ ਸੇਵਾ ਪ੍ਰਾਰੰਭ ਕੀਤੀ। ਮਹਾਨ ਤਪੋਬਣ ਭੂਮੀ ਦਾ ਕੇਂਦਰ ਨੇੜੇ ਨੌ ਲੱਖਾ, ਰੁੜਕੀ, ਬਧੌਛੀ ਸਾਰੇ ਜੰਗਲ ਵਿੱਚ ਸਾਧੂਆਂ ਦੀਆਂ ਛੱਪਰੀਆਂ ਸਨ। ਜਿਨ੍ਹਾਂ ਵਿੱਚ ਸੰਤ ਗੁਰਮੁੱਖ ਸਿੰਘ ਜੀਆਂ ਦੀ ਛੱਪਰੀ ਵੀ ਸੀ।

੧ੴ

## ਨੋਟ :-

ਜੋ ਪਹਿਲਾਂ ਲਿਖ ਚੁੱਕੇ ਹਾਂ ਕਿ ਬਧੌਛੀ ਸਰੋਵਰ ਦੀ ਕਾਰ ਸੇਵਾ ਸੰਤ ਬਿਸ਼ਨ ਸਿੰਘ ਜੀਆਂ ਨੇ ਕਰਵਾਈ ਸੀ। ਉਸ ਦੀਆਂ ਪੌੜੀਆਂ ਬਣਨ ਸਮੇਂ ਜੋ ਅਸਚਰਜ ਕੌਤਕ ਵਰਤਿਆ ਉਹ ਇਉਂ ਹੈ :-

ਸੰਤ ਬਿਸ਼ਨ ਸਿੰਘ ਜੀਆਂ ਨੇ ਜਿਹੜੇ ਮਿਸਤਰੀ ਸਿੰਘ ਸਰੋਵਰ ਦੀ ਸੇਵਾ ਲਈ ਲਾਏ ਸਨ। ਉਨ੍ਹਾਂ ਨੇ ਰਾਤ ਨੂੰ ਆਰਾਮ ਕਰਨ ਲਈ ਮੰਜੇ ਮੰਗੇ। ਬਾਵਾ ਵੀਰਮ ਦਾਸ ਜੀਆਂ ਦੇ ਡੇਰੇ ਵਿੱਚ ਮੰਜਾ ਨਹੀਂ ਡਾਹਿਆ ਜਾਂਦਾ ਸੀ। ਉਸ ਵੇਲੇ ਡੇਰੇ ਦੇ ਸ੍ਰੀ ਮਹੰਤ ਸੰਤ ਰਾਮ ਜੀ ਦਾਸ, ਤਿਆਗੀ ਜੀਆਂ ਨੇ ਕਿਹਾ ਕਿ ਭਾਈ ਤਖ਼ਤਪੋਸ਼ ਲੈ ਲਵੋ ਜਾਂ ਸਫ਼ਾ ਲੈ ਲਵੋ, ਇਥੇ ਮੰਜਾ ਨਹੀਂ ਡਹਿੰਦਾ। ਸਰੋਵਰ ਦੀਆਂ ਦੋ ਪੌੜੀਆਂ ਦੀ ਸੇਵਾ ਬਾਕੀ ਰਹਿੰਦੀ ਸੀ। ਧੱਕੇ ਨਾਲ ਮੰਜੇ ਲੈ ਕੇ ਰਾਤ ਨੂੰ ਪੈ ਗਏ। ਬਾਵਾ ਵੀਰਮ ਦਾਸ ਮਹਾਰਾਜ ਜੀਆਂ ਨੇ ਰਾਤ ਨੂੰ ਬਾਂਸ ਨਾਲ ਖੜਕਾ ਕੀਤਾ ਤਾਂ ਮਿਸਤਰੀ ਸਿੰਘ ਭੱਜ ਗਏ। ਬਾਕੀ ਰਹਿੰਦੀ ਸੇਵਾ ਸੰਤ ਰਾਮ ਜੀ ਦਾਸ ਜੀਆਂ ਨੇ ਸਿਰੇ ਚੜ੍ਹਵਾਈ। ਸੰਤ ਬਿਸ਼ਨ ਸਿੰਘ ਜੀ ਨੂੰ ਮਿਸਤਰੀ ਸਿੰਘਾਂ ਨੇ ਜਾ ਕੇ ਕਿਹਾ ਕਿ ਸਾਨੂੰ ਤਾਂ ਬਾਵਾ ਵੀਰਮ ਦਾਸ ਜੀ ਮਹਾਰਾਜ ਟਿਕਣ ਨਹੀਂ ਦਿੰਦੇ।

ੴ

ਸੰਤ ਭਗਤ

ਗੁਰ ਸਿੰਘ ਹੈ

ਪਰਉਪਕਾਰੀ

ਜਗ ਤਾਰਨ

ਆਏ

# ਮੰਗਲ ੧ਓ ਸਰੂਪ ਕਾ

ਇਕ ਓਅੰਕਾਰ ਸਰੂਪ ਕਾ,
ਸਭ ਮੰਗਲ ਕਰਨ ਅਵਤਾਰ ॥
ਇੱਕ ਅਦੁੱਤੀ ਬ੍ਰਹਮ ਹੈ,
ਤ੍ਰੈ ਕਾਲ ਅਬਾਧੇ ਹੈ ਸਾਰ ॥
ਸਤਿਨਾਮ ਪ੍ਰਸਿੱਧ ਹੈ,
ਕਰਤਾ ਰਚਨਹਾਰ ਸੰਸਾਰ ॥
ਪੂਰਨ ਪੁਰਖ ਹੈ ਨਿਰਭਉ ਸੋਈ,
ਨਿਰਵੈਰ ਰਹਿਤ ਇਕ ਸਾਰ ॥
ਤ੍ਰੈ ਕਾਲ ਮਹਾਂ ਕਾਲ ਕਾ ਕਾਲਕ,
ਅਕਾਲ ਮੂਰਤਿ ਨਿਰੰਕਾਰ ॥
ਰਹਿਤ ਜੂਨੀਆਂ ਤੋਂ ਹੈ ਖਲਾਸੀ,
ਸੈਭੰ ਰੂਪ ਅਪਾਰ ॥
ਸੁਤੇ ਪ੍ਰਕਾਸ਼ ਵੱਡੀ ਕਿਰਪਾ ਵਾਲਾ,
ਗੁਰਪ੍ਰਸਾਦਿ ਇਕ ਓਅੰਕਾਰ ॥
ਜਪੁ ਮਨ ਸਤਿਨਾਮੁ ਵਾਹਿਗੁਰੂ,
ਜਿਤੁ ਪਾਵਹਿ ਮੋਖ ਦੁਆਰ ॥
ਸੋ ਦਰ ਕੇਹਾ, ਸੋ ਘਰ ਕੇਹਾ,
ਸੰਤ ਖਾਲਸਾ ਕਰੇ ਪੁਕਾਰ ॥

ਜਿਤੁ ਬਹਿ ਸਰਬ ਸਮ੍ਹਾਲੇ ਵਾਹਿਗੁਰੂ,
ਬਖ਼ਸ਼ੋ ਕੀਟ ਕੋ ਉੱਜਲ ਦੀਦਾਰ ॥

ਹੋਰ ਕੇਤੇ ਤੁਧਨੋ ਗਾਵਨਿ ਸੇ ਮੈਂ ਚਿਤ ਨ ਆਵਨਿ,
ਮੈਂ ਕਿਵ ਗਾਵਾਂ ਅਵਗੁਣਿਆਰ ॥

ਨਾਨਕ ਕਿਆ ਵੀਚਾਰੇ ਸਤਿਗੁਰੂ ਫੁਰਮਾਂਦੇ,
ਮੁਝ ਕੋ ਨਹਿ ਲਿਖਨੇ ਕੀ ਸਾਰ ॥

ਤੁਝ ਆਪਿ ਲਿਖਾਇਆ, ਸੋ ਮੈ ਲਿਖਿਆ,
ਹੈ ਇਤਿਹਾਸ ਮਾਲਵਾ ਕਾਰ ॥

ਮਦਰ ਦੇਸ਼ ਪ੍ਰਾਚੀਨ ਮਾਲਵਾ,
ਮਹਿਮਾ ਜਿਸ ਕੀ ਅਪਰ ਅਪਾਰ ॥

ਸੰਤ ਭਗਤ ਹੈ ਜਿਸ ਮੇਂ ਬਿਚਰੇ,
ਰਾਜੇ ਜੋਗੀ ਗੁਰ ਅਵਤਾਰ ॥

ਪੂਰਨ ਪੁਰਖ ਅਚੁੱਤ ਅਬਿਨਾਸ਼ੀ,
ਮੰਗਲ ਰੂਪ ਆਕਾਰ ॥

ਬੇਦ ਪੁਰਾਨੀ ਗਾਉਂਦੇ ਜਸ ਜਿਸ,
ਸੋ ਹੈ ਇਕ ਓਅੰਕਾਰ ॥

ਦਾਸ ਲਿਖਾਰੀ
ਸੰਤ ਬਲਵੰਤ ਸਿੰਘ 'ਸੰਤ ਖਾਲਸਾ'
ਸਿੱਧਸਰ ਸਿਹੌੜਾ ਸਾਹਿਬ,
ਮਾਤਾ ਗੁਜਰੀ ਸਰਾਏ,
ਸ੍ਰੀ ਫਤਹਿਗੜ੍ਹ ਸਾਹਿਬ ।


ੴ
ਬ੍ਰਹਮ ਗਿਆਨੀ
ਕਉ ਖੋਜਹਿ ਮਹੇਸਰੁ
ਨਾਨਕ ਬ੍ਰਹਮ ਗਿਆਨੀ ਆਪ
ਪਰਮੇਸਰੁ

ੴ



# ਗੁਰ ਮੰਗਲ

ਸ਼ਰਨ ਪੜੇ ਬਣ ਚਰਨ ਰਜ
ਧਾਰਨ ਕੀਨੀ ਓਟ ॥
ਕ੍ਰਿਪਾ ਕਰ ਗੁਰ ਬਖ਼ਸ਼ੀਏ,
ਲਗੈ ਨ ਜਮ ਕੀ ਚੋਟ ॥
ਹਰਿ ਕਿਰਪਾ ਸੇ ਗੁਰ ਮਿਲੇ,
ਮਿਟੈ ਭਰਮ ਜਮ ਤਰਾਸ ॥
ਬਿਨਸੇ ਅਗ੍ਯ ਭਯੋ ਗਿਆਨ ਜਗ,
ਅਨੰਤ ਭਾਨ ਪ੍ਰਕਾਸ਼ ॥

# ਸੰਤ ਰੋਡੂ ਰਾਮ ਜੀ

ਸੰਤ ਰੋਡੂ ਰਾਮ ਜੀਆਂ ਨੇ ਭੇਖ ਪਹਿਲਾਂ ਲਿਆ ਹੋਇਆ ਸੀ। ਪਰ ਇੱਥੇ ਸੰਤ ਬਾਵਾ ਵੀਰਮ ਦਾਸ ਮਹਾਰਾਜ ਜੀਆਂ ਦਾ ਪ੍ਰਤਾਪ ਦੇਖ, ਸੁਣ ਕੇ ਹਿਰਦੇ ਵਿਚ ਧਾਰਨ ਕੀਤਾ। ਨਿਸਚਿਤ ਪੂਰਨ ਖਟ ਲਖਛਣ ਮਹਾਂਪੁਰਖ ਮੰਨ ਕੇ ਜਿਨ੍ਹਾਂ ਵਾਰੇ ਗੁਰਬਾਣੀ ਅੰਦਰ ਇਉਂ ਵਰਨਣ ਕੀਤਾ ਹੈ :

ਮੰਤ੍ਰੰ ਰਾਮ ਰਾਮ ਨਾਮੰ ਧ੍ਹਾਨੰ ਸਰਬਤ੍ਰ ਪੂਰਨਹ ॥
ਗ੍ਹਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ ॥
ਦਯਾਲੰ ਸਰਬਤ੍ਰ ਜੀਅ ਪੰਚ ਦੋਖ ਬਿਵਰਜਿਤ ॥
ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ ॥
ਉਪਦੇਸੰ ਸਮਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ ॥
ਪਰਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤ੍ਹਿਗਿ ਸਗਲ ਰੇਣੁਕਹ ॥
ਖਟ ਲਖ੍ਹਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ ॥

ਇਸ ਸਲੋਕ ਦਾ ਅਰਥ ਕਰਨ ਨਾਲ ਤਾਂ ਬਾਰਾਂ ਲੱਖਣ ਘਟਦੇ ਹਨ। ਉਹ ਇਸ ਪ੍ਰਕਾਰ ਹਨ :-

1 ਜੋ ਰਾਮ ਰਾਮ ਦੇ ਨਾਮ ਮੰਤਰ ਨੂੰ ਜਪਦੇ ਹਨ।

ੴ

2 ਸਾਰਿਆਂ ਵਿੱਚ ਪੂਰਨ ਜਾਣਕੇ ਵਾਹਿਗੁਰੂ ਦਾ ਧਿਆਨ ਕਰਦੇ ਹਨ।

3 ਗਿਆਨ ਦੀ ਬਹੁਲਤਾ ਕਰਕੇ ਜਿਨ੍ਹਾਂ ਦੀ ਬਿਰਤੀ ਦੁੱਖ ਸੁੱਖ ਸਮੇਂ ਇਕ ਸਮਾਨ ਰਹਿੰਦੀ ਹੈ।

4 ਜੋ ਪਰਮਾਤਮਾ ਨਿਰਵੈਰ ਅਤੇ ਨਿਰਮਲ ਹੈ। ਉਸ ਵਿੱਚ ਅੱਠੋ ਪਹਿਰ ਬਿਰਤੀ ਜੋੜੀ ਰੱਖਦੇ ਹਨ।

5 ਉਹ ਸਾਰਿਆਂ ਜੀਵਾਂ ਉਤੇ ਦਿਆਲੂ ਰਹਿੰਦੇ ਹਨ।

6 ਪੰਜ ਦੋਸ਼ਾਂ ਨੂੰ ਜਿਨ੍ਹਾਂ ਨੇ ਰੋਕਿਆ ਹੋਇਆ ਹੈ।

7 ਪਰਮੇਸ਼ਰ ਦੇ ਕੀਰਤਨ ਰੂਪੀ ਭੋਜਨ ਨੂੰ ਛਕਿਆ ਹੈ।

8 ਜਿਸ ਤਰ੍ਹਾਂ ਪਾਣੀ ਤੋਂ ਕਵਲ ਫੁੱਲ ਨਿਰਲੇਪ ਰਹਿੰਦਾ ਹੈ ਇਸ ਤਰ੍ਹਾਂ ਮਾਇਆ ਵਲੋਂ ਅਸੰਗ ਰਹਿੰਦੇ ਹਨ।

9 ਸੱਜਣ ਅਤੇ ਦੁਸ਼ਮਣ ਦੋਨਾਂ ਨੂੰ ਇੱਕ ਸਮਾਨ ਉਪਦੇਸ਼ ਕਰਦੇ ਹਨ।

10 ਸ਼ਰਧਾ (ਭਾਵਨੀ) ਨਾਲ ਪ੍ਰਭੂ (ਭਗਵੰਤ) ਦੀ ਭਗਤੀ ਕਰਦੇ ਹਨ।

11 ਕੰਨਾਂ ਨਾਲ ਪਰਾਈ ਨਿੰਦਾ ਨਹੀਂ ਸੁਣਦੇ।

12 ਜੋ ਆਪਾ ਭਾਵ ਨੂੰ ਤਿਆਗ ਕੇ ਸਭ ਦੀ ਚਰਣ ਧੂੜੀ ਹੋਏ ਹਨ।

ਇਸ ਤਰ੍ਹਾਂ ਸਤਿਗੁਰੂ ਜੀ ਕਥਨ ਕਰਦੇ ਹਨ। ਇਨ੍ਹਾਂ ਬਾਰਾਂ ਲਖਸ਼ਣਾਂ ਨੂੰ ਕਮ ਕੇ ਜਿਨ੍ਹਾਂ ਪੁਰਸ਼ਾਂ ਨੇ ਆਪਣੇ ਅੰਤਸ਼ ਕਰਨ ਨੂੰ ਪੂਰਾ ਕੀਤਾ ਹੈ। ਉਨ੍ਹਾਂ ਦਾ ਨਾਮ

ਸੂਜਨ ਸਾਧੂ ਹੈ। ਜੈਸੇ ਸੁਖਮਨੀ ਸਾਹਿਬ ਵਿੱਚ ਵੀ ਗੁਰੂ ਸਾਹਿਬ ਪੂਰਨ ਪੁਰਖ ਬਾਰੇ ਕਥਨ ਕਰਦੇ ਹਨ :-

ਮਿਥਿਆ ਨਾਹੀ ਰਸਨਾ ਪਰਸ ॥
ਮਨ ਮਹਿ ਪ੍ਰੀਤਿ ਨਿਰੰਜਨ ਦਰਸ ॥
ਪਰਤ੍ਰਿਅ ਰੂਪੁ ਨ ਪੇਖੈ ਨੇਤ੍ਰ ॥
ਸਾਧ ਕੀ ਟਹਲ ਸੰਤ ਸੰਗਿ ਹੇਤ ॥
ਕਰਨ ਨ ਸੁਨੈ ਕਾਹੂ ਕੀ ਨਿੰਦਾ ॥
ਸਭ ਤੇ ਜਾਨੈ ਆਪਸ ਕਉ ਮੰਦਾ ॥
ਗੁਰ ਪ੍ਰਸਾਦਿ ਬਿਖਿਆ ਪਰਹਰੈ ॥
ਮਨ ਕੀ ਬਾਸਨਾ ਮਨ ਤੇ ਟਰੈ ॥
ਇੰਦ੍ਰੀ ਜਿਤ ਪੰਚ ਦੋਖ ਤੇ ਰਹਤ ॥
ਨਾਨਕ ਕੋਟਿ ਮਧੇ ਕੋ ਐਸਾ ਅਪਰਸ ॥

ਐਸੇ ਪੂਰਨ ਮਹਾਂਪੁਰਸ਼ ਸੰਤ ਬਾਵਾ ਵੀਰਮ ਦਾਸ ਮਹਾਰਾਜ ਜੀਆਂ ਦੀ ਸ਼ਰਨ ਵਿੱਚ ਸੰਤ ਰੋਡੂ ਰਾਮ ਜੀਆਂ ਨੇ ਨਿੱਤਨੇਮ ਦਰਸ਼ਨਾਂ ਲਈ ਚਲੈਲੇ ਤੋਂ ਭੱਜ ਕੇ ਜਾਣਾ। ਇਹ ਡੇਰਾ ਬਾਹਰ ਕੁਟੀਆ ਹੈ। ਇਸ ਦੇ ਨਾਲ ਹੀ ਗੁਰਦੁਆਰਾ ਤਪਸਰ

ਸਾਹਿਬ ਹੈ । 'ਸੰਤ ਖਾਲਸਾ' ਦਲ ਦੇ ਬਾਨੀ ਵਲੋਂ ਅਨੁਭਵ ਪ੍ਰਕਾਸ਼ ਹੈ ਕਿ ਇਹ ਮਹਾਰਾਜਾ ਭੁਪਿੰਦਰ ਸਿੰਘ ਜੀ ਪਟਿਆਲੇ ਵਾਲਿਆਂ ਦਾ ਤਪ ਅਸਥਾਨ, ਪਹਿਲੇ ਜਨਮ ਦੀ ਤਪੱਸਿਆ ਇਸੇ ਗੁਰੂ ਘਰ ਦੇ ਨਾਲ ਹੀ ਹੈ । ਇੱਕ ਸਰੋਵਰ ਪੱਕਾ ਹੈ । ਜਿਸ ਵਿੱਚ ਤਪੀਸ਼ਰ ਮਹਾਰਾਜਾ ਭੁਪਿੰਦਰ ਸਿੰਘ ਗਲ-੨ ਪਾਣੀ ਵਿੱਚ ਖੜ ਕੇ ਤਪ ਕਰਦੇ ਸਨ । ਸਰੀਰ ਛੱਡਣ ਵੇਲੇ ਸਾਥੀਆਂ ਨੂੰ ਆਖਿਆ ਸੀ, "ਸੇਵਕੋ ਹਮਨੇ ਇਹ ਤਪ ਕਰਕੇ ਹੁਣ ਪਟਿਆਲੇ ਦਾ ਰਾਜਾ ਬਣਕੇ ਰਾਜ ਕਰਨਾ ਹੈ । ਕੱਲ ਨੂੰ ਘੰਟੇ ਖੜਕ ਜਾਣਗੇ । ਇਹ ਬਚਨ ਪੂਰਾ ਹੋਇਆ ਜਨਮ ਲੈ ਕੇ ਪਟਿਆਲੇ ਦਾ ਰਾਜ ਕੀਤਾ । ਇਸ ਗੁਰਦੁਆਰਾ ਤਪਸਰ ਸਾਹਿਬ ਦੀ ਸੇਵਾ ਸੰਤ ਖਾਲਸਾ ਨੇ ਸੰਤ ਬਾਵਾ ਪੂਰਨ ਦਾਸ ਮਹਾਰਾਜ ਜੀਆਂ ਦੀ ਕਿਰਪਾ ਸੇ ਪਰਗਟ ਕੀਤਾ । ਗੁਰਦੁਆਰਾ ਤਪਸਰ ਸਾਹਿਬ ਤੋਂ ਇਕ ਫਰਲਾਂਗ ਫ਼ਾਸਲਾ ਪੂਰਬ ਵੱਲ ਇਹ ਡੇਰਾ ਇਸਥਿਤ ਹੈ । ਅੱਜ ਕੱਲ ਇਸ ਡੇਰੇ ਦੀ ਨਾ ਸੰਭਾਲ ਕਰਕੇ ਬੇਆਬਾਦ ਹੋ ਚੁੱਕਿਆ ਹੈ । ਇਸ ਦੇ ਨਾਲ ਹੀ ਮਾਤਾ ਬਸੰਤੀ ਨਾਮ ਕਰਕੇ ਅਸਥਾਨ ਦੀ ਪੂਜਾ ਹੋ ਰਹੀ ਹੈ । ਇਨ੍ਹਾਂ ਅਸਥਾਨਾਂ ਦੇ ਆਲੇ ਦੁਆਲੇ ਪੂਰਬ ਦਿਸ਼ਾ ਵੱਲ ਡੈਹਰੀ-ਡੈਹਰ, ਬੀੜ, ਜੰਗਲ, ਢੱਕੀ ਦਾ ਰੂਪ ਧਾਰਨ ਕੀਤਾ ਹੋਇਆ ਸੀ । ਜਿੱਥੇ ਬਾਵਾ ਜੀ ਤਪ ਕਰਦੇ ਸਨ । ਰੋਜ਼ ਦਾ ਨਿੱਤਨੇਮ ਬਧੌਛੀ ਅਤਾਪੁਰ (ਤਾਪਰ) ਚਨਾਰਥਲ ਦੇ ਬੀੜ ਪਾਸ ਕਰ ਜੋੜੀਆਂ ਖੇਲਾਂ (ਜਿਥੇ ਬਾਵਾ ਪੂਰਨ ਦਾਸ ਮਹਾਰਾਜ ਜੀਆਂ ਨੇ

18 ਸਾਲ ਗਊਆਂ ਨੂੰ ਜਲ ਛਕਾਉਣ ਦੀ ਸੇਵਾ ਕੀਤੀ) ਕੋਲ ਬਾਵਾ ਜੀਆਂ ਦੇ ਦਰਸ਼ਨ ਕਰਨ ਹਿੱਤ ਹਰ ਰੋਜ਼ ਭੱਜ ਕੇ ਜਾਇਆ ਕਰਦੇ ਸਨ। ਦਰਸ਼ਨ ਕਰਕੇ ਵਾਪਿਸ ਆਪ ਦੇ ਡੇਰੇ (ਕੁਟੀਆ) ਜਲ ਪਾਨ ਛਕਿਆ ਕਰਦੇ ਸਨ। ਇਸ ਤਰ੍ਹਾਂ ਨਿੱਤਨੇਮ ਅਨੁਸਾਰ ਦਰਸ਼ਨ ਕਰਦਿਆਂ 12 ਸਾਲ ਬੀਤ ਗਏ। 12 ਸਾਲ ਬਾਅਦ ਇਕ ਦਿਨ ਬਾਵਾ ਵੀਰਮ ਦਾਸ ਮਹਾਰਾਜ ਜੀ ਆਪਣੀ ਮੌਜ ਵਿੱਚ ਆਏ, ਸੰਤ ਰੋਡੂ ਰਾਮ ਜੀ ਦੇ ਨਿੱਤਨੇਮ ਦਾ ਪੂਰਾ ਪ੍ਰਣ ਤੱਕ ਕੇ ਘਾਲਣਾ ਥਾਇ ਪਾਈ ਔਰ ਬਚਨ ਕੀਤਾ ਰੋਡੂ ਰਾਮ ਤੇਰੀ ਭਗਤੀ ਪੂਰੀ ਹੋ ਗਈ ਹੈ। ਹੁਣ ਤੂੰ ਨਾ ਆਇਆ ਕਰ। ਅੱਗਿਓ ਸੰਤ ਰੋਡੂ ਰਾਮ ਜੀਆਂ ਨੇ ਬਿਨੈ ਕੀਤੀ, ਮਹਾਰਾਜ ਮੈਂ ਤਾਂ ਆਪ ਜੀ ਦੇ ਦਰਸ਼ਨ ਕੀਤੇ ਬਿਨ੍ਹਾਂ ਜਲ ਪਾਨ ਭੋਜਨ ਨਹੀਂ ਪਾਉਂਦਾ। ਫਿਰ ਬਾਵਾ ਜੀਆਂ ਨੇ ਬਚਨ ਕੀਤਾ ਕਿ ਹੁਣ ਅਸੀਂ ਤੇਰੇ ਕੋਲ ਆਇਆ ਕਰਾਂਗੇ। ਜੋ ਵੀ ਭੋਜਨ ਪਾਣੀ ਤਿਆਰ ਕਰੇਂ ਮਿੱਟੀ ਦੇ ਪਾਤਰ (ਬਰਤਨ) ਵਿੱਚ ਪਾ ਕੇ ਢੱਕ ਦਿਆ ਕਰੀਂ। ਅਸੀਂ ਉਸ ਉਤੇ ਪੰਜਾ ਲਾ ਕੇ ਆਇਆ ਕਰਾਂਗੇ। ਚਾਹੇ ਕਿਸੇ ਰੂਪ ਵਿੱਚ ਜਾ ਕੇ ਆਈਏ, ਪੰਜਾ ਜ਼ਰੂਰ ਲੱਗਿਆ ਹੋਵੇਗਾ। ਸੰਤ ਰੋਡੂ ਰਾਮ ਜੀਆਂ ਨੇ ਸੱਤ ਬਚਨ ਦੇ ਅਧਿਕਾਰੀ ਹੋਕਰ ਬਿਨੈ ਕੀਤੀ, ਮਹਾਰਾਜ ਕਿਰਪਾ ਰੱਖਣੀ। ਡੇਰੇ ਆ ਕੇ ਬਚਨ ਦੀ ਪਾਲਣਾ ਜੈਸੇ ਗੁਰਵਾਕ ਹੈ :-

"ਸੰਤਹੁ ਸਾਗਰ ਪਾਰਿ ਉਤਰੀਐ,
ਜੇ ਕੋ ਬਚਨ ਕਮਾਵੈ ਸੰਤਨ ਕਾ ਸੋ ਗੁਰਪ੍ਰਸਾਦੀ ਤਰੀਐ ॥"

ਸੰਤ ਬਾਵਾ ਵੀਰਮ ਦਾਸ ਮਹਾਰਾਜ ਜੀਆਂ ਦੇ ਬਚਨ ਨੂੰ ਪਰਮੰਨਣ ਕੀਤਾ। ਇਸੇ ਤਰ੍ਹਾਂ ਰੋਜ਼ ਭੋਜਨ ਤਿਆਰ ਕਰਕੇ ਥਾਲਾ (ਪਾਤਰ) ਰੂਪ ਵਿੱਚ ਪਾ ਕੇ ਰੱਖ ਕੇ ਢੱਕ ਦੇਣਾ ਫਿਰ ਬੇਨਤੀ ਅਰਦਾਸ ਕਰਨੀ। ਉਸ ਉਤੇ ਪੰਜਾ ਲੱਗਿਆ ਹੁੰਦਾ ਸੀ। ਸੰਤ ਬਾਵਾ ਜੀ ਬਹੁਤ ਰੂਪ ਧਾਰਨ ਕਰਕੇ ਆਇਆ ਕਰਦੇ ਸਨ। ਗੁਰਬਾਣੀ ਫੁਰਮਾਨ ਹੈ :-

"ਰੂਪੁ ਨ ਰੇਖ ਨ ਰੰਗੁ ਕਿਛੁ,
ਤ੍ਰਿਹ ਗੁਣ ਤੇ ਪ੍ਰਭੁ ਭਿੰਨ ॥"

ਇਹ ਸੰਤ ਰੋਡੂ ਰਾਮ ਜੀ ਹੀ ਜਾਣਦੇ ਸਨ। ਪੰਜਾ ਲੱਗ ਜਾਂਦਾ ਸੀ। ਜਿਸ ਦਿਨ ਪੰਜਾ ਨਹੀਂ ਲੱਗਿਆ ਹੁੰਦਾ ਸੀ। ਉਸ ਦਿਨ ਸੰਤ ਰੋਡੂ ਰਾਮ ਜੀ ਭੋਜਨ ਨਹੀਂ ਛਕਦੇ ਸਨ।

ਇਹ ਮਹਾਰਾਜ ਦਾ ਪ੍ਰਣ ਰਿਹਾ। ਐਸੇ ਸੰਤ ਰੋਡੂ ਰਾਮ ਜੀਆਂ ਦਾ ਜੀਵਨ ਬਾਵਾ ਵੀਰਮ ਦਾਸ ਮਹਾਰਾਜ ਜੀਆਂ ਦੀ ਸ਼ਰਨ ਵਿੱਚ ਬੀਤਦਾ ਗਿਆ। ਸੰਤ ਰੋਡੂ ਰਾਮ ਜੀਆਂ ਦਾ ਇੱਕ ਡੇਰਾ ਛੀਂਟਾ ਵਾਲਾ ਡੇਰਾ (ਨਾਭਾ) ਆਪੋ ਆਪੀਆਂ ਦੇ ਨਾਮ ਨਾਲ ਪ੍ਰਸਿੱਧ ਹੈ।



ੴ

ਜੇਕਰ ਸਤਿਗੁਰ
ਸ਼ਰਨ ਪ੍ਰਾਪਤ ਹੋਵੇ
ਤਾਂ ਅਪਰੋਖ ਗਿਆਨ
(ਦ੍ਰਿੜ ਵਿਸ਼ਵਾਸ਼) ਨਾਲ ਪਾਤਰੀ
ਜਗਿਆਸੂ ਜੋ ਉਮੰਗ ਯਾ ਚਿੰਤਨ ਕਰੇ
ਉਸ ਦੀਆਂ ਸਾਰੀਆਂ ਕਾਮਨਾਵਾਂ ਪੂਰਨ
ਹੋ ਜਾਂਦੀਆਂ ਹਨ । ਲੋਕ ਅਤੇ
ਪ੍ਰਲੋਕ ਦੀ ਸੰਭਾਲਣਾ
ਮਮੋਖਸ਼ੂ ਪੂਰੀ ਪੂਰੀ
ਤੈਹ ਕਰ ਲੈਂਦਾ ਹੈ ।

ੴ

ੴ ਓਅੰ ਸੋਹੰ

# ਸੰਤ ਦੇਵਾ ਦਾਸ ਜੀ (ਉਦਾਸੀਨ)

ਇਕ ਦਿਨ ਮੈਂਡੇ ਸਤਿਗੁਰ ਪਾਸੋ ਮੈਂ ਪ੍ਰੇਮ ਸੁਰਾਹੀ ਪੀਤੀ ॥
ਭਾਗ ਅਸਾਡੇ ਲਿਖੀ ਫ਼ਕੀਰੀ ਸੋ ਮਸਤਕਿ ਧਰ ਲੀਤੀ ॥
ਪਿਛਲਾ ਜਨਮ ਅਕਾਰਥ ਖੋਇਆ, ਹਰਿ ਕੀ ਭਗਤ ਨ ਕੀਤੀ ॥
ਆਗੈ ਸਮਝ ਚਲੋ ਨੰਦ ਲਾਲਾ ਪਾਛੈ ਜੋ ਬੀਤੀ ਸੋ ਬੀਤੀ ॥

(ਗੋਯਾ ਨੰਦ ਲਾਲ ਜੀ)

ਪਰਾ ਪੂਰਬਲਾ ਅੰਕਰ ਭਗਤੀ ਭਾਵ ਵਾਲਾ ਜਾਗਰਤ ਹੋਣ ਦਾ ਅਥਵਾ ਜਨਮ ਲੈਣ ਦਾ ਜਦੋਂ ਪ੍ਰਗਟ ਹੁੰਦਾ ਹੈ ਤਾਂ ਪੂਰਨ ਮਹਾਂਪੁਰਸ਼ ਦੀ ਸੰਗਤ ਕਰਨ ਨੂੰ ਖਿੱਚ ਪੈਂਦੀ ਹੈ। ਜਿਸ ਤੋਂ ਜਗਿਆਸਾ ਭਾਵ ਵਿੱਚ ਅਨੁਮਾਨੀ ਤੇ ਪ੍ਰਚਲਤ ਪਰੰਪਰਾ ਚਲੀ ਆਉਂਦੀ ਹੈ। ਕਿ ਜੇ ਪ੍ਰਭੂ ਦੇ ਮਿਲਾਪ ਵਾਸਤੇ ਮੇਰਾ ਮਾਰਗ (ਲਾਈਨ) ਸਭ ਤੋਂ ਸਰੇਸ਼ਟ ਸੱਚਾ ਰਸਤਾ ਹੈ ਉਹ ਸੰਤਾਂ ਦੀ ਸੰਗਤ ਹੈ। ਇਥੋਂ ਹੀ ਨਾਮ ਜਪਣ ਦੀ ਜੁਗਤੀ ਮਿਲਦੀ ਹੈ। ਜਿਸ ਤੋਂ ਪੂਰਨ ਬੈਰਾਗੀ ਦੇ ਲਖਛਣ ਦੀ ਪ੍ਰਭੂ ਦੇ ਮਿਲਾਪ ਨੂੰ ਦੇਵਨੇਤ ਵਲੋਂ ਪੂਰਨ ਵੈਰਾਗ ਸਪੁੰਨ ਪੈਦਾ ਹੋ ਜਾਂਦੇ ਹਨ। ਜਿਸ ਤਰ੍ਹਾਂ ਸ਼ਾਸਤਰ ਮੁਤਾਬਕ ਵੈਰਾਗ ਦੀ ਅਵੱਸਥਾ ਇਉਂ ਦਰਸਾਈ ਹੈ :-

੧੭

"ਮਾਤ ਲੋਕ ਅਰ ਸੁਰਗ ਲੋਕ ਕਰੇ ਬ੍ਰਹਮ ਲੋਕ ਕੋ ਤਿਆਗ ॥
ਬੇਦ ਪੁਰਾਨ ਸ਼ਾਸਤਰ ਗਿਆਤਾ ਮੁਨੀ, ਤਾਹਿ ਕਹਤ ਵੈਰਾਗ ॥"

ਇਹ ਲਖਛਣ ਉਸ ਵਿੱਚ ਉਦਾਸੀ ਚਿੰਨ ਉਪਰਾਮਤਾ ਆਦਿ ਹਿਰਦੇ ਵਿੱਚ ਘਰ ਕਰ ਜਾਂਦੀਆਂ ਹਨ । ਜਿਸ ਵਿੱਚ ਤੀਬਰ ਅਤੇ ਤਰਤੀਬਰ ਅੰਤਹੀਵ ਵੇਦਨ ਕਿਸੇ ਵੈਦ ਗੁਰੂ ਪੂਰਨ ਮਹਾਂਪੁਰਖ ਸਰੂਪ ਲੱਭਣ ਵਾਸਤੇ, ਵੈਰਾਗੀ ਹੋ ਕੇ ਤਲਾਸ਼ ਵਿੱਚ ਚੱਲ ਪੈਂਦਾ ਹੈ । ਕਿ ਮੈਨੂੰ

"ਕੋਊ ਸੰਤ ਮਿਲੇ ਵਡਭਾਗੀ ॥"

ਪਪੀਹੇ ਵਾਲੀ ਤ੍ਰਾਹ-੨ ਬੱਦਲ ਰੂਪ ਪੂਰਨ ਮਹਾਂਪੁਰਖ ਔਰ ਅੰਤਰਮੁੱਖ ਬਿਰਤੀ ਅੰਦਰੋਂ ਹੀ ਆਵਾਜ਼ ਘੰਡੇ ਹੇੜੇ ਦਾ ਸ਼ਬਦ ਸੁਣ ਕੇ ਹਿਰਨ ਜਿਥੋਂ ਆਵਾਜ਼ ਆਉਂਦੀ ਹੈ ਉਥੇ ਗਲ ਫਾਹੀ ਪੁਆ ਬੈਠਦਾ ਹੈ । ਧਾਹ-੨ ਕੇ ਉੱਧਰ ਨੂੰ ਜਾਂਦਾ ਹੈ । ਇਸ ਤਰ੍ਹਾਂ ਵੈਰਾਗੀ ਦੀ ਕਸਤੂਰੇ ਮਿਰਗ ਵਾਲੀ ਅਵੱਸਥਾ ਬਣ ਜਾਂਦੀ ਹੈ ਜਿਧਰੋਂ ਵੀ ਹਵਾ ਆਵੇ ਉੱਧਰ ਹੀ ਧਾਹ ਕੇ ਜਾਣਾ । ਆਦਿ ਸੁਕਰਮੀ ਇਸ ਸੁਕਾਮ ਵਾਸਤੇ ਪੂਰਨ ਬਿਹਬਲਤਾ ਵਿੱਚ ਜੈਸੇ ਇਹ ਗੁਣ ਪੂਰਨ ਪੁਰਸ਼ ਵਿੱਚ ਹੁੰਦੇ ਹਨ :-

ਆਤਮ ਬਿਤੁ ਜੁ ਅਨੀਹ ਸੁਚ ਨਿਹ ਕੰਚਨ ਗੰਭੀਰ ॥
ਅਪ੍ਰਮੇਵ ਮਤਸਰ ਰਹਤ ਮੁਨਿ ਤਪ ਸਾਂਤਿ ਸੁਧੀਰ ॥ (ਵਿਚਾਰ ਮਾਲਾ)

੧ੴ

ਐਸੇ ਸੰਤ ਦੇਵਾਦਾਸ ਜੀ ਉਦਾਸੀਨ ਡੇਰਾ ਰੋੜੇਵਾਲ ਜਿਨ੍ਹਾਂ ਨੇ ਆ ਕੇ ਮੱਲਿਆ । ਔਰ ਪੂਰਨ ਈਸ਼ਵਰ ਕੋਟੀ ਸਰੂਪ ਸੰਤ ਬਾਵਾ ਵੀਰਮ ਦਾਸ ਮਹਾਰਾਜ ਜੀ ਦੀਆਂ ਸ਼ੁਭ ਨਦਰ੍ਹਾਂ ਵਿੱਚ ਤੁਲਣਾ ਕੀਤਾ ਜੋ ਕਿ ਅੰਤਰਜਾਮਤਾ ਤੇ ਤ੍ਰਿਕਾਲ ਦਰਸ਼ੀ, ਬਖਸ਼ਿਸ਼ਾਂ ਦੇ ਮਾਲਕ ਧੰਨ-੨ ਬਾਵਾ ਜੀ ਮਹਾਰਾਜ ਇਸ ਧਰਤੀ ਨੂੰ ਭਾਗ ਲਗਾ ਰਹੇ ਹਨ । ਖਾਸ ਕਰਕੇ ਰੋੜੇਵਾਲ ਸਾਹਿਬ ਤਪੋਬਣ ਭੂੰਮੀ ਵਿੱਚ ਹੀ ਡੇਰਾ ਲਾਉਣ ਦਾ ਸਮਾਂ ਕੋਈ ਬਹੁਤੀ ਦੂਰ ਨਹੀਂ ਸੀ । ਜੈਸੇ :-

"ਸੰਤ ਕਾ ਮਾਰਗ ਧਰਮ ਕੀ ਪਉੜੀ,
ਕੋ ਵਡਭਾਗੀ ਪਾਏ ॥
ਕੋਟਿ ਜਨਮ ਕੇ ਕਿਲਵਿਖ ਨਾਸੇ,
ਹਰਿ ਚਰਣੀ ਚਿਤੁ ਲਾਏ ॥"

ਇਸ ਮੰਜਲ ਤੇ ਪਹੁੰਚਣ ਲਈ ਸ਼ੁਭ ਕਰਮ ਕਰਨ ਹਿੱਤ ਕਾਰਨ ਬਣਿਆ । ਉਸ ਥਾਂ ਤੋਂ ਪੂਰਨ ਬੈਰਾਗੀ ਜੈਸੇ ਜੋਗੀ ਭਰਥਰੀ, ਹਰੀ ਵਾਂਗ, ਰਾਜਾ ਗੋਪੀ ਚੰਦ ਵਾਂਗ, ਤਪੱਸਿਆ ਕਰਨ ਹਿੱਤ ਧਰੂੰ ਵਾਂਗ, ਜੈਸੇ ਭਾਈ ਗੁਰਦਾਸ ਜੀ ਲਿਖਦੇ ਹਨ :-

"ਬਾਹਰਿ ਚਲਿਆ ਕਰਨ ਤਪ, ਮਨ ਬੈਰਾਗੀ ਹੋਇ ਅਤੀਤਾ ॥"

ਇਹ ਵੀ ਸਮਾਂ ਦੂਰ ਨਹੀਂ ਸੀ । ਧੌਲੇ ਤਪੇ ਨਗਰ ਦੀ ਭੂੰਮੀ ਵਿਚ ਇਸ ਮਹਾਨ ਤਪੱਸਵੀ ਨੇ ਬਚਪਨ ਤੋਂ ਜਵਾਨੀ ਦਾ ਪਹਿਰਾ ਆਉਣ ਤੇ ਗ੍ਰਿਹਸਤ ਮਾਰਗ ਵਿੱਚ ਹੋਣਾ ।

ਗ੍ਰਿਹਸਤ ਮਾਰਗ ਵਿੱਚ ਰਹਿੰਦਿਆਂ ਸੁਭਾਗ ਜੋੜੀ ਪੂਜਯ ਮਾਤਾ ਬਿਸ਼ਨ ਕੌਰ ਜੀ ਦਾ ਜੀਵਨ ਸਾਥ ਲੇਖਾਂ ਵਿੱਚ ਲਿਖਿਆ ਹੋਇਆ ਸੀ। ਪਰ-

**"ਲੇਖ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰ ॥"**

ਅਨੁਸਾਰ ਅਮੇਟ ਲੇਖ ਨੂੰ ਕੌਣ ਮੇਟ ਸਕਦਾ ਹੈ। ਮਾਤਾ ਜੀ ਦੀ ਕੁੱਖ ਤੋਂ ਚਾਰ ਪੁੱਤਰਾਂ ਨੇ ਜਨਮ ਲਿਆ। ਉਨ੍ਹਾਂ ਦੀ ਪਾਲਨਾ ਪੋਸਨਾ ਕੀਤੀ। ਚਾਰੇ ਹੀ ਤੂਤ ਦੀਆਂ ਲਗਰਾਂ ਵਾਂਗ ਵਧੇ ਅਤੇ ਨਿਖਰੇ। ਚਾਰੇ ਪੁੱਤਰ ਵਾਰੀ ਵਾਰੀ ਜਿਵੇਂ ਆਏ ਤਿਵੇਂ ਹੀ ਵਾਰੀ-੨ ਚਲੇ ਗਏ। **ਸੰਤ ਦੇਵਾ ਦਾਸ** ਜੀ ਘਰ ਬਾਰ ਛੱਡ ਕੇ ਤੁਰ ਪਏ। ਜੜ੍ਹਭਰਥ ਸਰੂਪ, ਦੱਤਾ ਤ੍ਰੈ ਸਰੂਪ, ਧਾਰਨ ਕੀਤਾ। ਸੰਤ ਰੁੱਖੜ ਦਾਸ ਜੀ ਦਾ ਨਗਰ ਮਡੌਰ ਬਾਹਰ ਬਾਹਨਾਂ ਵਿੱਚ, ਜੰਗਲ ਵਿੱਚ, ਚੋਏ ਦੇ ਕਿਨਾਰੇ ਰੋੜੇਵਾਲ ਡੇਰੇ ਤੋਂ 5-7 ਮੀਲ ਦੇ ਫ਼ਾਸਲੇ ਤੇ ਹੈ। ਉਸ ਵੇਲੇ ਇੱਥੇ ਸੰਘਣੇ ਜੰਗਲ ਢੱਕੀ ਵਿੱਚ ਇਸ ਮਹਾਨ ਤਪੱਸਵੀ ਦਾ ਟਿਕਾਣਾ ਸੀ। ਰਿਆਸਤੀ ਪਿੰਡ ਨਾਭਾ ਰਿਆਸਤ ਵਲੋਂ ਵਾਕਯ ਸੀ। ਤਪੋਬਣ ਹੀ ਤਪੋਬਣ ਨਜ਼ਰ ਆਉਂਦਾ ਜਿੱਥੇ ਸਾਧੂ ਆਪਦਾ ਤਪ ਕਰ ਰਹੇ ਸਨ। ਇਨ੍ਹਾਂ ਦੀ ਸੋਇ ਉਸ ਇਲਾਕੇ ਤੱਕ ਪਹੁੰਚੀ ਹੋਈ ਸੀ। ਇਸ ਮਹਾਨ ਤਪੱਸਵੀ ਪਾਸ ਘਰ ਬਾਰ ਤਿਆਗ ਕੇ ਪੁੱਤਰਾਂ ਨੂੰ ਤੋਰ ਕੇ ਮਨ ਉਪਰਾਮਤਾ ਧਾਰਨ ਕਰਕੇ ਪੂਰਨ ਬੈਰਾਗੀ ਬਣਕੇ ਜਿਨ੍ਹਾਂ ਦੇ ਲਖਛਣ ਗੁਰਬਾਣੀ ਅਨੁਸਾਰ :-

ਜਨ ਨਾਨਕ ਜਗ ਜਾਨਿਓ ਮਿਥਿਆ
ਰਹਿਓ ਰਾਮ ਸਰਨਾਈ ॥

ਅਥਵਾ :- ਜਗਤ ਮੇਂ ਝੂਠੀ ਦੇਖੀ ਪ੍ਰੀਤਿ ॥
ਤਥਾ :- ਜਗ ਰਚਨਾ ਸਭ ਝੂਠ ਹੈ ਜਾਨ ਲੇਹੁ ਰੇ ਮੀਤ ॥
ਕਹੁ ਨਾਨਕ ਥਿਰੁ ਨ ਰਹੈ ਜਿਉ ਬਾਲੂ ਕੀ ਭੀਤ ॥

ਐਸੇ ਸ਼ੁਭ ਵੀਚਾਰ ਧਾਰਨ ਕਰਕੇ ਮਹਾਨ ਤਪੱਸਵੀ ਬਾਵਾ ਵੀਰਮ ਦਾਸ ਮਹਾਰਾਜ ਜੀਆਂ ਦੀ ਸ਼ਰਨ ਪ੍ਰਾਪਤ ਕੀਤੀ । ਚਰਨਾਮ੍ਰਿਤ ਪ੍ਰਾਪਤ ਕਰਕੇ, ਗੁਰ-ਸ਼ਬਦ ਮੰਤਰ, ਨਾਮ ਸਿਮਰਨ ਦੀ ਜੁਗਤੀ ਪ੍ਰਾਪਤ ਕਰਕੇ ਰਿਸ਼ੀਕੇਸ ਤਪੋਬਣ ਭੂਮੀ, ਕਜਲੀ ਬਨ ਆਦਿ ਵਿੱਚ, ਹੋਰ ਆਲੇ ਦੁਆਲੇ ਸਾਧੂ ਬੇਲਿਆਂ ਵਿੱਚ, ਲੰਮੀ ਅਵੱਸਥਾ 14-14 ਸਾਲ ਵਾਲਾ ਬਨਵਾਸ ਰੂਪ ਕਠਨ ਤਪ ਕੀਤਾ । ਉਸ ਤੋਂ ਬਾਅਦ ਰੋੜੇਵਾਲ ਸਾਹਿਬ ਆ ਕਰਕੇ ਜਿੱਥੇ ਗੁਰੂਦੇਵ ਬਾਵਾ ਵੀਰਮ ਦਾਸ ਜੀ ਮਹਾਰਾਜ ਧਰਤੀ ਨੂੰ ਭਾਗ ਲਗਾ ਰਹੇ ਸਨ ।

'ਬੈਕੁੰਠ ਨਗਰ ਜਹਾਂ ਸੰਤ ਵਾਸਾ'

ਬੈਕੁੰਠਪੁਰੀ ਤਪ ਅਸਥਾਨ ਰੋੜੇਵਾਲ ਸਾਹਿਬ ਚੋਏ ਦਾ ਕਿਨਾਰਾ ਐਸੇ ਪੂਰਨ ਮਹਾਂਪੁਰਖ ਦੀ ਛਾਇਆ ਹੇਠ ਬਿੜਿਆਂ ਵਿੱਚ ਬੈਠ ਕੇ ਘੋਰ ਤਪੱਸਿਆ ਸ਼ੁਰੂ ਕਰ ਦਿੱਤੀ । ਜਿਸ ਵਾਰੇ ਬਾਵਾ ਵੀਰਮ ਦਾਸ ਮਹਾਰਾਜ ਜੀਆਂ ਦੀ ਇਕ ਨਦਰ

ਸ: ਬਘੇਲ ਸਿੰਘ ਰਾਹੀਂ ਇਸ ਮਹਾਨ ਤਪੱਸਵੀ ਨੂੰ ਪ੍ਰਗਟ ਕਰਨ ਦੀ ਵੀ ਆਉਂਦੀ ਹੈ। ਉਹ ਗਾਥ ਪਹਿਲਾਂ ਵਰਨਣ ਕਰ ਚੁੱਕੇ ਹਾਂ।

ਹੁਣ ਕਥਾ ਦਰਮਿਆਨ ਵਿੱਚ ਜੋ ਪਿੱਛੇ ਗ੍ਰਿਹਸਤ ਮਾਰਗ ਨੂੰ ਤਿਆਗਣ ਤੋਂ ਇਨ੍ਹਾਂ ਦੇ ਜੀਵਨ ਸਾਥੀ ਮਾਤਾ ਬਿਸ਼ਨ ਕੌਰ ਜੀ ਸਨ। ਉਹ ਵੀ ਵਿਛੋੜਾ ਝੱਲ ਨਹੀਂ ਸਕੇ। ਗੁਰਬਾਣੀ ਅਨੁਸਾਰ **'ਵਿਛੋੜਾ ਸੁਣੇ ਡੁਖਿ''** ਪਤੀ ਦੇਵ ਪਰਮੇਸ਼ਰ ਸਰੂਪ ਦੀ ਤਲਾਸ਼ ਵਿੱਚ ਤੀਰਥਾਂ ਤੇ ਭ੍ਰਮਣ ਕੀਤਾ। ਬੇਅੰਤ ਤੀਰਥ ਰਿਸ਼ੀਕੇਸ, ਬਿੰਦਰਾਬਨ, ਹਰਿਦੁਆਰ, ਆਦਿ ਦੂਰ-੨ ਭ੍ਰਮਣ ਕਰਨ ਤੇ ਮਹਾਨ ਤਪੱਸਵੀ ਦੀ ਦੱਸ ਪਈ ਕਿ ਸੰਤ ਦੇਵਾ ਦਾਸ ਜੀ ਰੋੜੇਵਾਲ ਤਪੋ ਭੂੰਮੀ ਵਿੱਚ ਤਪ ਕਰਦੇ ਹਨ। ਬੈਰਾਗ ਵਿੱਚ ਮਾਤਾ ਜੀ ਨੇ ਧਾਹ ਮਾਰੀ। ਪੈਦਲ ਹੀ ਚਲਦਿਆਂ ਮਾਤਾ ਜੀ ਨੇ ਸੰਤ ਦੇਵਾ ਦਾਸ ਜੀ ਨੂੰ ਢੂੰਡ ਲਿਆ। ਦਰਸ਼ਨ ਕਰਕੇ ਜੋ ਵਿਯੋਗ ਸੀ ਉਹ ਚੁੱਕਿਆ ਗਿਆ।

**''ਦਰਸਨ ਡਿਠੇ ਲਹਨਿ ਵਿਯੋਗਾ ਜੀਓ'।**

ਜਿਸ ਤਰ੍ਹਾਂ ਚਕਵੀ ਨੂੰ ਵੀ ਚਾਰ ਪਹਿਰ ਰਾਤਰੀ ਦੇ ਵਿਛੋੜੇ ਤੋਂ ਸੂਰਜ ਉਦੇ ਹੋਣ ਨਾਲ ਚਕਵੇ ਦੀ ਪ੍ਰਾਪਤੀ ਮਿਲਾਪ ਹੋ ਜਾਂਦਾ ਹੈ। ਉਸ ਦਾ ਵਿਯੋਗ ਚੁੱਕਿਆ ਜਾਂਦਾ ਹੈ। ਜੈਸੇ ਕਬੀਰ ਜੀ ਫੁਰਮਾਉਂਦੇ ਹਨ :-

ੴ

"ਕਬੀਰ ਚਕਈ ਜਉ ਨਿਸਿ ਬੀਛੁਰੈ ਆਇ ਮਿਲੈ ਪਰਭਾਤਿ ॥
ਜੋ ਨਰ ਬਿਛੁਰੇ ਰਾਮ ਸਿਉ ਨਾ ਦਿਨ ਮਿਲੈ ਨ ਰਾਤਿ ॥ ੧੨੫
(ਸਲੋਕ ਕਬੀਰ ਜੀ)

ਇਸ ਤਰ੍ਹਾਂ ਵਾਲੀ ਗਾਥਾ ਮਾਤਾ ਜੀ ਦੀ ਬਣ ਗਈ। ਸਮਾਧੀ ਤੋਂ ਉਥਾਣ ਹੋਣ ਤੇ ਸੰਤ ਦੇਵਾ ਦਾਸ ਜੀ ਨੇ ਅੱਗੇ ਕੀ ਦੇਖਿਆ ? ਮਾਈ ਦਾ ਸਰੂਪ ਧਾਰਨ ਕੀਤਾ, ਪੂਰਨ ਬੈਰਾਗ, ਲਕਸ਼ਮੀ ਮਾਈ ਦਾ ਸਰੂਪ ਤੱਕਿਆ। ਮਾਈ ਜੀ ਨੂੰ ਤੱਕ ਕੇ ਤੇਜ਼ ਪ੍ਰਤਾਪ ਵਿੱਚ ਵੀ ਆਏ ਕਿ ਮਾਈ ਲੋਕ, ਸਾਡੇ ਕੋਲ ਕੀ ਕਰਨ ਆਏ ਹੋ। ਉਸ ਵੇਲੇ ਸੰਤ ਦੇਵਾ ਦਾਸ ਜੀ ਆਪਣੇ ਅਨੰਦ ਵਿੱਚ ਸਨ। ਮਾਈ ਲੋਕ ਨੇੜੇ ਨਹੀਂ ਜਾਂਦੇ ਸਨ। ਇਸ ਤੇਜੱਸਵੀ ਦੇ ਤੇਜ ਪ੍ਰਤਾਪ ਤੇ ਮੁੱਖੋਂ ਬਚਨ ਉਚਾਰਨ ਤੋਂ ਮਾਤਾ ਬਿਸ਼ਨ ਕੌਰ ਜੀ, ਜਿਨ੍ਹਾਂ ਦਾ 14-14 ਸਾਲ ਬਨਵਾਸ, ਪ੍ਰਦੇਸ਼ ਰੂਪ ਗਏ ਹੋਏ ਰਾਮ ਜੀ ਵਾਂਗ ਮੁੜ ਮਿਲਾਪ ਤੋਂ ਜਿਨ੍ਹਾਂ-੨ ਬੈਰਾਗੀ ਪੁਰਸ਼ਾਂ ਅਤੇ ਅਯੁੱਧਿਆ ਪੁਰੀ ਵਾਸੀਆਂ ਨੂੰ ਦਰਸ਼ਨ ਹੋਏ। ਇਸ ਹਾਲਤ ਵਿੱਚ ਮਾਤਾ ਬਿਸ਼ਨ ਕੌਰ ਜੀ ਨੇ ਰੋ ਕੇ ਅਰਜੋਈ ਕੀਤੀ, "ਕਿ ਮੈਂ ਆਪ ਦੀ ਸਤਵੰਤੀ ਗ੍ਰਿਹਸਤੀ ਮਾਰਗ ਦੀ ਅਰਧੰਗੀ, ਕੀ ਤੁਸੀਂ ਮੈਨੂੰ ਵੀ ਵਿਸਾਰ ਦਿੱਤਾ ਹੈ ਘਰ ਬਾਰ ਵੀ ਵਿਸਾਰ ਆਏ । ਮਾਤਾ ਪਿਤਾ, ਨਗਰ ਨਿਵਾਸੀ, ਹਮਜਾ ਸਾਥੀ, ਜ਼ਾਇਦਾਦ ਸਭ ਨੂੰ ਤਿਆਗ ਦਿੱਤਾ। ਚਾਰੇ ਪੁੱਤਰ ਵੀ ਦਰਗਾਹ ਚਲੇ ਗਏ। ਦੱਸੋ, ਮੇਰਾ ਕੀ ਹਾਲ ? ਆਪ ਜੇ ਕ੍ਰਿਪਾ ਕਰੋ, ਮੁੜ ਉਸ ਘਰ ਨੂੰ ਭਾਗ ਲਾਓ।" ਬੈਰਾਗ ਭਰੇ ਮਨ ਨਾਲ ਸੰਤ ਦੇਵਾ ਦਾਸ

ਜੀਆਂ ਨੇ ਜੁਆਬ ਦਿੱਤਾ ਕਿ ਘਰ ਬਾਰ, ਜਾਇਦਾਦ, ਪੁੱਤਰ ਕਿਸਦੇ ਹਨ। ਇਹ ਸਭ ਫੁੱਲਾਂ ਦੀ ਬਾਗਾਤ ਹੈ। ਇਹ ਤਾਂ ਇੱਕ ਰੈਣ ਬਸੇਰਾ ਕਰਨ ਵਾਸਤੇ ਪੰਛੀਆਂ ਨੂੰ ਇਹ ਸੰਸਾਰ ਬ੍ਰਿਛ ਦੀ ਨਿਆਈ ਹੈ। ਜਿਵੇਂ ਪੰਛੀ ਰਾਤ ਕੱਟਕੇ ਉਡਾਰੀ ਮਾਰ ਜਾਂਦੇ ਹਨ। ਜੈਸੇ ਗੁਰਬਾਣੀ ਅਨੁਸਾਰ :-

**ਜੈਸੇ ਰੈਣਿ ਪ੍ਰਾਹੁਣਾ ਉਠ ਚਲਸਹਿ ਪਰਭਾਤਿ ॥**
**ਕਿਆ ਤੂ ਰਤਾ ਕੁਟੰਬ ਸਿਉ ਸਭ ਫੁਲਾਂ ਦੀ ਬਾਗਾਤਿ ॥**

**ਅਥਵਾ :- ਪ੍ਰੀਤਮ ਜਾਨਿ ਲੇਹੁ ਮਨ ਮਾਹੀ ॥**
**ਅਪਨੇ ਸੁਖ ਸਿਉ ਹੀ ਸਭ ਬਾਧਿਓ ਕੋ ਕਾਹੂ ਕੋ ਨਾਹੀ ॥**

ਸੰਤ ਦੇਵਾ ਦਾਸ ਜੀ ਗੁਰਬਾਣੀ ਦੇ ਮਹਾਨ ਵਿਸ਼ਾਲ ਵਿਦਵਾਨ, ਵੇਦਾਂਤ, ਸਿਧਾਂਤ ਮਹਾਂਪੁਰਖਾਂ ਦੀ ਸੰਗਤ ਵਿੱਚ ਬੈਠ ਕੇ ਧਾਰਨ ਕੀਤਾ। ਜਪ, ਤਪ, ਸੰਜਮ, ਗਿਆਨਾਨੰਦ ਦੀ ਅਵੱਸਥਾ, ਘੋਰ ਤਪੱਸਿਆ, ਤੁਰੀਆ ਅਵੱਸਥਾ ਵਿੱਚ ਵਿਚਰਦੇ ਸਨ। ਰਿਧੀਆਂ ਸਿਧੀਆਂ ਚਰਨਾਂ ਵਿੱਚ ਖੜੀਆਂ ਪਹਿਰੇ ਦਿੰਦੀਆਂ ਸਨ। ਉਸ ਤਪੱਸਵੀ ਦੇ ਸ਼ੁਭ ਵਿਚਾਰ ਸੁਣ ਕਰ ਮਾਤਾ ਜੀ ਨੂੰ ਬੈਰਾਗ ਹੋ ਗਿਆ। ਮਾਤਾ ਜੀ ਕਹਿਣ ਲੱਗੇ ਕਿ ਮੈਂ ਘਰ ਨਹੀਂ ਜਾਣਾ। ਮੈਨੂੰ ਵੀ ਫ਼ਕੀਰੀ ਮਨਜ਼ੂਰ ਹੈ। ਹੁਣ ਮਾਈ ਤੂੰ ਵੀ ਛੱਪਰੀ ਪਾ ਲੈ ਅਸੀਂ ਘਰ ਨਹੀਂ ਜਾਣਾ। ਪਰ ਤੈਨੂੰ ਭਿੱਛਿਆ ਲਿਆਉਣੀ ਪਵੇਗੀ। ਇਹ ਪ੍ਰੀਖਿਆ ਵਾਸਤੇ ਸੁਆਲ ਪਾ ਦਿੱਤਾ। ਮਾਤਾ ਜੀ ਨੇ

ੴ

ਸਤ ਬਚਨ ਕਹਿ ਕੇ ਸਭ ਕੁਝ ਸਵੀਕਾਰ ਕੀਤਾ । ਬੈਠ ਕੇ ਤਪੱਸਿਆ ਕੀਤੀ। ਜੈਸੇ-

"ਸੰਤ ਕਾ ਮਾਰਗ ਧਰਮ ਕੀ ਪਉੜੀ ਕੋ ਵਡਭਾਗੀ ਪਾਏ ।"

ਸੰਤ ਦੇਵਾ ਦਾਸ ਜੀਆਂ ਦਾ ਕੁਝ ਜੀਵਨ ਕਾਵਿ ਰੂਪ ਵਿੱਚ ਦਿਉਂ ਹੈ :-

ਬੁੱਕਲ ਵਿੱਚ ਜਿਨ੍ਹਾਂ ਦੇ ਸਹੁ ਆਇਆ,<br>
ਉਹ ਤੋੜੀ ਬੈਠੇ ਜਗਤ ਪ੍ਰੀਤੀ ॥<br>
ਦੇਵਾ ਦਾਸ ਉਦਾਸੀ ਤੋਂ ਪਹਿਲਾਂ,<br>
ਠਾਕਰ ਦਾਸ ਸਮੀਪੀ ॥<br>
ਕੁੱਤਿਆਂ ਵਾਲੇ ਸੰਤ ਕਹਾਉਂਦੇ,<br>
ਪੂਰਨ ਸਿੱਧੀ ਕੀਤੀ ॥<br>
ਬਿਸ਼ਨ ਦਾਸ ਜੀ ਮਾਈ ਏਥੇ,<br>
ਸੇਵ ਤਪੱਸਿਆ ਕੀਤੀ ॥<br>
ਮਹਿਲ ਸੀ ਮਾਈ ਜੀ ਦੇਵਾ ਦਾਸ ਕੇ,<br>
ਛੋਡੀ ਦੁਨੀ ਪਰੀਤੀ ॥<br>
ਚਾਰ ਪੁੱਤਰ ਸਚਖੰਡ ਬਿਰਾਜੇ,<br>
ਲਿਖੀ ਉਨ੍ਹਾਂ ਨਾਲ ਜੋ ਬੀਤੀ ॥

ਦੇਵਾ ਦਾਸ ਭਇਓ ਰਾਮ ਬੈਰਾਗੀ,
ਘੋਰ ਜੋਗੀਸ਼ਰ ਵੀ ਥੀ ॥
ਮੇਰ ਤੇਰ ਤਜ ਘਰ ਤੋਂ ਤੁਰ ਪਏ,
ਜਿਉਂ ਸਰਪ ਕੰਜ ਲਾਹ ਦੀਤੀ ॥
ਖੋਜਦਿਆਂ ਨੂੰ ਸਤਿਗੁਰ ਮਿਲ ਗਏ,
ਧਾਰੀ ਗੁਰਮਤ ਰੀਤੀ ॥
ਚਰਨ ਘਾਲ ਲੈਣੀ, ਗੁਰਮੰਤਰ,
ਪੂਰੀ ਮੰਜਲ ਕੀਤੀ ॥
ਨਾਭਾ ਰਾਜ ਪਟਿਆਲਾ ਨੇੜੇ,
ਰੱਖੜੇ ਮੰਡੋਰ ਨਜ਼ੀਕੀ ॥
ਰਿਸ਼ੀਕੇਸ ਤੇ ਰੋੜੇਵਾਲਾ,
ਪੂਰਨ ਭਗਤੀ ਕੀਤੀ ॥
ਚੌਦਾਂ ਸਾਲ ਤਪੱਸਿਓ ਗੁਜਰ ਗਏ,
ਮਾਤਾ ਜੀ ਕੀ ਕੀਤੀ ॥
ਢੂੰਢਣ ਸੰਤਾਂ ਨੂੰ ਹੁਣ ਤੁਰ ਪਏ,
ਭ੍ਰਮਣ ਤੀਰਥੀਂ ਕੀਤੀ ॥

ਰੋੜੇਵਾਲ ਬਿੜੇ, ਹੀਂਸ ਢੱਕਾਂ ਵਿੱਚ,
ਬਹੁਤ ਤਲਾਸ਼ ਸੀ ਕੀਤੀ ॥
ਮਿਲ ਗਿਆ ਸਾਧੂ ਗੁਰਾਂ ਬਖ਼ਸ਼ਿਆ,
ਦਰਸ਼ਨ ਪਰਸਨ ਕੀਤੀ ॥
ਦਰਸ ਪਰਸ ਤੇ ਹਰਸਨ ਸਰਸਨ,
ਸੁੱਧ ਸੱਤੇ ਭੁੱਲਾਂ ਕੀਤੀ ॥
ਚੇਹਰਾ ਨੂੰਰ ਇਲਾਹੀ ਖਿੜਿਆ,
ਭਗਤੀ ਦਾ ਰੰਗ ਚੜ੍ਹਿਆ ॥
ਇਉਂ ਮਾਨੋਂ ਪ੍ਰਕਾਸ਼ ਭਾਨ,
ਚੰਦ ਪੂਰਨਮਾਸੀ ਚੜ੍ਹਿਆ ॥
ਨੌ ਸੌ ਨਦੀ ਨਵਿੰਨਵੇਂ ਵਹਿੰਦੀ,
ਵਹਿੰਦਾ ਵਹਿਣ ਸਮੁੰਦਰੀ ਵੜਿਆ ॥
ਦੇਖਣ ਹੰਸ ਸਰਵਰੀ ਖੜ੍ਹਕੇ,
ਮਾਤਾ ਨੂੰ ਚਾਅ ਚੜ੍ਹਿਆ ॥
ਮਿਲ ਗਿਆ ਚੋਗ ਸਰਵਰੀਂ ਹੰਸਾ,
ਚੁੰਜ ਮੋਤੀ ਹੀਰਾ ਫੜਿਆ ॥



੧ੳ

ਇਹ ਪੂਰਨ ਬੈਰਾਗੀ ਜਿਸ ਬੈਰਾਗ ਦਾ ਸਰੂਪ ਤੀਬਰ, ਤਰਤੀਬਰ ਤੇ ਮੰਦ ਬੈਰਾਗ ਤਿੰਨ ਪ੍ਰਕਾਰ ਦਾ ਜੈਸੇ ਵਰਨਣ ਕੀਤਾ ਹੈ। ਪਰ ਉੱਚੀ ਅਵੱਸਥਾ ਵਿੱਚ ਜਾਣ ਵਾਲੇ ਪਰਪੱਕ ਗਿਆਨੀ ਜੋਗੀਆਂ ਵਾਲੇ ਪੂਰਨ ਰਸਕ ਬੈਰਾਗੀਆਂ ਦੀ ਨਿਸ਼ਕਾਮਤਾ ਦਾ ਜੋ ਬੈਰਾਗ ਲਖਛਣ ਹੈ। ਜਿਨ੍ਹਾਂ ਵਿੱਚ ਇਹ ਗੁਣ ਘਟਦੇ ਹਨ। ਇਹ ਉਨ੍ਹਾਂ ਦੀ ਇਕਾਗਰਤਾ ਪੂਰਨ ਬੈਰਾਗੀ ਨੂੰ ਪੂਰਾ ਗੁਰੂ ਲੱਭਣ ਤੋਂ ਜੋਗ ਜੁਗਤੀ ਦਾ ਜਿਨ੍ਹਾਂ ਨੇ ਭੇਦ ਦ੍ਰਿੜਾ ਦਿੱਤਾ। ਇਹ ਸਨ ਬਾਬਾ ਰੁੱਖੜ ਦਾਸ ਜੀ ਮੰਡੌਰ, ਅੱਜ ਕੱਲ ਸੰਤ ਹਰਚੰਦ ਸਿੰਘ ਜੀਆਂ ਦੇ ਖੂਹ ਤੇ ਜਿਨ੍ਹਾਂ ਦੀ ਸਮਾਧੀ ਹੈ। ਕਿਉਂ ਕਿ ਬਿਨ੍ਹਾਂ ਡੇਰੇ ਤੋਂ ਹੀ ਹੀਸਾਂ, ਬਿੜਿਆਂ ਵਿੱਚ ਵਿਚਰਨ ਵਾਲਾ ਅਸਲੀ ਉਦਾਸੀਨ ਮਤ, ਬੇ-ਦਾਗ, ਬੇ-ਲਾਗ, ਬੇ-ਦਰ, ਬੇ-ਡਰ, ਬੇ-ਘਰ।

ਪਰ ਗੁਰਬਾਣੀ ਮੁਤਾਬਿਕ : **ਸਗਲੀ ਧਰਤੀ ਸਾਧ ਕੀ**

ਅਥਵਾ :- ਓਹ ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ ॥"

ਯਥਾ :- **ਕਬੀਰ ਭਲੀ ਮਧੂਕਰੀ ਨਾਨਾ ਬਿਧਿ ਕੋ ਨਾਜੁ ॥**

**ਦਾਵਾ ਕਾਹੂ ਕੋ ਨਹੀ ਬਡਾ ਦੇਸੁ ਬਡ ਰਾਜੁ ॥੧੬੩॥**

ਜਿਨ੍ਹਾਂ ਵਿੱਚ ਮਹਾਨ ਗੁਣ ਸਨ ਐਸੇ ਪੂਰਨ ਗੁਰੂ ਦੀਆਂ ਸੁਪਾਤਰੀਆਂ ਤੋਂ ਪਾਤਰੀ ਰੂਪ ਸੰਤ ਮਹਾਰਾਜ ਦੇਵਾ ਦਾਸ ਜੀ ਦਾ ਬੀਤ ਰਾਸ, ਭਗਤੀ ਸਪੁੰਨ, ਜੋਗ

ਅਭਿਆਸ, ਸਿਮਰਨ ਤੇ ਸਾਧਨ ਦਾ ਅਰੂੜ ਹੋਣਾ, ਨਿਸ਼ਚਿੰਤ ਇਕ ਓਅੰਕਾਰ, ਓਅੰ ਸੋਹੰ ਰੂਪ ਵਿੱਚ ਅਭੇਦ ਸਮਾਧਿਸਟ ਯਥਾ :

ਅੰਤਰ ਸੁੰਨੰ ਬਾਹਰਿ ਸੁੰਨੰ ਤ੍ਰਿਭਵਣ ਸੁੰਨ ਮਸੁੰਨੰ ॥
ਚੌਥੇ ਸੁੰਨੈ ਜੋ ਨਰ ਜਾਣੈ ਤਾ ਕਉ ਪਾਪ ਨ ਪੁੰਨੰ ॥

ਜਿਨ੍ਹਾਂ ਦਾ ਐਸਾ ਜੀਵਨ ਹੋ ਚੁਕਿਆ ਸੀ। ਰਿਸ਼ੀਕੇਸ, ਕਜਲੀ ਬਣ, ਹਰਿਦੁਆਰ, ਜਮਨੋਤਰੀ, ਗੰਗੋਤਰੀ, ਬਦਰੀਨਾਥ, ਬਿੰਦਰਾਬਨ ਆਦਿਕ ਤਪ ਤਾਪਦੇ ਹੋਏ 'ਤਪ ਤਾਪਨ ਤੇ ਤਪ ਤੇਜ ਵਧੇ', ਵਾਲੀ ਅਵੱਸਥਾ ਬਣ ਗਈ।

ਵੇਦਾਂਤ ਅਨੁਸਾਰ :

"ਸਰਬ ਸੁਖ ਬੈਰਾਗ ਮਹਿ ਤੇਜ ਤਪੱਸਿਆ ਮਾਹਿ ॥
ਪ੍ਰੇਮਾ ਭਾਉ ਪ੍ਰਭਤਾ ਬਲੀ, ਮੁਕਤਿ ਗਿਆਨ ਬਿਨੁ ਨਾਹਿ ॥"

ਇਹ ਤੱਪ ਤਾਪਦਿਆਂ ਹੋਇਆ, ਰੋੜੇਵਾਲ ਹੀਸਾਂ ਵਿੱਚ, ਵਹਿੰਦਾ ਚੋਏ ਦਾ ਕਿਨਾਰਾ ਦੋਵੇਂ ਪਾਸੇ ਡੇਰੇ ਦੇ ਅੱਜ ਵੀ ਉਹ ਚੋਆ ਵਹਿੰਦਾ ਹੈ।

੧ੴ

# ਕਾਵਿ - ਅਰਥ

ਬੁੱਕਲ ਵਿੱਚ ਜਿਨ੍ਹਾਂ ਦੇ ਸਹੁ ਆਇਆ,
ਉਹ ਤੋੜੀ ਬੈਠੇ ਜਗਤ ਪਰੀਤੀ ॥

ਜਿਨ੍ਹਾਂ ਦੀ ਬੁੱਕਲ ਵਿੱਚ ਰੱਬ ਆ ਗਿਆ ਹੈ ਉਹ ਸੰਸਾਰ ਦੇ ਮੋਹ ਜਾਲ ਦੀ ਪ੍ਰੀਤੀ ਤੋੜ ਬੈਠੇ ਹਨ। ਜੈਸੇ ਗੁਰਬਾਣੀ ਅੰਦਰ ਨੌਵੇਂ ਪਾਤਿਸ਼ਾਹ ਜੀ ਫੁਰਮਾਉਂਦੇ ਹਨ :-

ਜਗਤ ਮੈ ਝੂਠੀ ਦੇਖੀ ਪ੍ਰੀਤਿ ॥

ਅਪੁਨੇ ਹੀ ਸੁਖ ਸਿਉ ਸਭ ਲਾਗੇ, ਕਿਆ ਦਾਰਾ ਕਿਆ ਮੀਤ ॥੧॥
ਰਹਾਉ। ਮੇਰਉ ਮੇਰਉ ਸਭੈ ਕਹਤ ਹੈ, ਹਿਤ ਸਿਉ ਬਾਧਿਓ ਚੀਤੁ ॥
ਅੰਤਿ ਕਾਲਿ ਸੰਗੀ ਨਹ ਕੋਊ, ਇਹ ਅਚਰਜ ਹੈ ਰੀਤਿ ॥੧॥
ਮਨ ਮੂਰਖ ਅਜਹੂ ਨਹ ਸਮਝਤ, ਸਿਖ ਦੇ ਹਾਰਿਓ ਨੀਤ ॥
ਨਾਨਕ ਭਉਜਲ ਪਾਰਿ ਪਰੈ, ਜਉ ਗਾਵੈ ਪ੍ਰਭ ਕੇ ਗੀਤ ॥੨॥੩॥੬॥
(ਦੇਵ ਗੰਧਾਰੀ ਮਹਲਾ ੯)

ਐਸੇ ਸੰਤ ਮਹਾਂਪੁਰਸ਼ਾਂ ਨੇ ਜਗਤ ਨਾਲੋਂ ਪ੍ਰੀਤੀ ਤੋੜ ਕੇ ਸੱਚੀ ਪ੍ਰੀਤ ਪ੍ਰਭੂ ਨਾਲ ਜੋੜੀ ਹੈ। ਜਿਸ ਵਾਰੇ ਭਗਤ ਰਵੀਦਾਸ ਜੀ ਇਉਂ ਫੁਰਮਾਉਂਦੇ ਹਨ :-

ਜਉ ਤੁਮ ਗਿਰਿਵਰ ਤਉ ਹਮ ਮੋਰਾ ॥
ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ ॥੧॥
ਮਾਧਵੇ ਤੁਮ ਨ ਤੋਰਹੁ, ਤਉ ਹਮ ਨਹੀ ਤੋਰਹਿ ॥
ਤੁਮ ਸਿਉ ਤੋਰਿ, ਕਵਨ ਸਿਉ ਜੋਰਹਿ ॥੧॥ ਰਹਾਉ ॥
ਜਉ ਤੁਮ ਦੀਵਰਾ ਤਉ ਹਮ ਬਾਤੀ ॥
ਜਉ ਤੁਮ ਤੀਰਥ, ਤਉ ਹਮ ਜਾਤੀ ॥੨॥
ਸਾਚੀ ਪ੍ਰੀਤ ਹਮ ਤੁਮ ਸਿਉ ਜੋਰੀ ॥
ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥੩॥
ਜਹ ਜਹ ਜਾਉ, ਤਹਾ ਤੇਰੀ ਸੇਵਾ ॥
ਤੁਮ ਸੋ ਠਾਕੁਰੁ, ਅਉਰੁ ਨ ਦੇਵਾ ॥
ਤੁਮਰੇ ਭਜਨ ਕਟਹਿ ਜਮ ਫਾਸਾ ॥
ਭਗਤਿ ਹੇਤਿ ਗਾਵੈ ਰਵਿਦਾਸਾ ॥੫॥੫॥

(ਸੋਰਠਿ ਰਵਿਦਾਸ ਜੀਉ)

ਇਹ ਕੋਈ ਆਮ ਗੱਲ ਨਹੀਂ। ਇਸ ਤਰ੍ਹਾਂ ਜਗਤ ਨੂੰ ਝੂਠ ਜਾਣ ਕੇ ਪ੍ਰੀਤੀ ਤੋੜੀ ਬੈਠੇ ਹਨ ।

ਦੇਵਾ ਦਾਸ ਉਦਾਸੀਨ ਤੋਂ ਪਹਿਲਾਂ, ਠਾਕਰ ਦਾਸ ਸਮੀਪੀ ॥

ਉਦਾਸੀਨ ਸੰਤ ਦੇਵਾ ਦਾਸ ਜੀ ਤੋਂ ਪਹਿਲਾਂ ਉਨ੍ਹਾਂ ਦੇ ਕੋਲ ਇਕ ਹੋਰ ਸਾਧੂ ਬੇਰੀ ਹੇਠ ਤਪ ਕਰਦੇ ਸਨ। ਉਹ ਕੁੱਤਿਆਂ ਵਾਲੇ ਠਾਕੁਰ ਜੀ ਕਰਕੇ ਪ੍ਰਸਿੱਧ ਸਨ। ਉਨ੍ਹਾਂ ਦੀ ਸਮਾਧੀ ਦਾ ਅਸਥਾਨ ਖੱਬੇ ਹੱਥ ਗੁਰਦੁਆਰਾ ਸਾਹਿਬ ਦੇ ਨਾਲ ਹੀ ਸਥਿਤ ਹੈ। ਬਿੜੇ ਵਿੱਚ ਹੀ ਇਨ੍ਹਾਂ ਨੇ ਆਪਣੀ ਸਮਾਧੀ ਲਗਾ ਲਈ।

''ਕੁੱਤਿਆਂ ਵਾਲੇ ਸੰਤ ਕਹਾਉਂਦੇ, ਪੂਰਨ ਸਿੱਧੀ ਕੀਤੀ ॥''

ਇਨ੍ਹਾਂ ਸੰਤਾਂ ਨੂੰ ਕੁੱਤਿਆਂ ਵਾਲੇ ਠਾਕਰ ਜੀ ਕਰਕੇ ਬੁਲਾਉਂਦੇ ਸਨ। ਇਨ੍ਹਾਂ ਨੇ ਪੂਰਨ ਰਿੱਧੀ ਸਿੱਧੀ ਹਾਸਲ ਕੀਤੀ ਹੋਈ ਸੀ।

''ਬਿਸ਼ਨ ਦਾਸ ਜੀ ਮਾਈ, ਆ ਕੇ ਸੇਵ ਤਪੱਸਿਆ ਕੀਤੀ ॥''

ਮਾਤਾ ਬਿਸ਼ਨ ਕੌਰ ਜੀਆਂ ਨੇ ਬਚਨ ਮੰਨ ਕੇ ਗੁਰੂ ਧਾਰਨ ਕੀਤਾ। ਜੈਸੇ :-

ਪਤੀ ਦੇਵ ਕੋ ਗੁਰੂ ਮਨਾ ਕੇ, ਗੁਰ ਚੇਲਾ ਜੋ ਰੀਤੀ ॥
ਉਸ ਜੁਗਤੀ ਸੇ ਬਚਨ ਮਾਨ ਗੁਰ, ਕੀਤੀ ਪ੍ਰਭੂ ਪ੍ਰੀਤੀ ॥

ਪਰਮੇਸ਼ਰ ਦੀ ਭਗਤੀ ਕੀਤੀ। ਸੇਵਾ ਅਤੇ ਫ਼ਕੀਰੀ ਵਲੋਂ ਗੁਰੂ ਧਾਰਨ ਕੀਤੇ। ਭਿੱਛਿਆ ਨਗਰਾਂ ਵਿਚੋਂ ਲੈ ਕੇ ਆਉਣੀ। ਜੋ ਬਚਨ ਗੁਰੂ ਪਤੀ ਪਰਮੇਸ਼ਰ ਸਰੂਪ ਸੰਤ ਦੇਵਾ ਦਾਸ ਜੀਆਂ ਦਾ ਹੋਇਆ ਸੀ ਉਸ ਨੂੰ ਕਮਾਉਣ ਹਿੱਤ ਦਿਨ ਰਾਤ ਇੱਕ ਕਰ ਦਿੱਤਾ।

**ਮਹਿਲ ਸੀ ਮਾਈ ਜੀ ਦੇਵਾ ਦਾਸ ਕੇ, ਛੋਡੀ ਦੂਨੀ ਪ੍ਰੀਤੀ ॥**

ਕਿਉਂਕਿ ਮਾਤਾ ਜੀ ਸੰਤ ਦੇਵਾ ਦਾਸ ਜੀਆਂ ਦੇ ਮਹਿਲ ਸਨ। ਪੂਰਨ ਬੈਰਾਗ ਵਿੱਚ ਆ ਕੇ ਸੰਸਾਰ ਦੇ ਮੋਹ ਜਾਲ ਨੂੰ ਖਤਮ ਕਰ ਦਿੱਤਾ ਔਰ ਬਿਬੇਕੀ ਸਰੂਪ ਵਿੱਚ ਵਿਚਰਨ ਵਾਲਾ ਜੀਵਨ ਬਣਾ ਲਿਆ।

**ਚਾਰ ਪੁੱਤਰ ਸੱਚਖੰਡ ਬਿਰਾਜੇ, ਲਿਖੀ ਉਨ੍ਹਾਂ ਨਾਲ ਜੋ ਬੀਤੀ ॥**

ਜਿਨ੍ਹਾਂ ਨੂੰ ਸੰਸਾਰਕ ਗ੍ਰਿਹਸਤ ਵਿੱਚ ਚਾਰ ਪੁੱਤਰ ਹੋਣ ਤੋਂ ਚਾਰੇ ਸੱਚਖੰਡ ਚਲੇ ਗਏ। ਇਹ ਵੈਰਾਗ ਦੀ ਠੋਕਰ ਲੱਗਣ ਤੋਂ ਇਸ ਭਾਗਭਰੀ ਜੋੜੀ ਨੇ ਪਰਮੇਸ਼ਰ ਦਾ ਸਰੂਪ ਹੋਣਾ ਕੀਤਾ। ਲਿਖਿਆ ਉਹ ਹੈ ਜੋ ਉਨ੍ਹਾਂ ਨਾਲ ਪੂਰਨ ਜੀਵਨ ਵਿੱਚ ਬੀਤਿਆ।

**ਦੇਵਾ ਦਾਸ ਭਇਓ ਰਾਮ ਬੈਰਾਗੀ, ਘੋਰ ਜੋਗੀਸ਼ਰ ਵੀ ਥੀ ॥**

ਘੋਰ ਜੋਗੀਸ਼ਰਾਂ ਵਿੱਚ ਜਿਨ੍ਹਾਂ ਨੇ ਰਾਮ ਦੇ ਵਿਯੋਗੀ ਹੋ ਕੇ ਸੰਤ ਦੇਵਾ ਦਾਸ ਜੀ, ਤਪੀਸਰਾਂ ਵਿੱਚ ਮਹਾਂ ਤਪੀਸਰ ਅਤੇ ਜੋਗੀਸ਼ਰਾਂ ਵਿੱਚ ਮਹਾਂ ਜੋਗੀਸ਼ਰ ਪ੍ਰਸਿੱਧ ਹੋਏ।

**ਮੇਰ ਤੇਰ ਤਜ ਘਰ ਤੋਂ ਤੁਰ ਪਏ, ਜਿਉਂ ਸਰਪ ਕੰਜ ਲਾਹ ਦੀਤੀ ॥**

ਕਿਉਂਕਿ ਪੂਰਨ ਬੈਰਾਗ ਵਿੱਚ ਪਹਿਲਾਂ ਹੀ ਮੇਰੇ ਤੇਰ ਛੱਡ ਕੇ ਘਰੋਂ ਤੁਰ ਪਏ ਜਿਸ ਤਰ੍ਹਾਂ ਸੱਪ ਕੰਜ ਲਾਹ ਕੇ ਤੁਰ ਪੈਂਦਾ ਹੈ। ਸੰਸਾਰਕ ਪਦਾਰਥ ਅਤੇ ਘਰ ਦੇ ਮੋਹ ਜਾਲ ਕੰਜ ਸਰੂਪ ਸਮਝ ਕੇ ਛੱਡ ਤੁਰੇ ਸਨ ਕਿ ਅਬ ਪਰਮੇਸ਼ਰ ਦੀ ਭਗਤੀ

ਕਰਨੀ ਹੈ।

**ਖੋਜਦਿਆ ਨੂੰ ਸਤਿਗੁਰ ਮਿਲ ਗਏ, ਧਾਰੀ ਗੁਰਮਤ ਰੀਤੀ ॥**

ਜਿਨ੍ਹਾਂ ਨੂੰ ਢੂੰਡਦਿਆਂ ਸੰਤ ਰੁੱਖੜ ਦਾਸ ਜੀ, ਦੱਤਾ ਤ੍ਰੈ ਅਵਧੂਤ ਸਰੂਪ ਮੰਡੌਰ ਨਗਰ ਵਿੱਚ ਪ੍ਰਾਪਤ ਹੋਏ। ਸੰਤ ਦੇਵਾ ਦਾਸ ਜੀਆਂ ਨੇ ਉਨ੍ਹਾਂ ਦੇ ਸੇਵਕ ਹੋਣਾ ਕੀਤਾ।

**ਚਰਨ ਘਾਲ ਲੈਣੀ ਗੁਰਮੰਤਰ, ਪੂਰੀ ਮੰਜ਼ਲ ਕੀਤੀ ॥**

ਸੰਤ ਰੁੱਖੜ ਦਾਸ ਜੀਆਂ ਤੋਂ ਗੁਰਮੱਤ ਰੀਤੀ ਅਨੁਸਾਰ ਚਰਨਾਮ੍ਰਿਤ ਪ੍ਰਾਪਤ ਕਰਕੇ ਨਾਮ ਸਿਮਰਨ ਦੀ ਜੁਗਤੀ, ਗੁਰਮੰਤਰ ਲੈ ਕੇ ਆਪਣਾ ਜੀਵਨ ਸਫਲਾ ਕਰਨ ਹਿੱਤ ਉੱਚ ਕੋਟੀ, ਤੁਰੀਆ ਅਵੱਸਥਾ ਨੂੰ ਪ੍ਰਾਪਤ ਹੋਏ।

**ਨਾਭਾ ਰਾਜ ਪਟਿਆਲਾ ਨੇੜੇ, ਰੱਖੜੇ ਮੰਡੌਰ ਨਜ਼ੀਕੀ ॥**

ਇਹ ਰੱਖੜਾ ਮੰਡੌਰ ਨਗਰ ਔਰ ਵਹਿੰਦਾ ਚੋਆ ਦੋਨਾਂ ਰਿਆਸਤਾਂ ਨਾਭਾ ਅਤੇ ਪਟਿਆਲਾ ਦੇ ਵਿਚਕਾਰ ਹੈ। ਨਾਭਾ ਦੇ ਨਜ਼ਦੀਕ ਹੋਣ ਕਰਕੇ ਇਹ ਸਾਰਾ ਪਹਿਲਾਂ ਲਿਖ ਚੁੱਕੇ ਹਾਂ) ਕਿ ਸਾਰੇ ਤੀਰਥਾਂ ਤੇ ਤਪ ਕਰਕੇ 14 ਸਾਲ ਰੋੜੇਵਾਲ ਰਹੇ।

**ਰਿਸ਼ੀਕੇਸ ਤੇ ਰੋੜੇਵਾਲਾ ਪੂਰਨ ਭਗਤੀ ਕੀਤੀ ॥**

ਰਿਸ਼ੀਕੇਸ ਹਰੀਦੁਆਰ, ਬਿੰਦਰਾਬਨ ਆਦਿ ਤੀਰਥਾਂ ਤੇ ਤਪ ਤਾਪਦਿਆਂ ਅਖੀਰ ਰੋੜੇਵਾਲ ਹੀਂਸਾਂ ਬਿੜਿਆ ਵਿੱਚ ਸਮਾਧੀਆਂ ਲਾਈਆਂ।

੧ੴ

**ਚੌਦਾਂ ਸਾਲ ਤਪੱਸਿਓ ਗੁਜਰ ਗਏ, ਮਾਤਾ ਜੀ ਕੀ ਕੀਤੀ ।**

14 ਸਾਲ ਤਾਂ ਸੰਤ ਦੇਵਾ ਦਾਸ ਜੀਆਂ ਦੀ ਉਡੀਕ ਮਾਤਾ ਜੀ ਨੇ ਕੀਤੀ । ਅਖੀਰ ਘਰ ਤੋਂ ਲੱਭਣ ਤੁਰ ਪਏ । ਘਰ ਤੋਂ ਨਿਰਮੋਹ ਹੋ ਕੇ ਤਲਾਸ਼ ਕਰਦਿਆਂ-2 ਬਹੁਤ ਤੀਰਥਾਂ ਤੇ ਭ੍ਰਮਣ ਕੀਤਾ ।

**ਢੂੰਢਣ ਸੰਤਾਂ ਨੂੰ ਹੁਣ ਤੁਰ ਪਏ ਭ੍ਰਮਣ ਭੀਰਥੀ ਕੀਤੀ ॥**

ਸੰਤ ਦੇਵਾ ਦਾਸ ਜੀਆਂ ਨੂੰ ਲੱਭਦਿਆਂ ਉਪਰ ਲਿਖੇ ਅਨੇਕ ਤੀਰਥਾਂ ਦਾ ਭ੍ਰਮਣ ਕੀਤਾ ।

**ਰੋੜੇਵਾਲ ਹੀਂਸ, ਝਿੜੇ ਢੱਕਾਂ ਵਿੱਚ, ਬਹੁਤ ਤਲਾਸ਼ ਸੀ ਕੀਤੀ ॥**

ਬਹੁਤ ਤਲਾਸ਼ ਕਰਨ ਤੋਂ ਬਾਅਦ ਅਖੀਰ ਵਿੱਚ ਕਿਸੇ ਨੇ ਦੱਸ ਪਾਈ ਕਿ ਇਕ ਸਾਧੂ ਰੋੜੇਵਾਲ ਨਗਰ ਬਾਹਰ ਹੀਂਸ, ਬਿੜੇ ਵਿੱਚ ਬੈਠਾ ਤਪ ਕਰ ਰਿਹਾ ਹੈ । ਮਾਤਾ ਜੀ ਇਸ ਨਗਰ ਆਉਣਾ ਕੀਤਾ ।

**ਮਿਲ ਗਿਆ ਸਾਧੂ ਗੁਰਾਂ ਬਖ਼ਸ਼ਿਆ, ਦਰਸ਼ਨ, ਪਰਸਨ ਕੀਤੀ ।**

ਗੁਰਾਂ ਦਾ ਬਖ਼ਸ਼ਿਆ ਸਾਧੂ ਪਤੀ ਪਰਮੇਸ਼ਰ, ਸਾਧੂ ਦੇ ਰੂਪ ਵਿੱਚ ਪ੍ਰਾਪਤ ਹੋ ਗਏ । ਮਾਤਾ ਜੀ ਨੇ ਦਰਸ਼ਨ ਪਰਸ ਕੇ ਖੁਸ਼ੀਆਂ ਪ੍ਰਾਪਤ ਕੀਤੀਆਂ ।

**ਦਰਸ ਪਰਸ ਤੇ ਹਰਸਨ ਸਰਸਨ, ਸੁੱਧ ਸੁੱਤੇ ਭੁੱਲਾਂ ਕੀਤੀ ॥**

ਮਾਤਾ ਜੀ (ਦੇਖ) ਦਰਸ਼ਨ ਕਰਕੇ ਅਤੇ ਚਰਨ ਫੜਕੇ ਹਰਿਆਵਲ ਵਿੱਚ ਆਏ ।

ਮਾਤਾ ਜੀ ਦੀਆਂ ਸੱਤੇ ਸੁੱਧਾਂ ਭੁੱਲ ਗਈਆਂ । ਜਿਸ ਤਰ੍ਹਾਂ ਪਾਰਬਤੀ-ਭੋਲੇ ਨਾਰਾਇਣ ਦੇ ਦਰਸ਼ਨ ਕਰਨ ਤੋਂ, ਲਕਸ਼ਮੀ-ਭਗਵਾਨ ਦੇ ਦਰਸ਼ਨ ਪਰਸਨ ਤੋਂ, ਸੀਤਾ ਜੀ ਨੂੰ ਰਾਮ ਸਰੂਪ ਜੀਆਂ ਦੇ ਦਰਸ਼ਨ ਕਰਨ ਤੋਂ ਅਤੇ ਗੋਪੀਆਂ, ਰਣਵਾਸ, ਭਗਵਾਨ-ਕ੍ਰਿਸ਼ਨ ਜੀਆਂ ਦੇ ਦਰਸ਼ਨ, ਰਾਧੇ-ਸ਼ਿਆਮ ਕਿਤਨੀ ਦੇਰ ਬਾਅਦ ਰਾਧਕਾਂ ਨੇ ਕੁਰੂਕਸ਼ੇਤਰ ਵਿੱਚ ਦਰਸ਼ਨ ਕਰਨ ਤੋਂ ਖੁਸ਼ੀਆਂ ਅਤੇ ਮਨ ਵਿੱਚ ਹਰਿਆਵਲ ਆਈ ਸੀ । ਜਿਸ ਤਰ੍ਹਾਂ ਦਸ਼ਮੇਸ਼ ਜੀਆਂ ਦੇ ਮਾਤਾ ਸਾਹਿਬ ਦੇਵਾ ਅਤੇ ਮਾਤਾ ਸੁੰਦਰੀ ਜੀ ਗੁਰੂ ਕਾਂਸ਼ੀ ਦਮਦਮਾ ਸਾਹਿਬ ਕਿਤਨੀ ਦੇਰ ਬਾਅਦ ਦਰਸ਼ਨ ਪਰਸਨ ਕੀਤੇ, ਖੁਸ਼ੀਆਂ ਪ੍ਰਾਪਤ ਕੀਤੀਆਂ ਅਤੇ ਮਨ ਖਿੜਾਅ ਹਰਿਆਵਲ ਵਿੱਚ ਆਏ । ਸੱਤੇ ਸੁੱਧਾਂ ਦਰਸ਼ਨ ਕਰਨ ਤੋਂ ਭੁੱਲ ਗਈਆਂ । ਇਸੇ ਤਰ੍ਹਾਂ ਮਾਤਾ ਬਿਸ਼ਨ ਕੌਰ ਜੀਆਂ ਨੇ ਖੁਸ਼ੀਆਂ ਪ੍ਰਾਪਤ ਕੀਤੀਆਂ । ਯਥਾ :-

ਧੀਰਜ ਬੁੱਧ ਬਿਬੇਕ ਬਲ ਗਤਿ ਮਤਿ ਅਉਸਰ ਬਾਤ ॥
ਦਰਸਨ ਭੇਟਤ ਰੀ ਸਖੀ ਭੂਲਿ ਗਈ ਸੁੱਧ ਸਾਤ ॥
"ਚੇਹਰਾ ਨੂਰ ਇਲਾਹੀ ਖਿੜਿਆ, ਭਗਤੀ ਦਾ ਰੰਗ ਚੜ੍ਹਿਆ ॥"

ਮਾਤਾ ਜੀ ਨੇ ਦੇਖਿਆ ਕਿ ਚੇਹਰੇ ਤੇ ਇਲਾਹੀ ਰੱਬੀ ਜੋਤ ਦਾ ਪ੍ਰਕਾਸ਼ ਹੋ ਰਿਹਾ ਹੈ । ਪੂਰਨ ਭਗਤੀ ਦਾ ਰੰਗ ਚੜ੍ਹਿਆ ਹੋਇਆ ਸੀ ।

"ਇਉਂ ਮਾਨੋ ਪ੍ਰਕਾਸ਼ ਭਾਨ, ਚੰਦ ਪੂਰਨਮਾਸੀ ਚੜ੍ਹਿਆ ॥"

ਇਉਂ ਮਾਨੋ ! ਤਪ ਤੇਜ਼ ਜਿਵੇਂ ਸਿਖਰ ਦੁਪਹਿਰੇ ਸੂਰਜ ਦਾ ਤੇਜ ਪ੍ਰਤਾਪ ਅਤੇ

ੴ

ਸ਼ਾਂਤੀ ਸਰੂਪ ਚੰਦਰਮਾ ਸਰੂਪ ਸੀਤਲਤਾ, ਕੱਤਕ ਦੀ ਪੂਰਨਮਾਸੀ ਦੇ ਵਾਂਗ ਖਿੜਿਆ ਹੋਇਆ ਸੀ ।

**"ਗਿਆਨ ਵਹਿਣ ਦਾ ਵਹਿੰਦਾ ਜਾਏ, ਦਰਿਆ ਵੀ ਢਾਹੀ ਚੜ੍ਹਿਆ ॥"**

ਗਿਆਨਾਨੰਦ ਅਵੱਸਥਾ ਵਿੱਚ ਇਉਂ ਵਹਿੰਦੇ ਜਾਂਦੇ ਹਨ । ਜਿਵੇਂ ਦਰਿਆ ਵੀ ਆਪਣੇ ਢਾਹੇ (ਕਿਨਾਰੇ) ਤੋਂ ਉਪਰ ਦੀ ਲੰਘ ਜਾਂਦਾ ਹੈ ।

**"ਨੌ ਸੌ ਨਦੀ ਨੜਿੰਨਵੇਂ ਵਹਿੰਦੀ, ਵਹਿੰਦਾ ਵਹਿਣ ਸਮੁੰਦਰੀ ਵੜਿਆ ॥"**

999 ਨਦੀਆਂ ਦਾ ਸਾਰਾ ਵਹਿਣ ਹੀ ਬ੍ਰਹਮ ਗਿਆਨ ਦਾ ਸਰੂਪ ਇਉਂ ਮਾਨੋ ਉਹ ਵਹਿੰਦਾ ਵਹਿਣ ਜਿਵੇਂ :- ਇੜਾ, ਪਿੰਗਲਾ ਔਰ ਸੁਖਮਨਾ ਪਰਾਗਰਾਜ ਰੂਪ ਜੈਸੇ ਗੁਰਵਾਕ ਹੈ :-

**"ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥"**

ਇਹ ਨਦੀਆਂ ਦਾ ਵਹਿਣ, ਬ੍ਰਹਮ ਗਿਆਨ ਸਰੂਪ ਸਮੁੰਦਰ ਵਿਚ ਸਮਾ ਗਿਆ ਹੈ ।

**ਦੇਖਣ ਹੰਸ ਸਰਵਰੀ ਖੜਕੇ, ਮਾਤਾ ਨੂੰ ਚਾਅ ਚੜ੍ਹਿਆ ॥**

ਇਉਂ ਮਾਨੋਂ ਜਿਵੇਂ ਸਮੁੰਦਰ ਤੋਂ ਛੱਲਾਂ ਪੈ ਕੇ ਸਮੁੰਦਰ ਮਾਨ ਸਰੋਵਰ ਦਾ ਰੂਪ ਬਣ ਜਾਂਦਾ ਹੈ । ਮਾਨ ਸਰੋਵਰ ਤੇ ਹੰਸ ਖੜਕੇ, ਦਰਸ਼ਨ ਕਰਕੇ ਖੁਸ਼ ਹੁੰਦੇ ਹਨ । ਮਾਤਾ ਬਿਸ਼ਨ ਕੌਰ ਜੀਆਂ ਦਾ ਸਰੂਪ ਹੰਸਾਂ ਦੇ ਸਰੂਪ ਵਿੱਚ ਪ੍ਰਵੇਸ਼ ਹੋ ਗਿਆ ।

ਭਾਵ ਉਸ ਵੇਲੇ

ਮਾਨ ਸਰੋਵਰ ਰੂਪ-ਸੰਤ ਦੇਵਾ ਦਾਸ ਜੀ

ਹੰਸ ਸਰੂਪ-ਮਾਤਾ ਜੀਆਂ ਨੇ ਦੇਖਿਆ ਅਤੇ ਖੁਸ਼ੀਆਂ ਦਾ ਚਾਅ ਚੜ੍ਹ ਗਿਆ। ਹੰਸਾਂ ਨੂੰ ਮਾਨੋ ਮਾਨ ਸਰੋਵਰ ਦੇ ਕਿਨਾਰੇ ਹੀਰੇ ਮੋਤੀ ਆਦਿ ਜੈਸੇ-

ਮਤਿ ਵਿਚਿ ਰਤਨ ਜਵਾਹਰ ਮਾਣਿਕ।"

ਦਾ ਚੋਗ ਮਿਲ ਗਿਆ।

"ਮਿਲ ਗਿਆ ਚੋਗ ਉਛੱਲਾ ਸਰਵਰ, ਚੁੰਜ ਮੋਤੀ ਹੀਰਾ ਫੜਿਆ ॥"

ਆਪਣੀ ਮਤ, ਬਿਰਤੀ, ਮਨ ਵਿੱਚ ਚੁੰਜ ਸਰੂਪ ਅੰਤਰਮੁਖ ਬਿਰਤੀ ਸੋਚਣ ਕਰਕੇ ਇਹ ਖ਼ੁਰਾਕ ਮਾਤਾ ਬਿਸ਼ਨ ਕੌਰ ਜੀਆਂ ਨੂੰ ਸੰਤ ਦੇਵਾ ਦਾਸ ਜੀਆਂ ਦੇ ਸਰੂਪ ਤੋਂ ਪ੍ਰਾਪਤ ਹੋ ਗਈ।

ਉਪ੍ਰੰਤ ਮਾਤਾ ਜੀਆਂ ਨੇ ਗੁਰਬਾਣੀ ਅਨੁਸਾਰ,

"ਸਾਧੂ ਸਤਿਗੁਰ ਜੇ ਮਿਲੇ ਹੀਰੇ ਰਤਨ ਲਭੰਨਿ ॥"

ਅਥਵਾ :- ਸਰਵਰ ਹੰਸ ਧੁਰੇ ਹੀ ਮੇਲਾ,

ਖਸਮੈ ਏਵੈ ਭਾਣਾ ॥

ਸਰਵਰ ਅੰਦਰਿ ਹੀਰਾ ਮੋਤੀ,

ਸੋ ਹੰਸਾਂ ਕਾ ਖਾਣਾ ॥

ਇਸ ਮਾਨ ਸਰੋਵਰ ਦੀ ਮਹਿਮਾ :-

**ਜੋ ਸੰਤ ਸਰੋਵਰ ਨਾਵੈ ॥ ਸੋ ਜਨੁ ਪਰਮਗਤਿ ਪਾਵੈ ॥"**

ਜਿੱਥੇ ਕਿਤਨੇ ਸਾਧੂਆਂ ਦੀ ਤਪੱਸਿਆ ਦਾ ਮਹਾਨ ਤਪੋਬਣ ਹੈ। ਉਸ ਧਰਤੀ ਦੀ ਧੰਨਤਾ ਯੋਗ ਧੂੜੀ ਨੂੰ ਵਾਰ ਵਾਰ ਨਮਸ਼ਕਾਰ ਕਰਕੇ ਸੰਤ ਮਹਾਰਾਜ ਦੇਵਾ ਦਾਸ ਜੀਆਂ ਦਾ ਬਚਨ ਮੰਨ ਕੇ ਜੈਸੇ :-

**"ਮਾਈ ਸਤਿ ਸਤਿ ਸਤਿ ਹਰਿ, ਸਤਿ ਸਤਿ ਸਤਿ ਸਾਧਾ ॥**
**ਬਚਨ ਗੁਰੂ ਜੋ ਪੂਰੈ ਕਹਿਓ ਮੈ ਛੀਕਿ ਗਾਂਠਰੀ ਬਾਧਾ ॥੧॥"**

ਅਥਵਾ :- **ਸਤਿ ਬਚਨ ਸਾਧੂ ਉਪਦੇਸ ॥**
**ਸਤਿ ਤੇ ਜਨ ਜਾ ਕੇ ਰਿਦੈ ਪ੍ਰਵੇਸ ॥**

ਐਸੇ ਮਾਤਾ ਜੀਆਂ ਨੇ ਬਚਨ ਪ੍ਰਮੰਨਣ ਕੀਤਾ। ਉਥੇ ਹੀ ਛੱਪਰੀ ਪਾ ਕੇ ਟਿਕਾਣਾ ਕਰ ਲਿਆ। ਰੋੜੇਵਾਲ ਨਗਰ - ਸਰਦਾਰ ਬਹਾਦਰ ਅਰੋੜਾ ਸਾਹਿਬ ਦਾ ਨਗਰ ਸੀ ਰੋੜੇਵਾਲਾ (ਰੋੜ੍ਹਗੜ੍ਹ)। (ਸਰਦਾਰ ਬਹਾਦਰ ਅਰੋੜਾ ਸਾਹਿਬ ਦਾ ਖਾਨਦਾਨੀ ਸਜਰਾ ਅੱਗੇ ਦਿੱਤਾ ਜਾਵੇਗਾ) ਉਨ੍ਹਾਂ ਦੇ ਨਗਰ ਵਿਚ ਵਸਦੇ ਮੁਜਾਰੇ ਲੋਕ ਸੇਵਕ ਬਣ ਗਏ ਸਨ। ਉਨ੍ਹਾਂ ਨੇ ਮਾਤਾ ਜੀ ਦੀ ਛੰਨ ਬੰਨ ਦਿੱਤੀ। ਉਸ ਤੋਂ ਬਾਅਦ ਤਿੰਨ ਕੁਟੀਆ ਪਾ ਦਿੱਤੀਆਂ। ਮਾਤਾ ਜੀਆਂ ਨੇ ਛੱਪਰੀ ਵਿੱਚ ਰੈਣ ਬਸੇਰਾ ਸ਼ੁਰੂ ਕਰ ਦਿੱਤਾ ਅਤੇ ਸੰਤ ਦੇਵਾ ਦਾਸ ਜੀਆਂ ਦੇ ਬਚਨਾਂ ਤੇ ਪਹਿਰਾ ਦੇਣ ਲੱਗੇ। ਮਾਤਾ ਜੀ ਵਸਦੇ ਨਗਰ ਵਿੱਚੋਂ ਦੁੱਧ ਅਤੇ ਮਧੂਕਰੀ ਦੀ ਭਿੱਛਿਆ ਲੈਕੇ ਆਉਂਦੇ।

ਆਪ, ਸੰਤਾਂ ਨੂੰ ਅਤੇ ਹੋਰ ਆਏ ਗਏ ਸਾਧੂਆਂ ਨੂੰ ਯਥਾਰਥ ਭੋਜਨ ਛਕਾਉਂਦੇ। ਉਸ ਸਮੇਂ ਤੋਂ ਭੰਡਾਰਾ ਪ੍ਰਚੱਲਤ ਕੀਤਾ। ਸੰਤ ਬਾਵਾ ਵੀਰਮ ਦਾਸ ਮਹਾਰਾਜ ਜੀਆਂ ਨੇ ਰੋੜੇਵਾਲ ਦੇ ਆਮ ਖਾਸ ਮੁਖਤਿਆਰਆਤ ਸ: ਬਘੇਲ ਸਿੰਘ ਨੂੰ ਇੱਕ ਕੌਤਕ ਦਿਖਾਇਆ। ਸੰਤ ਬਾਵਾ ਵੀਰਮ ਦਾਸ ਮਹਾਰਾਜ ਜੀਆਂ ਨੇ ਹਿਰਨ ਬਣਨਾ, ਬਘੇਲ ਸਿੰਘ ਨੇ ਗੋਲੀ ਮਾਰਨੀ, ਸੰਤ ਮਹਾਰਾਜ ਜੀਆਂ ਨੇ ਦੇਹੀ ਪਲਟ ਲੈਣੀ। ਫਿਰ ਸ਼ਰਨੀ ਪੈਣ ਤੋਂ ਸੰਤ ਬਾਵਾ ਜੀਆਂ ਨੇ ਸ: ਬਘੇਲ ਸਿੰਘ ਨੂੰ ਉਪਦੇਸ਼ ਦੇਣਾ ਕੀਤਾ ਸੀ। ਉਸ ਵਿੱਚ ਉਹ ਬਚਨ-ਬੱਧ ਹੋਇਆ। ਜਿਨ੍ਹਾਂ ਵਿੱਚੋਂ ਪਹਿਲੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਲਾਹੌਰ ਤੋਂ ਸੰਤ ਦੇਵਾ ਦਾਸ ਜੀਆਂ ਲਈ ਮੰਗਵਾਈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀਆਂ ਦੇ ਪ੍ਰਕਾਸ਼ ਕੱਚੀ ਕੁਟੀਆ ਵਿੱਚ ਕੀਤੇ। ਦੂਸਰਾ ਛਿਮਾਹੀ ਬਾਅਦ ਦਸਮ ਦਸੌਂਧ ਡੇਰੇ ਵਿੱਚ ਆਉਣਾ ਪ੍ਰਾਰੰਭ ਹੋਇਆ। ਦੋ ਬਚਨ ਤਾਂ ਡੇਰੇ ਵਿੱਚ ਪ੍ਰਫੁੱਲਤ ਹੋ ਗਏ। ਤੀਸਰਾ ਬਚਨ ਅਇੰਦਾ ਸਮੇਂ ਵਿੱਚ ਸ਼ਿਕਾਰ ਖੇਡਣਾ ਬੰਦ ਕਰ ਦਿੱਤਾ ਸੀ। ਨਸੀਹਤ ਪ੍ਰਾਪਤ ਕਰਕੇ ਸ: ਬਘੇਲ ਸਿੰਘ ਵੱਡੇ ਭਾਗਾਂ ਵਾਲਾ ਬਣ ਗਿਆ ਸੀ। ਸੰਤ ਦੇਵਾ ਦਾਸ ਜੀਆਂ ਨੇ ਗੁਰੂ ਮਹਾਰਾਜ ਜੀਆਂ ਦੀ ਸੇਵਾ ਅਤੇ ਬਾਣੀ ਪੜ੍ਹਨੀ ਸ਼ੁਰੂ ਕਰ ਦਿੱਤੀ। ਹੋਰ ਬਾਲਕ ਸੇਵਕ ਨਿੱਤਨੇਮੀ ਬਣਾਏ। ਇਸ ਨਗਰ ਦੇ ਹੀ ਬਜ਼ੁਰਗ ਜਿਨ੍ਹਾਂ ਦੇ ਲਿਖਾਰੀ ਨੇ ਦਰਸ਼ਨ ਕੀਤੇ। ਉਨ੍ਹਾਂ ਦਾ ਮਿਲਾਪ ਅਤੇ ਬਚਨ ਸਰਵਣ ਕੀਤੇ। ਮਾਤਾ ਜੀਆਂ ਨੇ ਸੇਵਕਾਂ ਨੂੰ ਸੇਵਾ ਦੀ ਲਗਨ ਲਗਾਈ ਅਤੇ ਸਿਖਿਆ ਦਿੱਤੀ। ਸੰਤਾਂ ਨੇ ਨਾਮ ਸਿਮਰਨ ਗੁਰਬਾਣੀ ਦੀ ਪ੍ਰਾਰੰਭਤਾ ਡੇਰੇ ਵਿੱਚ

ਕੀਤੀ। ਉਸ ਵੇਲੇ ਇਹ ਬਹੁਤ ਘਾਟ ਸੀ। ਉਸ ਵੇਲੇ ਮਹਾਰਾਜਾ ਕਰਮ ਸਿੰਘ (ਪਟਿਆਲਾ) ਨੇ ਗੁਰਦੁਆਰਾ ਸਾਹਿਬ ਲੰਗ ਬਣਵਾਇਆ ਸੀ। ਜਾਂ ਸੰਤ ਬਾਵਾ ਵੀਰਮ ਦਾਸ ਮਹਾਰਾਜ ਜੀਆਂ ਨੇ ਪ੍ਰਕਾਸ਼ ਕਰਵਾ ਕੇ ਇਹ ਬੂਟਾ ਲਗਾਇਆ ਸੀ। ਜਿਹੜੀਆਂ ਤਿੰਨ ਬੀੜਾਂ ਇਲਾਕੇ ਵਿੱਚ ਆਈਆਂ ਉਹ ਹੇਠ ਲਿਖੇ ਅਸਥਾਨਾਂ ਤੇ ਪ੍ਰਕਾਸ਼ ਸਨ :

**ਪਹਿਲੀ ਬੀੜ ਸਾਹਿਬ :-**

ਭਗਵਾਨ ਸਿੰਘ ਜੀ ਜਿਨ੍ਹਾਂ ਦੇ ਭਰਾ ਨਿਰਮਲੇ ਸੰਤ ਅਮਰ ਸਿੰਘ ਜੀ ਅਕਾਲੀ ਰਘਵੀਰ ਸਿੰਘ ਤੇ ਸੰਤ ਅਜੀਤ ਸਿੰਘ ਜੀਆਂ ਦੇ ਘਰ ਰੱਖੀ ਹੋਈ ਸੀ।

**ਦੂਸਰੀ ਬੀੜ ਸਾਹਿਬ :-**

ਨਗਰ ਬਾਗੜੀਆਂ ਗਿਆਨੀ ਕਰਤਾਰ ਸਿੰਘ ਜੀਆਂ ਦੇ ਘਰ ਪਹੁੰਚੀ।

**ਤੀਸਰੀ ਬੀੜ ਸਾਹਿਬ :-**

ਸੰਤ ਦੇਵਾ ਦਾਸ ਜੀਆਂ ਨੇ ਡੇਰਾ ਰੋੜੇਵਾਲ ਸਾਹਿਬ ਵਿਖੇ ਪ੍ਰਕਾਸ਼ ਕੀਤੀ।

ਇਉਂ ਨਾਮ ਜਪਾਉਣ ਦਾ ਸੰਤ ਬਾਵਾ ਵੀਰਮ ਦਾਸ ਜੀਆਂ ਨੇ ਪ੍ਰਵਾਹ ਚਲਾਇਆ। ਸੰਤ ਬਾਵਾ ਜੀਆਂ ਨੇ ਕਦੀ ਕਦੀ ਸੰਤ ਦੇਵਾ ਦਾਸ ਜੀਆਂ ਤੋਂ ਆ ਕੇ ਬਾਣੀ ਸੁਨਣੀ ਅਤੇ ਮਾਤਾ ਜੀਆਂ ਤੋਂ ਭੰਡਾਰੇ ਵਿੱਚੋਂ ਮਧੂਕਰੀ ਛੱਕ ਜਾਣੀ। ਫਿਰ ਤਪੋਬਣ ਭੂਮੀ ਵਿੱਚ ਵਿਚਰਦੇ ਰਹਿਣਾ। ਇਸ **'ਬਖ਼ਸ਼ੀਸ਼ੇ ਤਖ਼ਤ'** ਤੇ ਜਪ ਤਪ ਦਾ ਪ੍ਰਾਰੰਭ ਆਪ ਕੀਤਾ ਤੇ ਸੰਤ ਦੇਵਾ ਦਾਸ ਜੀਆਂ ਨੂੰ ਸੌਂਪ ਕੇ ਗਏ। ਏਸੇ ਭਗਤੀ ਦਾ

ੴ

ਸੰਤ ਦੇਵਾ ਦਾਸ ਜੀਆਂ ਦਾ ਜਪ ਤਪ ਸਿਮਰਨ ਨਾਮ, ਸ਼ਬਦ ਦਾ ਭੰਡਾਰਾ ਵਰਤਣਾ ਅਤੇ ਮਾਤਾ ਜੀਆਂ ਨੇ ਸੇਵਾ ਸਿਮਰਨ ਅਤੇ ਲੰਗਰ ਦਾ ਭੰਡਾਰਾ ਵਰਤਾਉਣਾ। ਜਿਸ ਦੀ ਮਰਿਆਦਾ ਦਾ ਸਿਹਰਾ ਸੰਤ ਬਾਵਾ ਵੀਰਮ ਦਾਸ ਮਹਾਰਾਜ ਜੀਆਂ ਦੇ ਸਿਰ ਹੈ। ਉਸ ਤੋਂ ਬਾਅਦ ਸੰਤ ਦੇਵਾ ਦਾਸ ਜੀ ਇਹੀ ਪ੍ਰੰਪਰਾ ਚਲਾਉਂਦੇ ਹੋਏ ਏਥੇ ਹੀ ਰੋੜੇਵਾਲ ਸਾਹਿਬ ਸਮਾਧਿਸ਼ਟ ਸਮਾਧੀ ਲੈ ਗਏ। ਅਜਿਹੇ ਸੰਤਾਂ ਮਹਾਂਪੁਰਖਾਂ ਬਾਰੇ ਗੁਰਬਾਣੀ ਅੰਦਰ ਅਨੇਕ ਹੀ ਪ੍ਰਮਾਣ ਹਨ। ਜੈਸੇ :-

ਪਵਨੈ ਮਹਿ ਪਵਨੁ ਸਮਾਇਆ ॥<br>
ਜੋਤੀ ਮਹਿ ਜੋਤਿ ਰਲਿ ਜਾਇਆ ॥<br>
ਮਾਟੀ ਮਾਟੀ ਹੋਈ ਏਕ ॥<br>
ਰੋਵਨ ਹਾਰੇ ਕੀ ਕਵਨ ਟੇਕ ॥੧॥<br>
ਕਉਨੁ ਮੂਆ ਰੇ ਕਉਨ ਮੂਆ ॥<br>
ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ,<br>
ਇਹ ਤਉ ਚਲਤ ਭਇਆ ॥੧॥ ਰਹਾਉ ॥

(ਰਾਮਕਲੀ ਮਹਲਾ ੫)

ਅਥਵਾ :- ਗੁਰਮੁਖਿ ਜਨਮੁ ਸਵਾਰਿ, ਦਰਗਹ ਚਲਿਆ ॥<br>
ਸਚੀ ਦਰਗਹ ਜਾਇ, ਸਚਾ ਪਿੜ ਮਲਿਆ ॥

(ਵਾਰ ੧੯ ਪਉੜੀ ੧੪)

ਸੰਤ ਦੇਵਾ ਦਾਸ ਜੀ ਆਖ਼ਰ ਸਮਾਧੀ ਲਗਾ ਗਏ। ਇਹ ਪ੍ਰੰਪਰਾ ਅੱਗੇ ਮਾਤਾ ਬਿਸ਼ਨ ਕੌਰ ਜੀਆਂ ਨੇ ਪ੍ਰਚੱਲਤ ਰੱਖੀ। ਬਹੁਤ ਸੇਵਕ ਚੇਲੇ ਨਗਰ ਵਿਚੋਂ ਆ ਕੇ ਸੇਵਾ ਕਰਾਉਂਦੇ ਰਹੇ। ਸੰਤ ਅਰਜਨ ਸਿੰਘ ਜੀ ਸੋਢੀ ਸਾਹਿਬ ਨਗਰ ਸੰਗਤ ਪੁਰਾ ਸੋਢੀਆਂ ਤੋਂ ਚੱਲ ਕੇ ਡੇਰੇ ਆਉਂਦੇ। ਰਮਤਾ ਰਾਮ ਵੀ ਰਹਿੰਦੇ ਅਤੇ ਇਕਲੇ ਹੀ ਅੰਮ੍ਰਿਤ ਛਕਾ ਦਿੰਦੇ ਸਨ। ਆਲੇ ਦੁਆਲੇ ਦੇ ਨਗਰਾਂ ਵਿੱਚ ਜਿਵੇਂ ਕਾਠ ਮੱਠੀ, ਲੰਗ, ਚਲੈਲਾ, ਬਾਲਪੁਰ, ਤਧੌਂਦਾ ਆਦਿ ਵਿੱਚ ਬਾਲਕਿਆਂ ਨੂੰ ਇਕੱਠੇ ਕਰਕੇ ਸੰਤ ਅਰਜਨ ਸਿੰਘ ਜੀਆਂ ਨੇ ਕੀਰਤਨ ਕਰਨਾ।

ਮਾਤਾ ਬਿਸ਼ਨ ਕੌਰ ਜੀ, ਸੰਤ ਦੇਵਾ ਦਾਸ ਜੀਆਂ ਦੇ ਸਮਾਧੀ ਲੈਣ ਤੋਂ 40 ਸਾਲ ਬਾਅਦ ਰਹੇ। ਸੰਤ ਬਾਵਾ ਵੀਰਮ ਦਾਸ ਜੀ ਮਹਾਰਾਜ ਡੇਹਰ, ਸੰਘਣੇ ਜੰਗਲ ਵਿੱਚ ਆਸ ਪਾਸ ਹੀ ਵਿਚਰਦੇ ਸਨ। ਕਦੀ ਕਦੀ ਆਪਣੀ ਮੌਜ਼ ਵਿੱਚ ਆ ਕੇ ਡੇਰੇ ਮਾਤਾ ਬਿਸ਼ਨ ਕੌਰ ਜੀਆਂ ਤੋਂ ਖੀਰ ਬਣਵਾ ਕੇ ਛਕਣੀ, ਕਦੀ ਮਧੂਕਰੀ ਤੇ ਕਦੀ ਦੁੱਧ ਛੱਕ ਕੇ ਆਉਂਦੇ। ਫਿਰ ਸੇਵਕਾਂ ਨੇ ਦੇਖਦੇ ਹੀ ਰਹਿ ਜਾਣਾ ਪਰ ਸੰਤ ਬਾਵਾ ਜੀ ਨਹੀਂ ਥਿਆਂਉਂਦੇ ਸਨ। ਜੇ ਕਦੀ ਆਪਣੀ ਮੌਜ਼ ਵਿੱਚ ਆ ਜਾਂਦੇ ਤਾਂ ਸਭ ਨੂੰ ਦਰਸ਼ਨ ਦੇ ਦਿੰਦੇ। ਮਾਤਾ ਜੀ ਵੀ ਬ੍ਰਿਧ ਅਵੱਸਥਾ ਨੂੰ ਪ੍ਰਾਪਤ ਹੋ ਗਏ। ਸੈਨ ਭਗਤ ਭਾਈ ਗੁਰਦਿਆਲ ਸਿੰਘ ਜੀ ਆਪਣੇ ਘਰ ਮਾਤਾ ਜੀਆਂ ਨੂੰ ਲੈ ਗਏ। ਫਿਰ ਡੇਰੇ ਵਿੱਚ ਕੋਈ ਸੇਵਾ, ਸੰਭਾਲ ਵਾਲਾ ਨਾ ਰਿਹਾ। ਇਸ ਸ਼ਕਤੀ ਵਾਲੀ ਥਾਂ ਤੇ ਹਰ ਕੋਈ ਨਹੀਂ ਠਹਿਰ ਸਕਦਾ ਸੀ। ਇਸ ਡੇਰੇ ਵਿੱਚ ਨਾ ਹੀ ਕੋਈ ਮੰਜੇ ਤੇ ਪੈ

ਸਕਦਾ ਸੀ । ਜਗਤ ਜੂਠ ਵਾਲਾ ਅਤੇ ਧੂਮਰਪਾਨ ਵਾਲਾ ਇਥੇ ਕੋਈ ਨਹੀਂ ਠਹਿਰ ਸਕਦਾ ਸੀ । ਉਧਰ ਮਾਤਾ ਬਿਸ਼ਨ ਕੌਰ ਜੀ ਵੀ ਸਮਾਧੀ ਲੈ ਗਏ । ਮਾਤਾ ਜੀਆਂ ਨੇ ਬਚਨ ਕੀਤਾ ਕਿ ਮੇਰਾ ਸੰਸਕਾਰ ਵੀ ਉਸੇ ਧਰਤੀ ਵਿੱਚ ਕਰਿਓ । ਐਸੀਆਂ ਪਰਮ ਪੂਜਯ ਹਸਤੀਆਂ ਦੇ ਸਮਾਧਿਸ਼ਟ ਬਾਰੇ ਗੁਰਬਾਣੀ ਅੰਦਰ ਬਹੁਤ ਪ੍ਰਮਾਣ ਆਉਂਦੇ ਹਨ ਜੈਸੇ :

## ਸਲੋਕ

ਗਨਿ ਮਿਨਿ ਦੇਖਹੁ ਮਨੈ ਮਾਹਿ ਸਰਪਰ ਚਲਨੋ ਲੋਗ ॥
ਆਸ ਅਨਿੱਤ ਗੁਰਮੁਖਿ ਮਿਟੈ, ਨਾਨਕ ਨਾਮ ਅਰੋਗ ॥

ਜੈਸੇ ਸੇਖ ਫਰੀਦ ਜੀ ਨੇ ਆਸਾ ਰਾਗ ਵਿੱਚ ਇਉਂ ਵਰਨਣ ਕੀਤਾ ਹੈ :

ਬੋਲੈ ਸੇਖ਼ ਫ਼ਰੀਦੁ, ਪਿਆਰੇ ਅਲਹ ਲਗੇ ॥
ਇਹੁ ਤਨੁ ਹੋਸੀ ਖਾਕੁ, ਨਿਮਾਣੀ ਗੋਰ ਘਰੇ ॥੧॥
ਆਜੁ ਮਿਲਾਵਾ ਸੇਖ਼ ਫ਼ਰੀਦ, ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ ॥੧॥
ਰਹਾਉ ॥ ਜੇ ਜਾਣਾ ਮਰਿ ਜਾਈਐ, ਘੁਮਿ ਨ ਆਈਐ ॥
ਝੂਠੀ ਦੁਨੀਆ ਲਗਿ ਨ ਆਪੁ ਵੰਵਾਈਐ ॥੨॥
ਬੋਲੀਐ ਸਚੁ ਧਰਮੁ, ਝੂਠ ਨ ਬੋਲੀਐ ॥
ਜੋ ਗੁਰੁ ਦਸੈ ਵਾਟ, ਮੁਰੀਦਾ ਜੋਲੀਐ ॥੩॥
ਛੈਲ ਲੰਘਦੇ ਪਾਰਿ, ਗੋਰੀ ਮਨੁ ਧੀਰਿਆ ॥

ਕੰਚਨ ਵੰਨੇ ਪਾਸੇ ਕਲਵਤਿ ਚੀਰਿਆ ॥
ਸੇਖ ਹੈਯਾਤੀ ਜਗਿ, ਨ ਕੋਈ ਥਿਰੁ ਰਹਿਆ ॥
ਜਿਸੁ ਆਸਣਿ ਹਮ ਬੈਠੇ, ਕੇਤੇ ਬੈਸਿ ਗਇਆ ॥੪॥
ਕਤਿਕਿ ਕੂੰਜਾ ਚੇਤਿ ਡਉ, ਸਾਵਣਿ ਬਿਜੁਲੀਆਂ ॥
ਸੀਅਲੇ ਸੋਹੰਦੀਆ ਪਿਰ ਗਲਿ ਬਾਹੜੀਆ ॥੬॥
ਚਲੇ ਚਲਣਹਾਰ, ਵਿਚਾਰਾ ਲੇਇ ਮਨੋ ॥
ਗੰਢੇਦਿਆ ਛਿਹ ਮਾਹ, ਤੁੜੰਦਿਆ ਹਿਕੁ ਖਿਨੋ ॥੭॥
ਜ਼ਿਮੀ ਪੁਛੈ ਅਸਮਾਨ, ਫ਼ਰੀਦਾ ਖੇਵਟ ਕਿੰਨਿ ਗਏ ॥
ਜਾਲਣ ਗੋਰਾਂ ਨਾਲ ਉਲਾਮੇ ਜੀਅ ਸਹੇ ॥੯॥੨॥

ਜੈਸੇ ਪੰਚਮ ਪਾਤਿਸ਼ਾਹ ਸਤਿਗੁਰੂ ਅਰਜਨ ਦੇਵ ਜੀਆਂ ਨੇ ਹਰਿਹਾਂ ਨੂੰ ਉਪਦੇਸ਼ ਦਿੰਦਿਆਂ ਐਸੇ ਫੁਰਮਾਇਆ :

"ਜਿਸ ਕੀ ਪੂਜੈ ਅਉਧ ਤਿਸੈ ਕਉਨ ਰਾਖਈ ॥
ਬੈਦਕ ਅਨਿਕ ਉਪਾਵ ਕਹਾ ਲਉ ਭਾਖਈ ॥"

ਸਿਕੰਦਰ ਬਾਦਸ਼ਾਹ ਦੇ ਬਾਰੇ ਕਿਸੇ ਫ਼ਾਰਸੀ ਸਾਇਰ ਨੇ ਇਉਂ ਲਿਖਿਆ ਹੈ :-

ਜ਼ਰ ਸਿਕੰਦਰ ਨੇ ਜਮਾ ਕਰ ਕਹਿ ਦਿਆ ਹੂੰ ਮੈਂ ਖ਼ੁਦਾ ॥
ਵਖਤ ਪੜਨੇ ਪਰ ਰਜ਼ਾ ਕੇ ਸਭ ਲਗੇ ਹੋਨੇ ਜੁਦਾ ॥

ੴ

ਸਭ ਮੁਲਕਿ ਯੂਨਾਨ ਕੇ ਹਿਕਮਤਗਾਰੋਂ ਸੇ ਕਹਾ ॥
ਹੈ ਕੋਈ ਮੇਰੇ ਲੀਏ, ਮੌਤ ਕੀ ਇਸ ਵਕਤ ਦੁਆ ॥
ਸਭ ਅਮੀਰੋਂ ਔਰ ਵਜ਼ੀਰੋਂ, ਬੇਗਮੋਂ ਸੇ ਯੂੰ ਕਹਾ ॥
ਹੈ ਕੋਈ ਮੇਰੇ ਬਚਾਨੇ ਕੇ ਲੀਏ ਅਹਿਲੇ ਵਫ਼ਾ ॥
ਢੇਰ ਦੌਲਤ ਕੇ ਲਗਾ ਕਰ, ਹਾਥ ਮੇਂ ਲੇ ਯੂੰ ਕਹਾ ॥
ਤੂੰ ਵੀ ਮੁਝ ਕੋ ਛੋੜਤੀ ਹੈ, ਅਬ ਤੋ ਮੈਂ ਤਨਹਾ ਚਲਾ ॥
ਅਰ ਤਬੀਬੋਂ ਕੇ ਕਾਂਧੇ ਪੈ ਯੇ ਮੇਰਾ ਜਨਾਜ਼ਾ ਹੈ ॥
ਗੰਜ ਭੀ ਹੋ, ਬੇਗਮ ਭੀ ਸਾਥ ਹੋ ਸਾਰੀ ਸਿਪਾਹ ॥
ਅਰ ਸਿਕੰਦਰ ਦਾ ਜਨਾਜ਼ਾ ਕੂਚਾ ਮੇਂ ਫਿਰੇ ॥
ਤਾਂ ਕਿ ਹੋ ਮਾਲੂਮ ਸਭ ਕੋ ਆਖਿਰਤ ਕਾ ਯੇ ਮਜ਼ਾ ॥
ਜਿਸ ਕਾ ਲਖਤੇ ਜਿਗਰ ਥਾ ਉਸ ਕਾ ਜਿਗਰ ਫਟਨੇ ਲਗਾ ॥
ਪੂਛਤੀ ਹੈ ਹਰ ਬਸ਼ਰ ਕੋ ਹੈ ਸਿਕੰਦਰ ਕੌਨ ਜਾ ॥
ਕਬਰ ਪਰ ਆਪਨੇ ਪਿਸਰ ਕੀ ਯੂੰ ਸੁਖਨ ਕਹਿਨੇ ਲਗੀ ॥
ਐ ਸਿਕੰਦਰ, ਐ ਸਿਕੰਦਰ ! ਵੋਹ ਮੁਹੱਬਤ ਮਤ ਭੁਲਾ ॥
ਆਖ਼ਰੀ ਤੋ ਅਰਸ਼ ਸੇ ਆਵਾਜ਼ ਯੇਹ ਆਨੇ ਲਗੀ ॥
ਆ ਚੁਕੇ ਐਸੇ ਸਿਕੰਦਰ, ਇਸ ਜਗੇ ਲਾਖੋਂ ਦਫ਼ਾ ॥

ਸੰਤ ਅਰਜਨ ਸਿੰਘ ਜੀ ਸੋਢੀ ਸਾਹਿਬ ਇਕੱਲੇ ਹੀ ਅੰਮ੍ਰਿਤ ਛਕਾ ਦਿਆ ਕਰਦੇ ਸਨ। ਉਨ੍ਹਾਂ ਦੇ ਅੰਮ੍ਰਿਤ ਛਕਾਉਣ ਦੀ ਬਰਕਤ ਹੀ ਇਤਨੀ ਸੀ। ਕਿਹਾ ਕਰਦੇ ਸਨ ਕਿ ਅਸੀਂ ਆਪੇ ਹੀ ਦਰਗਾਹ ਵਿੱਚ ਛੁਡਾ ਲਵਾਂਗੇ। ਟਹਿਲ ਸਿੰਘ ਰੋੜੇਵਾਲ ਦੇ ਬਜ਼ੁਰਗਾਂ ਨੇ ਸੰਤ ਸੋਢੀ ਸਾਹਿਬ ਜੀਆਂ ਤੋਂ ਅੰਮ੍ਰਿਤ ਛਕਿਆ ਸੀ। ਭਾਈ ਤਿਲੋਕ ਸਿੰਘ ਤੇ ਅਜਮੇਰ ਸਿੰਘ ਪਹਿਲਾਂ ਸੰਤ ਦੇਵਾ ਦਾਸ ਜੀਆਂ ਦੇ ਸੇਵਕ ਸਨ ਫਿਰ ਮਾਤਾ ਬਿਸ਼ਨ ਕੌਰ ਜੀਆਂ ਦੇ ਅਨਿੰਨ ਸੇਵਕ ਬਣੇ ਰਹੇ ਅਖੀਰੀ ਇਨ੍ਹਾਂ ਨੇ ਹੀ ਮਾਤਾ ਜੀ ਦੀ ਸੇਵਾ ਸੰਭਾਲ ਕੀਤੀ ਸੀ। ਬਾਅਦ ਵਿੱਚ ਸੰਤ ਮਹਾਰਾਜ ਬਾਬਾ ਪੂਰਨ ਦਾਸ ਜੀਆਂ ਦੇ ਸੇਵਕ ਰਹੇ। ਸੰਤ ਬਾਬਾ ਪੂਰਨ ਦਾਸ ਮਹਾਰਾਜ ਜੀ ਵੀ ਇਸ ਧਰਤੀ ਵਿੱਚ ਵਿਚਰਦੇ ਰਹਿੰਦੇ ਸਨ ਸੰਤ ਦੇਵਾ ਦਾਸ ਜੀਆਂ ਦੇ ਦਰਸ਼ਨ ਵੀ ਕਰਦੇ। ਸੰਤ ਦੇਵਾ ਦਾਸ ਜੀ, ਮਾਤਾ ਜੀ ਅਤੇ ਹੋਰ ਅਨੇਕਾਂ ਸਾਧੂਆਂ ਦੇ ਸਮਾਧੀ ਲੈਣ ਤੋਂ ਬਾਅਦ ਇਸ ਸੁੰਨੀ ਧਰਤੀ ਤੇ ਜੋ ਅਛੋਪ ਹੋਏ ਸਾਧੂਆਂ ਦੀ ਤਪੱਸਿਆ ਦਾ ਅਸਥਾਨ ਪਰਗਟ ਹੋਣਾ ਸੀ। ਬਾਬਾ ਪੂਰਨ ਦਾਸ ਮਹਾਰਾਜ ਜੀਆਂ ਨੇ ਕਦੀ ਹਫ਼ਤਾ ਕਦੀ ਮਹੀਨਾ ਮਹੀਨਾ ਇਸ ਪਾਵਨ ਧਰਤੀ ਤੇ ਠਹਿਰਨਾ ਅਤੇ ਤਪ ਕਰਨਾ। ਇਨ੍ਹਾਂ ਦੇ ਤਪ ਬਾਰੇ ਅੱਗੇ ਲਿਖਿਆ ਜਾਵੇਗਾ। ਇਸ ਅਸਥਾਨ ਨੂੰ ਸੰਤ ਬਾਵਾ ਜੀਆਂ ਨੇ ਭਾਗ ਲਾਏ। ਇਸ ਦੀ ਮਲਿਆਗਰ ਰੂਪ ਸੀਤਲਤਾਈ ਜੈਸੇ :-

ਕਬੀਰ ਸੰਤੁ ਨ ਛਾਡੈ ਸੰਤਈ ਜਉ ਕੋਟਿਕ ਮਿਲਹਿ ਅਸੰਤ ॥
ਮਲਿਆਗਰੁ ਭੁਯੰਗਮ ਬੇਢਿਓ ਸੀਤਲਤਾ ਨ ਤਜੰਤ ॥

ਅਥਵਾ :-

ਕਬੀਰੁ ਕਸਤੂਰੀ ਭਇਆ ਭਵਰ ਭਏ ਸਭ ਦਾਸ ॥
ਜਿਉ ਜਿਉ ਭਗਤਿ ਕਬੀਰ ਕੀ ਤਿਉ ਤਿਉ ਰਾਮ ਨਿਵਾਸ ॥

ਵਾਲਾ ਜੋ ਅਨੰਦ ਇਥੋਂ ਦੇ ਸਿੱਖ ਸੇਵਕਾਂ ਨੂੰ ਪ੍ਰਾਪਤ ਹੋਇਆ। ਜਿਸ ਦਾ ਵਰਨਣ ਅੱਗੇ ਕਰਾਂਗੇ। ਜੈਸੇ ਗੁਰ ਵਾਕ ਹੈ :-

'ਸੰਤ ਅਨੰਤਹਿ ਅੰਤਰਿ ਨਾਹੀ ॥"

ਯਥਾ :- "ਮਹਿਮਾ ਸਾਧੂ ਸੰਗ ਕੀ,
ਸੁਨਹੁ ਮੇਰੇ ਮੀਤਾ ॥"

ਅਥਵਾ :-

"ਸੰਤਨ ਕੀ ਮਹਿਮਾ ਕਵਨ ਬਖਾਨਉ ॥
ਆਗਾਧ ਬੋਧਿ ਕਿਛੁ ਮਿਤਿ ਨਹੀ ਜਾਨਉ ॥"



ਸੰਤਨ ਅਵਰ ਨ ਕਾਹੂ ਜਾਨੀ ॥
ਬੇਪ੍ਰਵਾਹ ਸਦਾ ਰੰਗ ਹਰਿ ਕੇ, ਜਾ ਕੋ ਪਾਖੁ ਸੁਆਮੀ ॥

ਜਿਨ੍ਹਾਂ ਨੇ ਇਹ ਸਮਝਿਆ
ਹੋਇਆ ਸੀ ॥

ਸੰਤਨ ਬਿਨੁ ਅਵਰ ਨਾ ਦਾਤਾ ਬੀਆ ॥
ਜੋ ਜੋ ਸਰਨਿ ਪਰੈ ਸਾਧੂ ਕੀ ਸੋ ਪਾਰਗਰਾਮੀ ਕੀਆ ॥

ਜਿਸ ਨੂੰ ਅਸੀਂ ਵੇਦਾਂਤ ਵਿੱਚ
ਦ੍ਰਿੜ ਵਿਸ਼ਵਾਸ਼ ਅਪਰੋਖ ਗਿਆਨ
ਕਹਿੰਦੇ ਹਾਂ ॥

# "ਸੰਤ ਤੂੰਬੀ ਪ੍ਰਕਾਸ਼ ਜੀ"

ਸੰਤ ਤੂੰਬੀ ਪ੍ਰਕਾਸ਼ ਜੀ ਜਿਨ੍ਹਾਂ ਦੀ ਅਵੱਸਥਾ ਗੁਰਬਾਣੀ ਅਨੁਸਾਰ 'ਚੰਦ ਚਕੋਰ ਪ੍ਰੀਤਿ ਹੈ ਲਾਇ ਤਾਰ ਨਿਹਾਲੀ ॥" ਇਹ ਉਨ੍ਹਾਂ ਸਾਧੂਆਂ ਫ਼ਕੀਰਾਂ ਵਿੱਚੋਂ ਇਕ ਫ਼ਕੀਰ ਜਿਨ੍ਹਾਂ ਨੇ ਇਸ ਸੰਘਣੇ ਜੰਗਲ (ਝਿੜੇ) ਵਿੱਚ ਆ ਕੇ ਜੌੜੀਆਂ ਖੇਲਾਂ ਦੇ ਨਜ਼ਦੀਕ ਵਗਦੀ ਬਾਵਾ ਵੀਰਮ ਦਾਸ ਜੀ ਮਹਾਰਾਜ ਚਰਨ ਗੰਗਾ ਦੇ ਕਿਨਾਰੇ ਰੁੜਕੀ ਅਤੇ ਚਨਾਰਥਲ ਦੇ ਦਰਮਿਆਨ ਵਿਚਰਦੇ ਸੱਚ ਦਾ ਚੰਦਰਮਾ ਸਰੂਪ ਧੰਨ-੨ ਗੁਰੂਦੇਵ ਬਾਵਾ ਵੀਰਮ ਦਾਸ ਮਹਾਰਾਜ ਜੀਆਂ ਦੇ ਇਸ ਸਾਧੂ ਨੇ ਦਰਸ਼ਨ ਕੀਤੇ। ਇਸ ਸਾਧੂ ਨੇ ਆਪਣੀ ਅਵੱਸਥਾ ਵਿੱਚ ਚਕੋਰ ਵਾਲਾ ਸਰੂਪ ਧਾਰਨ ਕਰ ਲਿਆ।

"ਧਿਆਤਾ ਧਿਆਨ ਧੇ।"

ਜਿਤਨਾ ਚਿਰ ਗੁਰੂਦੇਵ ਬਾਵਾ ਵੀਰਮ ਦਾਸ ਜੀ ਬੀੜ ਵਿੱਚ ਵਿਚਰਦੇ ਉਤਨੀ ਦੇਰ ਸਨਮੁੱਖ ਦੀਦਾਰ ਉਨ੍ਹਾਂ ਵੱਲ ਹੀ ਤੱਕੀ ਜਾਣਾ। ਜਿਸ ਤਰ੍ਹਾਂ ਸੂਰਜ ਗਰੂਵ ਹੋਣ ਤੇ ਚਕੋਰ ਗਸ਼ ਖਾ ਕੇ ਡਿੱਗ ਜਾਂਦਾ ਹੈ ਇਸੀ ਤਰ੍ਹਾਂ ਸੰਤਾਂ ਨੇ ਆਪਣੀ ਜੀਵਨ ਯਾਤਰਾ ਵਿੱਚ ਜਤ, ਸਤ, ਤਪ, ਹਠ ਜੋ ਵੀ ਨਿੱਤਨੇਮ ਕਰਮ ਆਦਿਕ ਕਰਦੇ। ਇਨ੍ਹਾਂ ਦਾ ਆਪ ਦਾ ਅੰਤਰਮੁੱਖ ਧਿਆਨ ਔਰ ਬਾਝਮੁੱਖ ਦੋਨਾਂ ਸਰੂਪਾਂ ਵਿੱਚ ਵਿਚਰਦੇ ਰਹਿਣਾ ਅਤੇ ਮੌਨ ਸਰੂਪ ਆਪ ਦੀ ਅਵੱਸਥਾ ਬਣਾ ਕੇ ਸੁੰਨ ਸਮਾਧੀ ਦਾ ਜੀਵਨ ਢਾਲਿਆ ਹੋਇਆ ਸੀ।

ਇਕ ਸਰੂਪ ਤੋਂ ਬਿਨ੍ਹਾਂ ਜੈਸੇ :-

"ਪੈਰਾ ਬਾਝਹੁ ਚਲਣਾ, ਵਿਣੁ ਹੱਥਾਂ ਕਰਨਾ ॥
ਜੀਭਾ ਬਾਝਹੁ ਬੋਲਣਾ, ਇਉ ਜੀਵਤ ਮਰਣਾ॥
ਨਾਨਕ ਹੁਕਮਿ ਪਛਾਣਿ ਕੈ ਤਉ ਖਸਮੈ ਮਿਲਣਾ ॥"

ਇਸ ਤਰ੍ਹਾਂ ਗੁਰਬਾਣੀ ਦੀਆਂ ਢੁੱਕਵੀਆਂ ਤੁਕਾਂ ਅਨੁਸਾਰ ਇਸ ਫ਼ਕੀਰ ਨੇ ਗੁਰੂਦੇਵ ਬਾਵਾ ਵੀਰਮ ਦਾਸ ਮਹਾਰਾਜ ਜੀਆਂ ਤੇ ਪੂਰਨ ਸ਼ਰਧਾ, ਵਿਸ਼ਵਾਸ਼ ਦੁਆਰਾ ਇਸ ਧਰਤੀ ਵਿੱਚ ਘੋਰ ਤਪੱਸਿਆ ਦੇ ਰੂਪ ਵਿੱਚ ਮਗਨ ਹੋ ਕੇ :-

'ਰੁੱਖੀ ਸੁੱਖੀ ਖਾਇਕੈ ਠੰਢਾ ਪਾਣੀ ਪੀਉ ॥
ਫ਼ਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ॥'

ਬਾਬਾ ਫ਼ਰੀਦ ਜੀ ਵਾਲੀ ਇਨ੍ਹਾਂ ਵਿੱਚ ਜੀਵਨ ਸੁਗੰਧੀ ਘਟਦੀ ਹੈ ।

ਸਬਰ ਸਬੂਰੀ ਸਾਦਿਕਾ ਸਬਰ ਤੋਸਾ ਮਾਲਕਾ
ਦੀਦਾਰ ਪੂਰੇ ਪਾਇਸਾ ਭਉ ਨਹੀਂ ਖਾਇਕਾ ॥

ਵਾਲੇ ਪੂਰਨ ਲਖ਼ਸ਼ ਸੰਤ ਤੂੰਬੀ ਪ੍ਰਕਾਸ਼ ਜੀਆਂ ਦੇ ਜੀਵਨ ਵਿੱਚ ਘਟਦੇ ਸਨ। ਇਨ੍ਹਾਂ ਨੇ ਪ੍ਰਣ ਕਰਕੇ ਇੱਥੇ ਹੀ ਆਸਣ ਲਗਾ ਲਿਆ । ਇਥੇ ਹੀ :-

ਸੇਵਕ ਕੀ ਓੜਕਿ ਨਿਬਹੀ ਪ੍ਰੀਤਿ ॥
ਜੀਵਤ ਸਾਹਿਬੁ ਸੇਵਿਓ ਅਪਨਾ, ਚਲਤੇ ਰਾਖਿਓ ਚੀਤਿ ॥ ੧ ॥

ਜਿਨ੍ਹਾਂ ਦਾ ਜਿੰਦਗੀ ਭਰ ਦਾ ਪ੍ਰਣ ਸੀ। ਗੁਰੂਦੇਵ ਬਾਵਾ ਵੀਰਮ ਦਾਸ ਮਹਾਰਾਜ ਤੇ ਵਿਕੇ :-

"ਬੇਖਰੀਦ ਹਉ ਦਾਸਰੋ ਤੇਰਾ॥
ਖਿਜਮਤ ਕਰੀ ਜਨੁ ਬੰਦਾ ਤੇਰਾ॥"

ਇਉਂ ਸਮਝੋ ਗੁਰੂਦੇਵ ਜੀਆਂ ਦੇ ਸਰੂਪ ਵਿੱਚ ਅਭੇਦਤਾਈ ਦਾ ਸਰੂਪ ਬਣਾ ਲਿਆ ਸੀ। ਇੱਥੇ ਹੀ ਸਾਰੀ ਜਿੰਦਗੀ ਜਪ ਤਪ ਕਰਕੇ ਇਸੇ ਚਰਨ ਗੰਗਾ ਦੇ ਕਿਨਾਰੇ ਸਮਾਧੀ ਲਗਾ ਗਏ। ਉਸ ਜਗਾ ਤੇ ਸੁੰਦਰ ਸਮਾਧੀ ਬਣੀ ਹੋਈ ਹੈ। ਇਸ ਦੇ ਨਾਲ ਹੀ ਖੂਹੀ ਤੇ ਹਲਟੀ ਲੱਗੀ ਹੋਈ ਹੈ। ਜਿੱਥੇ ਕਿ ਲਿਖਾਰੀ ਦੇ ਸਾਥੀ ਸੰਤ ਤਿਲੋਕ ਦਾਸ ਜੀ ਬਿਰਕਤ ਰਹੇ। ਇਹ ਰੁੜਕੀ ਨਗਰ ਦੇ ਜੰਮਪਲ ਸਨ। ਇਨ੍ਹਾਂ ਨੇ ਫ਼ੌਜ ਦੀ ਡਿਊਟੀ ਨਿਭਾਉਣ ਤੋਂ ਬਾਅਦ, ਗ੍ਰਿਹਸਤ ਜੀਵਨ ਵਿੱਚ ਵੀ ਰਹੇ ਪਰ ਸੰਤਾਨ ਕੋਈ ਨਹੀਂ ਸੀ। ਫ਼ੌਜ ਦੀ ਡਿਊਟੀ ਦੀ ਜੋ ਪੈਨਸਨ ਬਣੀ ਉਹ ਆਪ ਜੀ ਦੀ ਧਰਮ ਪਤਨੀ ਨੂੰ ਸੌਂਪ ਕੇ ਔਰ ਪ੍ਰਣ ਕਰਕੇ ਜੋਗ ਧਾਰਨ ਕੀਤਾ। ਪੂਰਨ ਬੈਰਾਗ ਸਾਹਿਤ ਘਰ ਨੂੰ ਛੱਡ ਕੇ, ਇਸੇ ਡੇਰੇ ਦੇ ਸਾਧੂ ਚਿੱਪੀ ਵਾਲੇ ਪੂਰਨ ਦਾਸ ਜੀ ਵੱਡੀ ਬਧੌਛੀ, ਵਾਲਿਆਂ ਨਾਲ ਮਿਲ ਕੇ ਜਿਨ੍ਹਾਂ ਨੇ ਸੰਤ ਤ੍ਰਿਬੈਣੀ ਦਾਸ ਤਿਆਗੀ ਜੀ ਨੂੰ ਗੁਰੂ ਧਾਰਨ ਕੀਤਾ। ਸੰਤ ਸਾਧੂ ਰਾਮ ਜੀ ਉਦਾਸੀਨ, ਸੰਤ ਹਰੀ ਦਾਸ ਜੀ, ਲਿਖਾਰੀ ਦੀ ਚੌਂਕੜੀ ਸਾਧੂਆਂ ਦੀ ਇਸ ਡੇਰੇ

ੴ

ਨਾਲ ਸਬੰਧਤ ਹਨ। ਤਪੱਸਿਆ ਦੇ ਰੂਪ ਵਿੱਚ ਸੰਤ ਤਿਲੋਕ ਦਾਸ ਜੀਆਂ ਨੇ ਤੂੰਬੀ ਪ੍ਰਕਾਸ਼ ਜੀ ਦੀ ਕੁਟੀਆ ਤੇ ਰਹਿ ਕੇ ਬਾਵਾ ਪੂਰਨ ਦਾਸ ਮਹਾਰਾਜ ਜੀਆਂ ਵਾਂਗ ਗਊਆਂ ਨੂੰ ਜਲ ਛਕਾਉਣ ਦਾ ਆਪਣੇ ਜੀਵਨ ਵਿੱਚ ਆਏ ਸਾਲ ਜੇਠ ਹਾੜ ਦੇ ਮਹੀਨੇ 40-40 ਦਿਨ ਪੇਟੀ ਲਗਾ ਕੇ ਹੱਥੀ ਹਲਟੀ ਗੇੜ ਕੇ ਘੋਰ ਤੱਪ ਕਰਨਾ ਕੀਤਾ। ਗਊਆਂ ਨੂੰ ਜਲ ਛਕਾਉਂਦੇ। ਸੰਤ ਤਿਲੋਕ ਦਾਸ ਜੀ ਵੀ 1991 ਈ: ਵਿੱਚ ਸਮਾਧੀ ਲੈ ਗਏ। ਸਿਹੌੜਾ ਸਾਹਿਬ – ਸਿੱਧਸਰ ਸਾਹਿਬ ਨੇੜੇ ਨਿਜ਼ਾਮਪੁਰ ਸਮਾਧਾਂ ਵਿੱਚ ਤਪ ਕਰਨ ਲਈ ਲਿਖਾਰੀ ਨੇ ਬਿਠਾ ਦਿੱਤੇ ਸਨ। ਅਖੀਰ ਉਥੇ ਹੀ ਤਪ ਕਰਦੇ ਕਰਦੇ ਸਮਾਧੀ ਲੈ ਗਏ।

ਜਿਨ੍ਹਾਂ ਦਾ ਕਾਫ਼ੀ ਗੂੜਾ ਸਬੰਧ ਸੰਤ ਤੂੰਬੀ ਪ੍ਰਕਾਸ਼ ਜੀਆਂ ਨਾਲ ਸੀ। ਅੱਜ ਇਹੋ ਜਿਹੀ ਮਹਾਨ ਤਪੱਸਿਆ ਤੇ ਤਪ ਸਾਧਨ ਵਾਲੇ ਗੁਰਬਾਣੀ ਅਨੁਸਾਰ :

'ਹੈਨਿ ਵਿਰਲੇ ਨਾਹੀ ਘਣੇ ਫੈਲਿ ਫਕੜਿ ਸੰਸਾਰਿ ॥



੧ੳ

# ਤਿਆਗ ਦੀ ਮੂਰਤਿ

# ਇਕ ਗੁਰੂ ਤੇ ਵਿਸ਼ਵਾਸ ਪਾਤਰੀ

ਜਿਨ੍ਹਾਂ ਵਿੱਚ ਇਹ ਗੁਣ ਘਟਦੇ ਹਨ ।

ਠਾਕੁਰ ਏਕ ਸਵਾਈ ਨਾਰਿ ॥
ਬਹੁਤੇ ਵੇਸ ਕਰੈ ਕੂੜਿਆਰ ॥

ਜਿਨ੍ਹਾਂ ਨਾਮ ਸੁਹਾਗਣੀ ॥
ਤਿਨ੍ਹਾਂ ਝਾਕਿ ਨ ਹੋਰਿ ॥

"ਪੀਰ ਮੁਰੀਦਾ ਪਿਰਹੜੀ ਓਹ ਨਿਬਹੈ ਨਾਲੈ ॥"

ਐਸੈ ਮਹਾਂਪੁਰਸ਼ ਜਿਨ੍ਹਾਂ ਦਾ

ਆਖਰਲੇ ਸੁਆਸਾਂ ਤੱਕ ਨਿਭਾਉਣ ਵਾਲੇ ਸੰਤ ਤ੍ਰਿਬੈਣੀ ਦਾਸ ਮਹਾਨ ਤਪੀਸਰ ਤਿਆਗੀ ਜੀ ਮਹਾਰਾਜ ਡੇਰਾ ਬਧੌਛੀ ਗੁਰ ਅਸਥਾਨ, ਡੇਰੇ ਵਿੱਚ ਆਉਣ ਵਾਲੇ ਸ਼ਰਧਾਲੂ, ਸਾਧੂਆਂ ਦੀਆਂ ਮੰਡਲੀਆਂ, ਮੰਡਲੇਸ਼ਵਰਾਂ, ਬਿਹੰਗਮਾਂ ਵਾਸਤੇ ਪੂਰੀ ਨਿਗਰਾਨੀ ਤੇ ਸੇਵਾ ਕਰਾਉਣ ਦੇ ਹਿਤੈਸੀ, ਸਭ ਨੂੰ ਇਕ ਨਦਰ ਨਾਲ ਤੱਕਣ ਵਾਲੇ, ਸਦਾ ਆਪਣੇ ਗੁਰੂਦੇਵ ਬਾਵਾ ਵੀਰਮ ਦਾਸ ਮਹਾਰਾਜ ਜੀਆਂ ਨੂੰ ਹਾਜ਼ਰ ਨਾਜ਼ਰ ਸਮਝਣ ਵਾਲੇ ਇਹ ਮਹਾਨ ਬ੍ਰਹਮ ਗਿਆਨ ਦੀ ਖਾਨ,

"ਐਸੇ ਜਨ ਵਿਰਲੇ ਸੰਸਾਰਾ ॥"

"ਕੋਟਿ ਮਧੇ ਕੋ ਵਿਰਲਾ ਸੇਵਕ ਹੋਰ ਸਗਲੇ ਬਿਉਹਾਰੀ ਜੀਉ ॥"

"ਫ਼ਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ ॥
ਜੋ ਜਨ ਪੀਰ ਨਿਵਾਜਿਆ ਤਿਨਾ ਅੰਚ ਨ ਲਾਗ ॥"

ਤਿਆਗੀ ਜੀਆਂ ਦਾ ਜਨਮ ਅਸਥਾਨ ਗੂੜਾ ਜੰਗਲ, ਘੁੱਗ ਵਸਦਾ ਨਗਰ ਲੌਂਗੋਵਾਲ (ਸੰਗਰੂਰ) ਹੈ। ਇਥੋਂ ਦੀ ਆਬਾਦੀ ਬਹੁਤ ਸੰਘਣੀ ਹੈ। ਨਗਰ ਦਾ ਸੱਤ-ਸੱਤ ਕੋਹ ਦਾ ਬੰਨਾ ਹੈ। ਇਥੇ ਵੀ ਸਿੱਧਾਂ ਦਾ ਅਸਥਾਨ (ਸਿੱਧਾਂ ਪੁਰਖਾਂ ਦੀਆਂ ਵਡਿਆਈਆਂ) ਰੂਪ ਮਾਨਨਯ ਹੈ। ਆਪ ਜੀ ਉਥੇ ਵੀ ਬੇਅੰਤ ਸਾਧੂਆਂ ਦੇ ਦਰਸ਼ਨ ਅਤੇ ਸਤਸੰਗ ਕਰਦੇ ਰਹਿੰਦੇ। ਭਰ ਜੋਬਨ ਅਵੱਸਥਾ ਵਿੱਚ ਪੂਰਨ ਬੈਰਾਗੀ ਹੋ ਕੇ ਘਰ ਬਾਰ ਤਿਆਗ ਦਿੱਤਾ। ਸਿੱਧਾਂ ਦੇ ਅਸਥਾਨ ਤੇ ਆਉਂਦੇ ਸੰਤਾਂ ਸਾਧੂਆਂ ਤੋਂ ਬਾਵਾ ਜੀ ਵਾਰੇ ਦੱਸ ਪਈ। ਯਥਾ ਗੁਰਬਾਨੀ :-

'ਤਿਸੁ ਦਸਿ ਪਿਆਰੇ ਸਿਰੁ ਧਰੀ ਉਤਾਰੇ ਇਕ ਭੇਰੀ ਦਰਸਨੁ ਦੀਜੈ ॥
ਨੈਨ ਹਮਾਰੇ ਪ੍ਰਿਅ ਰੰਗ ਰੰਗਾਰੇ, ਇਕੁ ਤਿਲੁ ਭੀ ਨ ਧੀਰੀਜੈ ॥"

ਸੰਤ ਬਾਵਾ ਵੀਰਮ ਦਾਸ ਮਹਾਰਾਜ ਜੀਆਂ ਦੀ, ਜੋ ਉਸ ਸਮੇਂ, ਪੂਰਨ ਬ੍ਰਹਮਨੇਸ਼ਟਾ, ਬ੍ਰਹਮ ਸਰੋਤਰੀ, ਤ੍ਰਿਕਾਲ ਦਰਸ਼ੀ, ਮਹਾਨ ਤਪੀਸਰ, ਈਸ਼ਵਰ ਕੋਟੀ ਅਵਤਾਰਾਂ ਵਿੱਚ ਪਹੁੰਚੀ ਮਹਾਨ ਹਸਤੀ ਸਨ।

ਸੰਤ ਤਿਆਗੀ ਜੀ ਲੌਂਗੋਵਾਲ ਤੋਂ ਪੂਰਨ ਬੈਰਾਗੀ ਹੋ ਕੇ, ਬਾਵਾ ਜੀਆਂ ਨੂੰ ਮਿਲਣ ਦੀ ਇੱਛਾ ਪੈਦਾ ਹੋਣ ਤੇ ਸਨੇ-੨ ਚਲਦੇ ਹੋਏ ਮਾਰਗ ਤਹਿ ਕਰਕੇ

ਬਧੌਛੀ ਦੇ ਦਰਮਿਆਨ ਆ ਪਹੁੰਚੇ। ਸੰਘਣੇ ਜੰਗਲਾਂ ਵਿੱਚ ਟੋਲਦਿਆ ਬਾਵਾ ਵੀਰਮ ਦਾਸ ਮਹਾਰਾਜ ਜੀਆਂ ਦੇ ਦਰਸ਼ਨ ਕੀਤੇ। ਕਿਤਨੇ। ਦਿਨ ਭੁੱਖਿਆ ਪਿਆਸਿਆਂ ਕੱਟ ਕੇ ਗੁਰੂ ਦੀ ਪ੍ਰਾਪਤੀ ਹੋਈ।

'ਢੂੰਢਦਿਆ ਮੈਨੂੰ ਮੁਰਸ਼ਦ ਮਿਲਿਆ ਮੈਂ ਹੋ ਜਾਂ ਵੇਸ ਫ਼ਕੀਰਾਂ ॥''

ਉਸ ਮੁਰਸ਼ਦ ਪੂਰਨ ਗੁਰੂ ਦੀ ਪ੍ਰਾਪਤੀ ਕਰਕੇ, ਧੂੜੀ ਮਸਤਕ ਨੂੰ ਲਾਈ। ਬਾਵਾ ਵੀਰਮ ਦਾਸ ਗੁਰੂਦੇਵ ਜੀਆਂ ਤੋਂ ਗੁਰਮੰਤਰ ਸ਼ਬਦ ਮਿਲਿਆ ਉਸ ਦੀ ਕਮਾਈ ਕੀਤੀ। ਨੇੜੇ ਹੀ ਜੰਗਲ ਵਿੱਚ ਡੇਰਾ ਲਾ ਕੇ ਬਾਵਾ ਜੀਆਂ ਦੇ ਪੂਰਨ ਅਧਿਕਾਰੀ ਬਣ ਗਏ। ਜਪ ਤਪ ਸੰਜਮ ਵਿੱਚ ਆਪਣੀ ਪਰਪੱਕ ਅਵੱਸਥਾ ਬਣਾ ਲਈ। ਬੇਸ਼ਕ ਸੰਤ ਬਾਵਾ ਵੀਰਮ ਦਾਸ ਜੀ ਡੇਰੇ ਵਿੱਚ ਨਹੀਂ ਸਨ ਠਹਿਰਦੇ ਪਰੰਤੂ ਡੇਰੇ ਦੀਆਂ ਦੋ ਥਾਂ ਹੋਰ ਰੌਣਕਾਂ ਲਵਾ ਦਿੱਤੀਆਂ। ਛੋਟੀ ਬਧੌਛੀ, ਵੱਡੀ ਬਧੌਛੀ, ਖਰੌੜਾ, ਖਰੌੜੀ ਦੇ ਦਰਮਿਆਨ ਵਿੱਚ ਪਹਿਲਾ ਡੇਰਾ ਕਾਇਮ ਕੀਤਾ। ਜਿੱਥੇ ਆਏ ਸਾਧੂ, ਸੰਤ, ਬਿਹੰਗਮ ਆਰਾਮ ਕਰਦੇ ਸਨ। ਜੰਮੂ ਵਾਲੇ ਰਾਜੇ ਦੇ ਆਉਣ ਸਮੇਂ ਇਸ ਡੇਰੇ ਦਾ ਤਿਆਗ ਕਰਕੇ ਚਲ ਪਏ। ਤਿਆਗੀ ਜੀ ਵੀ ਗੁਰੂਦੇਵ ਬਾਵਾ ਜੀਆਂ ਦੇ ਨਾਲ ਹੀ ਸਨ। ਬਾਹਰ ਉਹ ਡੇਰਾ ਛੱਡ ਕੇ ਵੱਡੀ ਬਧੌਛੀ-ਅਤਾਪੁਰ ਦੀ ਹੱਦ ਤੇ ਨਵਾਂ ਡੇਰਾ ਇਸਥਿਤ ਕੀਤਾ। ਸੰਤ ਤਿਆਗੀ ਜੀਆਂ ਨੇ ਉਸ ਡੇਰੇ ਵਿੱਚ ਆ ਕੇ ਪੂਰਨ ਸੇਵਾ, ਕਮਾਈ ਆਏ ਸਾਧੂ, ਸੰਤਾਂ,

ਸੰਗਤਾਂ ਸਰਧਾਲੂਆਂ ਅਤੇ ਡੇਰੇ ਦੇ ਬਰਦਾਰੀਆਂ ਨਾਲ ਮਿਲ ਕੇ ਘੋਲ ਘੁਮਾਈ ਸ਼ੁਰੂ ਕਰ ਦਿੱਤੀ। ਸੇਵਾ ਸੰਭਾਲ ਹਿੱਤ ਪੂਰਨ ਨਿਗਰਾਨੀ ਰੱਖਦੇ।

ਸੰਤ ਬਾਵਾ ਵੀਰਮ ਦਾਸ ਜੀਆਂ ਦੇ ਸਮਾਧੀ ਲੈਣ ਤੋਂ ਬਾਅਦ ਆਪ ਜੀ ਨੇ ਜਿਊਂਦਿਆਂ ਹੀ ਸਮਾਧੀ ਦਾ ਰੂਪ ਧਾਰਨ ਕਰ ਲਿਆ। ਸੰਤ ਬਾਵਾ ਗੁਰੂਦੇਵ ਜੀਆਂ ਦੀ ਸਮਾਧੀ ਅੱਗੇ ਡੇਰਾ ਲਗਾਈ ਰੱਖਿਆ। ਯਥਾ ਗੁਰਬਾਣੀ ਫੁਰਮਾਨ ਹੈ :-

"ਸੇਵਕ ਕੀ ਓੜਕਿ ਨਿਬਹੀ ਪ੍ਰੀਤਿ ॥
ਜੀਵਤ ਸਾਹਿਬੁ ਸੇਵਿਓ ਅਪਨਾ, ਚਲਤੇ ਰਾਖਿਓ ਚੀਤਿ ॥ ੧ ॥

ਅਥਵਾ :- ਜੀਵਤ ਮਰੈ ਮਰੈ ਫੁਨਿ ਜੀਵੈ
ਪੁਨਰਪਿ ਜਨਮ ਨ ਵਿਦਅੁਤੇ ॥

ਯਥਾ :- ਕਬੀਰ ਐਸਾ ਕੋਈ ਨ ਜਨਮਿਓ ਅਪਨੈ ਘਰ ਲਾਵੈ ਆਗਿ ॥
ਪਾਂਚਉ ਲਰਿਕਾ ਜਾਰਿ ਕੈ ਰਹੈ ਰਾਮ ਲਿਵ ਲਾਗਿ ॥

ਯਥਾਰਥ ਪ੍ਰਮਾਣ ਤਿਆਗੀ ਜੀਆਂ ਤੇ ਢੁੱਕਦੇ ਹਨ। ਮਹਾਨ ਗੁਣਾਂ ਦੀ ਖਾਨ, ਤਿਆਗ ਦੀ ਮੂਰਤ, ਤਪੱਸਿਆ ਦਾ ਤੇਜ਼ ਪ੍ਰਤਾਪ ਮੁਨੀ ਬਾਲਮੀਕ ਜੀ ਵਾਂਗ ਜਟਾਜੂਟ ਧਾਰਨ ਕੀਤਾ ਹੋਇਆ ਸੀ। ਸੁਆਮੀ ਦੱਤਾ ਤ੍ਰੈ ਸਰੂਪ, ਦਰਬਾਸ਼ਾ ਰਿਸ਼ੀ ਸਰੂਪ ਵੀ ਉਥੇ ਮਾਤ ਪੈ ਜਾਂਦੇ ਸਨ। ਇੱਥੇ ਸਾਧੂਆਂ ਦੀ ਤਪੱਸਿਆ ਦਾ ਅਲੌਕਿਕ ਝੁੰਡ ਬਣਿਆ ਹੋਇਆ ਸੀ। ਇਸ ਇਲਾਕੇ ਵਿੱਚ, ਦੇਸ਼ਾਂ ਬਿਦੇਸ਼ਾਂ ਵਿੱਚ ਇਨ੍ਹਾਂ ਦਾ

ੴ

ਮਾਣ ਸਤਿਕਾਰ ਤਪ ਤੇਜ਼, ਸਭ ਪਾਸੇ ਦੂਰ-੨ ਤੱਕ ਫੈਲਿਆ ਹੋਇਆ ਸੀ । ਅਖੀਰ ਸੰਤ ਤਿਆਗੀ ਜੀ ਗੁਰੂਦੇਵ ਬਾਵਾ ਵੀਰਮ ਦਾਸ ਜੀਆਂ ਦੀ ਸਮਾਧੀ ਅੱਗੇ ਹੀ ਸਮਾਧੀ ਲਗਾ ਗਏ ।

ਐਸੇ ਮਹਾਂਪੁਰਖਾਂ ਵਾਰੇ ਗੁਰਬਾਣੀ ਅੰਦਰ :-

ਕਬੀਰ ਮੁਹਿ ਮਰਨੇ ਕਾ ਚਾਉ ਹੈ,
ਮਰਉ ਤ ਹਰਿ ਕੇ ਦੁਆਰ ॥
ਮਤਿ ਹਰਿ ਪੂਛੈ ਕਉਨ ਹੈ,
ਪਰਾ ਹਮਾਰੈ ਬਾਰ ॥

(ਕਬੀਰ ਜੀ)

ਅਥਵਾ :-

ਜਲ ਤਰੰਗ ਜਿਉ ਜਲਹਿ ਸਮਾਇਆ ॥
ਤਿਉ ਜੋਤੀ ਸੰਗਿ ਜੋਤਿ ਮਿਲਾਇਆ ॥

੧੯

ਯਥਾ :-

ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥ ਸਰਪ ਜੋਨਿ ਵਲਿ ਵਲਿ ਅਉਤਰੈ ॥ ਅਰੀ ਬਾਈ ਗੋਬਿੰਦ ਨਾਮੁ ਮਤਿ ਬੀਸਰੈ ॥ ਰਹਾਉ ॥ ਅੰਤਿ ਕਾਲਿ ਜੋ ਇਸਤਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥ ਬੇਸਵਾ ਜੋਨਿ ਵਲਿ ਵਲਿ ਅਉਤਰੈ ॥ ੨ ॥ ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥ ਸੂਕਰ ਜੋਨਿ ਵਲਿ ਵਲਿ ਅਉਤਰੈ ॥ ੩ ॥ ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥ ਪ੍ਰੇਤ ਜੋਨਿ ਵਲਿ ਵਲਿ ਅਉਤਰੈ ॥ ੪ ॥ ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥ ਬਦਤਿ ਤਿਲੋਚਨੁ ਤੇ ਨਰੁ ਮੁਕਤਾ ਪੀਤੰਬਰ ਵਾ ਕੇ ਰਿਦੈ ਬਸੈ ॥ ੫ ॥

(ਗੂਜਰੀ ਤ੍ਰਿਲੋਚਨ ਜੀ)

ਇਹ ਵਾਕ ਇਨ੍ਹਾਂ ਤੇ ਪੂਰਨ ਢੁਕਦਾ ਸੀ । ਏਥੇ ਹੀ ਗੁਰੂਦੇਵ ਦੇ ਦਰਵਾਜੇ ਤੇ ਸਮਾਧੀ ਤੇ ਜੀਵਨ ਲਗਾ ਦਿੱਤਾ ॥

ੴ

ਕਬੀਰ ਸੋਈ ਕੁਲ ਭਲੀ ਜਾਂ ਕੁਲ ਹਰਿ ਕੋ ਦਾਸ ॥
ਜਿਹ ਕੁਲ ਦਾਸ ਨ ਊਪਜੈ ਸੋ ਕੁਲ ਢਾਕ ਪਲਾਸ ॥

ਅਰਥ :-

ਕਬੀਰ ਜੀ ਆਖਦੇ ਹਨ ਉਹ ਕੁਲ ਸਭ ਤੋਂ ਚੰਗੀ ਹੈ ਜਿਸ ਕੁਲ ਵਿੱਚ ਹਰੀ ਦਾ ਸੇਵਕ ਪੈਦਾ ਹੁੰਦਾ ਹੈ।

ਜਿਸ ਕੁਲ ਵਿੱਚ ਹਰੀ ਦਾ ਕੋਈ ਸੇਵਕ ਉਤਪੰਨ ਨਹੀ ਹੁੰਦਾ। ਉਹ ਕੁਲ ਤਾਂ ਢਾਕ-ਪਲਾਸ-ਛਿਛਰਿਆਂ ਵਾਂਗ ਨਿਸਫਲ ਹੈ।

****

ਕਬੀਰ ਹੈ ਗੈ ਬਾਹਨ ਸਘਨ ਘਨ ਛਤ੍ਰਪਤੀ ਕੀ ਨਾਰਿ ॥
ਤਾਸੁ ਪਟੰਤਰ ਨਾ ਪੁਜੈ ਹਰਿ ਜਨ ਕੀ ਪਨਿਹਾਰਿ ॥"

ਅਰਥ :-

ਕਬੀਰ ਜੀ ਆਖਦੇ ਹਨ ਕਿ ਜਿਸ ਰਾਜੇ ਦੇ ਪਾਸ ਹੈ-ਘੋੜੇ, ਗੈ-ਹਾਥੀ, ਸਘਨ-ਬਹੁਤ ਗਿਣਤੀ ਵਿੱਚ ਹਨ। ਵਾਹਨ ਵੀ ਘਨ-ਬੇਅੰਤ ਹਨ। ਐਸੇ ਛਤਰਪਤੀ ਰਾਜੇ ਦੀ ਜੋ ਪਟਰਾਣੀ ਹੈ।

ਪਾਣੀ ਭਰਨ ਵਾਲੀ ਆਦਿ ਸੇਵਾ ਕਰਨ ਵਾਲੀ ਜੋ ਹਰੀ ਦੇ ਪਿਆਰਿਆਂ ਦੀ

ਦਾਸੀ ਹੈ। ਤਾਸ+ ਪਟੰਤਰ-ਉਹ ਰਾਣੀ ਇਸ ਦਾਸ ਚੇਰੀ ਦੇ ਤੁੱਲ (ਸੁਦਰਸ਼) ਨਹੀਂ ਪੁੱਜ ਸਕਦੀ।

****

ਕਬੀਰ ਨ੍ਰਿਪਨਾਰੀ ਕਿਉ ਨਿੰਦੀਐ ਕਿਉ ਹਰਿ ਚੇਰੀ ਕੌ ਮਾਨੁ ॥
ਓਹ ਮਾਂਗ ਸਵਾਰੈ ਬਿਖੈ ਕਉ ਓਹੁ ਸਿਮਰੈ ਹਰਿ ਨਾਮੁ ॥

ਅਰਥ :-

ਕਬੀਰ ਜੀ ਅੱਗੇ ਕਿਸੇ ਪ੍ਰੇਮੀ ਨੇ ਬੇਨਤੀ ਕੀਤੀ ਕਿ ਆਪ ਜੀ ਨੇ ਪਟਰਾਣੀ (ਰਾਜੇ ਦੀ ਰਾਣੀ) ਦੀ ਨਿੰਦਿਆ ਕਿਉਂ ਕੀਤੀ ਹੈ ? ਜੋ ਹਰੀ ਪਿਆਰਿਆਂ ਦੀ ਦਾਸੀ ਹੈ ਉਸ ਨੂੰ ਮਾਣ ਕਿਉਂ ਦਿੱਤਾ ਹੈ ? ਕਬੀਰ ਜੀਆਂ ਨੇ ਉੱਤਰ ਦਿੱਤਾ ਕਿ ਹੇ ਪ੍ਰੇਮੀ ਜਨ ਜੋ ਰਾਜੇ ਦੀ ਰਾਣੀ ਹੈ ਉਹ ਵਿਸ਼ੇ ਵਿਕਾਰਾਂ ਦੇ ਭੋਗਣ ਲਈ ਹਮੇਸ਼ਾਂ ਮਾਂਗ ਸਵਾਰਦੀ ਹੈ। ਇਸ ਕਰਕੇ ਪਟਰਾਣੀ ਦੀ ਨਿੰਦਿਆ ਕੀਤੀ ਹੈ। ਜੋ ਹਰੀ ਪਿਆਰਿਆਂ ਦੀ ਦਾਸੀ ਹੈ ਉਹ ਹਰੀ ਜਨਾਂ ਦੀ ਸੰਗਤ ਕਰਕੇ ਹਰੀ ਦੇ ਨਾਮ ਨੂੰ ਸਿਮਰਦੀ ਹੈ ਇਸ ਕਰਕੇ ਉਸ ਨੂੰ ਮਾਨ ਦਿੱਤਾ ਹੈ।

****

ਕਬੀਰ ਬੈਸਨਉ ਕੀ ਕੂਕਰਿ ਭਲੀ ਸਾਕਤ ਕੀ ਬੁਰੀ ਮਾਇ ॥
ਓਹ ਨਿਤ ਸੁਨੈ ਹਰਿ ਨਾਮ ਜਸੁ ਉਹ ਪਾਪ ਬਿਸਾਹਨ ਜਾਇ ॥

ੴ

ਅਰਥ :-

ਕਬੀਰ ਜੀ ਆਖਦੇ ਹਨ ਕਿ ਬੈਸਨਉ-ਬਿਸ਼ਨ ਉਪਾਸ਼ਕ ਜੋ ਹਨ ਉਨ੍ਹਾਂ ਦੀ ਕੂਕਰ-ਕੁੱਤੀ ਭੀ ਚੰਗੀ ਹੈ।

ਜੋ ਦੁਸ਼ਟ ਪੁਰਸ਼ ਹੈ ਉਸ ਦੀ ਮਾਂ ਵੀ ਬੁਰੀ ਹੈ।

ਦੁਸ਼ਟ ਦੀ ਮਾਂ ਕਿਉਂ ਬੁਰੀ ਹੈ ਤੇ ਸੰਤਾਂ ਦੀ ਕੂਕਰ ਕਿਉਂ ਚੰਗੀ ਹੈ :-

ਕਬੀਰ ਜੀ ਫੁਰਮਾਉਂਦੇ ਹਨ ਕਿ ਮਹਾਤਮਾ ਦੀ ਕੁੱਤੀ ਇਸ ਲਈ ਭਲੀ ਹੈ ਜੋ ਮਹਾਤਮਾ ਦੇ ਪਾਸ ਰਹਿ ਕੇ ਹਰੀ ਨਾਮ ਨਿੱਤਾਪ੍ਰਤੀ ਸੁਣਦੀ ਹੈ।

ਦੁਸ਼ਟ ਪੁਰਸ਼ ਦੀ ਮਾਂ ਇਸ ਵਾਸਤੇ ਬੁਰੀ ਹੈ ਕਿ ਉਹ ਹਮੇਸ਼ਾਂ ਪਾਪਾਂ ਨੂੰ ਹੀ ਬਿਸਾਹਨ-ਖਰੀਦਣ ਜਾਂਦੀ ਹੈ।

ਅਥਵਾ :- ਵਿਸ਼ਨ ਉਪਾਸਕ ਜੋ ਭਗਤ ਹਨ ਉਨ੍ਹਾਂ ਦੀ ਦਾਸੀ ਬਣ ਕੇ ਰਹਿਣਾ ਵੀ ਚੰਗਾ ਹੈ। ਪਰ ਸਾਕਤਾਂ ਦੀ ਮਾਂ ਬਣਕੇ ਰਹਿਣਾ ਬੁਰਾ ਹੈ।

****

"ਕਬੀਰ ਜੈਸੀ ਉਪਜੀ ਪੇਡ ਤੇ ਜਉ ਤੈਸੀ ਨਿਬਹੈ ਓੜਿ ॥
ਹੀਰਾ ਕਿਸ ਕਾ ਬਾਪੁਰਾ ਪੁਜਹਿ ਨ ਰਤਨ ਕਰੋੜਿ ॥"

ਅਰਥ :-

ਕਬੀਰ ਜੀ ਆਖਦੇ ਹਨ ਕਿ ਜਿਸ ਤਰ੍ਹਾਂ ਲਗਰ ਅਰਥਾਤ ਟਾਹਣੀ ਪੇਡ ਦੇ

ਮੁੱਢ ਤੋਂ ਉਤਪੰਨ ਹੋਈ ਹੈ ਜੇ ਓੜਕ ਤੱਕ ਉਹ ਸਿਧੀ ਸਾਫ਼ ਪਹੁੰਚ ਜਾਵੇ ਤਾਂ ਹੀਰਾ ਕਿਆ ਵਿਚਾਰਾ ਹੈ ਉਸ ਦੇ ਤੁੱਲ ਕਰੋੜਾਂ ਰਤਨ ਵੀ ਨਹੀਂ ਪੁੱਜਦੇ।

ਅਥਵਾ :- ਮਾਤਾ ਦੇ ਉਦਰ ਰੂਪ ਪੇਡ ਤੋਂ ਜਿਸ ਤਰ੍ਹਾਂ ਦੀ ਦੇਹ ਰੂਪ ਲਗਰ ਪੈਦਾ ਹੋਈ ਹੈ ਜੇਕਰ ਉਸੇ ਤਰ੍ਹਾਂ ਦੀ ਨਿਰਛਲਤਾ ਉਪਕਾਰਤਾ ਆਦਿ ਗੁਣ, ਵਿਸ਼ੇ ਵਿਕਾਰਾਂ ਤੋਂ ਰਹਿਤ ਸਾਬਤ ਸੂਰਤ ਅਖੀਰ ਤੱਕ ਨਿਭ ਜਾਵੇ ਤਾਂ ਹੀਰਾ ਮਾਨੁੱਖਾ ਦੇਹ ਵਿਚਾਰਾ ਕਿਆ ਹੈ ਉਸ ਦੇ ਸੁਦਰਸ਼ ਤਾਂ ਦੇਵਤੇ ਵੀ ਨਹੀਂ ਪੁੱਜ ਸਕਦੇ। ਜਿਵੇਂ ਗੁਰ ਇਤਿਹਾਸ ਸ੍ਰੀ ਗੁਰਪ੍ਰਤਾਪ ਸੂਰਜ ਪ੍ਰਕਾਸ਼ ਵਿੱਚ ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਮਾਈ ਭਾਗੋ ਜੀ ਵਾਰੇ ਰੁੱਤ ਸੱਤਵੀ ਅਧਿਆਇ ਪਹਿਲਾ ਅੰਸੂ 13 ਵਿੱਚ ਇਉਂ ਵਰਨਣ ਕਰਦੇ ਹਨ :-

ਦੋਹਰਾ :- ਦਾਹ ਕਰੇ ਸਿਖ ਪਰੇ ਗੁਰ, ਏਕ ਸਿੰਘ ਤਬਿ ਆਇ ॥
ਹਾਥ ਜੋਰਿ ਬੋਲਤਿ ਭਯੋ ਨਾਰਿ ਪਰੀ ਇਕ ਥਾਇ ॥ ੧ ॥

ਚੌਪਈ :- ਲਖਿ ਯਤਿ ਲਰੀ ਸੰਗ ਤੁਰਕਾਨੇ ॥
ਉਤਕਿ ਘਾਉ ਲਗੇ ਤਨ ਜਾਨੇ ॥
ਰਹੀ ਜੀਵਤ ਬਿਹਬਲ ਨਾਂਹੀ ॥
ਸ੍ਰੀ ਪ੍ਰਭੁ ਆਪ ਦੇਖੀਅਹਿ ਤਾਂਹੀ ॥ ੨ ॥
ਸੁਨਿ ਗੁਰ ਮੰਦ ਮੰਦ ਮੁਸਕਾਏ ॥

ੴ

ਰਾਮ ਨੇ ਤਹਿ ਸਿਖ ਕਰਿ ਅਗਵਾਏ ॥
ਝਾਰਨ ਬੀਚ ਪਰੀ ਪਟ ਫੱਟੇ ॥
ਕੇਤਿਕੰ ਸ਼ਸਤ੍ਰ ਲਗੇ ਪਲ ਕੱਟੇ ॥ ੩ ॥
ਜਾਇ ਖਰੇ ਸਤਿਗੁਰੂ ਨਿਹਾਰੀ ॥
ਸ੍ਰੀ ਮੁੱਖ ਤੇ ਮੁਸਾਇ ਉਚਾਰੀ ॥
ਪੁੱਤਾਂ ਕਾਰਣ ਆਈਅਹਿ ਪੀਰੀ ॥
ਸੁੱਥਣ ਲਾਹਿ ਲਈ ਬੇਪੀਰੀ ॥ ੪ ॥
ਇਮ ਕਹਿ ਕਰੁਨਾ ਦ੍ਰਿਸ਼ਟਿ ਨਿਹਾਰੀ ॥
ਤਨ ਘਾਵਨ ਕੀ ਪੀਰ ਬ੍ਰਿਦਾਰੀ ॥
ਉਠਿ ਤੂੰ ਚਲੀਅਹਿ ਸੰਗ ਹਮਾਰੇ ॥
ਚਹੈ ਮਨੋਰਥ ਪੂਰ ਵੈ ਸਾਰੇ ॥ ੫ ॥
ਸੁਨਿ ਕਰਿ ਉਠੀ ਬੰਦਨਾ ਠਾਨੀ ॥
ਅਧਿਕ ਅਨੰਦਤਿ ਗਿਰਾ ਬਖਾਨੀ ॥
ਜਬਿ ਮਾਝੇ ਤੇ ਸਿਖ ਗਨ ਚਲੇ ॥
ਰਾਵਰ ਕੇ ਦਰਸ਼ਨ ਹਿਤ ਮਿਲੇ ॥ ੬ ॥
ਤਬਿ ਮੈਂ ਸੁਤ ਕੀ ਧਰਿ ਉਰਿਆਸਾ ॥
ਪਹੁੰਚੀ ਆਇ ਤੁਮਾਰੇ ਪਾਸਾ ॥

੧੯

ਇਹਾਂ ਲਰਨ ਕੋ ਕਾਰਨ ਹੇਰਾ ॥
ਗੁਰਹਿਤ ਉਮਕਯੋ ਹੀਯ ਘਨੇਰਾ ॥ ੭ ॥
ਮਿਲਿ ਸਿੰਘਨ ਕੇ ਸੰਗ ਇਥਾਈਂ ॥
ਤੁਰਕਨ ਸਾਥ ਮਚਾਇ ਲਰਾਈ ॥
ਹੁਤੀ ਸਾਂਗ ਗਰਵੀ ਕਰ ਮੇਰੇ ॥
ਦੁਸ਼ਮਨ ਆਨਿ ਢੁਕਯੋ ਜਬ ਨੇਰੇ ॥ ੮ ॥
ਬਲ ਤੇ ਹਤੀ ਪਰੋਵਨ ਕੀਨਾ ॥
ਐਂਚਿ ਤੁਰੰਗ ਤੇ ਡਾਰਿ ਸੁ ਦੀਨਾ ॥
ਅਪਰ ਆਨਿ ਕੈਂ ਖੈਂਚਿ ਕ੍ਰਿਪਾਨ ॥
ਇਕ ਦੁਇ ਵਾਰੇ ਕਰੇ ਬਲਿ ਠਾਨਿ ॥ ੯ ॥
ਗਾਵਰਿ ਦੇ ਕਰਿ ਹਾਥਿ ਬਚਾਈ ॥
ਅਬਿ ਬਾਂਛਾ ਮੁਝ ਰਹੀ ਨ ਕਾਈ ॥
ਸਤਿਗੁਰ ਸੰਗ ਰਹੌਂ ਨਿੱਤ ਅਬੈ ॥
ਜਗਤ ਕਾਨ ਕੀ ਲਜ ਤਜਿ ਸਬੈ ॥ ੧੦ ॥
ਬਿਕਸੇ ਸਤਿਗੁਰ ਵਾਕ ਉਚਾਰਾ ॥

ੴ

ਭਲੋ ਮਨੋਰਥ ਤੈਂ ਉਰਧਾਰਾ ॥
ਜਨਮ ਮਰਨ ਤੇ ਅਬਿ ਛੁਟਿ ਜੈ ਹੈਂ ॥
ਲੋਕ ਲਾਜ ਕੋ ਤਯਾਗਨ ਕੈ ਹੈ ॥ ੧੧ ॥

ਅਸਲ ਗੱਲ ਇਹ ਸੀ ਕਿ ਮਾਈ ਭਾਗੋ ਇਸ ਵੇਲੇ ਮਰਦਾਵੇਂ ਭੇਸ ਵਿੱਚ ਲੜ ਰਹੀ ਸੀ। ਵੇਸ ਉਤਾਰ ਕੇ ਨਗਨ ਰਹਿਣ ਦੀ ਹਾਲਤ ਅੱਗੇ ਆਵੇਗੀ। ਜਦੋਂ ਉਹ ਗਯਾਤ ਗੇਯ ਹੋ ਕੇ ਆਤਮ ਉਨਮੱਤਤਾ ਵਿੱਚ ਚਲੀ ਗਈ, ਪਰ ਮਰਯਾਦਾ ਪ੍ਰਸ਼ੋਤਮ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀਆਂ ਨੇ ਉਸ ਨੂੰ ਫਿਰ ਬਸਤਰ ਪਹਿਨਵਾਏ । ਇਹ ਪ੍ਰਸੰਗ ਅੱਗੇ ਅੰਸੂ 22 ਅੰਕ 36 ਤੋਂ 41 ਤੱਕ ਇਉਂ ਵਰਨਣ ਕਰਦੇ ਹਨ :-

ਮਿਲੀ ਮੁਕਤਸਰ ਭਾਗੋ ਮਾਈ ॥
ਵਧੀ ਪ੍ਰੀਤਿ ਗੁਰ ਮਹਿ ਅਧਿਕਾਈ ॥
ਰਹਿਬੇ ਲਗੀ ਦਿਗੰਬਰ ਸੋਈ ॥
ਲਾਜ ਕਾਨ ਲੋਕਨ ਕੀ ਖੋਈ ॥ ੩੬ ॥
ਕਥਾ ਬੇਦ ਮਹਿ ਜਿਸ ਕੀ ਅਹੈ ॥
ਨਾਮ ਗਾਰਗੀ ਨਗਨ ਸੁ ਰਹੈ ॥
ਪਰਮ ਹੰਸਨੀ ਬਡ ਅਵਧੂਤਾ ॥
ਤਿਮ ਭਾਗੋ ਗੁਰ ਢਿਗ ਅਵਧੂਤਾ ॥ ੩੭ ॥

ੴ

ਗਰਵੀ ਸਾਂਗ ਹਾਥ ਮਹਿਂ ਧਰੈ ॥
ਸਦਾ ਅਨੰਦ ਏਕ ਰਸ ਥਿਰੈ ॥
ਕੇਤਿਕ ਮਾਸ ਨਗਨ ਜਬ ਰਹੀ ॥
ਇਕ ਦਿਨ ਦੇਖਿ ਨਿਕਟ ਗੁਰ ਕਹੀ ॥ ੩੮ ॥
ਸੁਨਿ ਮਾਈ ਭਾਗੋ ਸਚਿਆਰੀ ॥
ਕੁਲ ਨੈ ਹਰਿ ਸਸੁਰਾਰਿ ਉਬਾਰੀ ॥
ਪਰਮ ਹੰਸ ਅਵਸਥਾ ਪਾਈ ॥
ਤੁਝ ਕੋ ਦੋਸ਼ ਨ ਲਗੈ ਕਦਾਈ ॥ ੩੯ ॥
ਰਹਨਿ ਦਿਗੰਬਰ ਤੁਝ ਬਨਿਆਈ ॥
ਇਕ ਰਸ ਬ੍ਰਿੱਤਿ ਭਈ ਲਿਵਲਾਈ ॥
ਤਨ ਹੰਤਾਂ ਸਭਿ ਰਿਦੇ ਬਿਨਾਸ਼ੀ ॥
ਪਾਯੋ ਪਰਮ ਰੂਪ ਅਬਿਨਾਸ਼ੀ ॥ ੪੦ ॥
ਤਊ ਸੰਗਿ ਤੂ ਰਹਤਿ ਹਮਾਰੇ ॥
ਪਹਿਰਿ ਕਾਛ, ਲਘੁ ਸਿਰ ਦਸਤਾਰੇ ॥
ਊਪਰਿ ਚੀਰ ਚਾਦਰਾ ਲੀਜੈ ॥
ਦੇਹ ਅਛਾਦਹੁ ਸਮਾ ਬਿਤੀਜੈ ॥ ੪੧ ॥
ਸੁਨਿ ਗੁਰ ਹੁਕਮ ਮਾਨ ਤਿਨ ਲੀਨਾ ॥

ੴ

ਬਸਤ੍ਰ ਸਰੀਰ ਅਛਾਦਨ ਕੀਨਾ ॥
ਕਰ ਮਹਿੰ ਸਾਂਗ ਸਦਾ ਗਹਿ ਰਾਖੇ ॥
ਰਹੈ ਸੰਗ ਗੁਰ ਕੇ ਅਭਿਲਾਖੇ ॥ ੪੨ ॥

ਜਿਵੇਂ ਗੁਰ ਇਤਿਹਾਸ ਅੰਦਰ ਮਾਈ ਭਾਗੋ ਜੀ ਵਾਰੇ ਉਪਰੋਕਤ ਵਰਨਣ ਹੈ। ਉਨ੍ਹਾਂ ਨੇ ਕੁਲ ਲਾਜ - ਬੇਦ ਲਾਜ - ਲੋਕ ਲਾਜ ਸਭ ਤਿਆਗ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀਆਂ ਦੇ ਚਰਨਾਂ 'ਚ ਹਜ਼ੂਰ ਸਾਹਿਬ, ਨਾਨਕ ਝੀਰਾ, (ਮੈਸੂਰ ਸਟੇਟ) ਜਾ ਕੇ ਸਰੀਰ ਤਿਆਗਿਆ।

ਐਸੇ ਹੀ ਮਾਤਾ ਜਿਊਣੀ ਦਾਸ ਜੀਆਂ ਨੇ ਧੰਨਤਾ ਯੋਗ ਮਹਾਰਾਜ ਬਾਵਾ ਵੀਰਮ ਦਾਸ ਜੀਆਂ ਦੇ ਚਰਨਾਂ ਵਿੱਚ ਪਹੁੰਚ ਕੇ ਜੀਵਨ ਮੁਕਤ ਅਵਸਥਾ ਨੂੰ ਪ੍ਰਾਪਤ ਹੋਏ। ਅੱਗੇ ਕੁਝ ਕੁ ਜੀਵਨ ਝਲਕਾਂ ਮਾਤਾ ਜਿਊਣੀ ਦਾਸ ਜੀਆਂ ਦੀਆਂ :

ਮਾਤਾ ਜੀਆਂ ਦੇ ਪਕਿਆਂ ਦਾ ਨਗਰ ਮੋਹਨਪੁਰ ਜੋ ਕਿ ਪਟਿਆਲੇ ਤੋਂ ਕੈਥਲ ਜਾਣ ਵਾਲੀ ਸੜਕ ਉਤੇ ਪਿੰਡ ਧੂੰਡਰੀ ਤੋਂ 3 ਕਿਲੋਮੀਟਰ ਤੇ ਸਥਿਤ ਹੈ। ਮਾਤਾ ਜੀਆਂ ਦੇ ਸੋਹਰਿਆਂ ਦਾ ਨਗਰ ਸਾਨੀਪੁਰ ਹੈ। ਜੋ ਕਿ ਸਰਹੰਦ ਜੀ. ਟੀ. ਰੋਡ (ਬੱਸ ਸਟੈਂਡ) ਤੋਂ ਦੱਖਣ ਦਿਸ਼ਾ ਵੱਲ 3 ਮੀਲ ਤੇ ਸਥਿਤ ਹੈ। ਇਸ ਦੇ ਨਾਲ ਹੀ ਮੀਲ ਦੇ ਫਾਸਲੇ ਤੇ ਖੋਜੇਮਾਜਰਾ, ਅੱਗੇ ਮੀਲ ਸੈਨਪੁਰਾ ਦੱਖਣ ਵੱਲ ਨੂੰ ਹੀ ਪੈਂਦੇ ਹਨ। ਅੱਗੇ ਮੀਲ ਦੇ ਫਾਸਲੇ ਤੇ ਵੱਡੀ ਬਧੌਛੀ ਅਤੇ ਛੋਟੀ ਬਧੌਛੀ ਹੈ

ਇਨ੍ਹਾਂ ਦੋਨਾਂ ਦੇ ਦਰਮਿਆਨ ਬਾਵਾ ਵੀਰਮ ਦਾਸ ਮਹਾਰਾਜ ਜੀਆਂ ਦਾ ਡੇਰਾ ਜੋ ਅੱਜ ਕੱਲ ਵੀ ਸੁਭਾਇਮਾਨ ਹੈ। ਇਹ ਰਮਣੀਕ ਅਸਥਾਨ ਬਾਵਾ ਵੀਰਮ ਦਾਸ ਮਹਾਰਾਜ ਅਤੇ ਮਾਤਾ ਜਿਊਣੀ ਦਾਸ ਜੀ ਦੀਆਂ ਸਮਾਧਾਂ ਮੌਜੂਦ ਹਨ। ਇਸੇ ਜਗਾ ਤੇ ਸੰਤ ਤ੍ਰਿਬੈਣੀ ਦਾਸ ਤਿਆਗੀ ਜੀ ਅਤੇ ਸ੍ਰੀ ਮਹੰਤ ਰਾਮਜੀ ਦਾਸ ਜੀ ਦੀ ਸਮਾਧ ਹੈ। ਇਸ ਅਸਥਾਨ ਦੇ ਇਰਦੋ ਗਿਰਦ ਮਾਤਾ ਜੀਆਂ ਨੂੰ ਸੇਵਾ ਕਰਨ ਦਾ ਸਮਾਂ ਜੰਗਲ ਸੰਘਣੇ ਬੀੜਾਂ ਵਿੱਚ ਬਾਵਾ ਵੀਰਮ ਦਾਸ ਜੀਆਂ ਦੀ ਸੇਵਾ ਵਿੱਚ ਭੱਜਨ ਲਿਜਾਣ ਦੀਆਂ ਜੋ ਝਲਕਾਂ ਹਨ। ਸੂਰਜ ਦੀ ਕਿਰਣ ਮਾਤਰ ਲਿਖ ਰਹੇ ਹਾਂ। ਇਸ ਅਸਥਾਨ ਦੇ ਇਰਦੋ ਗਿਰਦ ਸੇਵਾ ਸਿਮਰਨ ਵਿੱਚ ਰਹਿਣਾ ਮਹਾਨ ਤਪੱਸਿਆ ਦੀ ਝਲਕ ਅੱਗੇ ਲਿਖੀ ਜਾਵੇਗੀ।

ਮਾਤਾ ਜੀ ਦੋਵੇਂ ਭੈਣਾਂ ਦਾ ਨਗਰ ਸਾਨੀਪੁਰ ਦੇ ਵਸਨੀਕ ਸ: ਨਾਨਕ ਸਿੰਘ ਅਤੇ ਸ: ਦੇਵਾ ਸਿੰਘ ਜੀ ਨਾਲ ਵਿਆਹ ਹੋ ਗਿਆ। ਵੱਡੀ ਭੈਣ ਸ: ਨਾਨਕ ਸਿੰਘ ਦ ਘਰ ਅਤੇ ਮਾਤਾ ਜੀ ਦਾ ਨਾਮ ਪ੍ਰਤਾਪੀ ਸੀ, ਇਹ ਸ: ਦੇਵਾ ਸਿੰਘ ਜੀ ਦੇ ਘਰ ਸਨ। ਗ੍ਰਿਹਸਤ ਮਾਰਗ ਭਰ ਜੋਬਨ ਅਵੱਸਥਾ ਵਿੱਚ ਪਤੀ ਸ: ਦਵਾ ਸਿੰਘ ਜੀ ਚੜ੍ਹਾਈ ਕਰ ਗਏ। ਇਨ੍ਹਾਂ ਦੇ ਘਰ ਕੋਈ ਸੰਤਾਨ ਨਹੀਂ ਸੀ। ਮਾਤਾ ਪਰਤਾਪੀ ਜੀ ਨੇ ਆਪਣੇ ਘਰ ਅੰਦਰ ਬੈਠ ਕੇ ਸਮਾਧੀ ਲਗਾ ਕੇ ਬੰਦਗੀ ਕਰਨੀ ਸ਼ੁਰੂ ਕਰ ਦਿੱਤੀ ਉਧਰ ਬਾਵਾ ਵੀਰਮ ਦਾਸ ਜੀਆਂ ਨੇ ਆਵਾਜਾਂ ਦੇਣੀਆਂ ਸ਼ੁਰੂ ਕਰ ਦਿੱਤੀਆਂ। ਮਾਤਾ ਜੀ 6 ਮਹੀਨੇ ਸਮਾਧੀ ਸਥਿਤ ਰਹੇ। ਪਤਾ ਨਹੀਂ ਕਿਹੜੇ ਗੁਰੂ ਦੀ ਸ਼ਰਨ

ਤੱਕ ਕੇ ਸਮਾਧਿਸ਼ਟ ਹੋਣਾ ਕੀਤਾ ਸੀ। ਇਹ ਉਨ੍ਹਾਂ ਦੀ ਅੰਤਰੀਵ ਸ਼ਰਧਾ ਭਾਵਨਾ ਦੁਆਰਾ ਜਿਸ ਸਰੂਪ ਦਾ ਥਾਂ ਬਣਿਆ ਹੋਇਆ ਸੀ ਉਸ ਤੇ ਅਰੂਢਤ ਭਏ। ਉੱਧਰ ਧੰਨ ਧੰਨ ਬਾਵਾ ਵੀਰਮ ਦਾਸ ਮਹਾਰਾਜ ਅੰਤਰਜਾਮੀ ਬ੍ਰਹਮਗਿਆਨੀ, ਜਿਨ੍ਹਾਂ ਨੇ ਮਾਤਾ ਪਰਤਾਪੀ ਜੀ ਦੇ ਦਿਲ ਦੀ ਆਵਾਜ਼ ਅਤੇ ਅਰਦਾਸ, ਜੋ ਸੁਆਸ ਸੁਆਸ ਸਮਾਧੀ ਸਿਮਰਨ ਵਿੱਚ ਧਿਆਨ ਧਾਰਨ ਕੀਤਾ ਸੀ, ਬਾਵਾ ਜੀ ਛੇ ਮਹੀਨੇ ਏਹੀ ਆਵਾਜਾਂ ਦੇਈ ਜਾਂਦੇ ਕਿ ਜਾਉ ਸੋਢੀਆਂ ਦੀ ਲੜਕੀ ਜੋ ਸਮਾਧੀ ਲਾਈ ਬੈਠੀ ਹੈ ਉਸ ਨੂੰ ਬੁਲਾ ਕੇ ਲਿਆਉ, ਬੁਲਾ ਕੇ ਲਿਆਉ ਸਾਨੀਪੁਰ ਨਗਰ ਤੋਂ। ਉਸ ਦਾ ਨਾਮ ਪਰਤਾਪੀ ਹੈ ਕਿਸੇ ਸੇਵਕ ਨੇ ਇਹ ਰਮਜ਼ ਨਹੀਂ ਜਾਣੀ। ਫਿਰ ਬਾਵਾ ਜੀਆਂ ਨੇ ਸੇਵਕਾਂ ਨੂੰ ਕਿਹਾ ਕਿ ਜਾਉ ਸਾਨੀਪੁਰ ਨਗਰ ਵਿੱਚ ਇਕ ਮਾਈ ਪੂਰਨ ਬੈਰਾਗ ਵਿੱਚ ਸਮਾਧੀ ਲਾਈ ਬੈਠੀ ਹੈ। ਉਸ ਦੇ ਭਾਗਾਂ ਵਿੱਚ ਫ਼ਕੀਰੀ ਲਿਖੀ ਹੋਈ ਹੈ। ਉਸ ਨੂੰ ਅਸਾਡੇ ਪਾਸ ਲੈਕੇ ਆਉ। ਮਾਈ ਪਰਤਾਪੀ ਜੀ ਨੂੰ ਲਿਆਂਦਾ ਗਿਆ। ਮਾਤਾ ਜੀ ਨੇ ਸੰਤਾਂ ਨੂੰ ਗੁਰੂ ਧਾਰਨ ਕਰ ਲਿਆ ਚਰਨਾਮ੍ਰਿਤ ਲਿਆ 'ਰਾਮ ਨਾਮ ਮੰਤ੍ਰ' ਗੁਰਮੰਤਰ ਬਾਵਾ ਜੀਆਂ ਤੋਂ ਪ੍ਰਾਪਤ ਕੀਤਾ। ਬਾਵਾ ਵੀਰਮ ਦਾਸ ਜੀਆਂ ਨੇ ਮਾਤਾ ਦਾ ਨਾਮ ਪਰਤਾਪੀ ਤੋਂ ਬਦਲ ਕੇ ਜਿਊਣੀ ਦਾਸ ਰੱਖ ਦਿੱਤਾ। ਮਾਤਾ ਜੀ ਨੇ ਭੰਡਾਰੇ ਦੀ ਲੰਗਰ ਦੀ ਸੇਵਾ ਪ੍ਰਾਰੰਭ ਕੀਤੀ। ਅਤੇ ਗਊਆਂ ਮੱਝਾਂ ਦੀ ਸੰਭਾਲਣਾ ਕੀਤੀ। ਮਾਤਾ ਜੀਆਂ ਨੇ ਦਿਨੇ ਬਾਹਰ ਡੇਰੇ ਵਿੱਚ ਰਹਿਣਾ ਸ਼ਾਮ ਨੂੰ ਅਤਾਪੁਰ [ਤਾਪਰ] ਨਗਰ ਡੇਰੇ ਵਿੱਚ ਆ ਬਿਰਾਜਦੇ। ਸੁਬਾ ਵੱਡੇ ਡੇਰੇ

ਵਿੱਚ ਆ ਕੇ ਸੇਵਾ ਵਿੱਚ ਜੁੱਟ ਜਾਣਾ। ਮਾਤਾ ਜੀਆਂ ਨੇ ਸੰਤ ਬਾਵਾ ਜੀਆਂ ਲਈ ਭੋਜਨ ਦਾ ਥਾਲਾ ਚਾਂਦੀ ਦਾ ਲਗਾਉਣਾ। ਜਿਹੜਾ ਜੰਮੂ ਦੇ ਰਾਜੇ ਨੇ ਭੇਟਾ ਕੀਤਾ ਸੀ ਜਿਸ ਵਿੱਚ 36 ਕੌਲੀਆਂ ਦੇ ਖਾਨੇ ਲਗਦੇ ਸਨ। ਸਰਬ ਪ੍ਰਕਾਰ ਸੇ ਮਾਤਾ ਜਿਊਣੀ ਦਾਸ ਜੀਆਂ ਭੋਜਣ ਤਿਆਰ ਕਰਕੇ ਥਾਲਾ ਲਗਾ ਕੇ ਬਾਵਾ ਜੀਆਂ ਨੂੰ ਢੂੰਢਣ ਤੁਰ ਪੈਂਦੇ। ਸੰਘਣੇ ਜੰਗਲ ਬੀੜਾਂ ਵਿੱਚ ਢੂੰਡਣਾ ਜਿੱਥੇ ਦਰਸ਼ਨ ਹੋ ਜਾਣੇ ਉਥੇ ਹੀ ਖੜ੍ਹੇ ਦੂਰੋਂ ਦੇਖਦੇ ਰਹਿੰਦੇ। ਮਾਤਾ ਜੀ ਦੋ-ਦੋ ਪਹਿਰ ਵੀ ਖੜ੍ਹੇ ਰਹਿੰਦੇ।

ਅਗਰ ਸੰਤ ਬਾਵਾ ਵੀਰਮ ਦਾਸ ਜੀਆਂ ਨੇ ਦੇਖ ਲੈਣਾ ਤਾਂ ਕਦੇ ਕਹਿਣਾ ਮੁੜ ਜਾਉ, ਮੁੜ ਜਾਉ। ਕਦੇ ਕਹਿਣਾ ਆ ਜਾ-ਆ ਜਾ। ਇਸ ਤਰ੍ਹਾਂ ਆਪਣੀ ਮੌਜ ਵਿੱਚ ਬਚਨ ਕਰਦੇ ਰਹਿੰਦੇ। ਮਾਤਾ ਜੀਆਂ ਨੇ ਪਿੱਛਲ ਖੋੜੀ ਹੀ ਪਿੱਛੇ ਨੂੰ ਮੁੜੀ ਜਾਣਾ। ਜਿਨ੍ਹਾਂ ਦੀ ਸ਼ਰਧਾ ਭਾਵਨਾ ਸਤਿਕਾਰ, ਸ੍ਰੀ ਗੁਰੂ ਅਮਰਦਾਸ ਮਹਾਰਾਜ ਜੀਆਂ ਦੇ ਜੀਵਨ ਨਾਲ ਮਿਲਦਾ ਹੈ। ਸੰਤ ਬਾਵਾ ਗੁਰੂਦੇਵ ਪੂਰਨ ਦਾਸ ਮਹਾਰਾਜ ਜੀਆਂ ਨੇ ਅੱਖੀ ਦੇਖ ਕੇ ਇਹ ਦਾਸ ਨੂੰ ਸਰਵਣ ਕਰਾਇਆ। ਜਿਸ ਤਰ੍ਹਾਂ ਸਾਹਿਬ ਸ੍ਰੀ ਗੁਰੂ ਅਰਮਦਾਸ ਜੀ ਤੀਜੇ ਪਾਤਿਸ਼ਾਹ ਆਪ ਦੇ ਗੁਰੂਦੇਵ ਜਗਤ ਗੁਰੂ ਸ੍ਰੀ ਗੁਰੂ ਅੰਗਦ ਦੇਵ ਜੀਆਂ ਵੱਲ ਕਦੇ ਪਿੱਠ ਨਹੀਂ ਸੀ ਕਰਦੇ। ਤਿੰਨ ਮੀਲ ਬੇਈ ਨਦੀ ਵਿੱਚੋਂ ਪਿੱਛਲ ਖੋੜੀ ਹੀ ਜਲ ਲੈ ਕੇ ਆਉਂਦੇ। ਸਦਾ ਹੀ ਸਨਮੁੱਖ ਰਹਿੰਦੇ। ਕਦੀ ਗੁਰੂ ਵੱਲ ਪਿੱਠ ਨਹੀਂ ਸੀ ਕੀਤੀ। ਇਸੇ ਤਰ੍ਹਾਂ ਮਾਤਾ

੧ ਓ

ਜਿਊਣੀ ਦਾਸ ਜੀਆਂ ਨੇ ਕਦੀ ਵੀ ਗੁਰੂਦੇਵ ਬਾਵਾ ਜੀਆਂ ਵੱਲ ਪਿੱਠ ਨਹੀਂ ਸੀ ਕਰਦੇ। ਇਤਨਾ ਸਤਿਕਾਰ, ਪਿਆਰ, ਪੂਰਨ ਸ਼ਰਧਾ ਧਾਰਨ ਕੀਤੀ ਹੋਈ ਸੀ।

## ਸਲੋਕ

ਸੰਤ ਸਰਨਿ ਜੋ ਜਨੁ ਪਰੈ ਸੋ ਜਨ ਉਧਰਨਹਾਰ ॥
ਸੰਤ ਕੀ ਨਿੰਦਾ ਨਾਨਕਾ ਬਹੁਰਿ ਬਹੁਰਿ ਅਵਤਾਰ ॥"

ਅਥਵਾ :-

ਭਾਗ ਹੋਆ ਗੁਰ ਸੰਤੁ ਮਿਲਾਇਆ ॥
ਪ੍ਰਭ ਅਬਿਨਾਸ਼ੀ ਘਰ ਮਹਿ ਪਾਇਆ ॥

ਸੇਵ ਕਰੀ ਪਲ ਚਸਾ ਨ ਵਿਛੁੜਾ ਜਨ ਨਾਨਕ ਦਾਸ ਤੁਮਾਰੇ ਜੀਉ ॥"

ਮਾਤਾ ਜਿਊਣੀ ਦਾਸ ਜੀਆਂ ਦਾ ਪਰਾ ਪੂਰਬਲਾ ਅੰਕਰ ਜਾਗਣ ਤੋਂ ਪੂਰਨ ਬ੍ਰਹਮ ਗਿਆਨੀ ਦੀ ਸ਼ਰਨ ਪ੍ਰਾਪਤ ਹੋਣ ਤੇ ਸੇਵਾ ਦਾ ਸੁਭਾਗ ਸਮਾਂ ਪ੍ਰਾਪਤ ਹੋਇਆ। ਜੈਸੇ ਗੁਰਬਾਣੀ ਅਨੁਸਾਰ :-

'ਸਾਧ ਸੇਵਾ ਵਡਭਾਗੀ ਪਾਈਐ ॥
ਸਾਧ ਸੰਗਿ ਹਰਿ ਕੀਰਤਨ ਗਾਈਐ ॥"

ਅਥਵਾ :-

ਜਬ ਤੇ ਦਰਸ਼ਨ ਭੇਟੇ ਸਾਧੂ ਭਲੇ ਦਿਨਸ ਓਇ ਆਏ ।
ਮਹਾਂ ਅਨੰਦੁ ਸਦਾ ਕਰਿ ਕੀਰਤਨ, ਪੁਰਖ ਬਿਧਾਤਾ ਪਾਏ ॥''

ਧਾਰਨਾ :-

''ਭਲੇ ਭਾਗਾਂ ਦੀ ਨਿਸ਼ਾਨੀ ਮਨਾ ਦੇਖ ਲੈ,
ਸੰਗ ਹੋ ਗਿਆ ਸਾਧੂਆਂ ਦਾ ॥''

ਇਸ ਤੇ ਵੱਡੇ ਭਾਗ ਜੀਵ ਦੇ ਇਕੱਠੇ ਹੋਣ ਤੇ 'ਨਾਨਕ ਸਾਧ ਪੂਰਨ ਭਗਵਾਨਹ' ਸਾਖਸ਼ਾਤ ਪੂਰਨ ਭਗਵਾਨ ਦੇ ਦਰਸ਼ਨ ਔਰ ਸੇਵਾ ਵਿੱਚ ਜੈਸੇ ਧਾਰਨਾ ਆਮ ਪੜ੍ਹਦੇ ਹਾਂ :-

'ਕਰੀਏ ਤੇਰੀ ਸੇਵਾ ਜੇ ਆਪ ਕਰਾਵੇ ਤੂੰ ॥''

ਵਾਲੀ ਤੁੱਕ ਢੁੱਕਵੀ ਦਾ ਪ੍ਰਮਾਣ ਮਨ-ਬਚ-ਕਰਮ ਕਰਕੇ ਸਿੱਧ ਭਇਆ । ਮਾਤਾ ਜੀ ਗ੍ਰਿਹਸਤ ਮਾਰਗ ਤੋਂ ਪਹਿਲਾਂ ਹੀ ਉਪਰਾਮ ਹੋ ਚੁੱਕੇ ਸਨ । ਅੰਤਰੀਵ ਸ਼ਰਧਾ ਪ੍ਰਭ ਪ੍ਰਾਪਤੀ ਹਿੱਤ :- ਜੈਸੇ ਕਬੀਰ ਜੀ ਫੁਰਮਾਉਂਦੇ ਹਨ :-

ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤ ਇਕੁ ਰਾਮੁ ॥
ਰਾਮ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ ॥

੧ੳ

ਅਥਵਾ :-

ਬ੍ਰਹਮ ਗਿਆਨੀ ਮੁਕਤਿ ਜੁਗਤਿ ਜੀਅ ਕਾ ਦਾਤਾ ॥
ਬ੍ਰਹਮ ਗਿਆਨੀ ਪੂਰਨ ਪੁਰਖੁ ਬਿਧਾਤਾ ॥"

ਜਿਨ੍ਹਾਂ ਦੇ ਜਨਮਾਂ ਜਨਮਾਂ ਦੇ ਸੇਵਕ ਸਰੂਪ ਮਾਤਾ ਜਿਊਣੀ ਦਾਸ ਜੀ ਜੈਸੇ :-

'ਇਹ ਸੰਸਾਰੁ ਬਿਕਾਰੁ ਸੰਸੇ ਮਹਿ ਤਰਿਓ ਬ੍ਰਹਮ ਗਿਆਨੀ ॥
ਜਿਸਹਿ ਜਗਾਇ ਪੀ ਆਵੈ ਇਹੁ ਰਸੁ ਅਕਥ ਕਥਾ ਤਿਨਿ ਜਾਨੀ ॥

ਜਿਨ੍ਹਾਂ ਦੇ ਆਪ ਹੀ ਜਗਾਉਣ ਵਾਲਿਆਂ ਨੇ ਸੁੱਤੇ ਭਾਗਾਂ ਨੂੰ ਜਗਾ ਦੇਣਾ ਅਤੇ ਆਪਣੀ ਸੇਵਾ ਵਿੱਚ ਆਪੇ ਲਾ ਲੈਣਾ। ਜੈਸੇ :-

ਗੁਰ ਚੇਲੇ ਹੈ ਮਨੁ ਮਾਨਿਆ ॥
ਤਾਂ ਸਹਜੇ ਰਾਮ ਪਛਾਨਿਆ ॥"

ਮਨ ਮਾਨਿਆ ਤਉ ਹਰਿ ਜਾਨਿਆ,
ਮਨ ਮਾਨੈ ਲੋਗ ਨ ਪਤੀਜੈ ॥
ਨਾ ਪਤੀਜੈ ਤਉ ਕਿਆ ਕੀਜੈ ॥

ਇਸ ਤਰ੍ਹਾਂ ਰੁੱਸੇ ਰੱਬ ਨੂੰ ਮਨਾਉਣ ਵਾਲਾ ਸਮਾਂ ਸੌਖਾ ਹੀ ਲੱਭ ਲਿਆ।

ਧਾਰਨਾ :-

ਰੱਬ ਆਇਆ ਸੀ ਗਰੀਬਾਂ ਵਾਲਾ ਬਣਕੇ
ਪਾ ਲਿਆ ਗਰੀਬੀ ਧਾਰ ਕੇ ॥ ੨ ॥

'ਪੀਰ ਮੁਰੀਦਾਂ ਪਿਰਹੜੀ ਓਹ ਨਿਬਹੈ ਨਾਲੈ," ਵਾਲਾ ਕਿਸੇ ਮਜ਼ਾਜੀ ਫਕੀਰ ਦਾ ਬਚਨ ਇਉਂ ਹੈ :-

'ਛੰਨ ਰਾਹ ਤੇ ਪਾਉਣੀ ਸੌਖੀ ਹੈ ਬਖ਼ਸ਼ੀਸ ਕਰੌਣੀ ਔਖੀ ਹੈ ॥
ਪ੍ਰੀਤ ਲਗਾਉਣੀ ਸੌਖੀ ਹੈ ਪਰ ਓੜ ਨਿਭਾਉਣੀ ਔਖੀ ਹੈ ॥"

ਜੇ ਪ੍ਰੀਤ ਲਗਾਉਣੀ ਸਿਖਿਆ ਸੀ ਤਾਂ ਓੜ ਨਿਭੌਣੀ ਵੀ ਸਿੱਖਣੀ ਸੀ । ਉਨ੍ਹਾਂ ਵਿੱਚ '**ਵਿਰਲੇ ਕੇਈ ਕੇਇ**', ਵਾਲਾ ਯਥਾਰਥ ਢੁੱਕਵਾ ਪ੍ਰਮਾਣ ਹੈ ।

ਅਥਵਾ :-

'ਮੁਰਦਾ ਹੋਇ ਮੁਰੀਦ ਨ ਗੱਲੀਂ ਹੋਵਣਾ'

ਜੈਸੇ ਬਾਬਾ ਫ਼ਰੀਦ ਜੀ ਦੀ ਗੱਦੀ ਤੇ ਬੈਠਣ ਵਾਲਾ ਬਾਬਾ ਵਜ਼ੀਦ ਜੀ ਇਉਂ ਲਿਖਦੇ ਹਨ :-

'ਉਠ ਵਜ਼ੀਦਾ ਸੁੱਤਿਆ ਤੂੰ ਮੇਲਾ ਦੇਖਣ ਜਾ ।
ਮਤ ਕੋਈ ਮਿਲ ਜੇ ਰੱਬ ਦਾ ਬਖਸ਼ਿਆ, ਤੂੰ ਵੀ ਬਖਸ਼ਿਆ ਜਾ ।"

ਗੁਰਬਾਣੀ ਅਨੁਸਾਰ :- ਬ੍ਰਹਮ ਗਿਆਨੀ ਕਉ ਖੋਜਹਿ ਮਹੇਸਰ ॥

ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸਰ ॥

ਅਥਵਾ :-

ਕਬੀਰ ਗੰਗ ਜਮਨ ਕੇ ਅੰਤਰੇ, ਸਹਜ ਸੁੰਨ ਕੇ ਘਾਟ ॥

ਤਹਾਂ ਕਬੀਰੈ ਮਟੁ ਕੀਆ, ਖੋਜਤ ਮੁਨਿ ਜਨ ਬਾਟ ॥

ਜਿਹੜੇ ਰਿਸ਼ੀ ਮੁਨੀ ਇਸ ਰਸਤੇ ਨੂੰ ਲੱਭਦੇ ਫਿਰਦੇ ਹਨ ਉਸ ਰਸਤੇ ਨੂੰ ਲੱਭਣ ਵਾਸਤੇ ਮਾਤਾ ਜੀਆਂ ਨੇ ਸਹਿਜ ਸੁੰਨ ਦਾ ਘਾਟ ਰੂਪ ਸੰਤ ਬਾਵਾ ਵੀਰਮ ਦਾਸ ਜੀ ਮਹਾਰਾਜ ਪ੍ਰਤੱਖ ਪ੍ਰਾਪਤ ਕਰ ਲਏ ।

ਧਾਰਨਾ :-

ਖੋਜਤ ਖੋਜਤ ਜੀ ਇਕ ਲਾਲ ਰਤਨ ਮੈਂ ਪਾਇਆ ॥ ੨ ॥

ਗੁਰਬਾਣੀ ਫੁਰਮਾਨ :- ਤੂ ਸੁਲਤਾਨ ਕਹਾ ਹਉ ਮੀਆ ਤੇਰੀ ਕਵਨ ਵਡਾਈ ॥

ਜੋ ਤੂ ਦੇਹਿ ਸੁ ਕਹਾ ਸੁਆਮੀ ਮੈ ਮੂਰਖ ਕਹਣੁ ਨ ਜਾਈ ॥

ਤੇਰੇ ਗੁਣ ਗਾਵਾ ਦੇਹਿ ਬੁਝਾਈ ॥

ਜੈਸੇ ਸਚ ਮਹਿ ਰਹਉ ਰਜਾਈ ॥

ਇਉਂ ਮਾਨੋਂ ਜਿਵੇਂ ਰੈਬਾਂ ਵਾਸਤੇ ਮੱਕਾ ਖੁਦਾ ਦਾ ਘਰ ਚੱਲ ਕੇ ਆਇਆ

੧ੳ

ਸੀ । ਇਉਂ ਹੀ ਮਾਤਾ ਜੀ ਮੱਕਾ ਰੂਪ ਬਾਵਾ ਵੀਰਮ ਦਾਸ ਜੀ ਖੁਦਾ ਚੱਲ ਕੇ ਆ ਗਿਆ । ਬਾਵਾ ਜੀ ਇਸ ਘੋਰ ਸੰਘਣੇ ਜੰਗਲ ਵਿੱਚ ਮਿਲ ਗਏ । ਜੈਸੇ ਕਬੀਰ ਜੀ ਫੁਰਮਾਉਂਦੇ ਹਨ :-

**'ਕਬੀਰ ਹਜ ਕਾਬੇ ਹਉ ਜਾਇਥਾ ਆਗੈ ਮਿਲਿਆ ਖੁਦਾਇ ॥**
**ਸਾਂਈ ਮੁਝ ਸਿਉ ਲਰਿ ਪਰਿਆ, ਤੁਝੈ ਕਿਨਿ ਫੁਰਮਾਈ ਗਾਇ ॥''**

ਇਹ ਹੱਕ ਸੱਚ ਹੋ ਗਿਆ ਜਿਸ ਨੂੰ ਖੁਦ ਖੁਦਾ ਆਪ ਆਵਾਜ਼ ਦੇ ਕੇ ਬੁਲਾਵੇ । ਖੁਦਾ ਦਾ ਮਿਲਾਪ **'ਧੰਨ ਬਾਵਾ ਵੀਰਮ ਦਾਸ ਜੀ ਮਹਾਰਾਜ'** ਦਾ ਮਿਲਾਪ ਜੈਸੇ :-

**'ਬਿਰਥਾ ਨਾ ਸਾਧ ਮਿਲਾਪ'**

ਧਾਰਨਾ :- **ਬਿਰਥਾ ਜਾਵੇ ਨਾ ਮਿਲਾਪ ਕਦੇ ਸੰਤਾਂ ਦਾ ॥**

ਐਸੇ ਸੱਚੇ ਨਾਮ ਦੇ ਵਪਾਰੀਆਂ ਲਈ ਗੁਰਬਾਣੀ ਅੰਦਰ ਥਾਂ-2 ਫੁਰਮਾਨ ਹਨ :-

**(ਗਉੜੀ ਬੈਰਾਗਣਿ ਮਹਲਾ ੧)**

**ਹਰਣੀ ਹੋਵਾ ਬਨਿ ਬਸਾ ਕੰਦ ਮੂਲ ਚੁਣ ਖਾਉ ।**
**ਗੁਰ ਪਰਸਾਦੀ ਮੇਰਾ ਸਹੁ ਮਿਲੈ ਵਾਰਿ ਵਾਰਿ ਹਉ ਜਾਉ ਜੀਉ ॥ ੧ ॥**
**ਮੈ ਬਨਜਾਰਨ ਰਾਮ ਕੀ ॥ ਤੇਰਾ ਨਾਮੁ ਵਖਰੁ ਵਾਪਾਰੁ ਜੀ ॥੧ ॥ ਰਹਾਉ ॥**
**ਕੋਕਿਲ ਹੋਵਾ ਅੰਬ ਬਸਾ, ਸਹਿਜ ਬਸਾ ਸਬਦ ਬੀਚਾਰ ॥**
**ਸਹਿਜ ਸੁਭਾਇ ਮੇਰਾ ਸਹੁ ਮਿਲੈ ਦਰਸਨਿ ਰੂਪਿ ਆਪਾਰੁ ॥**

ਮਛੁਲੀ ਹੋਵਾ ਜਲਿ ਬਸਾ, ਜੀਅ ਜੰਤ ਸਭਿ ਧਾਰਿ ॥
ਉਰਵਾਰਿ ਪਾਰਿ ਮੇਰਾ ਸਹੁ ਵਸੈ, ਹਉ ਮਿਲਉਗੀ ਬਾਹ ਪਸਾਰਿ ॥ ੩ ॥
ਨਾਗਨਿ ਹੋਵਾ ਧਰ ਵਸਾ, ਸਬਦ ਵਸੈ ਭਉ ਜਾਇ ॥
ਨਾਨਕ ਸਦਾ ਸੋਹਾਗਣੀ, ਜਿਨ ਜੋਤੀ ਜੋਤਿ ਸਮਾਇ ॥ ੪ ॥ ੨ ॥ ੧੯ ॥

ਇਹ ਮਾਤਾ ਜੀ ਦੀ ਅੰਤਹੀਵ ਅਡੋਲ ਬੈਰਾਗ ਸਾਹਿਤ ਅਵੱਸਥਾ ਨੇ ਇਸ ਸ਼ਬਦ ਦੀਆਂ ਆਵਾਜ਼ਾਂ ਦੇ ਰੂਪ ਵਿੱਚ ਜੈਸੇ :-

ਭਈ ਨਿਰਾਸੀ ਬਹੁਤ ਦਿਨ ਲਾਗੈ ॥
ਦੇਸ ਦੇਸਾਂਤਰ ਮੈਂ ਸਗਲੇ ਝਾਗੇ ॥"

ਵੈਰਾਗ ਦੀ ਅਵੱਸਥਾ ਵਿੱਚ ਧਾਰਨਾ ਵੀ ਐਸੇ ਪੜ੍ਹੀ ਜਾਂਦੀ ਹੈ :-

ਮੈਂ ਤਾਂ ਖੋਜਦੀ ਬੈਰਾਗਣ ਹੋਈ, ਪੀਆ ਦੇ ਪਿਆਰਿਆਂ ਨੂੰ ॥ ੨ ॥

ਜੈਸੇ :- ਸਹੁ ਨੇੜੇ ਧਨ ਕੰਮਲੀਏ ਬਾਹਰੁ ਕਿਆ ਢੂੰਡੇਹਿ ॥
ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ ॥
ਤਾ ਸੋਹਾਗਣਿ ਜਾਣੀਐ ਲਾਗੀ ਜਾਂ ਸਹੁ ਧਰੈ ਪਿਆਰੋ ॥"

(ਸ਼ਬਦ ਹੱਜ਼ਾਰੇ)

ਅਥਵਾ :- ਹਉ ਢੂੰਢੇਂਦੀ ਸਜਣਾ ਸਜਣੁ ਮੈਡੇ ਨਾਲਿ ॥
ਨਾਨਕ ਅਲਖੁ ਨ ਲਖੀਐ ਗੁਰਮੁਖਿ ਦੇਇ ਦਿਖਾਲਿ ॥

(ਸ਼ੇਖ ਫਰੀਦ ਜੀ)

ਯਥਾ :- ਹਉ ਢੂਢੇਂਦੀ ਦਰਸਨਿ ਕਾਰਨ ਬੀਥੀ ਬੀਥੀ ਪੇਖਾ,
ਗੁਰ ਮਿਲ ਭਰਮੁ ਚੁਕਾਇਆ ਹੇ ॥"

ਅਥਵਾ :- ਮੇਰੇ ਰਾਜਨ ਮੈ ਬੈਰਾਗੀ ਜੋਗੀ,
ਮਰਤ ਨ ਸੋਗਿ ਬਿਓਗੀ ॥

ਕਿਸੇ ਫ਼ਕੀਰ ਨੇ ਵੀ ਐਸੀ ਅਵੱਸਥਾ ਵਾਰੇ ਇਉਂ ਲਿਖਿਆ ਹੈ :-

"ਨਦੀ ਕਿਨਾਰੇ ਮੁਰਦਾ ਜਲੇ,
ਧੂੰਆ ਪਰਗਟ ਹੋ" ॥
ਜਿਸ ਕਾਰਨ ਹਉ ਭਈ ਜੋਗਨੀ,
ਕਹੀਂ ਵੋ ਹੀ ਨਾ ਜਲਤਾ ਹੋ ॥"
ਦੇਵ ਗਤੀ ਜਾਨੀ ਨਹ ਜਾਇ ॥
ਸਭ ਥਾਕ ਪਰੇ ਥਾਹ ਕਾਹੂ ਨ ਪਾਇ ॥"

ਭਾਵ ਕਾਦਰ ਦੀ ਕੁਦਰਤ, ਪ੍ਰਭੂ ਦੀ ਗਤੀ ਹੀ ਐਸੀ ਹੈ ਕਿ ਇਸ ਮਾਤ ਭੂਮੀ ਮੰਡਲ ਵਿੱਚ ਅਰਸ਼ਾਂ ਦੇ ਮਾਲਕ ਨੂੰ ਫ਼ਰਸ਼ਾਂ ਤੇ ਆਉਣਾ ਪੈਂਦਾ ਹੈ । ਅਰਸ਼ਾਂ ਕੁਰਸ਼ਾਂ ਦਾ ਮਾਲਕ ਸਾਧ ਰੂਪ ਧਾਰਨ ਕਰਕੇ, ਪੈਗੰਬਰੀ ਰੂਪ, ਆਪ ਦੇ ਸੁਨੇਹੇ ਦੇਣ ਵਾਸਤੇ, ਆਪ ਦਾ ਸਰੂਪ ਦਰਸਾਉਣ ਵਾਸਤੇ ਜਦ ਸ੍ਰਿਸ਼ਟੀ ਤੇ ਆਉਂਦਾ ਹੈ ਤਾਂ ਦੇਵਨੇਤ ਉਸ ਦੇ ਸ਼ਰਧਾਲੂ, ਪੈਰੋਕਾਰ, ਉਤਰਾਧਿਕਾਰੀ ਵੀ

ਉਨ੍ਹਾਂ ਦੇ ਨਾਲ ਹੀ ਆਉਂਦੇ ਹਨ। ਇਕ ਪਾਸੇ ਫੁੱਲ ਨਾਲ ਕੰਡੇ ਵੀ ਆਉਂਦੇ ਹਨ। ਪਰ ਜਿਹੜੇ ਉਤਰਾਧਿਕਾਰੀ ਭੌਰਿਆਂ ਦਾ ਰੂਪ ਧਾਰਨ ਕਰਕੇ ਆਉਂਦੇ ਹਨ ਉਹ ਇਨ੍ਹਾਂ ਮਨਮੁੱਖ ਕੰਡਿਆਂ ਰੂਪ ਨਿੰਦਕਾਂ ਦੀ ਜੈਸੇ ਸ਼ਾਸਤਰ ਅਨੁਸਾਰ :-

ਖਲ ਬਿਧ ਕੁਛ ਐਸੇ ਰਚੇ ਗੁਨ ਕੋ ਦੋਖ ਉਚਾਰ ॥
ਗੁਣ ਮਾਰਗ ਸੂਧੇ ਚਲੋ ਖਲ ਦਲ ਮਾਰੋ ਡਾਰ ॥"

ਗੁਰੂ ਲੋਕਾਂ ਅਥਵਾ ਤ੍ਰਿਕਾਲ ਦਰਸ਼ੀਆਂ, ਬ੍ਰਹਮਪ੍ਰਸ਼ਨੋਤਰੀਆਂ ਦੇ ਜਿਨ੍ਹਾਂ ਦਾ ਸਰੂਪ ਕਵਲ ਫੁੱਲ ਰੂਪ ਮਹਿਕ ਵੀ ਹੈ ਅਤੇ ਐਸਾ ਹੀ ਸਰੂਪ ਧਾਰਨ ਕੀਤਾ ਹੋਇਆ ਹੈ। ਉਨ੍ਹਾਂ ਦੇ ਇਸ ਮਹਿਕ ਰੂਪ ਬਗੀਚੇ ਸ੍ਰਿਸ਼ਟੀ ਅਥਵਾ ਤਾਲ ਰੂਪ ਧਾਰਨ ਕੀਤਾ ਕਵਲਾਂ ਨੂੰ ਦਰਸਾਉਂਦਾ ਹੈ, ਪੈਦਾਇਸ਼ ਰੂਪ ਜਾਂ ਜਨਮ ਦੇਂਦਾ ਹੈ। ਉਨ੍ਹਾਂ ਦੇ ਖਿੜਾਅ ਅਤੇ ਮਹਿਕ ਰੂਪ ਭਗਤੀ ਦੇ ਉਪਾਸ਼ਕ ਭੌਰਿਆਂ ਨੂੰ ਵੀ ਪ੍ਰਬਲਤਾ ਦਿੰਦਾ ਹੈ।

ਖਲਾਂ ਦਾ-ਮੂਰਖਾਂ ਦਾ ਦਲ ਰੂਪ ਕੰਡੇ, ਉਨ੍ਹਾਂ ਨੂੰ ਭੌਰੇ ਦਲ ਕੇ ਜਿਹੜੇ ਕਿ ਤ੍ਰਿਕਾਲ ਦਰਸ਼ੀਆਂ ਵਿੱਚ ਦੋਸ਼ ਕੱਢਣ ਵਾਲੇ, ਜਗਿਆਸੂਆਂ ਦੇ ਰਸਤੇ ਵਿੱਚ ਰੋੜੇ ਬਣਦੇ ਹਨ, ਜੀਵ ਨੂੰ ਬੰਧਨਾਂ ਵਿੱਚ ਪਾਉਂਦੇ ਹਨ, ਭੌਰੇ ਇਨ੍ਹਾਂ ਦੀ ਪ੍ਰਵਾਹ ਨਾ ਕਰਦੇ ਹੋਏ ਆਪਣੇ ਖੰਭਾਂ ਵਿੱਚ ਛੇਕ ਵੀ ਕਰਵਾ ਲੈਂਦੇ ਹਨ। ਜੈਸੇ ਗੁਰਵਾਕ ਹੈ :-

ਮੂਸਨ ਮਸਕਰ ਪ੍ਰੇਮ ਕੀ ਰਹੀ ਜੁ ਅੰਬਰ ਛਾਇ ॥
"ਬੀਧੇ ਬਾਂਧੇ ਕਮਲ ਮਹਿ ਭਵਰ ਰਹੇ ਲਪਟਾਇ ॥"

ਅਥਵਾ : "ਜਿਉਂ ਜਲ ਕਮਲ ਪਿਆਰ ਹੈ ਭਵਰ ਕਵਲ ਕੁਲ ਪ੍ਰੀਤ ਵਖਾਣੀ ॥"

[ਭਾਈ ਗੁਰਦਾਸ ਜੀ]

ਭੌਰਿਆਂ ਦੇ ਖੰਭ ਕੰਡਿਆਂ ਨਾਲ ਵਿੰਨੇ ਵੀ ਜਾਂਦੇ ਹਨ ਅਤੇ ਕੰਵਲ ਵਿੱਚ ਉਹ ਬੰਧੇ ਵੀ ਜਾਂਦੇ ਹਨ। ਪਰ ਉਹ ਲਪਟ-2 ਕੇ ਉਸ ਦੀ ਤਲਾਸ਼ ਵਿੱਚ ਕੁਰਬਾਨ ਹੋ ਜਾਂਦੇ ਹਨ। ਭੌਰਾ ਕੈਦੀ ਵੀ ਹੋ ਗਿਆ । ਆਤਮਿਕ ਰਸ ਦੀ ਪ੍ਰਾਪਤੀ ਲਈ ਜੀਵਨ ਦਾ ਆਧਾਰ ਬਣਾ ਲੈਂਦਾ ਹੈ। ਐਸੇ ਹੀ ਮਾਤਾ ਜਿਉਣੀ ਦਾਸ ਜੀ ਦਾ ਜੀਵਨ ਇਕ ਆਦਰਸ਼ਕ ਜੀਵਨ ਤੇ ਭਵਿੱਖਤ ਲਈ ਜੀਵਨ ਸੇਧਾਂ ਪ੍ਰਦਾਨ ਕਰਦਾ ਹੈ। ਜੀਵਨ ਸੇਧ, ਜਗਿਆਸੂਆਂ ਵਾਸਤੇ ਅਪਰੋਖ ਗਿਆਨ ਦਾ ਮਾਰਤੰਡ ਬਣਦਾ ਹੈ। ਜਿਨ੍ਹਾਂ ਨੇ ਇਤਨੇ ਬੰਧਨਾਂ ਤੋਂ ਛੁਟਕਾਰਾ ਪੁਆ ਕੇ ਜੈਸੇ ਗੁਰ ਪ੍ਰਮਾਣ ਹੈ :-

ਟੂਟੇ ਬੰਧਨ ਜਾਸ ਕੇ ਹੋਆ ਸਾਧੂ ਸੰਗ ॥
ਜੋ ਰਾਤੇ ਰੰਗ ਏਕ ਕੇ ਨਾਨਕ ਗੂੜਾ ਰੰਗ ॥

ਅਥਵਾ :- ਬੰਧਨ ਤੇ ਛੁਟਕਾਵੈ ਪ੍ਰਭੂ ਮਿਲਾਵੈ ਮੋਹਿ' ਦੀ ਪ੍ਰਾਪਤੀ ਹਿੱਤ ਹੋਰ ਵੀ ਮਮੋਖਸ਼ੂ ਨੂੰ ਮੁਕਤ ਮਾਰਗ ਦੇ ਰਾਹੀ ਨੂੰ, ਜਗਿਆਸੂ ਨੂੰ, ਇਸ ਤੋਂ ਵੀ ਸਖ਼ਤ ਬੰਧਨਾਂ ਦਾ ਮੁਕਾਬਲਾ ਕਰਨਾ ਪੈਂਦਾ ਹੈ। ਜਿਸ ਵਿੱਚ ਉਹ ਜੀਵਨ ਦੀ ਬਾਜੀ

ਉਨ੍ਹਾਂ ਦੇ ਨਾਲ ਹੀ ਆਉਂਦੇ ਹਨ। ਇਕ ਪਾਸੇ ਫੁੱਲ ਨਾਲ ਕੰਡੇ ਵੀ ਆਉਂਦੇ ਹਨ। ਪਰ ਜਿਹੜੇ ਉਤਰਾਧਿਕਾਰੀ ਭੌਰਿਆਂ ਦਾ ਰੂਪ ਧਾਰਨ ਕਰਕੇ ਆਉਂਦੇ ਹਨ ਉਹ ਇਨ੍ਹਾਂ ਮਨਮੁੱਖ ਕੰਡਿਆਂ ਰੂਪ ਨਿੰਦਕਾਂ ਦੀ ਜੈਸੇ ਸ਼ਾਸਤਰ ਅਨੁਸਾਰ :-

**ਖਲ ਬਿਧ ਕੁਛ ਐਸੇ ਰਚੇ ਗੁਨ ਕੋ ਦੋਖ ਉਚਾਰ ॥**
**ਗੁਣ ਮਾਰਗ ਸੂਧੇ ਚਲੇ ਖਲ ਦਲ ਮਾਰੇ ਡਾਰ ॥"**

ਗੁਰੂ ਲੋਕਾਂ ਅਥਵਾ ਤ੍ਰਿਕਾਲ ਦਰਸ਼ੀਆਂ, ਬ੍ਰਹਮਪ੍ਰਸ਼ਨੋਤਰੀਆਂ ਦੇ ਜਿਨ੍ਹਾਂ ਦਾ ਸਰੂਪ ਕਵਲ ਫੁੱਲ ਰੂਪ ਮਹਿਕ ਵੀ ਹੈ ਅਤੇ ਐਸਾ ਹੀ ਸਰੂਪ ਧਾਰਨ ਕੀਤਾ ਹੋਇਆ ਹੈ। ਉਨ੍ਹਾਂ ਦੇ ਇਸ ਮਹਿਕ ਰੂਪ ਬਗੀਚੇ ਸ੍ਰਿਸ਼ਟੀ ਅਥਵਾ ਤਾਲ ਰੂਪ ਧਾਰਨ ਕੀਤਾ ਕਵਲਾਂ ਨੂੰ ਦਰਸਾਉਂਦਾ ਹੈ, ਪੈਦਾਇਸ਼ ਰੂਪ ਜਾਂ ਜਨਮ ਦੇਂਦਾ ਹੈ। ਉਨ੍ਹਾਂ ਦੇ ਖਿੜਾਅ ਅਤੇ ਮਹਿਕ ਰੂਪ ਭਗਤੀ ਦੇ ਉਪਾਸ਼ਕ ਭੌਰਿਆਂ ਨੂੰ ਵੀ ਪ੍ਰਬਲਤਾ ਦਿੰਦਾ ਹੈ।

ਖਲਾਂ ਦਾ-ਮੂਰਖਾਂ ਦਾ ਦਲ ਰੂਪ ਕੰਡੇ, ਉਨ੍ਹਾਂ ਨੂੰ ਭੌਰੇ ਦਲ ਕੇ ਜਿਹੜੇ ਕਿ ਤ੍ਰਿਕਾਲ ਦਰਸ਼ੀਆਂ ਵਿੱਚ ਦੋਸ਼ ਕੱਢਣ ਵਾਲੇ, ਜਗਿਆਸੂਆਂ ਦੇ ਰਸਤੇ ਵਿੱਚ ਰੋੜੇ ਬਣਦੇ ਹਨ, ਜੀਵ ਨੂੰ ਬੰਧਨਾਂ ਵਿੱਚ ਪਾਉਂਦੇ ਹਨ, ਭੌਰੇ ਇਨ੍ਹਾਂ ਦੀ ਪ੍ਰਵਾਹ ਨਾ ਕਰਦੇ ਹੋਏ ਆਪਣੇ ਖੰਭਾਂ ਵਿੱਚ ਛੇਕ ਵੀ ਕਰਵਾ ਲੈਂਦੇ ਹਨ। ਜੈਸੇ ਗੁਰਵਾਕ ਹੈ :-

ਜਿੱਤਣ ਲਈ, ਧਰੂ ਵਾਂਗ ਅਟੱਲ ਪਦਵੀ ਪ੍ਰਾਪਤ ਕਰਨ ਲਈ, ਬੰਧਨਾਂ ਤੋਂ ਛੁਟਕਾਰਾ ਕਰਨ ਲਈ **"ਮਨ ਅਜਿੱਤ ਸੂਰ ਸੰਗਰਾਮੰ ॥"** ਜੈਸੇ ਸੂਰਮਿਆਂ ਦਾ ਧਰਮ ਯੁੱਧ ਵਿੱਚ ਜੂਝਣ ਲਈ ਇਕ ਮਹਾਨ ਯੁੱਧ ਹੈ। ਐਸੇ ਹੀ ਇਨ੍ਹਾਂ ਬੰਧਨਾਂ ਤੇ ਕਾਬੂ ਪਾਉਣ ਅਤੇ ਆਪਣੇ ਗਿਆਨ ਪ੍ਰਕਾਸ਼ ਦਾ ਉੱਚਾ ਝੰਡਾ ਲਹਿਰਾਉਣ ਹਿੱਤ ਜੈਸੇ ਭਗਤ ਕਬੀਰ ਜੀ ਗੁਰਬਾਣੀ ਅੰਦਰ ਭੈਰਉ ਰਾਗ ਵਿੱਚ ਇਉਂ ਵਰਨਣ ਕਰਦੇ ਹਨ ਅਤੇ ਸੇਵਾ ਪੰਥੀ ਸੰਪਰਦਾਈ ਮਹਾਂਪੁਰਖ ਸੰਤ ਕ੍ਰਿਪਾਲ ਸਿੰਘ ਜੀਆਂ ਨੇ ਐਸੇ ਅਰਥ ਵੀਚਾਰ ਕੀਤੇ ਹਨ :

**ਕਿਉ ਲੀਜੈ ਗਢੁ ਬੰਕਾ ਭਾਈ ॥ ਦੋਵਰ ਕੋਟ ਅਰ ਤੇਵਰ ਖਾਈ ॥੧॥ ਰਹਾਉ ॥**

ਇਹ ਸਰੀਰ ਜੋ ਸੁੰਦਰ ਕਿਲਾ ਹੈ ਇਸ ਦੇ ਦੇਹ ਅਧਿਆਸ ਨੂੰ ਕਿਸ ਤਰ੍ਹਾਂ ਢਾਹ ਲੈਣਾ ਕਰੀਏ। ਜਿਸ ਸਰੀਰ ਰੂਪੀ ਕਿਲੇ ਦੇ ਦੁਆਲੇ ਰਾਗ ਦ੍ਵੈਸ਼ ਰੂਪੀ ਦੂਹਰਾ ਕੋਟ ਅਤੇ **'ਸੁਤ ਵਿਤ ਲੋਕ ਈਖਨਾ ਤੀਨੀ,'** ਇਹ ਤੀਹਰੀ ਖਾਈ ਹੈ। ਜਿਸ ਤਰ੍ਹਾਂ ਭਾ ਬਦਲ ਜਾਂਦੇ ਹਨ ਪ੍ਰੰਤੂ ਸੁਭਾਅ ਬਦਲਣੇ ਬਹੁਤ ਮੁਸ਼ਕਲ ਹਨ। ਜਿਵੇਂ ਗਿਆਨ ਪ੍ਰਾਪਤ ਹੋਣ ਤੇ ਵੀ ਦੁਰਬਾਸ਼ਾ ਦਾ ਸੁਭਾਵ ਤਮੋ ਗੁਣੀ ਰਿਹਾ ਹੈ। ਵਿਸ਼ਵਾਮਿੱਤਰ ਦਾ ਸੁਭਾਵ ਰਾਜਸੀ ਰਿਹਾ ਹੈ ਅਤੇ ਵਸ਼ਿਸਟ ਜੀ ਦਾ ਸੁਭਾਵ

ਸਾਂਤਕੀ ਰਿਹਾ ਹੈ।

**ਪਾਂਚ ਪਚੀਸ ਮੋਹ ਮਦ ਮਤਸਰ ਆਡੀ ਪਰਬਲ ਮਾਇਆ ॥**

ਪੰਜ ਤੱਤਾਂ ਤੋਂ ਜੋ ਪੱਝੀ ਪਰਕਿਰਤੀਆਂ ਹੋਈਆਂ ਹਨ। ਉਨ੍ਹਾਂ ਤੋਂ ਸਰੀਰ ਜੋ ਰਚਿਆ ਹੈ। ਇਸ ਵਿੱਚ ਮੋਹ, ਹੰਕਾਰ, ਈਰਖਾ ਆਦਿਕ ਆਸੁਰੀ ਸੰਪਦਾ ਦੇ ਗੁਣ ਹਨ। ਇਹ ਸੂਰਮੇ ਹਨ। ਪਰ ਭਲੀ ਪ੍ਰਕਾਰ ਬਲਵਾਲੀ ਜੋ ਮਾਇਆ ਹੈ ਇਹ ਛੇਵੀਂ ਹੈ।

ਐਸੇ ਸੂਰਮਿਆਂ ਨੂੰ ਵਸੀਕਾਰ ਕਰਨ ਵਾਸਤੇ :

**ਜਨ ਗਰੀਬ ਕੋ ਜੋਰੁ ਨ ਪਹੁਚੈ ਕਹਾ ਕਰਉ ਰਘੁਰਾਇਆ ॥੧॥**

ਮੈਂ ਗਰੀਬ ਜਨ ਦਾ ਬਲ ਨਹੀਂ ਪਹੁੰਚਦਾ। ਹੇ ਪਰਮੇਸ਼ਰ ਰੂਪ ਗੁਰੂ ਜੀ ਮੈਂ ਹੁਣ ਕੀ ਕਰਾਂ?।

## ਪੰਜ ਤੱਤ ਅਤੇ ਪੰਜੀ ਪ੍ਰਕਿਰਤੀਆਂ ਦਾ ਨਿਰਣਾ :-

| | ਪੰਜ ਤੱਤ | | ਆਪੋ ਆਪਣਾ ਮੁੱਖ ਭਾਗ | | ਹੋਰਨਾਂ ਤੱਤਾਂ ਦੇ ਭਾਗ | |
|---|---|---|---|---|---|---|
| 1. | ਆਕਾਸ਼ | ਮੁੱਖ ਭਾਗ ਸ਼ੋਕ | ਵਾਯੂ ਕਾ ਭਾਗ ਕਾਮ | ਅਗਨੀ ਕਾ ਭਾਗ ਕ੍ਰੋਧ | ਜਲ ਕਾ ਭਾਗ ਮੋਹ | ਪ੍ਰਿਥਵੀ ਕਾ ਭਾਗ ਭੈ |
| 2. | ਵਾਯੂ | ਮੁੱਖ ਭਾਗ ਧਵਨਾ | ਅਕਾਸ਼ ਕਾ ਭਾਗ ਪਸਾਰਨ | ਅਗਨੀ ਕਾ ਭਾਗ ਬਲਨ | ਜਲ ਕਾ ਭਾਗ ਚੱਲਣਾ | ਪ੍ਰਿਥਵੀ ਕਾ ਭਾਗ ਸੰਕੋਚਣਾ |
| 3. | ਅਗਨੀ | ਮੁੱਖ ਭਾਗ ਭੁੱਖ | ਅਕਾਸ਼ ਕਾ ਭਾਗ ਨਿੰਦ੍ਰਾ | ਵਾਯੂ ਕਾ ਭਾਗ ਤ੍ਰਿਖਾ | ਜਲ ਕਾ ਭਾਗ ਕ੍ਰਾਂਤੀ | ਪ੍ਰਿਥਵੀ ਕਾ ਭਾਗ ਆਲਸ |
| 4. | ਜਲ | ਮੁੱਖ ਭਾਗ ਸੁਕ੍ਰ-ਬੀਰਜ | ਅਕਾਸ਼ ਕਾ ਭਾਗ ਲਾਰ ਲਾਲਾ | ਵਾਯੂ ਕਾ ਭਾਗ ਸਵੇਤ ਪਸੀਨਾ | ਅਗਨੀ ਕਾ ਭਾਗ ਮੂਤਰ | ਪ੍ਰਿਥਵੀ ਕਾ ਭਾਗ ਲਹੂ |
| 5. | ਪ੍ਰਿਥਵੀ | ਮੁੱਖ ਭਾਗ ਅਸਤੀ ਹੱਡੀਆਂ | ਅਕਾਸ਼ ਕਾ ਭਾਗ ਹੱਡੀਆਂ | ਵਾਯੂ ਕਾ ਭਾਗ ਤ੍ਵਚਾ | ਅਗਨੀ ਕਾ ਭਾਗ ਨਾੜੀ | ਜਲ ਕਾ ਭਾਗ ਮਾਸ |

**ਕਾਮੁ ਵਿਕਾਰੀ ਦੁਖੁ ਸੁਖੁ ਦਰਵਾਨੀ ਪਾਪੁ ਪੁੰਨ ਦਰਵਾਜਾ ॥**

ਕਾਮਨਾ ਰੂਪੀ ਕਿਵਾਰੀ-ਦਰਵਾਜੇ ਲੱਗੇ ਹੋਏ ਹਨ। ਦੁੱਖ ਸੁੱਖ ਇਹ ਦੋ ਦਰਵਾਨਚੀ ਹਨ। ਇਹ ਜੀਵ ਨੂੰ ਲੰਘਣ ਨਹੀਂ ਦਿੰਦੇ, ਪਾਪ ਪੁੰਨ ਰੂਪ ਦਰਵਾਜਾ ਹੈ।

**ਕ੍ਰੋਧ ਪ੍ਰਧਾਨ ਮਹਾਂ ਬਡ ਦੁੰਦਰ ਤਹ ਮਨੁ ਮਾਵਾਸ਼ੀ ਰਾਜਾ ॥ ੨ ॥**

ਇਸ ਅਸਥੂਲ ਦੇਹ ਰੂਪ ਕਿਲੇ ਵਿੱਚ ਮਨ ਵੱਡਾ ਆਕੀ ਰਾਜਾ ਹੈ। ਬੜਾ ਰੌਲਾ ਪਾਉਣ ਵਾਲਾ ਜੋ ਕ੍ਰੋਧ ਹੈ ਇਹ ਉਸ ਮਨ ਰੂਪੀ ਰਾਜੇ ਦਾ ਸਰੋਮਣੀ ਵਜ਼ੀਰ ਹੈ। ਹੋਰਨਾਂ ਜਗ੍ਹਾਂ ਤੇ ਵੀ ਮਨ ਨੂੰ ਰਾਜਾ ਕਥਨ ਕੀਤਾ ਹੈ :-

**"ਗੁਰ ਬਿਨੁ ਕਿਨਿ ਸਮਝਾਈਐ ਮਨੁ ਰਾਜਾ ਸੁਲਤਾਨ ॥ ੪ ॥**

**"ਰਾਜਾ ਬਾਲਕੁ ਨਗਰੀ ਕਾਚੀ ਦੁਸਟਾ ਨਾਲਿ ਪਿਆਰੋ ॥"**

**ਸ੍ਵਾਦ ਸਨਾਹ ਟੋਪ ਮਮਤਾ ਕੋ ਕੁਬੁਧਿ ਕਮਾਨ ਚਢਾਈ ॥**

ਮਨ ਰੂਪੀ ਰਾਜੇ ਨੇ ਵਿਸ਼ੇ ਸਵਾਦਾਂ ਰੂਪੀ ਸਨਾਹ-ਸੰਜੋਅ ਪਹਿਰੀ ਹੋਈ ਹੈ ਤੇ ਮਮਤਾ ਰੂਪੀ ਟੋਪੀ ਸਿਰ ਤੇ ਪਹਿਨੀ ਹੈ, ਖੋਟੀ ਬੁੱਧੀ ਰੂਪੀ ਕਮਾਨ ਚੜ੍ਹਾਈ ਹੋਈ ਹੈ।

**ਤਿਸਨਾ ਤੀਰ ਰਹੇ ਘਟ ਭੀਤਰਿ ਇਉ ਗਢ ਲੀਓ ਨ ਜਾਈ ॥ ੩੪ ॥**

ਬਿਬੇਕ ਰੂਪੀ ਰਾਜੇ ਦੇ ਸ਼ਸਤਰਾਂ ਤੋਂ ਬਚਾਉ ਵਾਸਤੇ ਹਿਰਦੇ ਰੂਪੀ ਭਥੇ ਵਿੱਚ

ਤ੍ਰਿਸ਼ਨਾ ਰੂਪੀ ਬਾਣ ਭਰੇ ਹੋਏ ਹਨ। ਇਸ ਰੀਤੀ ਕਰਕੇ ਸਰੀਰ ਅਗਿਆਨ ਰੂਪੀ ਕਿਲ੍ਹਾ, ਲੀਓ ਨ ਜਾਈ-ਜਿੱਤਿਆ ਨਹੀਂ ਜਾਂਦਾ।

**ਪ੍ਰੇਮ ਪਲੀਤਾ ਸੁਰਤ ਹਵਾਈ ਗੋਲਾ ਗਿਆਨ ਚਲਾਇਆ ॥**

ਸਰੇਸ਼ਟ ਬੁੱਧੀ ਰੂਪ ਤੋਪ ਵਿੱਚ ਪ੍ਰੇਮ ਰੂਪੀ ਪਲੀਤਾ ਤੇ ਸਰੇਸ਼ਟ ਗਿਆਤ ਰੂਪੀ ਹਵਾਈ ਕਰਕੇ ਬ੍ਰਹਮ ਰੂਪੀ ਗੋਲਾ ਮੈਂ ਚਲਾਇਆ ਹੈ।

**ਸਤ ਸੰਤੋਖ ਲੈ ਲਰਨੇ ਲਾਗਾ ਤੋਰੇ ਦੁਇ ਦਰਵਾਜਾ ॥**

ਦੈਵੀ ਸੰਪਦਾ ਰੂਪ ਫੌਜ ਚੋਂ ਸਤ, ਸੰਤੋਖ, ਧਰਮ, ਧੀਰਜ ਤੇ ਵਸਤ ਵਿਚਾਰ ਰੂਪ ਸੂਰਮੇਂ ਨਾਲ ਲੈ ਕੇ ਕਾਮ ਆਦਿਕਾਂ ਰੂਪ ਸ਼ੱਤਰੂਆਂ ਨਾਲ ਲੜਨ ਲੱਗਾ।

ਤਾਂ ਵਸਤ ਵਿਚਾਰ ਨੇ ਕਾਮ ਨੂੰ ਜਿੱਤਿਆ। ਖਿਮਾਂ ਨੇ ਕਰੋਧ ਨੂੰ ਜਿੱਤਿਆ। ਸੰਤੋਖ ਨੇ ਲੋਭ ਨੂੰ ਜਿਤਿਆ। ਬਿਬੇਕ ਨੇ ਮੋਹ ਨੂੰ ਮਾਰਿਆ। ਨਿੰਮ੍ਰਤਾ ਨੇ ਹੰਕਾਰ ਨੂੰ ਜਿੱਤਿਆ। ਸਮਤਾ ਨੇ ਈਰਖਾ ਨੂੰ ਜਿੱਤਿਆ। ਜੋ ਪਾਪ ਪੁੰਨ ਰੂਪ ਦੋ ਦਰਵਾਜ਼ੇ ਸਨ ਉਨ੍ਹਾਂ ਨੂੰ ਤੋੜ ਦਿੱਤਾ। ਅਰਥਾਤ ਪ੍ਰਾਰਬਧ ਕਰਮ ਭੋਗਣ ਕਰਕੇ ਨਾਸ਼ ਹੋ ਗਏ ਤੇ ਕਿਰੇਮਾਨ ਕਰਮਾਂ ਦੀ ਹੰਗਤਾ ਨਾ ਰਹੀ। ਜੋ ਸੰਚਤ ਕਰਮ ਸਨ ਉਹ ਬ੍ਰਹਮ ਗਿਆਨ ਕਰਕੇ ਨਸ਼ਟ ਹੋ ਗਏ।

**"ਗਿਆਨੈ ਕਾਰਨ ਕਰਮ ਅਭਿਆਸ ॥**
**ਗਿਆਨ ਭਇਆ ਤਹ ਕਰਮਹਿ ਨਾਸ ॥ ੩ ॥**

[ਭਗਤ ਰਵਿਦਾਸ ਜੀ]

**ਸਾਧ ਸੰਗਤਿ ਅਰ ਗੁਰ ਕੀ ਕ੍ਰਿਪਾ ਤੇ ਪਕਰਿਓ ਗਢ ਕੋ ਰਾਜਾ ।।੫।।**

ਸਾਧ ਸੰਗਤ ਅਤੇ ਪੂਰਨ ਗੁਰਾਂ ਦੀ ਕਿਰਪਾ ਨਾਲ ਸਰੀਰ ਰੂਪੀ ਕਿਲੇ ਦਾ ਮਨ ਰੂਪੀ ਰਾਜਾ ਪਕੜ ਲਿਆ ।। ੫ ।।

**ਭਗਵਤ ਭੀਰਿ ਸਕਤਿ ਸਿਮਰਨ ਕੀ ਕਟੀ ਕਾਲ ਭੈ ਫਾਸੀ ॥**

ਮੈਂ ਭੀਰ-ਕਾਇਰ ਨੇ ਭਗਵੰਤ ਦੇ ਸਿਮਰਨ ਦੀ ਸ਼ਕਤੀ ਕਰਕੇ ਅਥਵਾ ਸਤ ਸੰਗਤ ਦੀ ਭੀੜ ਵਿੱਚੋਂ ਭਗਵੰਤ ਦੇ ਸਿਮਰਨ ਦੀ ਸ਼ਕਤੀ ਪ੍ਰਾਪਤ ਹੋਣ ਕਰਕੇ ਭੈ ਦਾਇਕ ਕਾਲ ਦੀ ਹੰਗਤਾ ਰੂਪ ਫਾਹੀ ਕੱਟ ਦਿੱਤੀ ਹੈ ।

ਜੈਸੇ :- **ਘਰ ਮੰਦਰ ਹਰਨਾਲੇ ਸੋਹੇ ਜਿਸ ਵਿੱਚ ਨਾਮ ਨਿਵਾਸੀ ਰਾਮ ॥**
**ਸੰਤ ਭਗਤ ਹਰਿ ਨਾਮੁ ਅਰਾਧਹਿ ਕਟੀਐ ਜਮ ਕੀ ਫਾਸੀ ਰਾਮ ॥**
**ਕਾਟੀ ਜਮ ਫਾਸੀ ਪ੍ਰਭ ਅਬਿਨਾਸੀ ਹਰਿ ਹਰਿ ਨਾਮ ਧਿਆਏ ॥**
(ਪੰਨਾ ੭੮੩)

**"ਸੁਣਿ ਸੁਣਿ ਇਹ ਮਨ ਨਿਰਮਲ ਹੋਵੈ ਕਟੀਐ ਕਾਲ ਕੀ ਫਾਸੀ ਰਾਮ ॥**
**ਕਟੀਐ ਜਮ ਫਾਸੀ ਸਿਮਰਿ ਅਬਿਨਾਸੀ ਸਗਲ ਮੰਗਲ ਸੁਗਿਆਨਾ ॥**
(ਪੰਨਾ ੭੮੧)

**ਦਾਸ ਕਮੀਰੁ ਚੜ੍ਹਿਓ ਗੜ੍ਹ ਊਪਰਿ ਰਾਜੁ ਲੀਓ ਅਬਿਨਾਸੀ ।।੬।।੯।।੧੧।।**

(ਮੈਂ) ਕਬੀਰ ਦਾਸ ਨੇ ਇਸ ਢੰਗ ਨਾਲ ਸਰੀਰ, ਅਥਵਾ :

ਅਗਿਆਨ ਰੂਪੀ ਕਿਲੇ ਉਪਰ ਚੜ੍ਹ ਕੇ ਭਾਵ ਉਪਰਾਮ ਹੋ ਕੇ ਅਬਿਨਾਸ਼ੀ ਰਾਜ ਪ੍ਰਾਪਤ ਕੀਤਾ ਹੈ ॥ ੬ ॥ ੯ ॥ ੧੧ ॥

ਜੈਸੇ ਭਗਤ ਕਬੀਰ ਜੀ ਦਾ ਉਪਰ ਪ੍ਰਮਾਣ ਦਿੱਤਾ ਹੈ ਐਸੇ ਮਾਤਾ ਜੀਆਂ ਨੇ ਗੁਰੂਦੇਵ ਬਾਵਾ ਵੀਰਮ ਦਾਸ ਜੀਆਂ ਨੂੰ ਪ੍ਰਾਪਤ ਕਰ ਲਿਆ। ਮਾਨੋ ਅਬਿਨਾਸ਼ੀ ਰਾਜ (ਪਦ) ਮਿਲ ਗਿਆ :

"ਜੀਵਤ ਮਰੈ, ਮਰੈ ਫੁਨਿ ਜੀਵੈ ਪੁਨਰਪਿ ਜਨਮਿ ਨ ਵਿਦਅਤੇ"

ਯ

"ਅੱਠੀ ਪਹਿਰੀ ਅਠ ਖੰਡ ਨਾਵਾ ਖੰਡੁ ਸਰੀਰੁ ॥

ਤਿਸੁ ਵਿਚਿ ਨਉ ਨਿਧਿ ਨਾਮੁ ਏਕੁ ਭਾਲਹਿ ਗੁਣੀ ਗਹੀਰੁ ॥'

**ਅਰਥ :-** ਦਿਨ ਰਾਤ ਦੇ ਜੋ ਅੱਠ ਪਹਿਰ ਹਨ ਇਹੋ ਅੱਠ ਖੰਡ ਹਨ। ਨੌਵਾਂ ਖੰਡ ਮਨੁੱਖੀ ਸਰੀਰ ਹੈ।

**ਅੱਠਾਂ ਪਹਿਰਾਂ ਵਿੱਚ ਅੱਠ :-** ਪੰਜ : ਕਾਮ, ਕ੍ਰੋਧ, ਲੋਭ, ਮੋਹ, ਹੰਕਾਰ
ਤਿੰਨ : ਰਜੋ, ਤਮੋ, ਸਤੋ ਇਹ ਅੱਠ ਹਨ।

**ਨੌਵਾਂ ਖੰਡ :** ਦੇਹ ਅਧਿਆਸ ਦਾ ਖੰਡਨ ਹੈ।

ਤਿਸ ਸਰੀਰ ਵਿੱਚ ਨੌ ਨਿਧੀਆਂ ਦਾ ਦਾਤਾ ਜੋ ਇਕ ਨਾਮੀ ਹੈ ਗੁਣਾ ਦਾ ਸਮੁੰਦਰ ਹੈ ਉਸ ਇਕ ਨੂੰ ਆਪਣਾ ਸਰੂਪ ਕਰਕੇ ਦੇਖੋ।

'ਜੀਵਨ ਮੁਕਤ ਬਿਬੇਕ' ਨਾਮੀ ਗਰੰਥ ਵਿੱਚ ਇਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :-

**1. ਅਵਿਦਿਆ 2. ਜੀਵ ਭਾਵ 3. ਹਿਰਦੇ ਗਰੰਥੀ 4. ਸੰਸਯ 5. ਕਰਮ 6. ਕਾਮਨਾ 7. ਜਨਮ 8. ਮਰਨ 9. ਸਰੀਰ**

ਜੈਸੇ ਜਪੁਜੀ ਸਾਹਿਬ ਅੰਦਰ ਗੁਰੂ ਜੀ ਫੁਰਮਾਉਂਦੇ ਹਨ।

**"ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ ॥**

ਵਿਦਵਾਨ ਦਾ ਚਿੱਤ ਵੀ ਇਨ੍ਹਾਂ ਨੌ ਬੰਧਨੋਂ ਕਾ ਖੰਡਨ ਕਰਨੇ ਕੇ ਲੀਏ ਹਰ ਸਮੇਂ ਲਗਾ ਰਹਤਾ ਹੈ। ਰਹਤੇ ਬੰਧਨ ਭੀ ਇਨ ਕੇ ਖੰਡਨ ਹੋਨੇ ਸੇ ਨਵਿਰਤ ਹੋ ਜਾਤੇ ਹੈਂ। ਜੈਸੇ ਗੁਰਵਾਕ

**ਬੰਧਨ ਮਾਤ ਪਿਤਾ ਸੰਸਾਰਿ ॥**
**ਬੰਧਨ ਸੁਤ ਕੰਨਿਆ ਅਰੁ ਨਾਰਿ ॥ ੨ ॥**
**ਬੰਧਨ ਕਰਮ ਧਰਮ ਹਉ ਕੀਆ ॥**
**ਬੰਧਨ ਪੁਤੁ ਕਲਤੁ ਮਨਿ ਬੀਆ ॥ ੩ ॥**
**ਬੰਧਨ ਕਿਰਖੀ ਕਰਹਿ ਕਿਰਸਾਨ ॥**
**ਹਉਮੈ ਡੰਨੁ ਸਹੈ ਰਾਜਾ ਮੰਗੈ ਦਾਨ ॥ ੪ ॥**
**ਬੰਧਨ ਸਉਦਾ ਅਣਬੀਚਾਰੀ ॥**
**ਤਿਪਤਿ ਨਾਹੀ ਮਾਇਆ ਮੋਹ ਪਸਾਰੀ ॥ ੫ ॥**

ਬੰਧਨ ਸਾਹ ਸੰਚਹਿ ਧਨੁ ਜਾਇ ॥ ਬਿਨੁ ਹਰਿ ਭਗਤ ਨ ਪਵਈ ਥਾਇ ॥੬॥ ਬੰਧਨ ਬੇਦੁ ਬਾਦੁ ਅਹੰਕਾਰ ॥ ਬੰਧਨਿ ਬਿਨਸੈ ਮੋਹ ਵਿਕਾਰ ॥੭॥ ਨਾਨਕ ਰਾਮ ਨਾਮ ਸਰਣਾਈ ॥ ਸਤਿਗੁਰਿ ਰਾਖੇ ਬੰਧੁ ਨ ਪਾਈ ॥੮॥੧੦॥

(ਆਸਾ ਮ: ੧ ਅਸਟਪਦੀ)

ਮਾਤਾ ਜਿਊਣੀ ਦਾਸ ਜੀਆਂ ਨੇ ਇਨ੍ਹਾਂ ਨੌਂ ਬੰਧਨਾ ਤੋਂ ਛੁਟਕਾਰਾ ਪਾ ਕੇ ਜੀਵਨ ਮੁਕਤ ਵਾਲੀ ਅਵੱਸਥਾ ਨੂੰ ਧਾਰਨ ਕੀਤਾ। ਜੈਸੇ : ਭਾਈ ਗੁਰਦਾਸ ਜੀ ਲਿਖਦੇ ਹਨ :

'ਮੁਰਦਾ ਹੋਇ ਮੁਰੀਦ ਨ ਗਲੀਂ ਹੋਵਣਾ'

ਜਿਸ ਨੂੰ ਅਜਮੈਸ਼ੀ ਆਪਣੇ ਜੀਵਨ ਵਿੱਚ ਢਾਲਣਾ ਕੀਤਾ। ਗੁਰੂਦੇਵ ਬਾਵਾ ਵੀਰਮ ਦਾਸ ਜੀਆਂ ਨੂੰ ਪਰਮੇਸ਼ਰ ਸਰੂਪ ਪਰਗਟ ਕਰਕੇ ਉਨ੍ਹਾਂ ਦੀ ਸੇਵਾ ਵਿੱਚ ਤਤਪਰ ਰਹਿਣਾ। ਖ਼ਾਸ ਕਰ ਥਾਲਾ ਭੋਜਨ ਦਾ ਤਿਆਰ ਕਰਕੇ ਸੰਤ ਬਾਵਾ ਵੀਰਮ ਦਾਸ ਜੀ ਨੂੰ ਸੰਘਣੇ ਜੰਗਲ ਵਿੱਚ ਟੋਲਣਾ। ਮਾਤਾ ਜੀਆਂ ਦਾ ਜੀਵਨ ਕਾਵਿ ਰੂਪ ਵਿੱਚ :-

## —— : ਕਾਵਿ :——

ਥਾਲ ਵਿੱਚ ਹਨ ਛੱਤੀ ਕੌਲੀਆਂ,
ਭੋਜਨ ਨਾਨਾ ਭਾਂਤ ਸਜਾਂਦੇ ॥

ਜਿਊਣੀ ਦਾਸ ਮਾਈ ਚੁੱਕ ਲਿਆਵਣ,
ਭੋਜਨ ਆਪ ਛਕਾਂਦੇ ॥

ਦੂਰੋਂ ਦੇਖ ਕਦੀ ਵਿੱਚ ਮੌਜ ਦੇ,
ਐਸਾ ਸ਼ਬਦ ਅਲਾਂਦੇ ॥

ਵੀਰਮਦਾਸ ਸੰਤ ਮ੍ਰਿਗੇਸ਼ਾ,
ਮਾਨੋਂ ਸ਼ੇਰ ਵਾਂਗ ਗਰਜਾਂਦੇ ॥

ਮੁੜ ਜਾ ਮਾਈ ਪਿਛਲੀ ਖੋੜੀ,
ਅਸੀਂ ਨੀ ਭੋਜਨ ਖਾਂਦੇ ॥

ਚਲੇ ਜਾਉ ਤੇ ਆਵੋ ਛੇਤੀ,
ਮੁਖੋਂ ਇਉਂ ਫੁਰਮਾਂਦੇ ॥

ਆਵੋ ਕਹਿੰਦੇ ਤਾਂ ਮੁੜਦੇ ਮਾਤ ਜੀ,
ਕਹਿਣਾ ਆਵੋ ਛੇਤੀ ਆਂਦੇ ॥

ਕਈ ਮੀਲ ਤੱਕ ਪਿੱਛਲ ਖੋੜੀ,
ਮਾਤਾ ਜੀ ਮੁੜ ਜਾਂਦੇ ॥

ਜੇ ਆਉਣਾ ਕਹਿੰਦੇ ਤਾਂ ਆਉਂਦੇ ਮੁੜਕੇ,
ਵੀਹ ਵੀਹ ਗੇੜ ਲਗਾਂਦੇ ॥

੧੯

ਅੱਖੀਂ ਦੇਖਿਆ ਲਿਖਿਆ ਤਾਹੀਓਂ,
ਪੂਰਨ ਦਾਸ ਸੰਤ ਫਰਮਾਂਦੇ ॥
ਮੈਨੂੰ ਮਾਈ ਦਾਸ ਜਿਊਣੀ,
ਦੇਖਣ ਵਿੱਚ ਬੁਲਾਂਦੇ ॥
ਸਤਿਗੁਰ ਦੇਖੇ ਹੋਣ ਸੰਤ ਜੀ,
ਕਹਿੰਦੇ ਹੀ ਲੰਘ ਜਾਂਦੇ ॥
ਮੈਂ ਆਖਾਂ ਇਹ ਮਾਈ ਨੀ, ਸਾਧੂ,
ਬਾਬਾ ਪੂਰਨ ਦਾਸ ਸੁਝਾਂਦੇ ॥
ਲੁਕਿਆ ਅੰਗਦ ਲਹਿਣਾ ਹੋਊ,
ਸੰਤ ਵੀਰਮ ਦਾਸ ਦਿਸ ਆਂਦੇ ॥
ਲੁਕਿਆ ਅਮਰ ਦਾਸ ਗੁਰ ਪੂਰਾ,
ਮਾਈ ਜਿਊਣੀ ਦਾਸ ਜ਼ਦ ਆਂਦੇ ॥
ਮੇਰੇ ਭਾਵੇਂ ਗੁਰ ਅਵਤਾਰਾ,
ਹਨ ਜੋਤ ਬਦਲ ਕੇ ਆਂਦੇ ॥
'ਸੰਤ ਖਾਲਸਾ' ਉਹੀ ਲਿਖਦਾ,
ਜੋ ਜਸ ਗੁਰੂ ਲਿਖਾਂਦੇ ॥

੧ਓ

## ਕਾਵਿ ਦੇ ਅਰਥ :-

**ਥਾਲ ਵਿੱਚ ਹਨ ਛੱਤੀ ਕੌਲੀਆਂ, ਭੋਜਨ ਨਾਨਾ ਭਾਂਤ ਸਜਾਂਦੇ ॥**

ਧੰਨ-੨ ਬਾਵਾ ਗੁਰੂਦੇਵ ਵੀਰਮ ਦਾਸ ਜੀਆਂ ਦੇ ਬਖ਼ਸ਼ੇ ਹੋਏ ਪਵਿੱਤਰ ਆਤਮਾ ਮਾਈ ਜਿਊਣੀ ਦਾਸ ਜੀ ਜਿਨ੍ਹਾਂ ਨੇ ਆਪਣੀ ਸੇਵਾ ਬਾਵਾ ਵੀਰਮ ਦਾਸ ਜੀਆਂ ਨੂੰ ਭੋਜਨ ਡੇਰੇ ਵਿੱਚ ਤਿਆਰ ਕਰ ਬੜਾ ਵੱਡਾ ਥਾਲਾ ਜਿਸ ਵਿੱਚ 36 ਕੌਲੀਆਂ ਲਗਦੀਆਂ ਸਨ। ਨਾਨਾ ਪ੍ਰਕਾਰ ਦੇ ਖਟ ਰਸ ਮੀਠੇ ਭੋਜਨ ਸ਼ਰਧਾ ਅਨੁਸਾਰ ਤਿਆਰ ਕਰ ਲੈਂਦੇ।

**ਜਿਊਣੀ ਦਾਸ ਮਾਈ ਚੁੱਕ ਲਿਆਵਣ, ਭੋਜਨ ਆਪ ਛਕਾਂਦੇ ॥**

ਥਾਲਾ ਸੀਸ ਤੇ ਚੁੱਕ ਕੇ ਤੂੰਬਾ ਜਲ ਦਾ ਨਾਲ ਲੈ ਕੇ ਬਾਵਾ ਜੀਆਂ ਨੂੰ ਸੰਘਣੇ ਜੰਗਲ ਵਿੱਚ ਟੋਲਦੇ। ਮਿਲਣ ਤੇ ਆਪ ਬਾਵਾ ਜੀਆਂ ਅੱਗੇ ਥਾਲਾ ਸਜਾ ਦੇਂਦੇ।

**ਦੂਰੋਂ ਦੇਖ ਕਦੀ ਵਿੱਚ ਮੌਜ ਦੇ, ਐਸਾ ਸ਼ਬਦ ਅਲਾਂਦੇ।**

ਜਦ ਕਦੀ ਬਾਵਾ ਜੀਆਂ ਨੇ ਮਾਤਾ ਜੀ ਨੂੰ ਦੂਰੋਂ ਹੀ ਦੇਖ ਲੈਣਾ ਤਾਂ ਕਈ ਵਾਰ ਐਸਾ ਸ਼ਬਦ ਕਹਿਣਾ ਕਰਦੇ ਸਨ।

**ਵੀਰਮ ਦਾਸ ਸੰਤ ਮ੍ਰਿਗੇਸ਼ਾ, ਮਾਨੋਂ ਸ਼ੇਰ ਵਾਂਗ ਗਰਜਾਂਦੇ ॥**

ਕਦੀ-੨ ਸਿੱਧ ਪੁਰਸ਼ ਬਾਵਾ ਵੀਰਮ ਦਾਸ ਜੀ ਮਹਾਰਾਜ ਸ਼ਕਤੀਆਂ ਦੇ ਮਾਲਕ ਜਿਨਾਂ ਦੀ ਰਸਨਾ ਤੇ ਗਰਜਣੀ ਆਵਾਜ਼, ਕਦੇ ਸ਼ੇਰ ਵਾਂਗ ਗਰਜ਼ ਕੇ ਪੈਂਦੇ ਸਨ।

**ਮੁੜ ਜਾ ਮਾਈ ਪਿਛਲੀ ਖੋੜੀ, ਅਸੀਂ ਨੀ ਭੋਜਨ ਖਾਂਦੇ ॥**

ਬਾਵਾ ਜੀਆਂ ਨੇ ਕਦੀ ਕਦੀ ਕਹਿਣਾ ਕਿ ਅਸੀਂ ਭੋਜਨ ਨਹੀਂ ਛਕਣਾ ਪਿਛੇ ਹੀ ਮੁੜ ਜਾ। ਤਾਂ ਮਾਤਾ ਜੀ ਨੇ ਪਿਛਲ ਖੋੜੀ। ਪਿਛੇ ਨੂੰ ਮੁੜੀ ਜਾਣਾ ਕਦੀ ਬਾਵਾ ਗੁਰੂਦੇਵ ਵੀਰਮ ਦਾਸ ਜੀਆਂ ਵੱਲ ਪਿੱਠ ਨਹੀਂ ਸੀ ਕਰਦੇ।

**ਚਲੇ ਜਾਉ ਤੇ ਆਵੋ ਛੇਤੀ, ਮੁੱਖੋਂ ਇਉਂ ਫੁਰਮਾਂਦੇ ॥**

ਜਦ ਬਾਵਾ ਜੀਆਂ ਨੇ ਕਹਿਣਾ ਕਿ ਆ ਜਾਉ ਤਾਂ ਮਾਤਾ ਜੀ ਆ ਜਾਂਦੇ ਬਚਨ ਸੁਣਦੇ ਸਾਰ ਹੀ ਛੇਤੀ 2 ਧਾਹ ਕੇ ਆਉਣਾ ਕਰਦੇ।

**ਆਵੋ ਕਹਿੰਦੇ ਤਾਂ ਮੁੜਦੇ ਮਾਤ ਜੀ, ਕਹਿਣਾ ਆਵੋ ਛੇਤੀ ਆਂਦੇ ॥**

ਬਾਵਾ ਵੀਰਮ ਦਾਸ ਦੇ ਮੁਖਾਰਬਿੰਦ ਤੋਂ ਸੁਣਦੇ ਸਾਰ ਹੀ ਮਾਤਾ ਜੀ ਛੇਤੀ 2 ਵਾਪਿਸ ਮੁੜ ਆਉਂਦੇ।

**ਜੇ ਆਉਣਾ ਕਹਿੰਦੇ ਤਾਂ ਆਉਂਦੇ ਮੁੜਕੇ, ਵੀਹ ਵੀਹ ਗੇੜ ਲਗਾਂਦੇ ॥**

ਜਦੋਂ ਬਾਵਾ ਜੀ ਸਿੱਧ ਪੁਰਸ਼ ਵਾਰ ਵਾਰ ਮੁੜ ਆਉ, ਚਲੇ ਜਾਉ ਉਚਾਰਦੇ ਤਾਂ ਇਸ ਪ੍ਰਕਾਰ ਮਾਤਾ ਜੀਆਂ ਦੇ ਵੀਹ ਵੀਹ ਗੇੜੇ ਵੀ ਲੱਗ ਜਾਂਦੇ।

**ਅੱਖੀਂ ਦੇਖਿਆ ਲਿਖਿਆ ਤਾਂਹੀਓ, ਪੂਰਨ ਦਾਸ ਸੰਤ ਫੁਰਮਾਂਦੇ ॥**

ਇਹ ਗਾਥ ਜੋ ਬਾਵਾ ਵੀਰਮ ਦਾਸ ਜੀ ਅਤੇ ਮਾਤਾ ਜਿਊਣੀ ਦਾਸ ਜੀ ਦੀ ਲਿਖੀ ਹੈ ਜੋ ਗੁਰੂਦੇਵ ਬਾਵਾ ਪੂਰਨ ਦਾਸ ਮਹਾਰਾਜ ਜੀ ਨੇ ਅੱਖੀਂ ਡਿੱਠਾ। ਇਹ ਉਨ੍ਹਾ

ਨੇ ਲਿਖਾਇਆ ਹੈ ਜੋ ਲਿਖਾਰੀ ਨੇ ਲਿਖਿਆ ਹੈ ਸਤ ਹੈ ।

**ਮੈਨੂੰ ਮਾਈ ਦਾਸ ਜਿਊਣੀ, ਦੇਖਣ ਵਿੱਚ ਬੁਲਾਂਦੇ ॥**

ਕਈ ਵਾਰ ਬਾਬਾ ਪੂਰਨ ਦਾਸ ਮਹਾਰਾਜ ਜੀ ਜੌੜੀਆਂ ਖੇਲਾਂ ਤੇ ਪਾਣੀ ਦੀ ਸੇਵਾ ਕਰਦੇ । ਮਾਤਾ ਜੀ ਬਾਵਾ ਜੀ ਨੂੰ ਟੋਲਦੇ ਟੋਲਦੇ ਕਦੀ ਪੁੱਛਦੇ ਹੀ ਲੰਘ ਜਾਂਦੇ ਕਿ ਇੱਧਰ ਬਾਵਾ ਜੀ ਗੁਰੂਦੇਵ ਨਹੀਂ ਦੇਖੇ ।

**ਸਤਿਗੁਰ ਦੇਖੇ ਹੋਣ ਸੰਤ ਜੀ, ਕਹਿੰਦੇ ਹੀ ਲੰਘ ਜਾਂਦੇ ॥**

ਬਾਵਾ ਜੀਆਂ ਵਾਰੇ ਪੁੱਛਦੇ ਹੀ ਲੰਘ ਜਾਂਦੇ । ਅਸੀਂ ਸਤ ਬਚਨ ਕਹਿ ਕੇ ਸੇਵਾ ਵਿੱਚ ਜੁਟੇ ਰਹਿੰਦੇ ।

**ਮੈਂ ਆਖਾਂ ਇਹ ਮਾਈ ਨੀ, ਸਾਧੂ, ਬਾਬਾ ਪੂਰਨ ਦਾਸ ਸੁਝਾਂਦੇ ॥**

ਬਾਬਾ ਪੂਰਨ ਦਾਸ ਮਹਾਰਾਜ ਜੀਆਂ ਦਾ ਇਹ ਨਿਰਣਾ ਸੀ ਕਿ ਮਾਈ ਨਹੀਂ; ਦੇਖਣ ਵਿੱਚ ਹੀ ਮਾਈ ਦਾ ਜਾਮਾ ਹੈ । ਪਰ ਇਹ ਕੋਈ ਜੋਤ ਪਵਿੱਤਰ ਆਤਮਾ ਹੈ ।

**ਲੁਕਿਆ ਅੰਗਦ ਲਹਿਣਾ ਹੋਊ, ਸੰਤ ਵੀਰਮ ਦਾਸ ਦਿਸ ਆਂਦੇ ॥**

ਬਾਬਾ ਪੂਰਨ ਦਾਸ ਮਹਾਰਾਜ ਜੀ ਇਹੀ ਆਖਦੇ ਕਿ ਸਾਨੂੰ ਤਾਂ ਬਾਵਾ ਵੀਰਮ ਦਾਸ ਮਹਾਰਾਜ ਜੀ, ਗੁਰੂ ਅੰਗਦ ਦੇਵ ਸਰੂਪ ਅਤੇ ਮਾਤਾ ਜੀ ਗੁਰੂ ਅਮਰਦਾਸ ਜੀ ਦਾ ਸਰੂਪ ਨਿਮਰਤਾ ਸਾਹਿਤ ਸੇਵਾ ਵਾਲੇ ਗੁਣ ਧਾਰਨ ਕੀਤੇ ਹੋਏ ਸਨ ।

ਲੁਕਿਆ ਅਮਰ ਦਾਸ ਗੁਰ ਪੂਰਾ, ਮਾਈ ਜਿਊਣੀ ਦਾਸ ਜ਼ਦ ਆਂਦੇ ॥

ਮਾਤਾ ਜਿਊਣੀ ਦਾਸ ਜੀ ਸਾਨੂੰ ਸ੍ਰੀ ਗੁਰੂ ਅਮਰ ਦਾਸ ਜੀਆਂ ਦੇ ਸਰੂਪ ਵਿੱਚ ਹੀ ਨਜ਼ਰ ਆਉਂਦੇ। ਕਿਉਂਕਿ ਸੇਵਾ, ਨਿਮਰਤਾ ਸਾਹਿਤ ਪੂਰਨ ਸ਼ਰਧਾ ਨਾਲ ਕਰਦੇ ਸਨ।

ਮੇਰੇ ਭਾਵੇਂ ਗੁਰ ਅਵਤਾਰਾ, ਹਨ ਜੋਤ ਬਦਲ ਕੇ ਆਂਦੇ ॥

ਬਾਬਾ ਪੂਰਨ ਦਾਸ ਮਹਾਰਾਜ ਜੀ ਕਿਹਾ ਕਰਦੇ ਸਨ ਕਿ ਮੇਰੇ ਮਨ ਵਿੱਚ ਪ੍ਰਤੀਤ ਹੈ ਕਿ ਸਾਧੂਆਂ ਵਿੱਚ ਗੁਰੂਆਂ ਦਾ ਵਰਤਾਰਾ ਨਜ਼ਰ ਆਉਂਦਾ ਸੀ। ਪੰਜ ਭੂਤਕ ਸਰੀਰ (ਚੋਲਾ) ਹੀ ਬਦਲਦੇ ਸਨ ਪਰ ਜੋਤ ਉਹੀ ਸੀ।

ਜੈਸੇ ਆਮ ਦੀਵਾਨਾਂ ਵਿੱਚ ਧਾਰਨਾ ਗੁਰਬਾਨੀ ਦੇ ਆਧਾਰ ਤੇ ਪੜ੍ਹੀ ਜਾਂਦੀ ਹੈ।

ਸਾਧੂ ਦੇਹੀ ਪਲਟ ਕੇ ਆਉਂਦੇ, ਜੋਤ ਤਾਂ ਉਹੀ ਹੈ ॥

ਗੁਰ ਪ੍ਰਮਾਣ : 'ਜੋਤਿ ਉਹਾ, ਜੁਗਤਿ ਸਾਇ,

ਸਹਿ ਕਾਇਆ ਫੇਰਿ ਪਲਟੀਐ ॥"

'ਸੰਤ ਖਾਲਸਾ' ਉਹੀ ਲਿਖਦਾ, ਜੋ ਜਸ ਗੁਰੂ ਲਿਖਾਂਦੇ ॥

ਇਹ ਨਿਚੋੜ ਸਾਰ ਤੱਤ 'ਸੰਤ ਖਾਲਸਾ' ਨੇ ਲਿਖਣਾ ਕੀਤਾ ਹੈ ਜੋ ਬਖ਼ਸ਼ਿਸ਼ ਦਾਤੇ ਗੁਰੂਦੇਵ ਬਾਵਾ ਪੂਰਨ ਦਾਸ ਮਹਾਰਾਜ ਜੀਆਂ ਨੇ ਲਖਵਾਇਆ ਹੈ।

ਐਸੇ ਸੇਵਾ ਨਿਭਾਉਂਦਿਆਂ ਬਾਵਾ ਵੀਰਮ ਦਾਸ ਜੀ 1938 ਈਸਵੀ ਵਿਸਾਖੀ ਵਾਲੇ ਦਿਨ ਬੁੱਧਵਾਰ ਨੂੰ ਸੱਚਖੰਡ (ਪਿਆਨਾ) ਸਮਾਧੀ ਲਗਾ ਗਏ। ਉਨ੍ਹਾਂ ਤੋਂ ਬਾਅਦ ਪੰਚ ਪ੍ਰਵਾਨ ਭੇਖ ਭਗਵਾਨ, ਸੈਂਕੜਿਆਂ ਦੀ ਗਿਣਤੀ ਵਿੱਚ ਸਾਧੂ ਇਕੱਠੇ ਹੋਏ। ਭੋਗ ਦੇ ਸਮੇਂ (ਮਹੋਛੇ), ਭੰਡਾਰੇ ਉਪ੍ਰੰਤ ਭੋਗ ਪਾ ਕੇ ਪੰਚ ਪ੍ਰਵਾਨ ਭੇਖ ਭਗਵਾਨ ਵਲੋਂ ਮਾਤਾ ਜਿਊਣੀ ਦਾਸ ਜੀ ਨੂੰ ਪੱਗ ਦੀ ਰਸਮ ਅਦਾ ਕੀਤੀ। ਇਸ ਸਮੇਂ ਹਰਿਦੁਆਰ, ਕਨਖਲ, ਊਜੈਨ, ਨਾਸਕ, ਰਿਸ਼ੀਕੇਸ਼, ਪਰਾਗਰਾਜ ਔਰ ਨਿਰੰਜਨੀ ਅਖਾੜੇ ਵਲੋਂ ਪੱਗ ਦੀ ਰਸਮ ਕੀਤੀ ਗਈ। ਬੜੇ ਪਿਆਰ, ਸ਼ਰਧਾ ਨਾਲ, ਪੂਰਨ ਗੁਰ ਮਰਯਾਦਾ ਡੇਰੇ ਦੀ ਸੰਭਾਲਣਾ ਮਾਤਾ ਜੀਆਂ ਨੇ ਕੀਤੀ। ਬੇਅੰਤ ਸਾਧੂਆਂ ਨੇ ਮਾਤਾ ਜੀ ਤੋਂ ਚਰਨਾਮ੍ਰਿਤ ਪ੍ਰਾਪਤ ਕਰਕੇ ਉਦਾਸੀਨ ਧਰਮ ਧਾਰਨ ਕੀਤਾ। ਮਾਤਾ ਜੀ ਦੇ ਅਨੇਕ ਸ਼ਿਸ ਚੇਲਿਆਂ ਵਿੱਚ ਉਤਰਾਧਿਕਾਰੀ ਸ਼ਿਸ ਰਾਮ ਜੀ ਦਾਸ ਹੋਏ। ਸੰਤ ਰਾਮ ਜੀ ਦਾਸ ਜੀਆਂ ਨੇ ਡੇਰੇ ਦੀ ਸੰਭਾਲਣਾ, ਸਰੋਵਰ ਦੀ ਸੇਵਾ, ਲੰਗਰ ਭੰਡਾਰੇ ਕਰਨੇ। ਇਹ ਸਾਧੂ ਸੰਤਾਂ ਵਾਸਤੇ ਤੀਰਥ ਰੂਪ ਇਸ ਧਰਤੀ ਵਿੱਚ ਮਹਾਨ ਸਾਧੂ ਸੰਤ ਸਮਾਜ ਵਿੱਚ ਉਦਾਸੀਨ ਮੱਤ ਦਾ ਤੀਰਥ ਸੁਭਾਇਮਾਨ ਹੈ।

ਸੰਤ ਰਾਮ ਜੀ ਦਾਸ ਦੇ ਸਮਾਧੀ ਲੈਣ ਤੋਂ ਬਾਅਦ ਅੱਜ ਸੰਤ ਨਿਰਮਲ ਦਾਸ ਜੀ ਭੇਖ ਭਗਵਾਨ ਵਲੋਂ ਗੱਦੀ ਤੇ ਸੁਸ਼ੋਭਤ ਹਨ। ਡੇਰੇ ਅਤੇ ਧੂਣੇ ਸਾਹਿਬ ਦੀ ਤਰੱਕੀ, ਲੰਗਰ ਭੰਡਾਰੇ, ਗਊਆਂ, ਮੱਝਾਂ, ਡੇਰੇ ਦੀ ਪੂਰੀ ਪੂਰੀ ਸੰਭਾਲਣਾ ਕਰਦੇ

ਹਨ। ਬਾਵਾ ਵੀਰਮ ਦਾਸ ਮਹਾਰਾਜ ਜੀ ਅਤੇ ਮਾਤਾ ਜਿਊਣੀ ਦਾਸ ਜੀਆਂ ਦੇ ਆਏ ਸਾਲ ਜੋੜ ਮੇਲੇ ਮਨਾਉਣੇ। ਸੰਤ ਤਿਆਗੀ ਜੀ ਅਤੇ ਸੰਤ ਰਾਮ ਜੀ ਦਾਸ ਜੀਆਂ ਦੀ ਬਰਸੀ ਪ੍ਰਥਾਇ ਸਮਾਗਮ ਕਰਨੇ। ਆਪਣੇ ਗੁਰ ਭਾਈ ਸੰਤ ਚਰਨ ਦਾਸ ਜੀ, ਆਦਿ ਸਾਰਿਆਂ ਦੇ ਨਾਮ ਤੇ ਭੰਡਾਰੇ ਰਚਾਉਂਦੇ ਰਹਿੰਦੇ ਹਨ। ਸਾਧੂਆਂ ਦੀਆਂ ਮੰਡਲੀਆਂ, ਅਤੇ ਸ਼ਰਧਾਲੂਆਂ ਦਾ ਕੋਈ ਥਾਹ ਨਹੀਂ ਇਥੇ ਆ ਕਰਕੇ ਮਨ ਦੀਆਂ ਸ਼ਰਧਾਂ ਪੂਰੀਆਂ ਕਰਦੇ ਹਨ। ਹਰ ਸਮੇਂ ਮੇਲੇ ਦਾ ਰੂਪ ਬਣਿਆ ਰਹਿੰਦਾ ਹੈ। ਭੰਡਾਰੇ ਦੀ ਸੇਵਾ, ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼, ਧੂਣਾ ਸਾਹਿਬ ਸਦਾ ਚੇਤਨ ਰਹਿੰਦਾ ਹੈ, ਭੰਡਾਰਾ ਸਦਾ ਸਮੇਂ ਅਨੁਸਾਰ ਸਦਾ ਵਰਤਦਾ ਰਹਿੰਦਾ ਹੈ। ਬਾਵਾ ਵੀਰਮ ਦਾਸ ਮਹਾਰਾਜ ਜੀਆਂ ਦੀ ਅਪਾਰ ਕਿਰਪਾ ਹੈ। ਸਦਾ ਦੇਸੀ ਘਿਓ ਦੀ ਹੀ ਵਰਤੋਂ ਕੀਤੀ ਜਾਂਦੀ ਹੈ। ਧੂਪ ਦੀਪ ਦੀ ਮਰਿਯਾਦਾ ਬੜੇ ਪਿਆਰ ਨਾਲ ਨਿਭਾਉਂਦੇ ਹਨ। ਇਸ ਅਸਥਾਨ ਦੀ ਅਦਭੁੱਤ ਰਚਨਾ ਹੈ। ਇਹ ਮਹਾਨ ਤਪੱਸਿਆ ਦਾ ਕੇਂਦਰ ਰੂਪ ਬਾਵਾ ਜੀਆਂ ਦੀ ਕਿਰਪਾ ਦੁਆਰਾ ਸਤਿਕਾਰ ਸਹਿਤ ਆਪ ਦੀ ਮਿਸਾਲ ਆਪ ਹੀ ਹੈ। ਸੁੰਦਰ ਸਰੋਵਰ ਦੀ ਰਚਨਾ ਇਉਂ ਮਾਨੋਂ ਆਪਣੇ ਆਪ ਹੀ ਇਹ ਧਰਤੀ ਜਾਪ ਕਰਾਉਂਦੀ ਹੈ। ਉਸ ਧੂੜੀ ਦਾ ਬੜਾ ਤੇਜ

ਪ੍ਰਤਾਪ ਹੈ। ਹਰ ਇਕ ਦਾ ਮਨ ਤਪੱਸਿਆ ਵਾਸਤੇ ਕਰਦਾ ਹੈ। ਇਥੇ ਆ ਕੇ ਭਜਨ ਸਿਮਰਨ ਔਰ ਸ਼ਾਂਤੀ ਦਾ ਸਿਮਰਨ ਰੂਪ ਹੀ ਹੋ ਜਾਈਦਾ ਹੈ। ਮਨ ਚਾਹੁੰਦਾ ਹੈ ਕਿ ਇਥੇ ਹੀ ਸਮਾਧੀ ਲਗਾ ਲਈਏ। ਹਰ ਇਕ ਦੇ ਮਨ ਨੂੰ ਮੋਹਣ ਵਾਲਾ ਇਹ ਰਮਨੀਕ ਧਰਤੀ ਚਾਰੇ ਕੁੰਟਾਂ, ਤੀਰਥਾਂ, ਬਿਦੇਸ਼ਾਂ ਵਿੱਚ ਇਸ ਡੇਰੇ ਦੀ ਉਪਮਾ ਸੁਣ ਕੇ ਸਭ ਦਾ ਮਨ ਮੋਹਿਆ ਜਾਂਦਾ ਹੈ। ਸਾਰੇ ਸਤਿਕਾਰ ਕਰਦੇ ਹਨ। ਜੈਸੇ ਗੁਰ ਫੁਰਮਾਨ ਹੈ :-

"ਬੈਕੁੰਠ ਨਗਰ ਜਹਾਂ ਸੰਤ ਵਾਸਾ ॥"

ਅਥਵਾ :- "ਅਠਸਠਿ ਤੀਰਥ ਜਹ ਸਾਧ ਪਗ ਧਰੈ ॥
ਤਹ ਬੈਕੁੰਠ ਜਹ ਨਾਮ ਉਚਰਹਿ ॥"



## ਇਲਾਹੀ ਫੁਰਮਾਨ

ਸੰਤ ਖਾਲਸਾ ਹੋਇਆ ਪ੍ਰਕਾਸ਼, ਜੱਗ ਵਿੱਚ ਹੋਇਆ ਚਾਨਣਾ ॥
ਕੀਤਾ ਕੂੜ ਦਾ ਅੰਧੇਰਾ ਨਾਸ, ਸੱਚ ਵਾਲਾ ਹੋਇਆ ਚਾਨਣਾ ॥

ਸੰਤਾਂ ਨੂੰ ਹੁਕਮ ਇਲਾਹੀ ਆਇਆ ॥
ਸੰਤ ਖਾਲਸਾ ਜਾਵੇ ਸਜਾਇਆ ॥
ਦਸ਼ਮੇਸ਼ ਪਿਤਾ ਦਾ ਹੱਥ ਸਿਰ ਤੇ ਛਾਇਆ ॥
ਮਹਾਂਪੁਰਸ਼ਾਂ ਨੇ ਕੀਤੀ ਅਰਦਾਸ ॥
ਸੰਤ ਖਾਲਸਾ - - - - - ॥

ਸੰਤਾਂ ਸਾਜਿਆ ਸੰਤ ਖਾਲਸਾ ॥
ਗੁਰੂ ਰਾਖਾ ਪੰਥ ਖਾਲਸਾ ॥
ਮੰਨਦਾ ਏ ਗੁਰੂ ਗਰੰਥ ਖਾਲਸਾ ॥
ਸਭ ਕਾਰਜ ਹੋਵਣ ਰਾਸ ॥
ਸੰਤ ਖਾਲਸਾ - - - - ॥

ਸੰਤ ਖਾਲਸਾ ਗਰੀਬਾਂ ਦਾ ਹਾਮੀ ॥
ਦਿੱਤੀ ਤੋੜ ਜੰਜੀਰੀ ਗੁਲਾਮੀ ॥
ਸਾਧੂ ਸੰਤ ਹੁੰਦੇ ਅੰਤਰਜਾਮੀ ॥
ਪ੍ਰੀਤੀ ਸੰਤਾਂ ਦੀ ਰੱਬ ਨਾਲ ਖ਼ਾਸ ॥
ਸੰਤ ਖਾਲਸਾ - - - - - ॥

ਸੰਤ ਬਲਵੰਤ ਸਿੰਘ ਮਹਾਂਦਾਨੀ ॥
ਸੰਤ ਖਾਲਸਾ ਦਲ ਦੇ ਬਾਨੀ ॥
ਬਣਗੇ ਮੈਂਬਰ ਲੱਖਾਂ ਪ੍ਰਾਣੀ ॥
ਪੂੰਜੀ ਨਾਮ ਦੀ ਸੰਤਾਂ ਪਾਸ ॥
ਸੰਤ ਖਾਲਸਾ - - - - ॥

ਸੰਤ ਖਾਲਸਾ ਕਰੇ ਤਰੱਕੀ ॥
ਸੰਤਾਂ ਨੇ ਨੀਂਹ ਰੱਖੀ ਪੱਕੀ ॥
ਮਹਾਂਪੁਰਸ਼ਾਂ ਧੁੰਧ ਪਾਪ ਦੀ ਚੱਕੀ ॥
ਸੋਭਾ ਗਾਉਂਦੇ ਜਿਮੀ ਆਕਾਸ਼ ॥
ਸੰਤ ਖਾਲਸਾ - - - ॥

ਸੰਤ ਖਾਲਸਾ ਜਿੱਥੇ ਵੀ ਜਾਵੇ ॥
ਭਰਮ ਭੁਲੇਖੇ ਦੂਰ ਨਸਾਵੇ ॥
ਗੁਰ ਕੀਰਤਨ ਦਰਬਾਰ ਲਗਾਵੇ ॥
ਪੂਰੀ ਹੋਵੇ ਸਭ ਦੀ ਆਸ ॥
ਸੰਤ ਖਾਲਸਾ - - - - ॥

ਸੰਤ ਖਾਲਸਾ ਹਰਮਨ ਪਿਆਰਾ ॥
ਉੱਚੀਆਂ ਸ਼ਾਨਾਂ ਜੱਗ ਤੋਂ ਨਿਆਰਾ ॥
ਸੱਚਾ ਸੁੱਚਾ ਹੈ ਵਰਤਾਰਾ ॥
'ਅਲਬੇਲਾ' ਭੀ ਬਣ ਗਿਆ ਦਾਸ ॥
ਸੰਤ ਖਾਲਸਾ ਹੋਇਆ ਪ੍ਰਕਾਸ਼ ॥

ਕਲਾਕਾਰ :- ਗਿ: ਕਰਮ ਸਿੰਘ ਅਲਵੇਲਾ

੧ਓ

ਸਰਬ ਸੀਲ ਸੰਤੰ ਸਮ ਮਿਤ੍ਰਸ੍ਰ ਚਰਨਨ

ਗੋਬਿੰਦ ਨਾਮ ਜਪੰਤਿ ਮਿਲਿ ਸਾਧ ਸੰਗਹ
ਨਾਨਕ ਸੇ ਪ੍ਰਾਣੀ ਸੁਖ ਬਾਸਨਹ ॥

ਸਾਧ ਕੀ ਮਹਿਮਾ
ਸਾਧ ਬਨਿਆਈ ॥
ਨਾਨਕ ਸਾਧ ਪ੍ਰਭ ਭੇਦ ਨ ਪਾਈ ॥

੧ਓ

ੴ

# ਸਾਖੀ ਉਨੱਜਵੀਂ

## (ਸੌ ਸਾਖੀ)

ਕੁਰਛੇਤ੍ਰ ਕੋ ਗੁਰੂ ਜੀ ਗਏ ਮਦਨ ਨਾਥ ਜੋਗੀ ਮਿਲਿਆ। ਤਿਨ ਪੁਛਿਆ ਬੁਰਕਾ ਸ਼ੇਰ ਕਰਨੀ ਸਿਧ ਕੀ। ਬਚਨ ਕੀਆ ਨਾਥ ਜੀ ਤੁਰਕ ਗੁਫਤਾਰ ਦੰਡ ਬਿਨਾ ਵਸ ਨਹੀਂ। ਜੋਗੀ ਕਹਿਆ ਚਰਚਾ ਚਵਾਇ। ਸਿਧੀ ਕਬੂਲ ਪਾਤਿਸ਼ਾਹਿ। ਸਹਿਣੀ ਸਿਧ ਨਾਨਕ ਕੇ ਫਕੀਰ। ਭੇਖ ਖੈਰ ਜਾ ਕਾਰਜ ਦਸਤਗੀਰ। ਜਿਉਂ ਦਿਨਨੇਕੀ ਜਵਾਲ। ਕਹਿਣੀ ਕੁਦਰਤਿ ਖਿਆਲ। ਆਪਸ ਮੈਂ ਰੀਝੇ ਨਾਥ। ਬੋਲਿਆ ਗੁਰੂ ਜੀ ਕਛੂ ਹਮਾਇਤ ਜੋਗੀ ਕੀ ਚਾਹੀਏ। ਤਾਂ ਬੋਲੇ ਫਰਕਾ ਅਮੁੰਡ ਦੋਨੋਂ ਫਰਕਸਾ ਖਾਲਸਹਿ ਬਈ ਕਸੇ ਤਰਕਸ ਤਾਂ ਗੁਰੂ ਜੀ ਤੀਰ ਚਲਾਇਆ। ਕਿਲੇ ਮੁਗਲ ਦੇ ਦਰ ਜਾਇ ਘੁਸਾ। ਦੇਖ ਕੇ ਖੁਸ਼ੀ ਨਾਲ ਬੋਲਿਆ। ਧੰਨ ਵਿਦਿਆ ਦੁਆਪਰ ਕੀ ਅਰਜਨ ਕੀ ਹੈਗੀ। ਗੁਰੂ ਜੀ ਤੁਮਾਰੇ ਹਾਥ ਤੇ ਤੁਰਕ ਜਾਹਿਗੇ। ਹਮਰੈ ਠਾਸਰ ਏਹ ਹੈ ਬਾਲ ਗੰਦਾਈ ਸਿਧ ਕੋ ਆਵਣ। ਊਹਾਂ ਪਹੁੰਚਣਾ ਫਕੀਰੀ ਟੇਕ। ਗੁਰੂ ਜੀ ਬੋਲੇ ਨਾਥ ਜੀ ਡਾਢੇ ਨਾਲ ਸਾਡਾ ਪੰਥ ਪਹੁੰਚੇਗਾ। ਸਦੀ ਤੇਰਵੀਂ ਤੁਰਕ ਨਾਸ ਹੋਏਗਾ। ਆਪ ਜਾਏ ਦੇਰ ਛੋਡੀਏ ਗੋਂਦਾ ਤੀਰ ਸਿਧ ਰਹਿਸਣ। ਸਿਧੋਂ ਪ੍ਰਸਾਦਿ ਦੀਆ ਲੀਆ ਸ਼ਹਿਰ ਦੇਖਿਆ ਕਿਨਾਰੇ ਤੀਰਥ ਦੇ ਸਾਹੂ ਆਟਣ ਦੀ ਰਹੈ।



ਬ੍ਰਹਮ ਪੂਜਯ ਯਮਨਜਤੀ ਸੰਤ ਬਾਬਾ ਪੂਰਨ ਦਾਸ ਜੀ ਉਦਾਸੀਨ ਡੇਰਾ ਰੋੜੇਵਾਲ ।।

੧ੳ

ਬ੍ਰਾਹਮਣ ਕੁਰਖੇਤ੍ਰ ਦੇ ਮਿਲੇ। ਗੁਰੂ ਜੀ ਕਟਾਰੀ ਸਰਫੀ ਘੋੜਾ ਕੀਆ ਕਿੰਕਰੀਆ ਰਾਮ ਦਤਿ ਅਤੇ ਹਜੂਰ ਰਹਿਆ। ਬੋਲੇ ਗੁਰੂ ਕੇ ਮਾਂਗ ਮਿਸਰ ਗੁਰੂ ਕੇ ਘਰ ਸਭ ਹੈ। ਬ੍ਰਾਹਮਣ ਬੋਲਿਆ ਬਾਹਿਨਾਹੀ ਛਡੀਉ। ਮੈਂ ਲੈਣ ਕਾ ਨਾਹੀਂ ਲੋਭ ਰਖ ਲੈਣਾਂ ਤਹਾਂ ਜਹਾਂ ਕੋਈ ਨਹੀਂ। ਤਾਂ ਬਚਨ ਹੋਇਆ ਕੁਟੰਬ ਸਮੇਤ ਬੁਲਾਈਏਗਾ ਗੁਰੂ ਕੇ ਘਰ ਹੀ ਭਰਪੂਰ ਦੀਆ। ਬਾਂਹ ਪਕਰ ਦੂਰ ਬੈਠੇ ਜਾਇ ਕੇ ਸੁਦਾਗਰਾਂ ਦੇ ਘੋੜੇ ਤੀਨ ਲੀਏ। ਸੰਗਤਿ ਆਈ ਦਰਸ਼ਨ ਨੂੰ ਭਲਕੇ ਸਵੇਰੇ ਹੀ ਉਠ ਚਲੇ ਆਵਲ ਖੇੜੀ ਗਏ ਭੀ। ਪੀਛੇ ਤੇ ਸਿਖ ਆਏ ਪਹੁੰਚੇ ਏਕ ਮਾਈ ਪਛਾਣ ਕੇ ਘੋੜਾ ਪਕੜਿਆ ਜੀ ਪਾਤਿਸ਼ਾਹਿ ਪ੍ਰਸਾਦਿ ਪਾਈਏ। ਤਾਂ ਬਚਨ ਹੋਇਆ ਹਾਜਰ ਪ੍ਰਸਾਦਿ। ਤਾਂ ਦੁੱਧ ਬਹੁਤ ਮਾਈ ਲਿਆਈ ਸਰਬੱਤ ਨੇ ਛਕਿਆ ਤਾਂ ਸਿਖਾਂ ਪੁੱਛਿਆ ਉਦੇ ਸਿੰਘ ਨੂੰ ਕਹਿਆ ਏਸਦੇ ਭੀ ਸਿਧ ਜਨਮੇਗਾ। ਜਟ ਦੇ ਘਰ ਉਤਰੇਗੀ ਜੰਮਨ ਜਤੀ ਨਾਉਂ ਹੋਵੇਗਾ। ਉਦੈ ਸਿੰਘ ਪੁਛਿਆ ਗੁਰੂ ਜੀ ਹੁਣ ਕਹਾਂ ਹੈ। ਤਾਂ ਚੁਪ ਹੋਏ ਬੋਲੇ ਫਤੇ ਸਿੰਘ ਹੀ ਜਾਵੇਗਾ ਕਰਤਾਰ ਦਾ ਭਾਣਾ ਇਉਂ ਹੀ ਵਰਤੇਗਾ। ਤਾਂ ਉਦੈ ਸਿੰਘ ਅਸਚਰਜ ਹੋਇ ਪੁਛਿਆ ਮੇਰੀ ਭੀ ਗੁਰੂ ਜੀ ਬਤਾਈਏ। ਬਚਨ ਤਾਂ ਹੋਇਆ ਪੰਥ ਕੀ ਮਾਲਕੀ ਚਾਰ ਵਾਰ ਸਿਰਦਾਰੀ ਖਾਲਸੇ ਕੀ। ਪੰਜਵੀਂ ਵਾਰ ਤੇਰਵੀਂ ਸਦੀ ਸਾਲ ਗੁਜਰਦਹ ਦਹ ਚਸਮ ਫਿਰੰਗੀ ਗਾਰਕੀ ਆਖਰੀ ਆਲਮੀ ਰਾਜਪੂਤ ਫਰਜੰਦ ਖਾਲਸਹਿ ਹਿਮਾਤਹਿ ਵਾਰਤਨ ॥ ੪੯ ॥

੧੯

ਉਪਰੋਕਤ ਸੌ ਸਾਖੀ ਵਿੱਚੋਂ ਹੀ ਅਨੁਭਵ ਪ੍ਰਕਾਸ਼ ਦੁਆਰਾ ਪੇਸ਼ੀਨਗੋਈ ਭਵਿਖਤ ਵਾਕ, ਬਜ਼ੁਰਗਾਂ ਦੀ ਰਚਨਾਵਾਂ ਵਿੱਚੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀਆਂ ਦੀ ਸੌ ਸਾਖੀ ਬਚਨਾਂ ਵਿੱਚੋਂ ਜੋ ਭਵਿਖਤ ਬਚਨ (ਜੰਮਨ ਜਤੀ) ਮਿਲਦੇ ਹਨ।

ਇਹ ਸੰਤ ਬਾਬਾ ਪੂਰਨ ਦਾਸ ਮਹਾਰਾਜ ਜੀ ਜੰਮਨ ਜਤੀ ਸਿੱਧ ਪੁਰਸ਼ ਹੋਏ ਹਨ। ਇਨ੍ਹਾਂ ਦਾ ਪਹਿਲਾ ਨਾਮ ਮਾਤਾ ਪਿਤਾ ਜੀ ਵਲੋਂ ਫਤੇ ਸਿੰਘ ਰੱਖਿਆ ਹੋਇਆ ਸੀ। ਕਿਉਂ ਕਿ ਇਹ ਗੁੱਜ਼ਰ ਘਰਾਣੇ ਨਾਲ ਸਬੰਧਤ ਸਨ। ਇਨ੍ਹਾਂ ਦੇ ਪਿਤਾ ਜੀ ਦੀਆਂ ਦੋ ਸ਼ਾਦੀਆਂ ਸਨ। ਪਹਿਲੀ ਸ਼ਾਦੀ ਗੁਰਜ਼ਰ ਘਰਾਣੇ ਵਿੱਚ ਦੂਜੀ ਸ਼ਾਦੀ ਜਿਮੀਦਾਰ ਘਰਾਣੇ ਵਿੱਚ ਹੋਈ। ਜੱਟ ਕੁੱਲ ਦੀ ਜੱਟੀ ਦੀ ਕੁੱਖ ਤੋਂ ਬਾਬਾ ਪੂਰਨ ਦਾਸ (ਪਹਿਲਾ ਨਾਮ ਫਤੇ ਸਿੰਘ) ਜੀ ਦਾ ਜਨਮ ਹੋਇਆ। ਜੋ ਬਚਪਨ ਅਵੱਸਥਾ ਤੋਂ ਸਮਾਧੀ ਲਗਾ ਕੇ ਬੈਠੇ ਰਹਿੰਦੇ ਸਨ। ਛੋਟੀ ਅਵੱਸਥਾ ਵਿੱਚ ਬਾਹਰ ਡੰਗਰ ਚਾਰਦਿਆਂ ਨੂੰ, ਸਮਾਧੀ ਲਗਾਉਂਦਿਆਂ ਬਾਵਾ ਵੀਰਮ ਦਾਸ ਜੀਆਂ ਦੇ ਦਰਸ਼ਨ ਹੁੰਦੇ ਰਹਿੰਦੇ ਸਨ।

ਉਨ੍ਹਾਂ ਦਾ ਪ੍ਰਭਾਵ ਅਸਰ ਰਸੂਖ ਹਿਰਦੇ ਵਿੱਚ ਘਰ ਕਰ ਗਿਆ। ਬਾਵਾ ਵੀਰਮ ਦਾਸ ਮਹਾਰਾਜ ਜੀਆਂ ਦੀ ਪ੍ਰੇਰਨਾ ਸਦਕਾ ਹੀ ਬਚਨ ਹੋਇਆ ਕਿ ਬਾਲਕਿਆ ਚਰਣਘਾਲ ਲੈਣੀ ਹੈ ਤਾਂ ਤੁਹਾਡੇ ਹੀ ਨਗਰ ਤਧੌਂਦਾ ਵਿਖੇ ਉਦਾਸੀ ਸਾਧੂ ਬਾਵਾ ਕਿਸ਼ਨ ਦਾਸ ਜੀ ਹਨ। ਉਨ੍ਹਾਂ ਤੋਂ ਨਾਮ ਮੰਤਰ ਅਤੇ ਚਰਨ ਘਾਲ ਲੈ। ਉਥੇ ਕੁਝ ਸਮਾਂ ਸੇਵਾ ਕਰ। ਫਿਰ ਅਸੀਂ ਆਪੇ ਹੀ ਇੱਥੇ ਬੁਲਾ ਲਵਾਂਗੇ। ਸੰਤ

ਬਾਬਾ ਜੀਆਂ ਨੇ 12 ਸਾਲ ਡੇਰੇ ਵਿੱਚ ਸੇਵਾ ਕਰਵਾਈ। ਲੰਗਰ ਵਿੱਚ ਭਾਂਡੇ ਮਾਂਜਣੇ, ਗੁਜਾ ਲਿਆਉਣੀ, ਡੰਗਰ ਚਾਰਨੇ ਆਦਿ।

ਜਦੋਂ ਬਾਬਾ ਪੂਰਨ ਦਾਸ ਜੀ (ਉਰਫ ਫਤੇ ਸਿੰਘ) ਨੇ ਗੁਰੂਦੇਵ ਬਾਵਾ ਕਿਸ਼ਨ ਦਾਸ ਜੀਆਂ ਤੋਂ ਚਰਨਘਾਲ ਪ੍ਰਾਪਤ ਕੀਤਾ ਅਤੇ ਨਾਮ ਮੰਤਰਾ ਲਿਆ। ਗੁਰੂਦੇਵ ਜੀਆਂ ਨੇ ਚਰਨ ਘਾਲ ਦੇਣ ਤੋਂ ਫਤੇ ਸਿੰਘ ਤੋਂ ਨਾਮ ਪੂਰਨ ਦਾਸ ਰੱਖ ਦਿੱਤਾ।

"ਪੂਰਨ ਕਬਹੁ ਨ ਡੋਲਤਾ, ਪੂਰਾ ਕੀਆ ਪ੍ਰਭ ਆਪਿ ॥
ਦਿਨੁ ਦਿਨੁ ਚੜੈ ਸਵਾਇਆ, ਨਾਨਕ ਹੋਤੁ ਨਾ ਘਾਟਿ ॥"

ਸੰਤ ਬਾਵਾ ਗੁਰੂਦੇਵ ਕਿਸ਼ਨ ਦਾਸ ਜੀਆਂ ਤੋਂ ਸੰਤ ਬਾਬਾ ਪੂਰਨ ਦਾਸ ਜੀਆਂ ਨੇ ਕੱਤਕ ਸੁਦੀ ਪੂਰਨਮਾਸੀ ਨੂੰ ਚਰਨ ਘਾਲ ਲਿਆ। ਗੁਰੂਦੇਵ ਜੀਆਂ ਨੇ ਪੂਰਨਮਾਸੀ ਦਾ ਮਹਾਤਮ ਸੁਣਾਇਆ ਅਤੇ ਬਚਨ ਕੀਤਾ "ਪੂਰਨ ਦਾਸ"

"ਪੂਰਨਮਾ ਪੂਰਨ ਪ੍ਰਭੁ ਏਕ ਕਰਣ ਕਾਰਣ ਸਮਰਥੁ ॥"
ਜੀਅ ਜੰਤ ਦਇਆਲ ਪੁਰਖੁ ਸਭਿ ਊਪਰਿ ਜਾ ਕਾ ਹਥੁ ॥

ਸੰਤ ਬਾਵਾ ਵੀਰਮ ਦਾਸ ਮਹਾਰਾਜ ਜੀਆਂ ਦਾ ਬਚਨ ਵੀ ਅਟੱਲ ਹੋਇਆ। ਇਸ ਬਚਨ ਦਾ ਖੁਲਾਸਾ ਅੱਗੇ ਜਾ ਕੇ ਕੀਤਾ ਜਾਵੇਗਾ। ਅਟੱਲ ਤੇਜ ਪ੍ਰਤਾਪੀ ਬਾਵਾ ਵੀਰਮ ਦਾਸ ਮਹਾਰਾਜ ਜੀਆਂ ਨੇ ਜੋ ਬਚਨ ਅਤੇ ਬਖ਼ਸ਼ਸ਼ਾਂ ਕੀਤੀਆਂ ਉਨ੍ਹਾਂ ਦਾ ਵੇਰਵਾ ਅੱਗੇ ਦਿੱਤਾ ਜਾਵੇਗਾ।

ਸੰਤ ਬਾਬਾ ਪੂਰਨ ਦਾਸ ਮਹਾਰਾਜ ਜੀਆਂ ਦੇ ਪਿਤਾ ਅਰੂੜ ਸਿੰਘ ਜੀ ਬਚਪਨ ਵਿੱਚ ਹੀ ਚੜ੍ਹਾਈ ਕਰ ਗਏ। ਇਹ ਬਾਲਕ ਫਤੇ ਸਿੰਘ ਉਰਫ਼ ਬਾਬਾ ਪੂਰਨ ਦਾਸ ਜੀ ਦੇ ਵੱਡੇ ਭਰਾਤਾ ਚੌਧਰੀ ਨੱਥੂ ਸਿੰਘ ਜੀਆਂ ਸੇਵਾ ਸੰਭਾਲ ਜਿੰਮੇਵਾਰੀ ਨਿਭਾਈ ਉਨ੍ਹਾਂ ਨੇ ਬਾਲਕ ਫਤੇ ਸਿੰਘ ਖਿਡਾਉਣਾ, ਪਾਲਣ ਪੋਸ਼ਣ ਕਰਨਾ ਅਤੇ ਪਿਤਾ ਵਾਲਾ ਲਾਡ ਪਿਆਰ ਦਿੱਤਾ। ਉਸ ਸਮੇਂ ਇਥੇ ਨਗਰ ਤਧੌਂਦਾ ਵਿਖੇ ਕਈ ਸਾਧੂਆਂ ਦੇ ਡੇਰੇ ਸਨ। ਉਨ੍ਹਾਂ ਸਾਧੂਆਂ ਪਾਸ ਬੈਠਣ ਦਾ ਸਤਸੰਗ ਕਰਨ ਦਾ ਸੁਭਾਗ ਸਮਾਂ ਮਿਲਦਾ ਰਹਿੰਦਾ ਸੀ ਜਿਸ ਕਰਕੇ ਹੋਰ ਵੀ ਬਾਵਾ ਪੂਰਨ ਦਾਸ ਜੀ ਦੇ ਨਾਲ ਰਹਿਣ ਦਾ ਜੀਵਨ ਵਿੱਚ ਭਗਤੀ ਭਾਵ ਜਪ ਤਪ ਸੰਜਮ ਰੱਖਣ ਦਾ ਬਚਪਨ ਅਵੱਸਥਾ ਤੋਂ ਹੀ ਸੁਭਾਅ ਪੱਕਾ ਹੋ ਗਿਆ ਸੀ।

ਬਾਬਾ ਕਿਸ਼ਨ ਦਾਸ ਮਹਾਰਾਜ ਜੀਆਂ ਦੇ ਡੇਰੇ ਜਾਣਾ, ਗੁਰਮੁਖੀ ਵਿਦਿਆ ਦੀ ਕੁਝ ਪੜ੍ਹਾਈ ਕੀਤੀ। 12 ਸਾਲ ਦੀ ਅਵੱਸਥਾ ਤੱਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਕਰਨ ਲੱਗ ਪਏ। ਡੇਰੇ ਦੀ ਸੇਵਾ, ਡੰਗਰ ਚਾਰਨੇ ਅਤੇ ਵਿਦਿਆ ਪ੍ਰਾਪਤੀ ਦਾ ਸਮਾਂ ਵੀ ਬਰਾਬਰ ਬਰਾਬਰ ਰੱਖਣਾ। ਤੇਰਵੇਂ ਚੌਦਵੇਂ ਸਾਲ ਦੀ ਅਵੱਸਥਾ ਵਿੱਚ ਪਹੋਏ ਜਾ ਕੇ ਉਦਾਸੀਨ ਡੇਰੇ ਵਿੱਚ ਹਿੰਦੀ ਭਾਸ਼ਾ, ਗੀਤਾ, ਮਹਾਂਭਾਰਤ, ਵੇਦਾਂਤ ਆਦਿਕ ਬ੍ਰਹਮ ਵਿਦਿਆ ਪ੍ਰਾਪਤ ਕੀਤੀ। ਪਹੋਏ 12 ਸਾਲ ਤੱਕ ਸੇਵਾ, ਸਿਮਰਨ ਦਾ ਸੁਭਾਗ ਸਮਾਂ ਪ੍ਰਾਪਤ ਕੀਤਾ। ਇਸ ਤੋਂ ਬਾਅਦ ਕੋਟ ਮੰਡਿਆਲਾ ਡੇਰੇ ਵਿੱਚ ਰਹਿ ਕੇ ਸੰਸਕ੍ਰਿਤ, ਪਿੰਗਲ ਔਰ ਵੇਦਾਂਤ ਦੇ ਵਿਚਾਰ ਖ਼ਾਸ ਕਰ ਇਸ

ੴ

ਅਸਥਾਨ ਤੋਂ ਬੁੱਚੜਾਂ ਤੋਂ ਗਊਆਂ ਛਡਾਉਣ ਦੀ ਲਗਨ ਲੱਗੀ। ਉਸ ਵੇਲੇ ਅੰਗਰੇਜ਼ ਰਾਜ ਦੇ ਸਮੇਂ ਦੋ ਬੁੱਚੜਖਾਨੇ ਖੰਨੇ ਅਤੇ ਅੰਬਾਲੇ ਸਨ। ਬਾਬਾ ਜੀਆਂ ਨੇ ਗਊਆਂ ਛਡਾਉਣ ਲਈ ਆਪਣਾ ਜੱਥਾ ਤਿਆਰ ਕੀਤਾ ਹੋਇਆ ਸੀ। ਪਹਿਲਾਂ ਤਾਂ ਬੀਜੇ ਤੇ ਖੰਨੇ ਦੇ ਦਰਮਿਆਨ ਹੀ ਗਊਆਂ ਛਡਾ ਦੇਣੀਆਂ। ਇਹ ਸਹੁੰ ਖਾਧੀ ਸੀ ਕਿ ਅੰਬਾਲੇ ਬੁੱਚੜਖਾਨੇ ਤੱਕ ਗਊਆਂ ਜਾਣ ਨਹੀਂ ਦੇਣੀਆਂ। ਬਾਬਾ ਪੂਰਨ ਦਾਸ ਮਹਾਰਾਜ ਜੀਆਂ ਨੇ ਅੱਠ-ਅੱਠ ਸਾਧੂ ਨਾਲ ਰੱਖਣੇ। ਉਸ ਵੇਲੇ ਬਾਬਾ ਜੀ ਦਾ ਸੋਟਾ ਮਸ਼ਹੂਰ ਸੀ। ਜਿਸ ਨਾਲ ਬੁੱਚੜਾਂ ਨੂੰ ਕੁੱਟ ਕੁੱਟ ਕੇ ਗਊਆਂ ਨੂੰ ਛਡਾਉਂਦੇ। ਸ਼ੰਭੂ ਤੋਂ ਅੱਗੇ, ਘੱਗਰ ਦੇ ਉਰਲੇ ਪਾਸੇ ਹੀ ਬੁੱਚੜਾਂ ਤੇ ਹੱਲਾ ਬੋਲ ਦੇਣਾ। ਬੁੱਚੜਾਂ ਨੂੰ ਸੋਧ ਕੇ ਗਊਆਂ ਦੇ ਰੱਸੇ ਛੁਡਾ ਕੇ ਭੁੰਨਰ ਹੇੜੀ ਦੇ ਬੀੜ ਵਿੱਚ ਲਿਜਾ ਕੇ ਗਊਆਂ ਛੱਡ ਦੇਣੀਆਂ। ਫਿਰ ਆਪਣੇ ਡੇਰੇ ਆ ਕੇ ਭੋਜਨ ਪਾਣੀ ਕਰਦੇ ਸਨ।

ਇਸ ਤੋਂ ਬਾਅਦ ਬਾਬਾ ਪੂਰਨ ਦਾਸ ਜੀਆਂ ਨੇ ਉਦਾਸੀਨ ਡੇਰਾ ਤਧੌਂਦੇ ਵਿਖੇ ਗੁਰੂਦੇਵ ਬਾਵਾ ਕਿਸ਼ਨ ਦਾਸ ਜੀਆਂ ਕੋਲ ਡੇਰੇ ਰਹਿ ਕੇ ਸੇਵਾ ਕਰਨੀ। ਇਕ ਦਿਨ ਐਸਾ ਹੋਇਆ ਕਿ ਗਰੀਬ ਅਤੇ ਕਮਜ਼ੋਰ ਪੁਰਸ਼ ਨੂੰ ਜਰਵਾਣੇ ਕੁੱਟਣ ਲੱਗੇ ਬਾਵਾ ਜੀ ਗਜ਼ਾ ਕਰਕੇ ਆ ਰਹੇ ਸਨ। ਜਰਵਾਣਿਆਂ ਨੂੰ ਲਲਕਾਰ ਕੇ ਕਿਹਾ ਕਿ ਗਰੀਬ ਨੂੰ ਮਾਰਨਾ ਠੀਕ ਨਹੀਂ ਇਸ ਨੂੰ ਛੱਡ ਦਿਓ। ਜੈਸੇ ਗੁਰਵਾਕ ਹੈ :-

**ਗਰੀਬਾ ਉਪਰਿ ਜਿ ਖਿੰਝੈ ਦਾੜੀ ॥**

**ਪਾਰਬ੍ਰਹਮ ਸਾ ਅਗਨਿ ਮਹਿ ਸਾੜੀ ॥**

ਅੱਗਿਓਂ ਜਰਵਾਣੇ ਬਾਵਾ ਜੀਆਂ ਨੂੰ ਫਿੱਕਾ ਬੋਲ ਬੋਲੇ। ਅਗਰ ਇਸਦੀ ਹਮਦਰਦੀ ਹੈ ਤਾਂ ਆਪ ਆ ਕੇ ਦੇਖ ਲੈ। ਇਤਨਾ ਸੁਣਕੇ ਬਾਵਾ ਜੀ ਗਜਾ ਡੇਰੇ ਰੱਖ ਕੇ ਆਪ ਦਾ ਸੋਟਾ ਲੈ ਕੇ ਆਏ। ਇਕ ਸਾਥੀ ਕਰਤਾਰ ਦਾਸ ਵੀ ਨਾਲ ਤਿਆਰ ਹੋਇਆ। ਪਰ ਉਹ ਡਰ ਕੇ ਪਾਸਾ ਵੱਟ ਗਿਆ। ਬਾਵਾ ਜੀ ਇਕੱਲਿਆਂ ਨੇ ਆ ਕੇ ਐਸਾ ਜੌਹਰ ਦਿਖਾਇਆ ਸਾਰੇ ਜਰਵਾਣਿਆਂ ਨੂੰ ਚੰਗੀ ਤਰ੍ਹਾਂ ਕੁੱਟਿਆ ਬਾਬਾ ਪੂਰਨ ਦਾਸ ਜੀਆਂ ਦੀ ਜਿੱਤ ਹੋਈ। ਸਰਕਾਰੇ ਦਰਬਾਰੇ ਫੈਸਲਾ ਹੋਇਆ ਕਿ ਇਕ ਸਾਧੂ ਨੇ ਤੁਹਾਨੂੰ ਸਾਰਿਆਂ ਨੂੰ ਕੁੱਟ ਦਿੱਤਾ ਹੈ। ਡਿਪਟੀ ਕਮਿਸ਼ਨਰ ਅਤੇ ਜੱਜ ਸਾਹਿਬ ਨੇ ਬਾਵਾ ਜੀਆਂ ਨੂੰ ਇਨਾਮ ਦੇ ਕੇ ਖਲਾਸ ਕੀਤਾ। ਇਹ ਖਬਰ ਸਾਰੇ ਇਲਾਕੇ ਵਿੱਚ ਫੈਲ ਗਈ। ਅੰਤਰਜਾਮੀ ਬਾਵਾ ਵੀਰਮ ਦਾਸ ਜੀਆਂ ਤੱਕ ਵੀ ਤਾਰਾਂ ਖੜਕ ਗਈਆਂ। ਬਾਵਾ ਵੀਰਮ ਦਾਸ ਜੀਆਂ ਨੇ ਸੇਵਕ ਭੇਜ ਕੇ ਬਾਵਾ ਪੂਰਨ ਦਾਸ ਜੀਆਂ ਕੋ ਬੁਲਾਇਆ। ਸੰਤ ਬਾਵਾ ਪੂਰਨ ਦਾਸ ਜੀ ਬੀੜ ਵਿੱਚ ਪਹੁੰਚੇ, ਨਮਸ਼ਕਾਰ ਕੀਤੀ। ਬਾਵਾ ਵੀਰਮ ਦਾਸ ਜੀਆਂ ਨੇ ਬਚਨ ਕੀਤਾ ਕਿ ਬਾਲਕਿਆ ਤੂੰ ਪੂਰਨ ਜਤੀ ਹੈ। ਇਸ ਸਰੀਰਕ ਬਲ ਅਤੇ ਰੱਬੀ ਤਾਕਤ ਨੂੰ ਧਰਮ ਦੇ ਲੇਖੇ ਲਾ ਲੈ। ਅਗਿਓਂ ਬਾਬਾ ਪੂਰਨ ਦਾਸ ਜੀਆਂ ਬਿਨੈ ਕੀਤੀ ਹੇ ਗੁਰੂਦੇਵ ਆਪ ਜੀਆਂ ਦਾ ਬਚਨ ਸਤ ਕਰਕੇ ਮੰਨਿਆ ਜਾਵੇਗਾ। ਬਾਵਾ ਵੀਰਮ ਦਾਸ ਜੀ ਵਲੋਂ ਹੁਕਮ ਹੋਇਆ ਕਿ ਬਾਲਕਿਆ, ਇਥੇ ਬੇ-ਜਬਾਨ, ਪੰਛੀ, ਪਸ਼ੂ ਭੁੱਖੇ ਮਰਦੇ ਹਨ। ਕੋਈ ਜਲ ਦਾ ਸਾਧਨ ਕਰਕੇ ਇਨ੍ਹਾਂ ਨੂੰ ਜਲ ਛਕਾਉਣਾ ਕਰ। ਹੇ ਗੁਰੂਦੇਵ ਆਪ ਜੀਆਂ ਦਾ ਬਚਨ ਸਿਰ ਮੱਥੇ ਹੈ। ਬਾਬਾ ਪੂਰਨ ਦਾਸ ਜੀਆਂ ਨੇ ਨਿਮਰਤਾ

ਸਾਹਿਤ ਆਖਿਆ। ਇਸ ਬਚਨ ਨੂੰ ਸੁਨਣ ਤੋਂ ਬਾਅਦ ਬਾਬਾ ਪੂਰਨ ਦਾਸ ਜੀ ਨਗਰ ਵਾਪਿਸ ਨਹੀਂ ਗਏ ਉਸ ਬੀੜ ਵਿੱਚ ਬੈਠ ਕੇ ਸਮਾਧੀ ਲਗਾ ਲਈ।

ਗੁਰਵਾਕ : **ਸੰਤਾਂ ਕੇ ਕਾਰਜ ਆਪ ਖਲੋਇਆ ॥**

ਅਥਵਾ : **ਜੋ ਜੋ ਚਿਤਵਹਿ ਸਾਧ ਜਨ, ਸੋ ਲੇਤਾ ਮਾਨ ॥**

ਇਕ ਰਾਤ ਬਤੀਤ ਕਰਨ ਤੋਂ ਬਾਅਦ ਦੂਸਰੇ ਦਿਨ ਮਹਾਰਾਜਾ ਪਟਿਆਲਾਪਤੀ ਭੂਪਿੰਦਰ ਸਿੰਘ ਜੀ ਸ਼ਿਕਾਰ ਖੇਡਣ ਲਈ ਬੀੜ ਵਿੱਚ ਆਏ। ਜਿਨ੍ਹਾਂ ਨਾਲ ਮਾਲਾਹੇੜੀ, ਹੱਲੋਤਾਈ, ਖਲੀਫੇ ਵਾਲੇ ਸਰਦਾਰ, ਬਖ਼ਸ਼ੀਵਾਲ ਵਾਲੇ ਸਰਦਾਰ ਸਾਰੇ ਇਕੱਠੇ ਸਨ। ਅਚਾਨਕ ਪਟਿਆਲਾਪਤੀ ਮਹਾਰਾਜਾ ਨੇ ਬਾਬਾ ਪੂਰਨ ਦਾਸ ਜੀਆਂ ਦਾ ਦਰਸ਼ਨ ਕੀਤਾ। ਰਾਜਾ ਪਟਿਆਲਾਪਤੀ ਬਾਬਾ ਜੀ ਦੇ ਜਲਾਲ ਨੂੰ ਨਹੀਂ ਝੱਲ ਸਕਿਆ। ਕਹਿਣ ਲੱਗਿਆ ਕਿ ਭੈ ਲੱਗਦਾ ਹੈ ਉਂਜ ਸਾਧੂ ਲੋਕ ਹੈ। ਪਰ ਡਾਕੂਆਂ ਦੀ ਤਰ੍ਹਾਂ ਲੱਗਦਾ ਹੈ। ਰੋੜੇਵਾਲ ਅਤੇ ਬੈਂ ਖਲੀਫੇ ਵਾਲੇ ਸਰਦਾਰਾਂ ਨੇ ਨਿਸਚਾ ਕਰਾਇਆ, 'ਕਿ ਹੇ ਰਾਜਨ, ਇਹ ਤਾਂ ਪੂਰਨ ਤਪੱਸਵੀ ਸਾਧੂ ਬਾਬਾ ਪੂਰਨ ਦਾਸ ਜੀ ਹਨ।' ਉਸ ਵੇਲੇ ਮਹਾਰਾਜੇ ਨੇ ਪਰਖਣ ਹਿੱਤ ਸੌ ਰੁਪਿਆ ਚਾਂਦੀ ਦਾ ਮੰਗਵਾ ਕੇ ਸੰਤ ਮਹਾਰਾਜ ਜੀਆਂ ਨੂੰ ਭੇਟਾ ਕੀਤਾ। ਅਗਿਓਂ ਬਾਬਾ ਪੂਰਨ ਦਾਸ ਜੀਆਂ ਨੇ ਆਖਿਆ, ਰਾਜਨ ਸਾਨੂੰ ਪੈਸੇ ਦੀ ਲੋੜ ਨਹੀਂ ਹੈ। ਇਸ ਮਾਇਆ ਨਾਲ ਇਥੇ ਇਕ ਖੂਹੀ ਲਗਵਾ ਦਿਉ। ਸਾਡੇ ਗੁਰੂਦੇਵ ਜੀਆਂ ਦਾ ਬਚਨ ਗਊਆਂ ਅਤੇ ਪੰਛੀਆਂ ਨੂੰ ਜਲ ਛਕਾਉਣ ਦਾ ਹੈ। ਇਨ੍ਹਾਂ ਮਿੱਠੇ ਮਿੱਠੇ ਬਚਨਾਂ

ਨਾਲ ਰਾਜੇ ਦਾ ਮਨ ਭਿੱਜ ਗਿਆ। ਥੋੜੇ ਦਿਨਾਂ ਵਿੱਚ ਹੀ ਖੂਹੀ ਅਤੇ ਹਲਟੀ ਲਗਾ ਦਿੱਤੀ। ਜੌੜੀਆਂ ਖੇਲ੍ਹਾਂ ਬਣੀਆਂ ਜੋ ਅੱਜ ਤੱਕ ਜੌੜੀਆਂ ਖੇਲ੍ਹਾਂ ਕਰਕੇ ਮਸ਼ਹੂਰ ਹਨ। ਇਹ ਬੈਂ ਜਾਲਖੇੜੀ, ਚਨਾਰਥਲ, ਰੁੜਕੀ, ਬਾਲਪੁਰ, ਤਧੌਂਦਾ, ਨੌਲੱਖਾ, (ਰੋੜੇਵਾਲ ਦੱਖਣ ਦਿਸ਼ਾ ਵੱਲ ਹੈ) ਇਨ੍ਹਾਂ ਪਿੰਡਾਂ ਦੇ ਵਿਚਕਾਰ ਜੌੜੀਆਂ ਖੇਲ੍ਹਾਂ ਹਨ। ਆਲੇ ਦੁਆਲੇ ਸੰਘਣੀ ਬਣੀ ਸੀ। ਇਸ ਤੋਂ ਬਾਅਦ ਸੰਤ ਮਹਾਰਾਜ ਜੀਆਂ ਨੇ ਪੇਟੀ ਲਗਾ ਕੇ 12 ਸਾਲ ਦੀ ਥਾਂ 18 ਸਾਲ ਗਊਆਂ ਨੂੰ ਜਲ ਛਕਾਇਆ। ਇੱਥੇ ਬਾਵਾ ਵੀਰਮ ਦਾਸ ਜੀਆਂ ਨੇ ਆਪਣੀ ਮੌਜ਼ ਵਿੱਚ ਆ ਕੇ ਖੁਸ਼ੀ ਵਿੱਚ ਸੇਵਾ ਕਰਦਿਆਂ ਨੂੰ ਦੇਖ ਕੇ ਬਚਨ ਬਖਸ਼ਿਸ਼ਾਂ ਕਰਨੀਆਂ ਕਿ ਬਾਲਕਿਆ, ਤਰੇਂਗਾ ਅਤੇ ਤਾਰੇਂਗਾ। ਵੱਡੇ ਭਾਗਾਂ ਵਾਲਾ ਸਾਧੂ ਬਣੇਂਗਾ। ਇਸ ਸੇਵਾ ਤੋਂ ਬਾਅਦ ਸੰਤ ਬਾਬਾ ਪੂਰਨ ਦਾਸ ਜੀਆਂ ਨੇ ਉਚੀ ਭਮਾਰਸੀ ਭਾਈ ਜਗਤ ਸਿੰਘ ਦੇ ਤੂੜੀ ਵਾਲੇ ਕੋਠੇ ਵਿੱਚ ਬੈਠ ਕੇ 18 ਸਾਲ ਘੋਰ ਤਪੱਸਿਆ ਕੀਤੀ। ਸਿਰਫ਼ ਇਕ ਵਾਰ ਦਿਨ ਵਿੱਚ ਭੋਜਨ ਛਕਦੇ ਅਤੇ ਰਾਤ ਨੂੰ ਬਾਹਰ ਸੌਂਚੇ ਇਸ਼ਨਾਨ ਲਈ ਇਕ ਵਾਰ ਹੀ ਜਾਂਦੇ ਸਨ। ਭਾਈ ਜਗਤ ਸਿੰਘ ਜੀ ਪਹਿਰੇ ਤੇ ਹੁੰਦੇ ਸਨ। ਬਾਵਾ ਜੀ ਭਾਈ ਜਗਤ ਸਿੰਘ ਨਾਲ ਬਹੁਤ ਬਚਨ ਬਿਲਾਸ ਕਰਦੇ। ਇੱਥੇ ਗ੍ਰੰਥ ਬਧਨ ਤੋਂ ਸੰਕੋਚ। ਇਹ ਸਾਰੇ ਵਿਚਾਰ ਸੰਤ ਬਾਬਾ ਪੂਰਨ ਦਾਸ ਮਹਾਰਾਜ ਜੀਆਂ ਦੇ ਜੀਵਨ ਵਿੱਚ ਆਉਣਗੇ। ਇਸ ਤੋਂ ਬਾਅਦ ਰੋੜੇਵਾਲ ਸਾਹਿਬ ਆ ਕੇ ਡੇਰਾ ਲਗਾ ਲਿਆ।





ਉੱਪਰ:-ਸੇਵਕ ਜੱਥਾ ਰੋੜੇਵਾਲ ਸਾਹਿਬ 1, ਸੰਤ ਬਾਬਾ ਗੁਰਦਿਆਲ ਸਿੰਘ ਜੀ (ਭਾਈ ਸਾਹਿਬ) ਕਾਰ ਸੇਵਾ ਦੇ ਕਾਰਕੁੰਨ 2, ਸੰਤ ਅਜੈਬ ਸਿੰਘ (ਅਵਧੂਤ) ਪੇਧਨੀ 3, ਬਾਬਾ ਨਾਜਰ ਸਿੰਘ ਕੰਗਣਵਾਲ 4, ਜਸਪਾਲ ਸਿੰਘ (ਪੱਪੂ) ਸਿਹੌੜਾ ਸਾਹਿਬ 5, ਮੱਘਰ ਸਿੰਘ ਮਸਤਾਨਾ ਦਿੜ੍ਹਬਾ 6, ਬਾ: ਗੁਰਨਾਮ ਸਿੰਘ ਲਿੱਦੜਾ 7, ਰਾਮ ਸਿੰਘ ਕੰਗਣਵਾਲ 8, ਦਰਸ਼ਨ ਸਿੰਘ ਬਘੌਰ 9, ਕਾਕੂ ਸਿੰਘ ਲਿੱਦੜਾ 10, ਬਾਵਾ ਬਲਜਿੰਦਰ ਸਿੰਘ ਸੰਗਾਲੀ 11, ਬਾਬਾ ਗੁਰਮੀਤ ਸਿੰਘ ਚਲੈਲਾਂ ਹੇਠਾਂ :- ਸੇਵਕ ਜੱਥਾ ਸ੍ਰੀ ਫਤਿਹਗੜ ਸਾਹਿਬ 1, ਬ੍ਰਹਮ ਗਿਆਨੀ ਸੰਤ ਇੰਦਰ ਸਿੰਘ ਜੀ (ਰੱਬ ਜੀ ) ਸਿਹੌੜਾ ਸਾਹਿਬ (ਲਿਖਾਰੀ ਦੇ ਵੱਡੇ ਭਰਾਤਾ ਸਾਹਿਬ 2, ਫੋਰਮੈਨ ਹਰਮੀਤ ਸਿੰਘ ਸਿਹੌੜਾ ਸਾਹਿਬ 3, ਮਨਜੀਤ ਸਿੰਘ (ਗੜਵਈ) ਕਿਲਾ ਰਾਏਪੁਰ 4, ਸੰਤ ਦਲਬਾਰਾ ਸਿੰਘ ਸਿਹੌੜਾ ਸਾਹਿਬ 5, ਭੰਡਾਰੀ ਰਾਏ ਸਿੰਘ ਗਿੱਲ (ਚੋਮੋਂ) 6, ਸੋਹਣ ਸਿੰਘ (ਕੱਮੋਮਾਜਰਾ ਖੁਰਦ) ਸੰਗਰੂਰ 7, ਡਾਕਟਰ ਗੁਰਨਾਮ ਸਿੰਘ (ਦੁਆਬਾ) 8, ਸੂਬੇਦਾਰ ਚੰਚਲ ਸਿੰਘ ਜਾਗੋਵਾਲ ਬਾਂਗਰ

ਰੋੜੇਵਾਲ ਸਾਹਿਬ ਬੈਠ ਕੇ ਬਾਬਾ ਪੂਰਨ ਦਾਸ ਮਹਾਰਾਜ ਜੀਆਂ ਨੇ ਡੇਰੇ ਦੀ ਪ੍ਰਾਰੰਭਤਾ ਛੱਪਰ ਬੰਨ੍ਹ ਕੇ ਕੀਤੀ। ਹੌਲੀ ਹੌਲੀ ਗੁਰਦੁਆਰਾ ਸਾਹਿਬ ਦੀ ਤਿਆਰੀ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀਆਂ ਦੇ ਗੁਰਪੁਰਬ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਜੀਆਂ ਦੇ ਗੁਰਪੁਰਬ ਮਨਾਉਣੇ ਸ਼ੁਰੂ ਕੀਤੇ। ਇਲਾਕੇ ਦੀਆਂ ਅਤੇ ਨਗਰ ਦੀਆਂ ਸੰਗਤਾਂ ਨੂੰ ਪ੍ਰੇਰਨਾ ਅਤੇ ਸੇਵਾ ਵਿੱਚ ਤੱਤਪਰ ਕੀਤਾ। ਇਸ ਤੋਂ ਵੀ ਵਿਸ਼ੇਸ਼ਤਾਈ ਸ਼ਹੀਦੀ ਜੋੜਮੇਲਾ ਸ੍ਰੀ ਫਤਹਿਗੜ੍ਹ ਸਾਹਿਬ ਵੇਲੇ ਲੰਗਰ ਚਲਾਉਣੇ। ਪਹਿਲਾਂ ਵੀ ਜੋੜੀਆ ਖੇਲ੍ਹਾਂ ਤੇ ਲੰਗਰ ਚਲਾਉਂਦੇ ਸਨ। ਰੋੜੇਵਾਲ ਸਾਹਿਬ ਆ ਕੇ ਇਹ ਪਰੰਪਰਾ ਜਾਰੀ ਰੱਖੀ। ਸਮਾਣਾ, ਦਿੜਬਾ, ਪਾਤੜਾਂ ਆਦਿ ਨਗਰਾਂ ਤੋਂ ਸੰਗਤਾਂ ਉਸ ਵੇਲੇ ਤੁਰ ਕੇ ਸ੍ਰੀ ਫਤਹਿਗੜ੍ਹ ਸਾਹਿਬ ਪੁੱਜਦੀਆਂ ਸਨ। ਖ਼ਾਸ ਕਰ ਇਹ ਰਸਤਾ ਜੋੜੀਆਂ ਖੇਲ੍ਹਾਂ, ਬਧੌਛੀ, ਰੋੜੇਵਾਲ, ਸਰਹੰਦ ਪਾਸ ਕਰਕੇ ਆਉਂਦੇ। ਬਾਬਾ ਜੀਆਂ ਨੇ ਰੋੜੇਵਾਲ ਸਾਹਿਬ ਸਦਾ ਵਰਤ ਲੰਗਰ ਚਲਾਉਣਾ। ਗੁਰੂ ਘਰ ਦਾ ਸ਼ੁਭ ਕਾਰਜ ਪ੍ਰਾਰੰਭ ਕੀਤਾ। ਇਥੇ ਹੀ ਬੈਠ ਕੇ ਡੇਰਾ ਬੰਨਣਾ, ਬਿਹੰਗਮੀ ਠਾਠ, ਦੋ ਵੇਲੇ ਨਿੱਤਨੇਮ, ਆਲੇ ਦੁਆਲੇ ਇਲਾਕੇ ਵਿੱਚ ਧਰਮ ਪ੍ਰਚਾਰ ਲਈ ਜਥਾ, ਸਹਿਜ ਪਾਠ, ਅਖੰਡ ਪਾਠ, ਸਪਤਾਹਿਕ ਪਾਠ ਪ੍ਰੋਗਰਾਮ ਉਲੀਕਣੇ ਸ਼ੁਰੂ ਕਰ ਦਿੱਤੇ। ਸੰਤ ਬਾਬਾ ਪੂਰਨ ਦਾਸ ਮਹਾਰਾਜ ਜੀਆਂ ਨੇ ਉਦਾਸੀਨ ਹੁੰਦੇ ਹੋਏ 22 ਗੁਰ ਅਸਥਾਨਾਂ ਦੀ ਸੇਵਾ ਕਰਵਾਈ ਅਤੇ ਨਿਸ਼ਾਨ ਸਾਹਿਬ ਝੁਲਾਏ। **'ਪੂਰਨ ਸੰਦੇਸ਼'** ਵਿੱਚ ਸਾਰਾ ਵੇਰਵਾ ਦਿੱਤਾ ਜਾਵੇਗਾ। ਕਈ ਧਰਮਸ਼ਾਲਾ

ਬਣਵਾਈਆਂ । ਅੱਜ ਵੀ ਕਈ ਥਾਈਂ ਧਰਮਸ਼ਾਲਾ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਹਨ ।

ਉਸ ਵੇਲੇ ਵਿਦਿਆ ਅਤੇ ਗੁਰਮਤ ਪ੍ਰਚਾਰ ਦੀ ਬਹੁਤ ਹੀ ਘਾਟ ਸੀ । ਬਾਬਾ ਜੀ ਨੇ ਕਈ ਪ੍ਰਾਇਮਰੀ ਸਕੂਲ ਖੋਲ੍ਹੇ ਕਈ ਥਾਂ ਧਰਮਸ਼ਾਲਾ ਵਿੱਚ ਹੀ ਪ੍ਰਾਇਮਰੀ ਤੱਕ ਕਲਾਸਾਂ ਅੱਜ ਵੀ ਲਗਦੀਆਂ ਹਨ ।

ਆਪ ਜੀ ਪਾਸ ਬਹੁਤ ਸਾਧੂ ਸੰਤ ਆਉਂਦੇ ਰਹਿੰਦੇ । ਦਸਵੀਂ ਦਾ ਮਾਸਿਕ ਦੀਵਾਨ ਪ੍ਰਾਰੰਭ ਕੀਤਾ । ਦੂਰ ਦੁਰੇਡੇ ਤੋਂ ਸੰਗਤਾਂ ਦੀ ਇੱਕਤਰਤਾਈ ਹੁੰਦੀ । ਸੇਵਕਾਂ ਨੂੰ ਸੇਵਾ ਦੀਆਂ ਡਿਊਟੀਆਂ ਲਾਉਣ ਅਤੇ ਸੇਵਾ ਕਮਾਉਣ ਦਾ ਸੁਭਾਗਾ ਸਮਾਂ ਮਿਲਦਾ ।

ਸੰਖੇਪ ਕਰਕੇ ਆਪ ਜੀ ਦੇ ਪਾਸ ਸੰਤ ਕੇਹਰ ਦਾਸ ਜੀ ਉਦਾਸੀਨ, ਨਗਰ ਰੌਣੀ ਨੇੜੇ ਪਟਿਆਲਾ ਮਿਲਾਪ ਹੋਣ ਤੇ ਸੰਤ ਪ੍ਰੇਮ ਦਾਸ ਜੀ ਸੁਕਦੇਵ ਮੁਨੀ ਡੇਰਾ ਚਾਂਗਲੀ ਘਨੌਰੀ, ਜਤੀ ਸਤੀ ਉੱਚੇ ਸੁੱਚੇ ਜੀਵਨ ਵਾਲੇ ਸਾਧੂ ਆਉਂਦੇ ਰਹਿੰਦੇ ਸਨ । ਸੰਤ ਹਮੀਰ ਦਾਸ ਪਾਰਸ ਜੀ ਨੇ ਵੀ ਚਰਨਾਮ੍ਰਿਤ ਪ੍ਰਾਪਤ ਕੀਤਾ । ਸੰਤ ਅਜੀਤ ਸਿੰਘ ਦੁਖੀ ਚਲੈਲਾ ਦੇਸ਼ ਭਗਤ, ਜਲਾਵਤਨ ਇਹ ਵੀ ਚਰਨਾ ਵਿੱਚ ਹੀ ਰਹੇ । ਭਾਈ ਰਿਪਦਮਨ ਸਿੰਘ ਨੇ ਸੈਕਟਰੀ ਦੀ ਡਿਊਟੀ ਨਿਭਾਓਣੀ । ਗਿ: ਵਰਿਆਮ ਸਿੰਘ ਰਾਮਗੜ੍ਹੀਆ, ਸੰਤ ਗੁਰਦਿਆਲ ਸਿੰਘ ਨਿਰਮਲੇ ਕਾਠਮੱਠੀ,

ਬਾਬਾ ਪਾਲਾ ਸਿੰਘ ਜੀ ਰੋੜੇਵਾਲ, ਸੰਤ ਅਰਜਨ ਸਿੰਘ ਬਾਵਾ, ਲਿਖਾਰੀ ਸੰਤ ਬਲਵੰਤ ਸਿੰਘ ਜੀ, ਭਾਈ ਸਤਨਾਮ ਸਿੰਘ ਜੀ ਗੁਰੂਸਰ ਚਕਰ, ਸੰਤ ਦਲਬਾਰਾ ਸਿੰਘ ਸਿਹੌੜਾ, ਭਗਤ ਸਿੰਘ ਜੀ ਕਾਠਮੱਠੀ, ਬਾਬਾ ਸੰਤਾ ਸਿੰਘ ਜੀ ਵੇਦਾਂਤੀ ਵਿਸ਼ਾਲ ਵਿਦਵਾਨ ਕਾਠਮੱਠੀ, ਜਥੇਦਾਰ ਭਾਈ ਹਰਚਰਨ ਸਿੰਘ ਚਲੈਲਾ, ਭਾਈ ਗੁਰਚਰਨ ਸਿੰਘ, ਭਾਈ ਬਾਬਾ ਚਲੈਲਾ, ਸੰਤ ਬਲਵੀਰ ਸਿੰਘ ਕੌਲੀ, ਸੰਤ ਈਸ਼ਰ ਸਿੰਘ ਢੁਲਕਟੀਆ ਸ਼ੰਕਰਪੁਰ, ਸੰਤ ਉਜਾਗਰ ਸਿੰਘ ਕਾਠਮੱਠੀ, ਗਿਆਨੀ ਜੋਗਿੰਦਰ ਸਿੰਘ ਜੋਗੀ ਰੋੜੇਵਾਲਾ, ਸੰਤ ਹੀਰਾ ਸਿੰਘ ਖਲੀਫ਼ੇ ਵਾਲਾ, ਪੰਡਿਤ ਜੀ ਹਾਕਮ ਸਿੰਘ ਚੰਦਨ ਜੱਸੋਵਾਲ, ਭਾਈ ਸਾਹਿਬ ਗੁਰਦਿਆਲ ਸਿੰਘ ਸਿਹੌੜਾ ਭਾਈ ਕਰਨੈਲ ਸਿੰਘ ਚਲੈਲਾ, ਭਾਈ ਤੇਜਾ ਸਿੰਘ ਮਸਤਾਨਾ ਟਿਵਾਣਾ ਦਿੱਤੂਪੁਰ ਸੰਤ ਪ੍ਰੀਤਮ ਸਿੰਘ ਗੜਗੱਜ ਸਿਹੌੜਾ, ਬਾਬਾ ਹੀਰਾ ਜੀ ਢੁਲਕੱਈਆ ਨੀਵੀਂ ਭਮਾਰਸੀ, ਬਾਬਾ ਗੁਰਦਿੱਤ ਸਿੰਘ ਗੁਣੀਆ ਮਾਜਰੀ, ਭਾਈ ਹਜ਼ੂਰਾ ਸਿੰਘ ਕਸਿਆਣਾ, ਗਿਆਨੀ ਈਸ਼ਰ ਸਿੰਘ ਗੁੰਥੀ, ਸੰਤ ਇੰਦਰ ਸਿੰਘ ਬਾਬਾ ਜੀ ਲੰਗ (ਮਕਸੂਦੜਾ) ਭਾਈ ਤੇਜ਼ਾ ਸਿੰਘ ਮਟੌਰੜੀਆ ਰੋੜੇਵਾਲ, ਬਲਦੇਵ ਸਿੰਘ ਅਕਾਲੀ, ਗੁਰਦਿਆਲ ਸਿੰਘ ਨੰਬਰਦਾਰ ਰੋੜੇਵਾਲ, ਸੰਤੋਖ ਸਿੰਘ ਸਿੱਧੂ ਰੋੜੇਵਾਲ, ਭਾਈ ਤਿਲੋਕ ਸਿੰਘ ਠਾਣੇਦਾਰ ਰੋੜੇਵਾਲ, ਉਜਾਗਰ ਸਿੰਘ ਰੋੜੇਵਾਲ, ਮਹਾਨ ਲੰਗਰ ਦੀ ਸੇਵਾ ਵਿੱਚ ਤੱਤਪਰ ਰਹਿੰਦੇ । ਭਾਈ ਮਹਿੰਦਰ ਸਿੰਘ ਦੁਵਾਲੀਆ, ਭਾਈ ਸੁੱਖਾ ਸਿੰਘ ਕੀਰਤਨੀ ਟਿਵਾਣਾ, ਗੁਰਮੇਲ ਸਿੰਘ 'ਗੋਲੀ', ਨੌਰੰਗ ਸਿੰਘ,

ਨਿਹੰਗ ਬਚਨ ਸਿੰਘ ਲਾਂਗਰੀ ਬੇਰੀ ਵਾਲਾ, ਬੇਅੰਤ ਸਿੰਘ ਤੇ ਮਸਤਾਨਾ ਭਜਨ ਸਿੰਘ ਫ਼ੌਜੀ, ਭਾਈ ਕਿਰਪਾਲ ਸਿੰਘ ਦੰਦਰਾਲੀ, ਭਾਈ ਲਾਲ ਸਿੰਘ ਨਿੰਮ ਘਨੌਰੀ ਕਰਨੈਲ ਸਿੰਘ ਫ਼ੌਜੀ ਰੋੜੇਵਾਲ, ਡੇਰੇ ਦੇ ਸੇਵਾਦਾਰ, ਕੀਰਤਨੀ ਜਥੇ, ਅਖੰਡ ਪਾਠੀ ਜਥੇ ਅਤੇ ਸੇਵਾਦਾਰ ਸਨ ।

ਸਾਧੂਆਂ ਦੀ ਚਾਰ ਚੌਂਕੜੀ ਵਿੱਚ ਸੰਤ ਪੂਰਨ ਦਾਸ ਜੀ ਬਧੌਛੀ ਚਿੱਪੀ ਵਾਲੇ, ਸੰਤ ਤਿਲੋਕ ਦਾਸ ਜੀ ਰੁੜਕੀ, ਸੰਤ ਸਾਧੂ ਰਾਮ ਜੀ ਬਾਂਸਮ ਘੁੜਾਮਾਂ, ਸੰਤ ਹਰੀ ਦਾਸ (ਹਰੀ ਸਿੰਘ) ਬਹਾਦਰਗੜ੍ਹ ਨੇੜੇ ਪਟਿਆਲਾ, ਬਾਬਾ ਗੁਰਦਿੱਤ ਸਿੰਘ ਚੌਰਵਾਲਾ (ਸਰਦਾਰਾਂ ਵਿੱਚੋਂ) ਸੰਤ ਗੁਰਦਿਆਲ ਦਾਸ ਤਧੌਂਦਾ (ਭਮਾਰਸੀ ਵਾਲੇ) ਬਾਬਾ ਜੀਆਂ ਦੇ ਚੇਲੇ ਸਨ । ਸਾਧੂਆਂ ਦੀ ਚੌਂਕੜੀ ਨਾਲ ਸੀ ।

ਸੰਤ ਅਜੀਤ ਦਾਸ (ਭਗਤ ਜੀ) ਉਦਾਸੀਨ ਬਹਿਬਲਪੁਰ ਡੇਰਾ ਬਾਬਾ ਪੂਰਨ ਦਾਸ ਆਸ਼ਰਮ, ਭਾਈ ਸੀਤਾ ਰਾਮ, ਸੰਤ ਮਾੜੂ ਰਾਮ ਧਮੋਟ, ਸੰਤ ਦੇਵ ਰਾਜ ਉਦਾਸੀਨ ਜੱਲ੍ਹਾ, ਇਹ ਸੰਤ ਮਹਾਰਾਜ ਜੀਆਂ ਦੇ ਚੇਲੇ, ਸ਼ਿਸ਼, ਸਮੇਂ ਦੇ ਮਹਾਨ ਸੇਵਕ ਹੋਏ ਹਨ ।

ਇਕ ਦਿਨ ਸੰਤ ਬਾਬਾ ਪੂਰਨ ਦਾਸ ਮਹਾਰਾਜ ਜੀਆ ਨੂੰ ਲਿਖਾਰੀ ਸੰਤ ਬਲਵੰਤ ਸਿੰਘ ਜੀ ਨੇ ਬੇਨਤੀ ਕੀਤੀ, ਸਹਿਜ ਸੁੰਨ ਅਵੱਸਥਾ ਕੀ ਅਨੰਦ ਹੈ। ਸਮਾਧੀ ਦਾ ਕੀ ਸਰੂਪ ਹੈ, ਸਮਾਧੀ ਕਿਸ ਨੂੰ ਕਹਿੰਦੇ ਹਨ ਅਤੇ ਜੋ ਇਹ ਸਾਧੂਆਂ

ਦੀ ਸਮਾਧੀ ਬਣਾਈ ਜਾਂਦੀ ਹੈ ਔਰ ਸਮਾਧੀ ਲੈਣੀ ਇਸ ਵਿੱਚ ਕੀ ਭੇਦ ਹੈ? ਉਸ ਦਿਨ ਦਸਵੀਂ ਦਾ ਦਿਹਾੜਾ ਸੀ।

ਦਸਵੀਂ ਦੇ ਦੀਵਾਨ ਤੋਂ ਬਾਅਦ ਸੰਤ ਬਾਬਾ ਪੂਰਨ ਦਾਸ ਮਹਾਰਾਜ ਜੀਆਂ ਨੇ **ਸੁੰਨ ਸ਼ਬਦ ਕੀ ਟੇਕ ਨਾਮੇ ਨਾਮ ਸਮਾਉਣ :** ਦਾ ਅਰਥ ਕਰਕੇ ਸੁਣਾਇਆ ਅਤੇ ਬਚਨ ਕੀਤਾ ਕਿ ਭਾਈ ਇਸ ਹਫਤੇ ਵਿੱਚ ਪਤਾ ਲੱਗ ਜਾਵੇਗਾ। ਸਾਧੂ ਤਾਂ ਨਾਮੇ ਨਾਮ ਸਮਾਉਣ ਵਿੱਚ ਹੀ ਸਮਾਧੀ ਲਗਾ ਜਾਂਦੇ ਹਨ। ਸੋ ਇਕ ਹਫਤੇ ਦੇ ਅੰਦਰ ਹੀ ਇਸ ਰਮਜ਼ ਦੀ ਸਮਝ ਕਿਸੇ ਨੂੰ ਵੀ ਨਾ ਆਈ। ਦਸਵੀਂ ਤੋਂ ਬਾਅਦ ਪੂਰਨਮਾਸ਼ੀ, ਹਫ਼ਤੇ ਦੇ ਅੰਦਰ ਹੀ ਸਵੇਰੇ ਨੌਂ ਵਜੇ ਦਾਸ (ਲਿਖਾਰੀ) ਨਗਰ ਚਲੈਲੇ ਸਿੰਘਾਂ ਨੂੰ ਸੰਥਿਆ ਕਰਵਾ ਰਿਹਾ ਸੀ। ਜਦੋਂ ਸੰਥਿਆ ਕਰਵਾ ਕੇ ਬਾਹਰ ਆਏ ਭਾਈ ਲਾਲ ਸਿੰਘ ਜੀ ਬਹਿਬਲਪੁਰ ਵਾਲੇ ਜੋ ਸੰਤ ਬਾਬਾ ਜੀਆਂ ਦੇ ਦੋਹਤਮਾਨ ਦੀ ਜਗ੍ਹਾ ਲੱਗਦੇ ਸਨ, ਬਾਹਰ ਆਉਂਦਿਆਂ ਨੂੰ ਸਾਹਮਣੇ ਮਿਲੇ। ਫਤਹਿ ਬੁਲਾ ਕੇ ਪੁੱਛਿਆ, "ਕਿ ਭਾਈ ਲਾਲ ਸਿੰਘ ਜੀ ਕੀ ਸਮਾਚਾਰ ਹੈ।" ਤਾਂ ਉਨ੍ਹਾਂ ਕਿਹਾ, "ਕਿ ਸੰਤ ਮਹਾਰਾਜ ਜੀਆਂ ਨੇ ਤੁਹਾਡੇ ਕੋਲ ਭੇਜਿਆ ਹੈ। ਇਸ਼ਾਰਾ ਕੀਤਾ ਉਹ ਤੁਹਾਨੂੰ ਮਿਲਣਾ ਚਾਹੁੰਦੇ ਹਨ।" ਮੈਂ ਹੈਰਾਨ ਹੋਇਆ ਅਤੇ ਪੁੱਛਿਆ, "ਕਿ ਸੰਤ ਮਹਾਰਾਜ ਦਾ ਕੀ ਹਾਲ ਹੈ।" ਜਵਾਬ ਮਿਲਿਆ, "ਕਿ ਚੱਲ ਕੇ ਹੀ ਦੇਖ ਲਵੋ।" ਦਾਸ ਭਾਈ ਹਰਚਰਨ ਸਿੰਘ ਜਥੇਦਾਰ ਚਲੈਲਾ ਨੂੰ ਨਾਲ ਲੈ ਕੇ ਰੋੜੇਵਾਲ ਸਾਹਿਬ ਪਹੁੰਚਿਆ। ਭਾਈ ਲਾਲ ਸਿੰਘ ਨੇ ਇਹ ਜਰੂਰ ਕਹਿ ਦਿੱਤਾ

ਸੀ। ਕਿ ਬਾਬਾ ਜੀ ਨੇ ਸਮਾਧੀ ਵਿੱਚ ਬਿਰਾਜਿਆਂ ਇਸ਼ਾਰਾ ਕੀਤਾ ਹੈ ਕਿ ਬਲਵੰਤ ਸਿੰਘ ਨੂੰ ਬੁਲਾ ਕੇ ਲਿਆਵੋ ।

ਜਦੋਂ ਦਾਸ ਉਥੇ ਪਹੁੰਚਿਆ ਜਿੱਥੇ ਬਾਬਾ ਜੀ ਪਲੰਘ ਤੇ ਬਿਰਾਜੇ ਸਨ ਤਾਂ ਅਗਿਓਂ ਆਵਾਜ ਆਈ, ਬਹੁਤ ਸੁੰਦਰ, ਮਿੱਠੀ, ਰਸੀਲੀ, ਦਿਲ ਖਿੱਚਵੀਂ ਆਵਾਜ਼, ਜਿਸ ਵਿੱਚ ਖੰਡਾਂ ਬ੍ਰਹਮੰਡਾਂ ਦੇ ਵੈਰਾਗ ਦਾ ਰਸ ਭਰਿਆ ਹੋਇਆ ਸੀ, ਕਿ ਭਾਈ ਬਲਵੰਤ ਸਿੰਘ ਆ ਗਏ। ਦਾਸ ਨੇ ਸਤ ਬਚਨ ਕਿਹਾ ਕਿ ਦਾਸ ਹਾਜ਼ਰ ਹੈ। ਦਾਸ ਨੇ ਬਾਵਾ ਦੇਵਾ ਦਾਸ ਜੀਆਂ ਦੀ ਸਮਾਧ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਅਰਦਾਸ ਕੀਤੀ ਕਿ ਸੰਤ ਮਹਾਰਾਜ ਜੀ ਅਸਾਥੋਂ ਵਿੱਛੜ ਨਾ ਜਾਣ। ਇਨ੍ਹਾਂ ਨੂੰ ਦੀਰਘ ਆਯੂ ਬਖ਼ਸ਼ੋ । ਪੰਜ ਸ੍ਰੀ ਅਖੰਡ ਪਾਠ ਸਾਹਿਬ ਜੀ ਦੀ ਸੇਵਾ ਕਰਵਾਵਾਂਗੇ ।

ਪਰ ਇਹ ਅਕਾਲ ਪੁਰਖ ਨੂੰ ਮਨਜ਼ੂਰ ਨਹੀਂ ਸੀ। ਬਾਬਾ ਜੀ ਅਕਾਲ ਪੁਰਖ ਦੇ ਭਾਣੇ ਅੰਦਰ, ਉਸ ਦੀ ਰਜਾ ਵਿੱਚ ਰਾਜੀ ਰਹਿੰਦੇ ਹੋਏ, **'ਹੁਕਮਿ ਰਜਾਈ ਚਲਣਾ'** ਇਹ ਮਹਾਂਵਾਕ ਭੁਗਤਾਣ ਲੱਗੇ। ਦਾਸ ਨੇੜੇ ਆਇਆ ਤਾਂ ਸੰਤ ਮਹਾਰਾਜ ਜੀਆਂ ਨੇ ਇਕ ਨੇਤਰ ਪ੍ਰਕਾਸ਼ ਕੀਤਾ ਅਤੇ ਸੱਜੀ ਬਾਂਹ ਹਿਲਾ ਕੇ ਇਸ਼ਾਰਾ ਕਰਕੇ ਚੁੱਪ ਧਾਰਨ ਕਰ ਲਈ ਅਤੇ ਸਮਾਧੀ ਵਿੱਚ ਲੀਨ ਹੋ ਗਏ। ਜੋ ਸੰਤ ਮਹਾਰਾਜ ਜੀਆਂ ਦੇ ਨੇਤਰ ਵਿੱਚੋਂ ਦ੍ਰਿਸ਼ਟੀ ਹੋਈ ਉਹ ਅਕਹਿ ਤੇ ਅਕੱਥ ਹੈ। ਕਹਿਣ ਲਿਖਣ ਵਿੱਚ ਨਹੀਂ ਆਉਂਦੀ, ਉਹ ਨੇਤਰ ਹੀ ਹੋਰ ਸੀ। ਇਹ ਦਿਨ ਦੇ $10\frac{1}{2}$ - 11 ਵਜੇ

ਦਾ ਜ਼ਿਕਰ ਹੈ। ਦੁਪਿਹਰਾ ਢਲ ਗਿਆ।

ਇਕ ਦੋ ਡਾਕਟਰਾਂ ਨੂੰ ਗਿ: ਵਰਿਆਮ ਸਿੰਘ ਅਤੇ ਰਿਪਦਮਨ ਸਿੰਘ ਲੈ ਕੇ ਆਏ। ਲਚਕਾਨੀ ਵਾਲੇ ਵੈਦ ਸਰਵਣ ਦਾਸ ਜੀ ਵੀ ਆਏ। ਪਰ ਸੰਤ ਮਹਾਰਾਜ ਜੀ ਨਹੀਂ ਬੋਲੇ। ਰਾਤ ਨੂੰ ਸੰਗਤ ਦਾ ਇਕੱਠ ਬਹੁਤ ਹੋ ਗਿਆ। ਖ਼ਾਸ ਕਰਕੇ ਸੇਵਕ ਭਾਈ ਧਰਮ ਸਿੰਘ ਰਾਮਗੜ੍ਹੀਆ 'ਜੱਸੋਵਾਲ' ਦਾਸ ਦੇ ਨਾਲ ਚਰਨਾਂ ਵਿੱਚ ਹੀ ਬੈਠੇ ਰਹੇ। ਬਾਕੀ ਸੰਗਤਾਂ ਬਿਹਬਲ ਹੋਈਆਂ ਆਲੇ ਦੁਆਲੇ ਘੁੰਮ ਰਹੀਆਂ ਸਨ। ਕੀਰਤਨੀ ਜਥਾ ਆਈਆਂ ਸੰਗਤਾਂ ਨੂੰ ਸੰਭਾਲਣ ਹਿੱਤ ਸੇਵਾ ਕਰ ਰਿਹਾ ਸੀ। ਰਾਤ ਦਾ ਇਕ ਵਜ ਗਿਆ। 9 ਮਈ 27 ਵੈਸਾਖ ਪ੍ਰਾਰੰਭ ਹੋਇਆ। ਇਕ ਵਜੇ ਹਨੇਰੀ ਆਈ ਬੱਦਲ ਗਰਜਿਆ 15 ਮਿੰਟਾਂ ਵਿੱਚ ਫੁੱਲ ਵਰਸਣੇ ਸ਼ੁਰੂ ਹੋ ਗਏ। ਇਕ ਵਜ ਕੇ 17-20 ਮਿੰਟ ਤੇ ਦਾਸ ਨੇ ਕਿਹਾ ਕਿ ਭਾਈ ਧਰਮ ਸਿੰਘ ਨਬਜ਼ ਦੇਖੋ, ਧੀਮੀ ਚੱਲ ਰਹੀ ਹੈ। ਦਾਸ ਅਤੇ ਭਾਈ ਧਰਮ ਸਿੰਘ ਦੇ ਕੋਲ ਹੁੰਦਿਆਂ ਬਾਬਾ ਜ਼ੀਆਂ ਵਲੋਂ ਆਵਾਜ਼ ਆਈ, "ਰਾਮ - ਰਾਮ" ਇਤਨਾ ਕਹਿ ਕੇ ਬਾਬਾ ਜੀ ਮਹਾਰਾਜ ਸਦਾ ਵਾਸਤੇ ਸਮਾਧੀ ਲਗਾ ਗਏ।

ਯਥਾ ਗੁਰਬਾਣੀ ਫੁਰਮਾਨ :-

**ਦੇਵ ਪੁਰੀ ਮਹਿ ਗਯਉ ਆਪਿ ਪਰਮੇਸ੍ਵਰ ਭਾਯਉ ॥**
**ਹਰਿ ਸਿੰਘਾਸਣੁ ਦੀਅਉ ਸਿਰੀ ਗੁਰੁ ਤਹ ਬੈਠਾਯਉ ॥**



ੴ

ਸਾਰੰਗ ਮਹਲਾ ੫

ਸਫਲ ਮੂਰਤਿ ਪਰਸਉ ਸੰਤਨ ਕੀ
ਇਹੈ ਧਿਆਨਾ ਧਰਨਾ ॥

ਸਾਰੰਗ ਮਹਲਾ ੫

ਅਕਾਲ ਮੂਰਤਿ ਹੈ ਸਾਧ ਸੰਤਨ ਕੀ
ਠਾਹਰ ਨੀਕੀ ਧਿਆਨ ਕਉ ॥

੧੯

## ਗੁਰਪ੍ਰਮਾਣ

## ਕੋਟਿ ਮਧੇ ਕੋਈ ਸੰਤ ਦਿਖਾਇਆ ॥

ਯਥਾ :- ਕੋਈ ਇਕ ਅਧਨਾਮੇ ਰਸੀਅੜਾ ਕਾਇ ਵਿਰਲੀ ਜਾਇ ਵੁਠੀ ॥

ਅਥਵਾ :- ਜਨ ਨਾਨਕ ਕੋਟਨ ਮੈਂ ਕੋਊ ਨਾਰਾਇਨ ਜਿਹ ਚੀਤ ॥

ਗੁਰਵਾਕ :- ਇਕਸੁ ਹਥਿ ਆਇਆ ਵਰਸਾਨੇ ਬਹੁਤੇਰੇ ॥

ਤਿਸ ਲਗ ਮੁਕਤ ਭਏ ਘਨੇਰੇ ॥

ਸੁਖਮਨੀ ਸਾਹਿਬ ਅੰਦਰ ਗੁਰਬਾਨੀ ਮਹਾਂਪੁਰਖਾਂ ਨੂੰ ਬੇਅੰਤ ਅਤੇ ਪਰਮੇਸ਼ਰ ਦਾ ਸਰੂਪ ਵਰਨਣ ਕਰਦੀ ਹੈ ॥

ਯਥਾ :- ਹਉ ਵਾਰੀ ਜੀਉ ਵਾਰੀ ਕਲਿ ਮਹਿ ਨਾਮ ਸੁਣਾਵਣਿਆ ॥

ਸੰਤ ਪਿਆਰੇ ਸਚੈ ਧਾਰੇ ਵਡਭਾਗੀ ਦਰਸ਼ਨ ਪਾਵਣਿਆ ॥

(ਮਾਝ ਮਹਲਾ ੫)

ੴ

# ਵੀਸਵੀਂ ਸਦੀ ਦੇ ਅਵਤਾਰ ਰਾਜੇ ਜੋਗੀ, ਸੰਤ ਅਤਰ ਸਿੰਘ ਮਹਾਰਾਜ ਜੀਆਂ ਦੇ ਪ੍ਰਕਾਸ਼ (ਅਵਤਾਰ) ਧਾਰਨ ਸਮੇਂ ਦਾ ਕੌਤਕ

ਚੀਮਾ ਸਾਹਿਬ ਨਗਰ (ਤਹਿਸੀਲ ਸੁਨਾਮ, ਰਾਜ ਪਟਿਆਲਾ) ਵਿਖੇ ਸੰਤ ਸੇਵੀ ਸੁਭਾਗ ਜੋੜੀ ਪਿਤਾ ਕਰਮ ਸਿੰਘ ਜੀ ਅਤੇ ਮਾਤਾ ਭੋਲੀ ਕੌਰ ਜੀ ਵਸਦੇ ਸਨ। ਇਕ ਦਿਨ ਕਰਮ ਸਿੰਘ ਜੀ ਖੇਤੀਬਾੜੀ ਦੇ ਬਿਉਹਾਰ, ਬਾਹਰ ਖੇਤ ਵਿੱਚ ਹੱਲ ਵਾਹ ਰਹੇ ਸਨ। ਮਾਤਾ ਜੀ ਪਰਸ਼ਾਦਾ ਪਾਣੀ ਲੇਕਰ ਖੇਤ ਮੇਂ ਗਏ। ਜਦੋਂ ਪਿਤਾ ਜੀ ਪਰਸ਼ਾਦਾ ਛੱਕਣ ਲੱਗੇ ਤਾਂ ਉਨ੍ਹਾਂ ਦੀ ਨਿਗ੍ਹਾ ਇਕ ਸਾਧੂ ਤੇ ਪਈ ਜੋ ਲਾਗੇ ਹੀ ਗੁਜਰ ਰਿਹਾ ਸੀ। ਉਸ ਸਾਧੂ ਨੂੰ ਬੇਨਤੀ ਕਰਕੇ ਭੋਜਨ ਪਾਣੀ ਛਕਾਇਆ। ਪਰਸ਼ਾਦਾ ਛੱਕ ਕੇ ਸਾਧੂ ਲੋਕ ਨੇ ਪੁੱਛਣਾ ਕੀਤਾ ਕਿ ਆਪ ਦੇ ਘਰ ਕੋਈ ਪੁੱਤਰ ਹੈ ਕਿ ਨਹੀਂ। ਪਿਤਾ ਜੀ ਨੇ ਨਿਮਰਤਾ ਸਾਹਿਤ ਬੇਨਤੀ ਕੀਤੀ ਮਹਾਰਾਜ ਚਾਰ ਸਾਲ ਦੀ ਇਕ ਪੁੱਤਰੀ ਹੈ। ਆਪ ਬਖ਼ਸ਼ਣਹਾਰ ਹੋ :

ਪਿਤਾ ਜੀ ਦੀ ਬੇਨਤੀ ਸੁਣ ਕੇ ਸਾਧੂ ਲੋਕ ਨੇ ਇਕ ਬੋਤਲ ਚਿੱਟੇ ਰੰਗ ਦੀ ਜਿਹੜੀ ਅਤਰ ਨਾਲ ਭਰੀ ਹੋਈ ਸੀ ਪਿਤਾ ਜੀ ਦੇ ਹੱਥ ਫੜਾ ਕੇ ਬਚਨ ਕੀਤਾ। ਇਸ ਬੋਤਲ ਨੂੰ ਸੰਭਾਲ ਕੇ ਰੱਖਣਾ ਇਕ ਸਾਲ ਦੇ ਅੰਦਰ ਤੁਹਾਡੇ ਘਰ ਬਾਲਕ ਜਨਮ ਲਵੇਗਾ। ਬਾਲਕ ਵੀ ਐਸਾ ਬਲੀ ਜਿਸ ਨੂੰ ਚਾਰੇ ਕੂੰਟਾਂ ਵਿੱਚ ਸਲਾਮਾਂ

ਹੋਣਗੀਆਂ । ਦੂਜਾ ਜਦ ਬਾਲਕ ਜਨਮ ਲਵੇ ਤਾਂ ਇਹ ਬੋਤਲ ਸਾਨੂੰ ਇੱਥੇ ਹੀ ਚੜ੍ਹਦੇ ਵੱਲ ਆ ਕੇ ਸਾਡੀ ਅਮਾਨਤ ਵਾਪਿਸ ਕਰ ਜਾਣੀ ।

ਸਾਧੂ ਮਹਾਤਮਾ ਤੋਂ ਐਸੇ ਖੁਸ਼ੀਆਂ ਭਰੇ ਬਚਨ ਸੁਣ ਕੇ ਪਿਤਾ ਜੀ ਨੇ ਅਰਜ਼ ਗੁਜਾਰੀ ਮਹਾਰਾਜ ਉਸ ਬਾਲਕ ਦੀ ਕੀ ਨਿਸ਼ਾਨੀ ਹੋਵੇਗੀ । ਤਬ ਸਾਧੂ ਕਹਿਆ ਮੱਥੇ ਵਿੱਚ ਟਿੱਕਾ ਹੋਵੇਗਾ । ਜੈਸੇ ਗੁਰ ਫੁਰਮਾਨ ਹੈ :

**ਸੰਤ ਜਨਾ ਮਸਤਕ ਨੀਸਾਣੁ ॥**

ਇਤਨਾ ਕਹਿ ਕਰ ਸਾਧੂ ਅਲੋਪ ਹੋ ਗਿਆ । ਚੇਤਰ ਸੁਦੀ ਏਕਮ ਬਿਕਰਮੀ ਸੰਮਤ 1923, ਦਿਨ ਐਤਵਾਰ ਭਾਗਾਂ ਵਾਲਾ ਚੜ੍ਹਿਆ । ਮਾਤਾ ਭੋਲੀ ਕੌਰ ਜੀ ਦੀ ਸੁਭਾਗੀ ਕੁੱਖ ਤੋਂ ਬਾਲਕ ਨੇ ਅਵਤਾਰ ਧਾਰਿਆ । ਬਾਲਕ ਦੇ ਅਵਤਾਰ ਧਾਰਨ ਦੀ ਖ਼ਬਰ ਸੁਣ ਕੇ ਦਾਦੀ ਮਾਂ ਨੇ ਕਰਮ ਸਿੰਘ ਪਿਤਾ ਜੀ ਨੂੰ ਸਾਧੂ ਦੇ ਬਚਨ ਦੀ ਯਾਦ ਦਿਵਾਈ ਅਤੇ ਆਖਿਆ ਕਿ ਬੋਤਲ ਉਥੇ ਹੀ ਫੜ੍ਹਾ ਕੇ ਆਵੋ । ਪਿਤਾ ਕਰਮ ਸਿੰਘ ਜੀ ਨਗਰ ਤੋਂ ਥੋੜੀ ਦੂਰੀ ਤੇ ਗਏ ਅਗਿਓਂ ਉਹੀ ਸਾਧੂ ਮਹਾਂਪੁਰਖ ਨੇ ਆਪ ਬੋਤਲ ਮੰਗ ਕੇ ਲੈ ਲਈ । ਸੰਤਾਂ ਨੇ ਮੁੱਖੋਂ ਇਹ ਬਚਨ ਕੀਤੇ ਕਿ ਇਹ ਬਾਲਕ ਜਗਤਾਰਕ, ਮਹਾਂਤਪੀਸਰ, ਪਰਉਪਕਾਰੀ ਅਤੇ ਇਸ ਦਾ ਅਵਤਾਰ ਜਗਤ ਉਧਾਰ ਕਰਨ ਕਰਕੇ ਹੀ ਹੋਇਆ ਹੈ । ਬਾਲਕ ਦੇ ਅਵਤਾਰ ਸਮੇਂ ਅਨਹਦ ਧੁਨਾਂ ਵੱਜੀਆਂ ਅਤੇ ਪਰੀਆਂ ਨੇ ਮੰਗਲ ਗਾਏ । ਗੁਰੂ ਮਹਾਰਾਜ ਜੀ ਦੇ ਹੁਕਮਨਾਮੇ ਅਨੁਸਾਰ ਪਹਿਲੇ ਅੱਖਰ ਤੇ ਬਾਲਕ ਦਾ ਨਾਮ ਅਤਰ ਸਿੰਘ ਰੱਖਿਆ ।

ਬਚਪਨ ਵਿੱਚ ਅਨੇਕ ਲੀਲ੍ਹਾ ਕੌਤਕ ਵਰਤਾਉਂਦਿਆਂ ਪੰਜਵੇਂ ਸਾਲ ਦੀ ਅਵੱਸਥਾ ਵਿੱਚ ਸੁਭਾ ਭੋਜਨ ਪਾਣੀ ਕਰਨ ਤੋਂ ਬਾਅਦ ਬਿਨ੍ਹਾਂ ਦੱਸੇ ਹੀ ਇਹ ਬਾਲਕ ਗੁਰਦੁਆਰਾ ਨਾਨਕਿਆਣਾ ਸਾਹਿਬ (ਜੋ ਸੰਗਰੂਰ ਤੋਂ ਇੱਕ ਮੀਲ ਹੈ) ਦਰਸ਼ਨ ਲਈ ਆ ਪਹੁੰਚਿਆ। ਗ੍ਰੰਥੀ ਸਿੰਘ ਇਸ ਅਨਭੋਲ ਬਾਲਕ ਵੱਲ ਤੱਕ ਕੇ ਹੈਰਾਨ ਹੋਇਆ ਅਤੇ ਪੁੱਛਣਾ ਕੀਤਾ ਕਿ ਬਾਲਕਿਆ ਤੂੰ ਇਕੱਲਾ ਕਿਥੋਂ ਆਇਆਂ ਹੈ ? ਤੇਰੇ ਮਾਤਾ ਪਿਤਾ ਕੌਣ ਹਨ ਤੇ ਕਿਹੜਾ ਨਗਰ ਹੈ ? ਬਾਲਕ ਨੇ ਜੁਆਬ ਦਿੱਤਾ ਕਿ ਮੇਰਾ ਨਗਰ ਚੀਮਾ ਹੈ ਅਤੇ ਮੇਰਾ ਨਾਮ ਅਤਰ ਸਿੰਘ ਹੈ। ਗ੍ਰੰਥੀ ਦੇ ਹੋਰ ਸੁਆਲ ਕਰਨ ਤੋਂ ਬਾਲਕ ਨੇ ਕਿਹਾ ਮੈਂ ਅੱਜ ਨਹੀਂ ਵਾਪਿਸ ਜਾਣਾ। ਦਰਸ਼ਨ ਪਰਸਨ ਕਰਕੇ ਪਰਸੋਂ ਨੂੰ ਵਾਪਿਸ ਜਾਵਾਂਗਾ।

ਇਸ ਤੋਂ ਬਾਅਦ ਮਾਤਾ ਪਿਤਾ ਜੀ ਨੇ ਪੜ੍ਹਨ ਪਾਉਣਾ, ਡੰਗਰ ਚਾਰਨੇ, ਕਦੀ ਖੇਤੀ ਦੇ ਕੰਮ ਕਾਰ ਵਿੱਚ ਪਿਤਾ ਜੀ ਨਾਲ ਹੱਥ ਵਟਾਉਣਾ। ਅਠਾਰਵੇਂ ਸਾਲ ਦੀ ਅਵੱਸਥਾ ਵਿੱਚ ਫ਼ੌਜ ਵਿੱਚ ਭਰਤੀ ਹੋ ਗਏ। ਫ਼ੌਜ ਵਿੱਚ ਜੋ ਦਸਤੂਰ ਸੀ ਅੰਮ੍ਰਿਤ ਛਕਾਉਣ ਦਾ, ਸਿੰਘਾਂ ਨੂੰ ਅੰਮ੍ਰਿਤ ਛਕਾਉਣ ਦੀ ਤਿਆਰੀ ਕੀਤੀ ਗਈ। ਅੰਮ੍ਰਿਤ ਛਕਾਉਣ ਵਾਲੇ ਚਾਰ ਸਿੰਘ ਤਿਆਰ ਸਨ। ਜਿਨ੍ਹਾਂ ਵਿੱਚ ਇਕ ਤਾਂ ਕੋਹਾਟ ਛਾਉਣੀ ਗੁਰਦੁਆਰਾ ਦੇ ਗ੍ਰੰਥੀ ਸਾਹਿਬ ਭਾਈ ਜੋਧ ਸਿੰਘ ਜੀ, ਦੂਜੇ ਗਿਆਨੀ ਠਾਕੁਰ ਸਿੰਘ ਜੀ, ਤੀਜੇ ਸੂਬੇਦਾਰ ਦਲੇਲ ਸਿੰਘ ਜੀ, ਚੌਥੇ ਹਵਾਲਦਾਰ ਹੀਰਾ ਸਿੰਘ ਜੀ, ਪੰਜਵੇਂ ਸਿੰਘ ਦੀ ਅਜੇ ਘਾਟ ਸੀ ਕਿ ਅਚਿੰਤੇ ਹੀ ਇਕ ਨੂਰਾਨੀ



ਸ੍ਰੀ ਮਾਨ 111 ਸੰਤ ਅਤਰ ਸਿੰਘ ਜ਼ੀ ਮਹਾਰਾਜ ਵੀਸਵੀਂ ਸਦੀ ਦੇ ਅਵਤਾਰ

੧੯

ਚਿਹਰੇ ਵਾਲੇ ਨਿਹੰਗ ਸਿੰਘ ਨੇ ਆ ਕੇ ਦਰਸ਼ਨ ਦਿੱਤੇ। ਅੰਮ੍ਰਿਤ ਛਕਾਉਣ ਲਈ ਬੇਨਤੀ ਕਰਨ ਤੇ ਉਸ ਸਿੰਘ ਨੇ ਕਿਹਾ ਕਿ ਖਾਲਸਾ ਤਾਂ ਕਲਗੀਆਂ ਵਾਲੇ ਦੇ ਹੁਕਮ ਵਿੱਚ ਇਸੇ ਕਾਰਜ ਲਈ ਆਇਆ ਹੈ। ਪੂਰਨ ਗੁਰ ਮਰਿਆਦਾ ਅਨੁਸਾਰ ਅੰਮ੍ਰਿਤ ਪਾਨ ਕਰਵਾਇਆ ਗਿਆ।

ਸੰਤ ਮਹਾਰਾਜ ਗ੍ਰੰਥੀ ਜੋਧ ਸਿੰਘ ਜੀ ਦੇ ਨਾਲ ਗੁਰਦੁਆਰਾ ਸਾਹਿਬ ਵਿਖੇ ਸੇਵਾ ਕਰਦੇ ਅਤੇ ਗੁਰਮੁਖੀ ਪੜ੍ਹਦੇ। ਸਵੇਰ ਦਾ ਨਿੱਤਨੇਮ, ਸੇਵਾ ਸਿਮਰਨ ਤੋਂ ਵਿਹਲੇ ਹੋ ਕੇ ਸਰਕਾਰੀ ਡਿਊਟੀ ਤੇ ਹਾਜ਼ਰ ਹੁੰਦੇ ਸਨ। ਸੰਤ ਮਹਾਰਾਜ ਜੀਆਂ ਨੇ ਬਾਬਾ ਜੋਧ ਸਿੰਘ ਜੀ ਦੀ ਅਤੁੱਟ ਸੇਵਾ ਕੀਤੀ।

ਫ਼ੌਜ ਵਿੱਚ ਰਹਿੰਦਿਆਂ ਸੂਬੇਦਾਰ ਦਲੇਲ ਸਿੰਘ ਕੋਲ ਬਹੁਤ ਬਿਰਾਜਦੇ ਸਨ। ਕਦੀ ਅਜਮਤਾਂ ਵੀ ਦਿਖਾਉਂਦੇ। ਇਕ ਦਿਨ ਸੂਬੇਦਾਰ ਦਲੇਲ ਸਿੰਘ ਨੇ ਦੇਖਿਆ ਕਿ ਸੰਤ ਮਹਾਰਾਜ ਜੀ ਨਦੀ ਕਿਨਾਰੇ ਤਪ ਕਰ ਰਹੇ ਹਨ ਜਦੋਂ ਆ ਕੇ ਆਸਣ ਤੇ ਦੇਖਿਆ ਤਾਂ ਬਿਰਾਜੇ ਹੋਏ ਹਨ। ਸੂਬੇਦਾਰ ਦਲੇਲ ਸਿੰਘ ਦੇ ਪੁੱਛਣ ਤੇ ਸੰਤ ਮਹਾਰਾਜ ਜੀ ਹੱਸ ਪਏ ਅਤੇ ਕਿਹਾ ਕਿ ਭਾਈ ਗੁਪਤ ਹੀ ਰਹਿਣਾ ਹੈ ਅਜੇ ਸਮਾਂ ਨਹੀਂ ਆਇਆ। ਸੂਬੇਦਾਰ ਬਹੁਤ ਸ਼ਰਧਾ ਅਤੇ ਸਤਿਕਾਰ ਨਾਲ ਸੰਤ ਮਹਾਰਾਜ ਜੀਆਂ ਦੀ ਸੇਵਾ ਕਰਦੇ। ਫ਼ੌਜ ਵਿੱਚ ਭਰਤੀ ਹੋਣ ਤੇ ਤੀਸਰੇ ਸਾਲ ਸੰਤ ਮਹਾਰਾਜ ਛੁੱਟੀ ਕੱਟਣ ਲਈ ਨਗਰ ਚੀਮੇ ਆਏ। ਸੰਤ ਮਹਾਰਾਜ ਜੀ ਨਗਰ ਆ ਕੇ

ਜ਼ਿਆਦਾ ਸਮਾਂ ਇਕਾਂਤ (ਜਿੱਥੇ ਅੱਜ ਕੱਲ ਨਾਨਕਸਰ ਗੁਰਦੁਆਰਾ ਸਾਹਿਬ ਹੈ) ਉਥੇ ਹੀ ਗੁਜਾਰਦੇ ਸਨ। ਮਾਤਾ ਪਿਤਾ ਜੀ ਨੂੰ ਵਿਆਹ ਬਾਰੇ ਕਹਿਣ ਤੇ ਸੰਤ ਮਹਾਰਾਜ ਜੀ ਨੇ ਜੁਆਬ ਦੇ ਦਿੱਤਾ ਕਿ ਅਸੀਂ ਇਨ੍ਹਾਂ ਝਮੇਲਿਆਂ ਵਿੱਚ ਨਹੀਂ ਪੈਣਾਂ।

ਸੰਤ ਮਹਾਰਾਜ ਜੀਆਂ ਦੇ ਪੰਜ ਸਾਲ ਫ਼ੌਜ ਵਿੱਚ ਰਹਿੰਦਿਆਂ ਬਹੁਤ ਸਾਰੇ ਫੌਜੀ ਸਿੰਘ ਸੰਤ ਸੰਗੀ ਬਣ ਗਏ। ਉਹ ਸੰਤ ਮਹਾਰਾਜ ਜੀਆਂ ਨੂੰ ਕੋਈ ਨੂਰਾਨੀ ਜੋਤ ਅਤੇ ਪੂਰਨ ਮਹਾਂਪੁਰਖ ਮੰਨਦੇ ਸਨ। ਜਦੋਂ ਸੰਤ ਮਹਾਰਾਜ ਜੀਆਂ ਦਾ ਮਨ ਫ਼ੌਜ ਵਿੱਚੋਂ ਉਪਰਾਮ ਹੋ ਗਿਆ ਤਾਂ ਨਾਮ ਕਟਵਾਉਣ ਲਈ ਅਰਜ਼ੀ ਦਿੱਤੀ। ਲੇਕਿਨ ਮਨਜ਼ੂਰ ਨਹੀਂ ਹੋਈ ਨਾਂ ਹੀ ਮਹਾਰਾਜ ਜੀਆਂ ਦੇ ਸੰਗੀ ਚਾਹੁੰਦੇ ਸਨ ਕਿ ਸੰਤ ਜੀ ਸਾਥੋਂ ਵਿੱਛੜ ਨਾ ਜਾਣ। ਦੂਜਾ ਸੰਤ ਮਹਾਰਾਜ ਜੀਆਂ ਤੇ, ਪਿਤਾ ਕਰਮ ਸਿੰਘ ਜੀਆਂ ਦੇ ਸੱਚਖੰਡ ਜਾਣ ਦਾ ਵੀ ਮਨ ਤੇ ਅਸਰ ਹੋਇਆ।

ਸੰਤ ਮਹਾਰਾਜ ਜੀਆਂ ਨੇ ਹਜ਼ੂਰ ਸਾਹਿਬ ਦਰਸ਼ਨ ਪਰਸਨ ਦੀ ਤਿਆਰੀ ਕਰ ਲਈ। ਇਕ ਬੱਗਾ ਸਿੰਘ ਨਾਮੀ ਫੌਜੀ ਸਿੰਘ ਵੀ ਨਾਮ ਕਟਵਾ ਕੇ ਬੈਰਾਗ ਵਿੱਚ ਸੰਤ ਮਹਾਰਾਜ ਜੀਆਂ ਦੇ ਨਾਲ ਹੀ ਤੁਰ ਪਿਆ ਪੈਦਲ ਤੁਰਕੇ ਮੰਜ਼ਲ ਤਹਿ ਕਰਦਿਆਂ ਇਹ ਸੰਤ ਸਿਪਾਹੀ ਸ੍ਰੀ ਹਜ਼ੂਰ ਸਾਹਿਬ ਦੀ ਪਾਵਨ ਧਰਤੀ ਤੇ ਪਹੁੰਚ ਗਏ। ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਜੀਆਂ ਦੇ ਦਰਬਾਰ ਸਾਹਿਬ ਜਾ ਸੀਸ

ਨਿਵਾਇਆ। ਸੰਤ ਮਹਾਰਾਜ ਜੀਆਂ ਨੇ ਨਗੀਨਾ ਘਾਟ ਜਾ ਕੇ ਡੇਰਾ ਲਾ ਲਿਆ। ਦਿਨ ਰਾਤ ਨਾਮ ਬਾਣੀ ਦੇ ਅਭਿਆਸ ਵਿੱਚ ਗੁਜਾਰਨ ਲੱਗੇ। ਇਥੇ ਮਹਾਰਾਜ ਜੀਆਂ ਨੇ ਸਿਰ ਤੇ ਖੱਦਰ ਦਾ ਛੋਟਾ ਦਸਤਾਰ, ਤੇੜ ਕਛਿਹਰਾ ਅਤੇ ਮੋਢੇ ਤੇ ਦੋ ਹੱਥ ਦਾ ਪਰਨਾ ਇਹ ਬਾਣਾ ਧਾਰਨ ਕੀਤਾ। ਇਥੇ ਸੰਤ ਮਹਾਰਾਜ ਜੀਆਂ ਨੇ ਇਕ ਸਾਲ ਸੱਤ ਅੱਠ ਮਹੀਨੇ ਤਪ ਕੀਤਾ : ਸੰਤ ਮਹਾਰਾਜ ਜੀਆਂ ਦੀ ਐਸੀ ਅਵੱਸਥਾ ਗੁਰਬਾਨੀ ਅਨੁਸਾਰ :

**ਊਠਤ ਬੈਠਤ ਸੋਵਤ ਨਾਮ ॥ ਕਹੁ ਨਾਨਕ ਜਨ ਕੈ ਸਦ ਕਾਮ ॥**

ਫਿਰ ਨਗੀਨਾ ਘਾਟ ਤੋਂ ਤਿੰਨ ਮੀਲ ਅੱਗੇ ਗੋਦਾਵਰੀ ਜਲ ਵਿੱਚ ਸਿਮਰਨ ਤਪ ਕਰਨਾ ਸ਼ੁਰੂ ਕਰ ਦਿੱਤਾ। ਜਲ, ਪਾਣੀ ਤੋਂ ਬਿਨ੍ਹਾਂ ਹੋਰ ਕੁਝ ਵੀ ਨਹੀਂ ਸਨ ਛੱਕਦੇ। ਜਦੋਂ ਭਾਈ ਨਾਨੂੰ ਸਿੰਘ ਪੁਜਾਰੀ ਨੂੰ ਪਰਸ਼ਾਦਾ ਛਕਾਉਣ ਦੀ ਡਿਊਟੀ ਅਕਾਲ ਪੁਰਖ ਵਲੋਂ ਗੁਪਤ ਲਗਾਈ ਸੀ ਉਦੋਂ ਸੰਤ ਮਹਾਰਾਜ ਜੀ ਏਥੇ ਹੀ ਤਪ ਕਰ ਰਹੇ ਸਨ। (ਪੂਰੇ ਵੇਰਵੇ ਸਾਹਿਤ ਸੰਤ ਮਹਾਰਾਜ ਜੀਆਂ ਦੇ ਜੀਵਨ ਵਿੱਚ ਦਿੱਤਾ ਗਿਆ ਹੈ) ਇਸ ਤੋਂ ਹੀਰਾ ਘਾਟ, ਸ਼ਿਕਾਰ ਘਾਟ ਸ੍ਰੀ ਹਜ਼ੂਰ ਸਾਹਿਬ ਦੋ ਸਾਲ ਤਪ ਕਰਨ ਉਪ੍ਰੰਤ ਇਕ ਦਿਨ ਗੋਦਾਵਰੀ ਵਿੱਚ ਛਾਲ ਮਾਰ ਦਿੱਤੀ ਕਿ ਸਰੀਰ ਇਥੇ ਹੀ ਲੈਅ ਕਰ ਦਈਏ। ਪਰ ਅਚਨਚੇਤ ਹੀ ਕਿਸੇ ਨੇ ਬਾਹਰ ਕੰਢੇ ਉਤੇ ਬਿਠਾ ਦਿੱਤੇ ਅਤੇ ਅਕਾਸ਼ ਬਾਣੀ ਹੋਈ ਕਿ ਸਿਖਾ ਤੂੰ ਤਾਂ ਪੰਜਾਬ ਵਿੱਚ

ਅੰਮ੍ਰਿਤ ਬਾਣੀ ਦਾ ਪਰਵਾਹ ਚਲਾਉਣਾ ਹੈ।

**ਹੁਕਮਿ ਮੰਨਿਐ ਹੋਵੈ ਪਰਵਾਣੁ ਤ ਖਸਮੈ ਕਾ ਮਹਲੁ ਪਾਇਸੀ'**

ਦੇ ਮਹਾਂਵਾਕ ਅਨੁਸਾਰ ਵਾਪਿਸ ਆਉਣ ਦੀ ਤਿਆਰੀ ਕਰ ਲਈ। ਸੰਤ ਮਹਾਰਾਜ ਜੀ ਸਿੱਧੇ ਹਰਿਦੁਆਰ ਪਹੁੰਚੇ। ਉਥੋਂ ਰਿਖੀਕੇਸ਼ ਪਹੁੰਚ ਗਏ। ਤਕਰੀਬਨ ਸਾਲ ਤੋਂ ਵੱਧ ਸਮਾਂ ਇਥੇ ਤਪ ਕਰਦਿਆਂ ਬੀਤ ਗਿਆ। ਫਿਰ ਰਿਖੀਕੇਸ਼ ਤੋਂ ਪੰਜਾਬ ਨੂੰ ਚਾਲੇ ਪਾ ਦਿੱਤੇ।

ਨਗਰ ਚੀਮੇ ਪਹੁੰਚ ਕੇ ਮਾਤਾ ਭੋਲੀ ਕੌਰ ਜੀ ਦੇ ਦਰਸ਼ਨ ਕੀਤੇ ਅਤੇ ਭਾਈ ਹਰਨਾਮ ਸਿੰਘ ਨੇ ਦੱਸਿਆ ਕਿ ਤੁਹਾਡੇ ਫੌਜ ਵਿੱਚ ਗੈਰਹਾਜ਼ਰ ਹੋਣ ਦੀ ਚਿੱਠੀ ਆਈ ਸੀ ਅਤੇ ਸਰਕਾਰ ਤੁਹਾਡੀ ਭਾਲ ਕਰ ਰਹੀ ਹੈ। ਸੰਤ ਮਹਾਰਾਜ ਜੀਆਂ ਨੇ ਵਿਚਾਰ ਕੀਤੀ ਕਿ ਇਹ ਵੀ ਭਾਰ ਲਾ ਕੇ ਸੱਚੇ ਪਾਤਿਸ਼ਾਹ ਦੀ ਨਿਸ਼ਚਿੰਤ ਹੋ ਕੇ ਨੌਕਰੀ ਕਰੀਏ।

ਸੰਤ ਮਹਾਰਾਜ ਜੀਆਂ ਨੇ ਜਾ ਕੇ ਫ਼ੌਜ ਵਿੱਚੋਂ ਨਾਮ ਕਟਵਾਇਆ। ਪਲਟਨ ਦੇ ਪ੍ਰੇਮੀਆਂ ਕੋਲੋਂ ਵਿਦਾ ਹੋਣ ਸਮੇਂ ਸੰਤ ਮਹਾਰਾਜ ਜੀਆਂ ਨੇ ਇਹ ਸ਼ਬਦ ਪੜ੍ਹਿਆ:

**ਕਦੇ ਹੋਣਗੇ ਸੰਜੋਗੀ ਮੇਲੇ, ਨਦੀਆਂ ਦੇ ਨੀਰ ਵਿਛੜੇ ॥**

**ਕਦੇ ਹੋਣਗੇ ਸੰਜੋਗੀ ਮੇਲੇ, ਪਿਆਰੀਆਂ ਸੰਗਤਾਂ ਦੇ ॥**

ਸਾਰੇ ਪ੍ਰੇਮੀਆਂ ਦੇ ਹਿਰਦੇ ਵਿੰਨੇ ਗਏ ਅਤੇ ਵੈਰਾਗਮਈ ਕਰੁਣਾ ਰਸ ਛਾ ਗਿਆ।

ਸੰਤ ਮਹਾਰਾਜ ਜੀ ਸ਼ਾਹਾਂ ਦੀ ਢੇਰੀ ਪਹੁੰਚ ਗਏ। ਉਥੇ ਇਕ ਸੰਤ ਸੇਵੀ ਪ੍ਰੇਮੀ ਸ: ਗੁਰਮੁੱਖ ਸਿੰਘ ਦੀ ਬੇਨਤੀ ਕਿ ਸੰਤ ਜੀ ਪਰਸ਼ਾਦਾ ਛੱਕ ਕੇ ਜਾਣਾ। ਮਹਾਰਾਜ ਜੀਆਂ ਨੇ ਬੇਨਤੀ ਪ੍ਰਵਾਨ ਕਰਕੇ ਗੁਰਮੁੱਖ ਪਿਆਰੇ ਦੇ ਘਰ ਗਏ ਅਤੇ ਰੁੱਖਾ ਮਿੱਸਾ ਪ੍ਰਸ਼ਾਦ ਪਾਣੀ ਛਕਿਆ।

ਇਸ ਸੁਭਾਗ ਜੋੜੀ ਤੇ ਕਲਗੀਆਂ ਵਾਲੇ ਸਤਿਗੁਰੂ ਦੀ ਅਪਾਰ ਕਿਰਪਾ ਸੀ। ਇਕ ਕਮਰੇ ਵਿੱਚ ਇਕਾਂਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਸਨ। ਸੰਤ ਮਹਾਰਾਜ ਜੀਆਂ ਨੇ ਇਥੇ ਨੌਂ ਮਹੀਨੇ ਦਿਨ ਰਾਤ ਜਪ, ਤਪ ਕੀਤਾ। ਭਾਈ ਗੁਰਮੁੱਖ ਸਿੰਘ ਜੀ ਦੇ ਘਰੋਂ ਮਾਤਾ ਜੀ ਸੰਤ ਮਹਾਰਾਜ ਜੀਆਂ ਦੀ ਆਪਣੇ ਬੱਚਿਆਂ ਵਾਂਗ ਸੇਵਾ ਕਰਦੇ ਰਹੇ। ਅਖੀਰ ਇਥੋਂ ਵੀ ਇਕ ਦਿਨ ਅੰਮ੍ਰਿਤ ਵੇਲੇ ਬਿਨ੍ਹਾਂ ਦੱਸੇ ਹੀ ਚਾਲੇ ਪਾ ਦਿੱਤੇ। ਸਿੱਧੇ ਪੰਜਾ ਸਾਹਿਬ ਜਾ ਕੇ ਸਤਿਗੁਰੂ ਸ੍ਰੀ ਨਾਨਕ ਦੇਵ ਮਹਾਰਾਜ ਜੀਆਂ ਦੀ ਧੂੜੀ ਮਸਤਕ ਲਾਈ ਅਤੇ ਦਰਸ਼ਨ ਪਰਸਨ ਕਰਕੇ ਇਕ ਪਹਾੜੀ ਤੇ ਜਾ ਕੇ ਸਮਾਧੀ ਸਥਿਤ ਹੋ ਗਏ। ਇਥੇ ਪਾਠ ਸਿਮਰਨ ਵਿੱਚ ਬੈਠਿਆਂ ਸੰਤ ਰਾਮ ਸਿੰਘ ਥਮਾਲੀ ਵਾਲਿਆਂ ਨਾਲ ਕੀਤਾ ਵਾਅਦਾ ਯਾਦ ਆ ਗਿਆ ਅਤੇ ਸੰਤ ਮਹਾਰਾਜ ਜੀਆਂ ਨੇ ਥਮਾਲੀ ਪਹੁੰਚਣਾ ਕੀਤਾ। ਕੁਝ ਦਿਨ ਠਹਿਰਨ ਤੋਂ ਬਾਅਦ ਸੰਤ ਮਹਾਰਾਜ ਜੀਆਂ ਨੇ ਸੰਤ ਰਾਮ ਸਿੰਘ ਜੀ ਨੂੰ ਆਖਿਆ ਕਿ ਸਾਡਾ ਸਕੰਲਪ ਇਕਾਂਤ ਵਿੱਚ ਸਿਮਰਨ ਕਰਨ ਦਾ ਹੈ। ਸੋ ਐਸੀ ਜਗ੍ਹਾ ਦੀ ਦੱਸ ਪਾਵੋ। ਸੰਤ ਮਹਾਰਾਜ ਜੀਆਂ ਨੇ ਕਨੋਹੇ ਬਾਹਰ ਖੁੱਲ੍ਹੀ, ਇਕਾਂਤ ਝੁੱਗੀ ਵਿੱਚ ਜਗ੍ਹਾ ਚੁਣ ਲਈ।

ੴ

ਇਸ ਨਗਰ ਵਿੱਚ ਭਾਈ ਵਜ਼ੀਰ ਸਿੰਘ ਜੀ ਅਤੇ ਮਾਤਾ ਭਾਗਭਰੀ ਜੀ ਸੁਭਾਗ ਜੋੜੀ ਆਏ ਗਏ ਸਾਧੂ ਮਹਾਂਪੁਰਖਾਂ ਦੀ ਸੇਵਾ ਕਰਦੇ ਸਨ। ਸੰਤ ਮਹਾਰਾਜ ਜੀਆਂ ਨੇ ਇਥੇ ਇਕੱਲਿਆਂ ਹੀ ਸ੍ਰੀ ਅਖੰਡ ਪਾਠ ਸਾਹਿਬ ਜੀ ਦੇ ਪਾਠ ਕੀਤੇ। ਫਿਰ ਸੰਤ ਮਹਾਰਾਜ ਜੀ ਪਲਾਹੀਆਂ ਦੀ ਝੁੱਗੀ ਵਿੱਚ ਜਾ ਸਮਾਧੀ ਲਗਾ ਲਈ। ਜਿਥੇ ਇਕ ਬੜਾ ਭਾਰੀ ਸਰਪ ਰਹਿੰਦਾ ਸੀ। ਇਸ ਦੇ ਡਰ ਕਰਕੇ ਕੋਈ ਉਧਰ ਨਹੀਂ ਸੀ ਜਾਂਦਾ। ਭਾਈ ਵਜ਼ੀਰ ਸਿੰਘ ਜੀ ਅਤੇ ਮਾਤਾ ਭਾਗਭਰੀ ਜੀ ਨੇ ਆਪਣੇ ਵੱਡੇ ਕਰਮ ਸਮਝੇ। ਦਿਨ ਰਾਤ ਸੰਤ ਮਹਾਰਾਜ ਜੀਆਂ ਦੀ ਸੇਵਾ ਵਿੱਚ ਤਤਪਰ ਰਹਿੰਦੇ। ਭਾਈ ਵਜ਼ੀਰ ਸਿੰਘ ਜੀ ਨੇ ਇਕ ਕੁਟੀਆ ਬਣਵਾ ਦਿੱਤੀ। ਇਥੇ ਇਕ ਪਾਣੀ ਦੀ ਘਾਟ ਸੀ ਜਿਸ ਨੂੰ ਸੰਤ ਮਹਾਰਾਜ ਜੀਆਂ ਨੇ ਇਕ ਪੱਥਰ ਦੀ ਨੀਕਰੀ ਨਾਲ ਟੋਆ ਪੁੱਟ ਕੇ ਮਿੱਠੇ, ਸੋਹਣੇ ਜਲ ਦਾ ਚਸ਼ਮਾ ਵਗਾ ਦਿੱਤਾ। ਇਹ ਬਾਵਲੀ ਰੂਪ ਚਸ਼ਮੇ ਦੇ ਉਤੇ ਕੁਟੀਆ ਪਵਾ ਦਿੱਤੀ। ਇਕ ਤਖਤਪੋਸ਼ ਰੱਖ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰ ਦਿੱਤਾ, ਨਾਲ ਹੀ ਇਕ ਖੂਹ ਪਟਵਾ ਦਿੱਤਾ। ਭਾਈ ਵਜ਼ੀਰ ਸਿੰਘ ਜੀਆਂ ਵਲੋਂ ਜੱਗ ਭੰਡਾਰਾ ਸੰਤ ਮਹਾਰਾਜ ਜੀਆਂ ਦੀ ਹਜ਼ੂਰੀ ਵਿੱਚ ਕੀਤਾ ਗਿਆ। ਸਭ ਸੰਗਤ ਨੂੰ ਵਿਦਾ ਕਰਕੇ ਸੰਤ ਮਹਾਰਾਜ ਜੀ ਫਿਰ ਆਪਣੇ ਰੰਗ ਵਿੱਚ ਮਘਨ ਹੋ ਗਏ। ਇਥੇ ਸੰਤ ਮਹਾਰਾਜ ਜੀਆਂ ਪਹਿਲਾਂ 40 ਦਿਨ ਘੋਰ ਤਪੱਸਿਆ ਕੀਤੀ। ਇਨ੍ਹਾਂ ਦਿਨਾਂ ਵਿੱਚ ਸੰਤ ਮਹਾਰਾਜ ਜੀਆਂ ਨੇ ਖਾਣਾ ਪੀਣਾ ਬਿਲਕੁਲ ਘਟਾ ਦਿੱਤਾ। ਇਸ ਤੋਂ ਬਾਅਦ ਛੇ ਮਹੀਨੇ ਕਠਨ ਤਪ ਕੀਤਾ ਅਤੇ

ਫਿਰ ਪੂਰਾ ਇਕ ਸਾਲ ਤਪ ਕੀਤਾ, ਸਰੀਰ ਸੁੱਕ ਕੇ ਪਿੰਜਰ ਬਣ ਗਿਆ। ਇਸ ਤਪੱਸਿਆ ਦੌਰਾਨ ਭਾਈ ਵਜ਼ੀਰ ਸਿੰਘ ਅਤੇ ਮਾਤਾ ਭਾਗਭਰੀ ਜੀ ਅੰਮ੍ਰਿਤ ਵੇਲੇ ਦੁੱਧ ਅਤੇ ਸ਼ਾਮ ਵੇਲੇ ਸਰਦਾਈ, ਰਾਤ ਨੂੰ ਸਬਜੀ ਤਿਆਰ ਕਰਕੇ ਅਤੇ ਇਕ ਦਾਤਨ ਕੁਟੀਆ ਦੇ ਆਲੇ ਵਿੱਚ ਰੱਖ ਜਾਂਦੇ ਸਨ। ਇਸ ਤਰ੍ਹਾਂ ਨਗਰ ਕਨੋਹਾ (ਜਿਲ੍ਹਾ ਰਾਵਲ ਪਿੰਡੀ) ਵਿੱਚ ਸੰਤ ਮਹਾਰਾਜ ਜੀ ਭਾਰੀ ਤਪੱਸਿਆ ਕੀਤੀ। ਤੀਜੀ ਤਪੱਸਿਆ ਤੋਂ ਬਾਅਦ ਸ਼ੰਗਤਾਂ ਦੀ ਆਵਾਜਾਈ ਵੱਧ ਗਈ। ਇਥੇ ਹੀ ਭਾਈ ਪ੍ਰੇਮ ਸਿੰਘ ਕਨੋਹਾ, ਭਾਈ ਬਾਜ ਸਿੰਘ ਜੀ ਕੱਲਰ ਨਗਰ, ਭਾਈ ਕਲਿਆਣ ਸਿੰਘ ਜੀ ਕੱਲਰ ਨਗਰ ਤੋਂ, ਦੋਬੇਰਨ ਤੋਂ ਭਾਈ ਬੂਟਾ ਸਿੰਘ ਜੀ, ਬਾਬਾ ਖੇਮ ਸਿੰਘ ਜੀ, ਇਨ੍ਹਾਂ ਸਾਰਿਆਂ ਦਾ ਪਹਿਲਾ ਮਿਲਾਪ ਇਸ ਜਗ੍ਹਾ ਤੇ ਹੀ ਹੋਇਆ ਸੀ।

ਭਾਈ ਵਜ਼ੀਰ ਸਿੰਘ ਜੀ ਦੇ ਘਰ ਅੱਗੇ ਇਕ ਕੱਚੀ ਖੂਹੀ ਸੀ ਇਸ ਖੂਹੀ ਦਾ ਪਾਣੀ ਕੌੜਾ ਸੀ। ਸੰਤ ਮਹਾਰਾਜ ਜੀਆਂ ਦੇ ਬਚਨਾਂ ਨਾਲ ਇਹ ਪਾਣੀ ਮਿੱਠਾ ਹੋਇਆ ਹੈ। ਇਸ ਸੁਭਾਗ ਜੋੜੀ ਨੇ ਸੰਤ ਮਹਾਰਾਜ ਜੀਆਂ ਦਾ ਬਚਨ ਮੰਨ ਕੇ ਖੂਹ ਨੂੰ ਪੱਕਾ ਬਣਵਾਇਆ।

ਸੰਤ ਮਹਾਰਾਜ ਜੀ ਕੁਝ ਸਮੇਂ ਲਈ ਕਨੋਹੇ ਤੋ ਦੋਬੇਰਨ ਸੰਗਤ, ਦੇ ਪ੍ਰੇਮ ਵੱਸ ਹੋ ਕੇ ਚਲੇ ਗਏ। ਅੰਤਰਜਾਮੀ ਸੰਤ ਮਹਾਰਾਜ ਜੀਆਂ ਨੇ ਭਾਈ ਵਜ਼ੀਰ ਸਿੰਘ ਜੀ ਦਾ ਅੰਤਮ ਸਮਾਂ ਨੇੜੇ ਆਇਆ ਦੇਖ ਕੇ ਵਾਪਿਸ ਕਨੋਹੇ ਉਨ੍ਹਾਂ ਦੇ ਘਰ ਆ

ਘਰ ਆ ਡੇਰਾ ਕੀਤਾ (ਇਥੇ ਜੋ ਕੁਝ ਵਰਤਿਆ ਇਹ ਸਾਰਾ ਵੇਰਵਾ **"ਸੰਤ ਬਿਲਾਸ ਗਰੰਥ"** ਵਿੱਚ ਪੜੋ ਜੀ)। ਭਾਈ ਵਜ਼ੀਰ ਸਿੰਘ ਜੀ ਦਾ ਜੱਗ ਸੰਪੂਰਨ ਕਰਨ ਤੋਂ ਬਾਅਦ ਸੰਤ ਮਹਾਰਾਜ ਜੀ ਘਰਦਿਆਂ ਨੂੰ ਦਿਲਾਸਾ ਦੇ ਕੇ ਲੂਨੀ ਦੀ ਰੇਤ ਵਿੱਚ ਆ ਗਏ ਅਤੇ ਪ੍ਰਭੂ ਦੀ ਯਾਦ ਵਿੱਚ ਜੁੜ ਬੈਠੇ। ਇਥੇ ਸੰਤ ਮਹਾਰਾਜ ਜੀ ਨੇ ਕਠਨ ਤਪ ਕੀਤਾ ਅਤੇ ਅਨੇਕਾਂ ਕੌਤਕ ਵਰਤਾਏ। ਇਥੋਂ ਵੀ ਇਕ ਦਿਨ ਅਲੋਪ ਹੀ ਡੇਰਾ ਖਾਲਸਾ ਦੀ ਜੂਹ ਵਿੱਚ ਜਾ ਡੇਰੇ ਲਾਏ (ਇਥੋਂ ਦੀਆਂ ਸਾਖੀਆਂ **"ਸੰਤ ਬਿਲਾੱਸ ਗਰੰਥ"** ਵਿੱਚ ਅੰਕਤ ਹਨ)। ਡੇਰੇ ਖਾਲਸੇ ਸੰਤ ਮਹਾਰਾਜ ਜੀਆਂ ਨੇ ਆਪ ਵੀ ਮਜੂਰੀ ਕੀਤੀ। ਰਾਵਲ ਪਿੰਡੀ ਇਲਾਕੇ ਵਿੱਚ ਨਾਮ ਬਾਣੀ ਦੇ ਸਿਮਰਨ ਦਾ ਪ੍ਰਵਾਹ ਚਲਾਇਆ। ਫਿਰ ਪੋਠੋਹਾਰ ਦੇ ਇਲਾਕੇ ਵਿੱਚ ਵਿਚਰਕੇ ਨਾਮ ਬਾਣੀ ਅਤੇ ਅੰਮ੍ਰਿਤ ਛਕਾਉਣਾ ਕੀਤਾ। ਇਥੇ ਵੀ ਕਹੂਟੇ ਨਗਰ ਸੰਤ ਮਹਾਰਾਜ ਜੀਆਂ ਨੇ ਗੁਪਤ ਰਹਿ ਕੇ ਤਪ ਕੀਤਾ। ਇਥੋਂ ਕਨੋਹੇ ਮਾਈ ਭਾਗਭਰੀ ਅਤੇ ਭੁਝੰਗੀ ਹੀਰਾ ਸਿੰਘ ਦੇ ਪ੍ਰੇਮ ਨੂੰ ਪੂਰਾ ਕਰਕੇ ਸੰਤ ਮਹਾਰਾਜ ਜੀ **'ਪੰਜਾ ਸਾਹਿਬ'** ਪਹੁੰਚੇ। ਇਥੇ ਹੀ ਸੰਤ ਸ਼ਾਮ ਸਿੰਘ ਜੀ ਮਹਾਰਾਜ ਪਹੁੰਚੇ ਹੋਏ ਸਨ। ਦੋ ਬ੍ਰਹਮਗਿਆਨੀ, ਪਹੁੰਚੀਆਂ ਹਸਤੀਆਂ ਦਾ ਮਿਲਾਪ ਇਥੇ ਹੋਇਆ। ਸੰਤ ਸ਼ਾਮ ਸਿੰਘ ਜੀਆਂ ਨੇ ਸੰਤ ਮਹਾਰਾਜ ਜੀਆਂ ਨੂੰ ਅੰਮ੍ਰਿਤਸਰ ਆਉਣ ਵਾਸਤੇ ਬੇਨਤੀ ਕੀਤੀ ਜੋ ਸੰਤ ਮਹਾਰਾਜ ਜੀਆਂ ਨੇ ਪਰਵਾਨ ਕਰਕੇ ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚਣਾ ਕੀਤਾ। ਇਥੋਂ ਸ੍ਰੀ ਤਰਨਤਾਰਨ ਸਾਹਿਬ ਸੰਗਤਾਂ ਦੇ ਪ੍ਰੇਮ ਵਸ

ੴ

ਹੋ ਕੇ ਪਹੁੰਚੇ। ਰੋਜ਼ ਸਤਿਸੰਗ ਹੋਣ ਲੱਗਾ ਅਨੇਕਾਂ ਸੰਗਤਾਂ ਨੂੰ ਅੰਮ੍ਰਿਤ ਪਾਨ ਕਰਾ ਕੇ ਨਾਮ ਦੀ ਰੰਗਣ ਚਾੜ੍ਹੀ।

ਇਥੋਂ ਸੰਗਤ ਸੰਤ ਮਹਾਰਾਜ ਜੀਆਂ ਨੂੰ ਡੇਰਾ ਖਾਲਸੇ ਲੈ ਗਈ। ਉਥੇ ਦੋ ਮਹੀਨੇ ਪੂਰੇ ਨਾਮ ਬਾਣੀ ਦਾ ਪ੍ਰਵਾਹ ਚੱਲਿਆ। ਇਥੋਂ ਲਾਹੌਰ ਦੀ ਸੰਗਤ ਦੀ ਬੇਹਬਲਤਾ ਨੂੰ ਦੇਖਦਿਆਂ ਸੰਤ ਮਹਾਰਾਜ ਜੀਆਂ ਨੇ ਲਾਹੌਰ ਪਹੁੰਚਣਾ ਕੀਤਾ। ਸੰਤ ਮਹਾਰਾਜ ਜੀ ਇਕ ਮਹੀਨਾ ਭਰ ਲਾਹੌਰ ਰਹੇ ਅਨੇਕਾਂ ਮਾਈ ਭਾਈ ਨੇ ਅੰਮ੍ਰਿਤ ਪਾਨ ਕੀਤਾ। ਲਾਹੌਰ ਤੋਂ ਸੰਤ ਮਹਾਰਾਜ ਜੀ ਅੰਮ੍ਰਿਤਸਰ ਆਏ। ਕੁਝ ਦਿਨ ਇਥੇ ਠਹਿਰ ਕੇ ਮਾਘੀ ਦੇ ਮੇਲੇ ਤੇ ਮੁਕਤਸਰ ਪਹੁੰਚੇ।

ਇਥੋਂ ਸਿੰਧ ਦਾ ਦੌਰਾ ਤੇ ਸਿੱਧੇ ਸਾਧ ਬੇਲੇ ਜਾ ਡੇਰੇ ਲਾਏ। ਇਥੋਂ ਸਿੱਧੇ ਹੈਦਰਾਬਾਦ, ਭਾਈ ਆਤਮਾ ਸਿੰਘ ਜੀ ਸਿੰਧੀ ਨੇ ਸੰਤ ਮਹਾਰਾਜ ਜੀਆਂ ਦੇ ਡੇਰੇ ਦਾ ਪ੍ਰਬੰਧ ਕੀਤਾ। ਦੋ ਵੇਲੇ ਦੀਵਾਨ ਸਜਦੇ। ਇਥੇ ਹੀ ਸੰਤ ਮਹਾਰਾਜ ਜੀਆਂ ਨੇ ਪਾਗਲਖਾਨੇ ਜਾ ਕੇ ਸੈਂਕੜੇ ਪਾਗਲਾਂ ਦੀ ਬੰਦ ਖਲਾਸੀ ਕਰਵਾਈ। ਇਥੋਂ ਕਰਾਚੀ, ਮਨੋਰੇ ਹੁੰਦੇ ਹੋਏ ਸਿੱਧੇ ਹਜੂਰ ਸਾਹਿਬ ਜਾਣ ਦੀ ਤਿਆਰੀ ਕਰ ਲਈ। ਦਰਬਾਰ ਸਾਹਿਬ ਅਬਿਚਲ ਨਗਰ ਵਿੱਚ ਦੀਵਾਨ ਸਜਣ ਲੱਗੇ। ਇਥੇ ਹੀ ਭਾਈ ਹੀਰਾ ਸਿੰਘ ਦੀ ਬੇਨਤੀ ਸੁਣ ਕੇ ਸਾਰੇ ਜਥੇ ਨੂੰ ਕਲਗੀਆਂ ਵਾਲੇ ਸਤਿਗੁਰੂ ਜੀ ਦੇ ਦਰਸ਼ਨ ਕਰਵਾਏ। ਪਰ ਭਾਈ ਹੀਰਾ ਸਿੰਘ ਫਿਰ ਵੀ ਦਰਸ਼ਨਾਂ ਤੋਂ ਵਾਂਝਾ ਰਹਿ ਗਿਆ ਕਿਉਂਕਿ ਕੁਝ ਸਮੇਂ ਲਈ ਉਠ ਕੇ ਬਾਹਰ ਚਲਿਆ ਗਿਆ

ੴ

ਸੀ। 22 ਦਿਨ ਹਜ਼ੂਰ ਸਾਹਿਬ ਰਹਿਣ ਉਪ੍ਰੰਤ ਪੰਜਾਬ ਵੱਲ ਫੇਰਾ ਪਾਇਆ। ਰਸਤੇ ਵਿੱਚ ਅਨੇਕਾਂ ਗੁਰਧਾਮਾਂ ਦੇ ਦਰਸ਼ਨ ਕਰਕੇ ਵਿਸ਼ਾਖੀ ਦੇ ਦਿਹਾੜੇ ਸ੍ਰੀ ਦਮਦਮਾ ਸਾਹਿਬ ਆਏ। ਇਥੋਂ ਜਥੇ ਨੂੰ ਪੋਠੋਹਾਰ ਵੱਲ ਤੋਰ ਦਿੱਤਾ। ਭਾਈ ਕਲਿਆਣ ਸਿੰਘ ਜੀ ਅਤੇ ਭਾਈ ਬੂਟਾ ਜੀ ਸੰਤ ਮਹਾਰਾਜ ਜੀਆਂ ਦੇ ਨਾਲ ਸਨ।

ਇਧਰ ਬੇਬੇ ਰਤਨ ਕੌਰ ਜੀ ਸੰਤ ਵੀਰ ਜੀ ਦੇ ਦਰਸ਼ਨਾਂ ਨੂੰ ਤੜਪ ਰਹੀ ਸੀ। ਸੰਤ ਮਹਾਰਾਜ ਜੀ ਵਿਸਾਖੀ ਤੋਂ ਦੂਜੇ ਦਿਨ ਜਵਾਹਰਕੀ ਨਗਰ ਆਏ। ਸੰਤ ਮਹਾਰਾਜ ਜੀਆਂ ਦਾ ਬੇਬੇ ਰਤਨ ਕੌਰ ਜੀ ਨਾਲ ਬੀਬੀ ਨਾਨਕੀ ਵਾਲਾ ਪਿਆਰ ਸੀ। ਪ੍ਰੇਮ ਦੇ ਖਿੱਚੇ, ਸੰਤ ਮਹਾਰਾਜ ਜੀ ਭੈਣ ਦੇ ਘਰ ਆ ਪਹੁੰਚੇ। ਇਥੋਂ ਅਛੋਪ ਹੀ ਚੀਮੇ ਨਗਰ ਪਹੁੰਚੇ। ਮਾਤਾ ਜੀ ਦਾ ਪ੍ਰੇਮ ਪੂਰਾ ਕੀਤਾ। ਸਾਰੇ ਸੰਗੀ ਸਾਥੀ ਮਿਲ ਕੇ ਅਨੰਦ ਮੰਗਲ ਹੋਏ।

ਸੰਤ ਮਹਾਰਾਜ ਜੀ ਕੱਟੂ ਤੋਂ ਅੰਮ੍ਰਿਤਸਰ ਹੁੰਦੇ ਹੋਏ ਕੋਹਾਟ ਤੋਂ ਡੇਰਾ ਖਾਲਸਾ ਪਹੁੰਚੇ। ਇਥੇ ਹੀ ਮਾਤਾ ਜੀਆਂ ਨੂੰ ਮੋਹ ਫਾਸ ਵਿੱਚੋਂ ਨਿਕਲਣ ਦੀ ਜੁਗਤੀ ਦੱਸ ਕੇ ਨਾਮ ਸਿਮਰਨ ਵਿੱਚ ਲਗਾਇਆ। ਡੇਰਾ ਖਾਲਸਾ ਤੋਂ ਹਰਿਦੁਆਰ ਕੁੰਭੀ ਤੇ ਗਏ ਅਤੇ ਕਨਖਲ ਬਿਰਕਤ ਕੁਟੀਆ ਵਿੱਚ ਆਸਣ ਕੀਤਾ। ਇਥੇ ਹੀ ਤਤਵੇਤ ਪੰਡਤ ਈਸ਼ਰ ਸਿੰਘ ਜੀ ਬਿਰਕਤ ਦਾ ਮਿਲਾਪ ਹੋਇਆ। ਹਰਿਦੁਆਰ ਤੋਂ ਸ੍ਰੀ ਅਨੰਦਪੁਰ ਸਾਹਿਬ ਪਹੁੰਚ ਕੇ ਪਵਿੱਤਰ ਭੂਮੀ ਦੇ ਦਰਸ਼ਨ ਦੀਦਾਰੇ ਕੀਤੇ।

ਇਥੇ ਸੰਤ ਜੀਵਾ ਸਿੰਘ ਜੀ ਨਨਕਾਣਾ ਸਾਹਿਬ ਵਾਲਿਆਂ ਨੇ ਸ਼ਹੀਦ ਗੰਜ ਸੰਤ ਮਹਾਰਾਜ ਜੀਆਂ ਦੇ ਦਰਸ਼ਨ ਕੀਤੇ। ਲੋਦੀਮਾਜਰੇ ਤੋਂ ਦੋਰਾਹੇ ਹੁੰਦੇ ਹੋਏ ਸ੍ਰੀ ਕਰਤਾਰਪੁਰ ਸਾਹਿਬ ਜ਼ੀ ਦੇ ਦਰਸ਼ਨ ਕੀਤੇ । ਇਥੋਂ ਡੇਰਾ ਖਾਲਸਾ ਹੋ ਕੇ ਸ੍ਰੀ ਫਤਹਿਗੜ੍ਹ ਸਾਹਿਬ ਦੇ ਜੋੜ ਮੇਲੇ ਤੇ ਆ ਦਰਸ਼ਨ ਕੀਤੇ। ਇਥੋਂ ਸ੍ਰੀ ਦਮਦਮਾ ਸਾਹਿਬ ਹੋ ਕੇ ਚੀਮਾ ਸਾਹਿਬ, ਕੱਟੂ ਤੋਂ ਬਾਲੀਆਂ ਅਤੇ ਕਾਂਜਲੀ ਹੁੰਦੇ ਹੋਏ ਮਸਤੂਆਣੇ ਦੇ ਝਿੜੇ ਵਿੱਚ ਜਾ ਬਿਰਾਜੇ।

ਇਸ ਝਿੜੇ ਵਿੱਚ ਪਹਿਲਾਂ ਇਕ ਸਾਧੂ 'ਬਾਬਾ ਘਪ ਘੂੰ' ਕਰਕੇ ਜਿਨ੍ਹਾਂ ਦਾ ਨਾਮ ਸੀ ਰਹਿੰਦੇ ਸਨ ਉਨ੍ਹਾਂ ਦਾ ਬਚਨ ਸੀ ਕਿ ਇਥੇ ਬਹੁਤ ਵੱਡਾ ਤੀਰਥ ਬਣੇਗਾ। ਇਸ ਅਸਥਾਨ ਤੇ ਪਹਿਲਾਂ ਜੋ ਜੋ ਪੂਰਨ ਸਾਧੂਆਂ ਨੇ ਜਪ ਤਪ ਕੀਤਾ ਅਤੇ ਜੋ ਜੋ ਕੌਤਕ ਇਸ ਅਸਥਾਨ ਨੂੰ ਪ੍ਰਗਟ ਕਰਨ ਸਮੇਂ ਵਰਤੇ। ਸਾਰਾ ਵੇਰਵਾ ਮਹਾਰਾਜ ਜੀਆਂ ਦੇ ਜੀਵਨ ਵਿੱਚ ਛਪਿਆ ਹੋਇਆ ਹੈ । ਇਥੇ ਸਿਰਫ ਹਿੰਟ ਮਾਤਰ ਦੇ ਰਹੇ ਹਾਂ।

ਸੰਤ ਮਹਾਰਾਜ ਜੀ ਅਨੇਕਾਂ ਨਗਰਾਂ ਵਿੱਚ ਸੰਗਤਾਂ ਨੂੰ ਤਾਰਦੇ ਹੋਏ ਤਰਨਤਾਰਨ ਪਹੁੰਚੇ। ਇਥੇ ਕਈ ਮਹੀਨੇ ਨਾਮ ਬਾਣੀ ਦਾ ਪ੍ਰਵਾਹ ਚਲਾਇਆ। ਇਥੋਂ ਮਨ ਕੁਝ ਉਪਰਾਮ ਹੋਣ ਤੇ ਸੰਤ ਮਹਾਰਾਜ ਜੀ ਡੇਰੇ ਖਾਲਸੇ ਪਹੁੰਚੇ। ਰਾਵਲ ਪਿੰਡੀ ਸੰਗਤਾਂ ਦਾ ਪ੍ਰੇਮ ਪੂਰਾ ਕਰਨ ਲਈ ਕੁਝ ਸਮਾਂ ਇਥੇ ਬਿਰਾਜੇ। ਇਥੋਂ ਕਈ ਗੁਰਮੁਖਾਂ ਦੇ ਪ੍ਰੇਮ ਬੱਧ ਹੋ ਕੇ ਸੰਤ ਮਹਾਰਾਜ ਜੀਆਂ ਨੇ ਨਨਕਾਣਾ ਸਾਹਿਬ ਜਾਣ

ਦੀ ਤਿਆਰੀ ਕਰ ਲਈ। ਰਸਤੇ ਵਿੱਚ ਅਨੇਕ ਜੀਵਾਂ ਦਾ ਕਲਿਆਣ ਕਰਦੇ ਸੰਤ ਮਹਾਰਾਜ ਜੀਆਂ ਨੇ ਸਮੇਤ ਸੰਗਤਾਂ ਸ੍ਰੀ ਨਨਕਾਣਾ ਸਾਹਿਬ ਦੀ ਧੂੜੀ ਪਰਸੀ। ਇਥੋਂ ਮਾਨਾਂਵਾਲ ਹੋ ਕੇ ਭਿਖੀਵਿੰਡ ਹੁੰਦੇ ਹੋਏ ਮੁਕਤਸਰ ਸਾਹਿਬ ਮਾਘੀ ਦੀ ਹਾਜਰੀ ਭਰੀ ਅਤੇ ਮਸਤੂਆਣਾ ਸਾਹਿਬ ਪਹੁੰਚਣਾ ਕੀਤਾ। ਇਕ ਛੱਪਰ ਹੇਠ ਆਸਣ ਲਾਇਆ। ਭਾਈ ਗੁਲਾਬ ਸਿੰਘ ਜੀ ਅਤੇ ਸੰਤ ਬਿਸ਼ਨ ਸਿੰਘ ਜੀਆਂ ਨੂੰ ਪ੍ਰੇਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਾਸਤੇ ਛੱਪਰ ਬਣਵਾਇਆ। ਇਸ ਅਸਥਾਨ ਦੀ ਸੇਵਾ ਲਈ ਸੰਤ ਮਹਾਰਾਜ ਜੀਆਂ ਨੇ ਆਪ ਕਮਰਕਸਾ ਕਰ ਲਿਆ ਅਤੇ ਬਚਨ ਕੀਤਾ ਕਿ ਭਾਈ ਜਿਸ ਦੇ ਭਾਗ ਵਿੱਚ ਸੇਵਾ ਹੋਵੇਗੀ ਆਪੇ ਹੀ ਹਾਜ਼ਰ ਹੋ ਜਾਣਗੇ। ਇਹ ਸਭ ਸਤਿਗੁਰੂ ਦੇ ਹੁਕਮ ਵਿੱਚ ਹੈ। ਭਾਦਰੋਂ 1959 ਬਿਕਰਮੀ ਨੂੰ ਗੁਰਦੁਆਰਾ ਗੁਰਸਾਗਰ ਮਸਤੂਆਣਾ ਸਾਹਿਬ ਦਾ ਨੀਂਹ ਪੱਥਰ ਰੱਖਿਆ। ਦੋ ਸਾਲ ਸੰਤ ਮਹਾਰਾਜ ਜੀ ਇਥੇ ਹੀ ਟਿਕੇ ਰਹੇ।

ਗੁਰਦੁਆਰਾ ਮਸਤੂਆਣਾ ਸਾਹਿਬ ਦੀ ਸੇਵਾ ਹਿਤ ਸੰਤ ਮਹਾਰਾਜ ਜੀਆਂ ਨੇ ਪਿਸ਼ਾਵਰ, ਕੋਹਾਟ, ਬੰਨੂੰ, ਡੇਰਾ ਇਸਮਾਇਲ ਖਾਂ, ਨੌਸ਼ਹਿਰਾ, ਹਰੀਪੁਰ, ਰਾਵਲ ਪਿੰਡੀ, ਕੋਹਮਰੀ, ਕਨੋਹਾ ਅਤੇ ਲਾਹੌਰ ਕੁਝ ਦਿਨ ਰਹਿ ਕੇ ਮਸਤੂਆਣਾ ਸਾਹਿਬ ਵਾਪਿਸ ਆਏ। ਇਥੋਂ ਫਿਰ ਉਪਰਾਮ ਅਵੱਸਥਾ ਵਿੱਚ ਡੇਰਾ ਖਾਲਸਾ ਢਿਲਾਂ ਵਾਲੀ, ਗੁਜਰਾਂਵਾਲੇ ਹੋ ਕੇ ਸਿੰਧ ਵੱਲ, ਅੱਗੇ ਕਰਾਚੀ ਤੋਂ ਬੰਬਈ, ਬੜੌਦਾ, ਭੂਪਾਲ ਆਦਿ ਦੇਸ਼ਾਂ ਦਾ ਦੌਰਾ ਕਰਕੇ ਅਨੇਕਾਂ ਸੰਗਤਾਂ ਨੂੰ ਤਾਰਦੇ ਹੋਏ ਸ੍ਰੀ

ਮਸਤੂਆਣਾ ਸਾਹਿਬ ਪਹੁੰਚੇ । ਮਸਤੂਆਣੇ ਸਾਹਿਬ ਸੰਗਤਾਂ ਵਿੱਚ ਸੇਵਾ ਦਾ ਉਤਸ਼ਾਹ ਠਾਠਾਂ ਮਾਰਦਾ ਸੀ । ਸੰਤ ਮਹਾਰਾਜ ਜੀ ਨੇ ਫੁਰਮਾਇਆ ਕਿ ਭਾਈ ਸੇਵਾ ਤੋਂ ਬਗੈਰ ਮਨ ਵਿੱਚ ਨਿਮਰਤਾ, ਗਰੀਬੀ ਨਹੀਂ ਆਉਂਦੀ । ਚਾਹੇ ਕਿੰਨਾ ਹੀ ਜਪ ਤਪ ਕਿਉਂ ਨਾ ਕਰ ਲਈਏ ।

ਮਸਤੂਆਣਾ ਸਾਹਿਬ ਦੇ ਸਰੋਵਰ ਦੀ ਕਾਰ ਸੇਵਾ ਵੀ ਸੰਪੂਰਨ ਹੋ ਗਈ । ਸੰਤ ਮਹਾਰਾਜ ਜੀ ਬਾਹਰਲੇ ਇਲਾਕਿਆਂ ਵਿੱਚ ਸੰਗਤਾਂ ਨੂੰ ਤਾਰਦੇ ਹੋਏ ਵਾਪਿਸ ਮਸਤੂਆਣੇ ਸਾਹਿਬ ਆ ਪਹੁੰਚੇ । ਕੜਾਹ ਪ੍ਰਸ਼ਾਦ ਦੀ ਦੇਗ ਤਿਆਰ ਕੀਤੀ ਗਈ । ਅਰਦਾਸ ਹੋਣ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵੱਲੋਂ ਹੁਕਮ ਹੋਇਆ :

**'ਗੁਰਸਾਗਰ ਰਤਨੀ ਭਰਪੂਰੇ ॥ ਅੰਮ੍ਰਿਤੁ ਸੰਤ ਚੁਗਹਿ ਨਹੀ ਦੂਰੇ ॥'**

ਸੰਤ ਮਹਾਰਾਜ ਜੀਆਂ ਨੇ ਹੁਕਮਨਾਮੇ ਅਨੁਸਾਰ **ਇਸ ਤੀਰਥ ਦਾ ਨਾਮ 'ਗੁਰਸਾਗਰ ਸਾਹਿਬ'** ਰੱਖਿਆ ।

ਸਿੱਖ ਵਿਦਿਅਕ ਕਾਨਫਰੰਸ ਦੇ ਸਲਾਨਾ ਸਮਾਗਮ ਤੇ ਅੰਬਾਲੇ ਪਹੁੰਚਣਾ ਕੀਤਾ । ਇਥੋਂ ਸੰਤ ਮਹਾਰਾਜ ਜੀਆਂ ਨੇ ਮੈਨ ਦੁਆਬੇ ਦਾ ਦੌਰਾ ਕੀਤਾ । ਇਥੋਂ ਮੋਟੇ ਮਾਜਰੇ ਪਹੁੰਚ ਕੇ ਸੰਗਤਾਂ ਨੂੰ ਕਈ ਦਿਨ ਨਾਮ ਬਾਣੀ ਨਾਲ ਜੋੜਿਆ ।

20 ਫਰਵਰੀ 1907 ਵਿੱਚ ਸੰਤ ਮਹਾਰਾਜ ਜੀ ਨੇ ਗੁਜਰਾਂਵਾਲੇ ਪਹੁੰਚ ਕੇ

'ਉਪਦੇਸ਼ਕ ਕਾਲਜ ਗੁਜਰਾਂਵਾਲੇ' ਦਾ ਨੀਂਹ ਪੱਥਰ ਰੱਖਿਆ। ਜੇਹਲਮ ਬੰਨੂ ਦੇ ਦੌਰੇ ਮਗਰੋਂ ਸੰਤ ਮਹਾਰਾਜ ਜੀਆਂ 1908 ਵਿੱਚ ਲਾਇਲਪੁਰ ਖਾਲਸਾ ਹਾਈ ਸਕੂਲ ਦਾ ਨੀਂਹ ਪੱਥਰ ਰੱਖਿਆ। ਇਥੋਂ ਸਰਗੋਧੇ ਹੁੰਦੇ ਹੋਏ ਰਾਵਲ ਪਿੰਡੀ ਪਹੁੰਚ ਗਏ। ਖਾਲਸਾ ਸਕੂਲ ਗੁਜਰਵਾਲ ਅਤੇ ਖਾਲਸਾ ਹਾਈ ਸਕੂਲ ਥੋਹਾ ਦਾ ਨੀਂਹ ਪੱਥਰ ਵੀ ਸੰਤ ਮਹਾਰਾਜ ਜੀਆਂ ਨੇ ਆਪਣੇ ਕਰ-ਕਮਲਾਂ ਦੁਆਰਾ ਰੱਖਿਆ।

1914 ਈ: ਵਿੱਚ ਪੰਡਤ ਮਦਨ ਮੋਹਨ ਮਾਲਵੀਆ ਦੇ ਸੱਦੇ ਤੇ ਸੰਤ ਮਹਾਰਾਜ ਜੀ ਬਨਾਰਸ ਗਏ ਉਥੇ ਐਂਗਲੋ ਸੰਸਕ੍ਰਿਤ ਕਾਲਜ ਦਾ ਨੀਂਹ ਪੱਥਰ ਰੱਖਿਆ। ਇਸ ਸੰਮੇਲਨ ਦੇ ਸਮਾਪਤ ਹੋਣ ਤੇ ਸੰਤ ਮਹਾਰਾਜ ਜੀ ਕਾਂਸ਼ੀ ਦੇ ਰਾਜੇ ਦੀ ਬੇਨਤੀ ਪ੍ਰਵਾਨ ਕਰਦੇ ਹੋਏ ਇਕ ਹਫ਼ਤਾ ਬਨਾਰਸ ਵਿੱਚ ਹੋਰ ਠਹਿਰੇ। ਰਾਜੇ ਦੇ ਮਨ ਵਿੱਚ ਸੰਤ ਮਹਾਰਾਜ ਜੀਆਂ ਲਈ ਇੰਨੀ ਸ਼ਰਧਾ, ਪਿਆਰ ਸੀ ਕਿ ਉਸ ਨੇ ਜਿਹੜਾ ਆਸਣ ਵਿਸ਼ਵ ਨਾਥ ਦੀ ਮੂਰਤੀ ਲਈ ਬਣਾਇਆ ਸੀ ਉਥੇ ਸੰਤ ਮਹਾਰਾਜ ਜੀਆਂ ਦਾ ਆਸਣ ਕਰਵਾਇਆ।

1915 ਈ: ਵਿੱਚ ਫਿਰੋਜਪੁਰ ਵਿੱਚ ਹੋਈ ਸਿੱਖ ਐਜੂਕੇਸ਼ਨ ਕਾਨਫਰੰਸ ਦੇ ਪ੍ਰਧਾਨ ਸੰਤ ਮਹਾਰਾਜ ਜੀਆਂ ਨੂੰ ਬਣਾਇਆ। ਸੰਤ ਮਹਾਰਾਜ ਜੀਆਂ ਦਾ ਸਕੰਲਪ ਮਾਲਵੇ ਦੇ ਲੋਕਾਂ ਨੂੰ **'ਵਿਦਿਆ ਮਨੁੱਖ ਦਾ ਤੀਜਾ ਨੇਤਰ ਹੈ'** ਇਹ ਦਾਨ ਬਖ਼ਸ਼ਣਾ ਚਾਹੁੰਦੇ ਸਨ। 1919 ਈ: ਵਿੱਚ ਸੰਤ ਮਹਾਰਾਜ ਜੀਆਂ ਨੇ ਅਕਾਲ ਕਾਲਜ

ਮਸਤੂਆਣਾ ਸਾਹਿਬ ਦੀ ਇਮਾਰਤ ਬਣਵਾਈ ਅਤੇ 1920 ਈ: ਨੂੰ ਕਾਲਜ ਚਾਲੂ ਹੋ ਗਿਆ।

ਸੰਤ ਮਹਾਰਾਜ ਜੀਆਂ ਨੇ ਐਬਟਾਬਾਦ ਅਤੇ ਹੋਰ ਪਹਾੜੀ ਇਲਾਕਿਆਂ ਵਿੱਚ ਬਹੁਤ ਪ੍ਰਚਾਰ ਕੀਤਾ। ਗੁਜਰਾਂ ਵਾਲੇ ਗੁਰਦੁਆਰਾ ਯਤੀਮਖਾਨੇ ਦਾ ਨੀਂਹ ਪੱਥਰ ਰੱਖਿਆ। 1911 ਈ: ਵਿੱਚ ਸੰਤ ਮਹਾਰਾਜ ਜੀਆਂ ਨੂੰ ਖਾਲਸਾ ਕਾਲਜ ਕਮੇਟੀ ਅੰਮ੍ਰਿਤਸਰ ਵਲੋਂ ਖੱਤ ਆਇਆ ਕਿ ਸੰਤ ਜੀ ਮਹਾਰਾਜ ਦਿੱਲੀ ਦਰਬਾਰ ਵਿਖੇ ਸਿੱਖਾਂ ਵਲੋਂ ਹਿੱਸਾ ਲੈਣ। ਮਹਾਰਾਜਾ ਜੀਂਦ ਅਤੇ ਮਹਾਰਾਜਾ ਪਟਿਆਲਾਪਤੀ ਵੀ ਮਹਾਰਾਜ ਜੀਆਂ ਦੇ ਉਥੇ ਜਾਣ ਨਾਲ ਸਹਿਮਤ ਸਨ। ਮਹਾਰਾਜਾ ਜੀਂਦ ਦੇ ਨਾਲ ਸੰਤ ਮਹਾਰਾਜ ਜੀ ਦਿੱਲੀ ਪਹੁੰਚੇ ਅਤੇ ਉਥੇ ਪਟਿਆਲਾ ਹਾਊਸ ਵਿੱਚ ਆਸਣ ਲਾਏ। ਦਿੱਲੀ ਦਰਬਾਰ ਵਾਲੇ ਦਿਨ ਜਲੂਸ ਆਪਣੀ ਸ਼ਾਨ ਸੌਕਤ ਨਾਲ ਦੀਵਾਨ-ਖਾਸ ਵੱਲ ਤੁਰਿਆ। ਜਿਥੇ ਜਾਰਜ ਪੰਚਮ, ਵਾਇਸਰਾਇ ਅਤੇ ਸਾਰੇ ਵੱਡੇ ਵੱਡੇ ਰਾਜੇ, ਮਹਾਰਾਜੇ, ਰਾਈਸ, ਨਵਾਬ, ਦਰਬਾਰੀ ਬੈਠੇ ਸਨ। ਸੰਤ ਮਹਾਰਾਜ ਜੀ ਅੰਤਰ ਧਿਆਨ ਹੋ ਆਪਣੇ ਇਲਾਹੀ ਰੰਗ ਵਿੱਚ ਮਸਤ ਸਨ। ਐਸੇ ਅਸਚਰਜ ਕੌਤਕ ਦੇਖ ਜਾਰਜ ਪੰਚਮ ਨੇ ਇਸ਼ਾਰਾ ਕੀਤਾ ਇਹ ਕੌਣ ਹਨ? ਉਤਰ ਮਿਲਿਆ ਇਹ ਖਾਲਸਾ ਜੀ ਦੇ ਸ਼ਿਰੋਮਣੀ ਸੰਤ ਹਨ।

ਜਦੋਂ ਸੰਤ ਮਹਾਰਾਜ ਜੀ ਨਾਭੇ ਮਹਾਰਾਜਾ ਰਿਪਦੁਮਣ ਸਿੰਘ ਦੇ ਕੰਵਰ ਨੂੰ ਅੰਮ੍ਰਿਤ ਛਕਾਉਣ ਵਾਸਤੇ ਗਏ ਤਾਂ ਉਥੇ ਭਾਈ ਧਰਮ ਸਿੰਘ ਸਰਬਰਾਹ

ੴ

ਹਜ਼ੂਰ ਸਾਹਿਬ ਵਾਲਿਆਂ ਨੇ ਸੰਤ ਮਹਾਰਾਜ ਜੀਆਂ ਦੇ ਦਰਸ਼ਨ ਕੀਤੇ। ਮਾਤਾ ਜੀ ਦਾ ਹੁਕਮ ਮੰਨ ਜੀਵਨ ਮੁਕਤ ਹੋਣਾ, ਕਲਯੁਗ ਵਿੱਚ ਆਤਮਿਕ ਸ਼ਾਂਤੀ ਦੀ ਲਹਿਰ ਨਾਮ ਬਾਣੀ ਦਾ ਉਪਦੇਸ਼, ਗੁਰੂ ਕਾਂਸੀ ਦਮਦਮਾ ਸਾਹਿਬ ਦੀ ਸੇਵਾ, ਭਾਈ ਸੁੱਚਾ ਸਿੰਘ ਜੀ ਨੂੰ ਦਮਦਮੇ ਸਾਹਿਬ ਦੀ ਸੇਵਾ ਬਾਰੇ ਇਸ਼ਾਰਾ ਕਰਨਾ, ਸੰਤ ਮਹਾਰਾਜ ਜੀਆਂ ਨੇ ਬਚਨ ਕੀਤੇ ਕਿ ਧਾਰਮਿਕ ਉਹ ਕੰਮ ਹੈ ਜਿਸ ਨਾਲ ਆਤਮਿਕ ਪਦ ਦੀ ਪ੍ਰਾਪਤੀ ਹੋਵੇ। ਸੰਤ ਮਹਾਰਾਜ ਜੀਆਂ ਦੇ ਅਨੇਕਾਂ ਕੌਤਕ ਵਰਤਾਉਂਦਿਆਂ ਭਾਈ ਗੁਰਬਖਸ਼ ਸਿੰਘ ਜੀ ਦਾ ਸੇਵਾ ਵਿੱਚ ਹਾਜਰ ਹੋਣਾ। ਬਾਲੇਵਾਲ ਸਾਹਿਬ ਵਿਖੇ, ਸਾਰੇ ਯੋਗ ਵਸਿਸ਼ਟ ਦਾ ਸਾਰ **'ਗੁਰਸਾਖੀ ਜੋਤਿ ਪਰਗਟ ਹੋਇ ॥'** ਅਕਾਲੀ ਪ੍ਰੇਮੀਆਂ ਨੂੰ ਉਪਦੇਸ਼ ਦੇਣਾ, ਬਾਬਾ ਸਾਵਣ ਸਿੰਘ ਜੀ ਦੀ ਸੇਵਾ, ਬ੍ਰਹਮਗਿਆਨ ਦਾ ਉਪਦੇਸ਼ ਕਿ ਸੰਤ ਆਤਮਾ ਹਨ ਸਰੀਰ ਨਹੀਂ। ਸੰਤ ਮਹਾਰਾਜ ਜੀਆਂ ਨੇ ਇਥੇ ਰਹਿ ਕੇ ਸੰਗਤਾਂ ਨੂੰ ਸੁਬ੍ਹਾ ਸ਼ਾਮ ਨਾਮ ਬਾਣੀ ਕੀਰਤਨ ਦੁਆਰਾ ਉਪਦੇਸ਼ ਕੀਤਾ। ਸਾਖੀਆਂ ਦੇ ਪ੍ਰਮਾਣ ਦੇ ਕੇ ਸੰਗਤਾਂ ਨੂੰ ਸਮਝਾਉਣਾ ਕੀਤਾ। ਸੰਤ ਮਹਾਰਾਜ ਜੀਆਂ ਦੇ ਜੀਵਨ ਬਾਰੇ 'ਪਾਠਕ ਜਨ' ਵਿਸਥਾਰ ਨਾਲ ਵਾਰਤਕ ਅਤੇ ਛੰਦਾਂ ਬੰਦੀ ਵਿੱਚ ਜੋ ਜੀਵਨ ਲਿਖੇ ਹੋਏ ਹਨ ਉਨ੍ਹਾਂ ਵਿਚੋਂ ਪੜ੍ਹ ਸਕਦੇ ਹੋ। ਇਥੇ ਤਾਂ ਗੁਲਦਸਤੇ ਵਿੱਚ ਇਕ ਫੁੱਲ ਦੀ ਤਰ੍ਹਾਂ ਹਿੰਟ ਦੇ ਰਹੇ ਹਾਂ।

ਅਖੀਰ ਅਨੇਕਾਂ ਕੌਤਕ ਵਰਤਾਉਂਦੇ ਹੋਏ ਸੰਤ ਮਹਾਰਾਜ ਜੀ ਭਾਈ ਗਬਿੰਦਰ ਸਿੰਘ ਜੀ ਦੀ ਕੋਠੀ ਡੇਢ ਵਜੇ ਬ੍ਰਹਮ ਵਿੱਚ ਲੀਨ ਹੋ ਗਏ ਇਹ 1927 ਦਾ ਜਿਕਰ ਹੈ।

ਯਥਾ ਗੁਰਵਾਕ ਹੈ : **'ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ ॥**
**ਜੋਤੀ ਜੋਤਿ ਰਲੀ ਸੰਪੂਰਨ ਥੀਆ ਰਾਮ ॥''**



ਸੰਤ ਪਿਆਰਾ ਸਿੰਘ ਜੀ ਝਾੜ ਸਾਹਿਬ
(ਬ੍ਰਹਮ ਗਿਆਨੀ)

ੴ

# ਸੰਤ ਬਾਬਾ ਪਿਆਰਾ ਸਿੰਘ ਜੀ

[ ਝਾੜ ਸਾਹਿਬ ਵਾਲੇ ]

"ਕਬੀਰ ਸੇਵਾ ਕਉ ਦੁਇ ਭਲੇ, ਏਕੁ ਸੰਤੁ ਇਕੁ ਰਾਮੁ ॥
ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ ॥"

(ਰਾਗ ਗਉੜੀ)

"ਸੇਵਾ ਕਰਤ ਹੋਇ ਨਿਹਕਾਮੀ ॥
ਤਿਸ ਕਉ ਹੋਤ ਪਰਾਪਤਿ ਸੁਆਮੀ ॥"

**'ਬਾਬਾ ਪਿਆਰਾ ਸਿੰਘ ਜੀਆਂ ਦੇ ਜਨਮ ਤੋਂ ਪਹਿਲਾਂ ਕੌਤਕ ਜੋ ਵਰਤਿਆ'**

ਪਿਤਾ ਸ: ਤਾਰਾ ਸਿੰਘ ਜੀ ਬਾਹਰ ਖੇਤ ਨੂੰ ਜਾ ਰਹੇ ਸਨ। ਰਸਤੇ ਵਿੱਚ ਇਕ ਮਹਾਂਪੁਰਸ਼ ਨਿਹੰਗ ਸਿੰਘ ਦੇ ਬਾਣੇ ਵਿੱਚ ਮਿਲਿਆ। ਪਿਤਾ ਤਾਰਾ ਸਿੰਘ ਜੀ ਨੂੰ ਬੁਲਾ ਕੇ ਆਖਿਆ ਕਿ ਅਸੀਂ ਗੁਰਮੁਖਾ ਤੇਰੇ ਤੋਂ ਸੇਵਾ ਲੈਣੀ ਹੈ। ਇਨ੍ਹਾਂ ਨੇ ਕਿਹਾ, ਹੁਕਮ ਕਰੋ ਜੀ, ਦਾਸ ਹਾਜ਼ਰ ਹੈ। ਉਸ ਮਹਾਂਪੁਰਸ਼ ਨੇ ਇਕ ਬਿਰਧ ਗਊ ਜੋ ਬੀਮਾਰ ਸੀ। ਉਸ ਦੀ ਸੇਵਾ ਕਰਨ ਲਈ ਕਿਹਾ ਅਤੇ ਨਾਲ ਹੀ ਬਚਨ ਕੀਤਾ ਕਿ ਤੇਰੇ ਘਰ ਪੁੱਤਰ ਹੋਵੇਗਾ ਜੋ ਸੰਤ ਰੂਪ ਹੋ ਕੇ ਤੇਰੀਆਂ ਕੁਲਾਂ ਨੂੰ ਤਾਰੇਗਾ।

ਸਮਾਂ ਪਾ ਕੇ ਦੋ ਸਾਲ ਬਾਅਦ ਪਿਤਾ ਤਾਰਾ ਸਿੰਘ ਜੀ ਅਤੇ ਮਾਤਾ ਨਿਹਾਲ

ੴ

ਕੌਰ ਜੀਆਂ ਦੀ ਸੁਭਾਗੀ ਕੁੱਖ ਤੋਂ ਸੰਤ ਬਾਬਾ ਜੀਆਂ ਦਾ ਜਨਮ ਹੋਇਆ। ਇਨ੍ਹਾਂ ਦਾ ਪਹਿਲਾ ਨਾਮ ਮਹਿੰਗਾ ਸਿੰਘ ਸੀ।

ਸੰਤ ਬਾਬਾ ਜੀ 21 ਸਾਲ ਦੀ ਅਵੱਸਥਾ ਵਿੱਚ ਫ਼ੌਜ ਵਿੱਚ ਭਰਤੀ ਹੋ ਗਏ ਅਨੇਕਾ ਕੌਤਕ ਸਾਥੀਆਂ ਨੂੰ ਏਥੇ ਦਿਖਾਏ। ਅਖੀਰ ਮਨ ਉਪਰਾਮ ਹੋਣ ਤੇ ਫ਼ੌਜ ਵਿੱਚੋਂ ਨਾਮ ਕਟਵਾ ਲਿਆ। ਸੰਤ ਬਾਬਾ ਜੀਆਂ ਦਾ ਵਿਆਹ ਖਾਨਪੁਰ ਨਗਰ ਦੇ ਸਰਦਾਰ ਦੀ ਲੜਕੀ ਗੁਰਦੇਵ ਕੌਰ ਨਾਲ ਹੋਇਆ। ਗ੍ਰਿਹਸਤ ਜੀਵਨ ਅੰਦਰ ਬਾਬਾ ਜੀਆਂ ਨੇ ਤਿੰਨ ਲੜਕੀਆਂ ਦੇ ਕਾਰਜ ਆਪਣੇ ਹੱਥੀਂ ਕੀਤੇ। ਫਿਰ ਘਰ ਦੇ ਕੰਮਾਂ ਕਾਰਾਂ ਤੋਂ ਉਪਰਾਮ ਹੋ ਕੇ ਧਰਮ ਅਸਥਾਨ ਦੀ ਸੇਵਾ ਕਰਨ ਦਾ ਸਕੰਲਪ ਲੈ ਕੇ ਨਗਰ ਤੋਂ ਸੰਨਿਆਸ ਲੈ ਤੁਰੇ। ਸਭ ਤੋਂ ਪਹਿਲਾਂ ਗੁਰਦੁਆਰਾ ਕਟਾਣਾ ਸਾਹਿਬ ਪਹੁੰਚੇ। ਉਥੇ ਢਾਈ ਸਾਲ ਰਹਿਕੇ ਗੁਰਦੁਆਰਾ ਸਾਹਿਬ ਦੀ ਸੇਵਾ ਕਰਵਾਈ ਇਥੋਂ ਝਾੜ ਸਾਹਿਬ ਆਏ। ਇਸ ਅਸਥਾਨ ਦੀ ਸੇਵਾ (ਜਿਥੇ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਜੀਆਂ ਨੇ 6 ਪਹਿਰ ਝਾੜ ਹੇਠ ਬੈਠ ਕੇ ਗੁਜਾਰੇ ਸਨ) ਸੰਤ ਬਾਬਾ ਜੀਆਂ ਨੇ ਕਰਵਾਈ। ਇਲਾਕੇ ਨੂੰ ਪ੍ਰੇਰਕੇ ਸੇਵਾ ਵਿੱਚ ਲਾਇਆ। ਜੋ ਬਚਨ ਬਾਬਾ ਜੀ ਸੰਗਤਾਂ ਨੂੰ ਕਰਦੇ ਉਹ ਪੂਰੇ ਹੋ ਜਾਂਦੇ। ਸੰਗਤਾਂ ਦੀ ਸ਼ਰਧਾ ਦਿਨ ਪ੍ਰਤੀ ਦਿਨ ਵਧਦੀ ਹੀ ਗਈ। ਸ੍ਰੀ ਚਮਕੌਰ ਸਾਹਿਬ ਵੀ ਸੰਤ ਮਹਾਰਾਜ ਜੀਆਂ ਨੇ ਗੜ੍ਹੀ ਸਾਹਿਬ ਗੁਰਦੁਆਰੇ ਦੀ ਸੇਵਾ ਕਰਵਾਈ।

ਇਸ ਅਸਥਾਨ ਦੀ ਸੇਵਾ ਸੰਗਤਾਂ ਦੇ ਉੱਦਮ ਨਾਲ ਗਿਆਰਾਂ ਮਹੀਨਿਆਂ ਵਿੱਚ ਤਿੰਨ ਮੰਜਲੀ ਇਮਾਰਤ ਪੂਰੀ ਹੋ ਗਈ। ਸੰਨ 1954 ਵਿੱਚ ਬਾਬਾ ਜੀਆਂ ਨੇ ਇਸ ਅਸਥਾਨ ਦੀ ਸੇਵਾ ਪੂਰੀ ਕਰਵਾ ਦਿੱਤੀ ਸੀ। ਸੰਤ ਬਾਬਾ ਜੀਆਂ ਦੇ ਦੋ ਸਪੁੱਤਰ ਬਾਬਾ ਭਗਤ ਸਿੰਘ ਜੀ ਅਤੇ ਬਾਬਾ ਚੈਨ ਸਿੰਘ ਜੀ ਸਨ। ਇਹ ਵੀ ਧਾਰਮਿਕ ਅਸਥਾਨਾਂ ਦੀ ਸੇਵਾ ਕਰਵਾਉਂਦੇ ਰਹੇ। ਇਨ੍ਹਾਂ ਨੇ ਵੀ ਆਪਣਾ ਜੀਵਨ ਸੰਗਤਾਂ ਦੀ ਸੇਵਾ ਵਿੱਚ ਲਾਇਆ ਹੋਇਆ ਸੀ।

ਅਖੀਰ ਵਿੱਚ ਗੁਰੂ ਘਰਾਂ ਦੀ ਸੇਵਾ ਅਤੇ ਸੰਗਤਾਂ ਵਿੱਚ ਵਿਚਰਦੇ ਸੰਤ ਬਾਬਾ ਪਿਆਰਾ ਸਿੰਘ ਜੀ 7 ਅਗਸਤ 1965 ਈ: ਨੂੰ ਬ੍ਰਹਮਲੀਨ ਹੋ ਗਏ। ਸੰਤ ਬਾਬਾ ਜੀਆਂ ਦੇ ਹੁਕਮ ਅਨੁਸਾਰ ਉਨ੍ਹਾਂ ਦਾ ਅੰਗੀਠਾ ਸਾਹਿਬ ਝਾੜ ਸਾਹਿਬ ਹੀ ਬਣਵਾਇਆ। ਹਰ ਸਾਲ ਬਾਬਾ ਜੀ ਦੀ ਬਰਸੀ 21-22-23 ਸਾਵਣ ਨੂੰ ਬੜੀ ਧੂਮ ਧਾਮ ਅਤੇ ਸ਼ਰਧਾ ਨਾਲ ਸੰਗਤਾਂ ਮਨਾਉਂਦੀਆਂ ਹਨ।



ੴ

# ਸੰਤ ਗੁਲਾਬ ਸਿੰਘ ਜੀ ਘੋਲੀਆ

"ਜਾ ਕੈ ਮਸਤਕਿ ਭਾਗ ਸਿ ਸੇਵਾ ਲਾਇਆ ॥
ਤਾ ਕੀ ਪੂਰਨ ਆਸ ਜਿਨ੍ ਸਾਧ ਸੰਗੁ ਪਾਇਆ ॥"

ਅਥਵਾ : ਸਤਿਗੁਰ ਕੀ ਸੇਵਾ ਊਤਮ ਹੈ ਭਾਈ ਰਾਮ ਨਾਮਿ ਚਿਤੁ ਲਾਇ ॥

ਬਿਕਰਮੀ 1910 ਵਿਸਾਖੀ ਵਾਲੇ ਦਿਹਾੜੇ ਪਿਤਾ ਦਲ ਸਿੰਘ ਜੀ ਅਤੇ ਮਾਤਾ ਧਰਮ ਕੌਰ ਜੀ ਦੀ ਸੁਭਾਗੀ ਕੁੱਖ ਤੋਂ ਬਾਲਕ ਨੇ ਜਨਮ ਲਿਆ। ਮਾਤਾ ਪਿਤਾ ਜੀ ਨੇ ਇਨ੍ਹਾਂ ਦਾ ਨਾਮ ਗੁਲਾਬ ਸਿੰਘ ਰੱਖਿਆ। ਬਾਬਾ ਜੀਆਂ ਦੇ ਮਾਤਾ ਪਿਤਾ ਪਟਿਆਲਾ ਰਿਆਸਤ, ਤਹਿਸੀਲ ਭਵਾਨੀਗੜ੍ਹ ਦੇ ਨੇੜੇ ਭੱਟੀਵਾਲ ਨਗਰ ਵਿੱਚ ਰਹਿੰਦੇ ਸਨ। ਮਾਤਾ ਪਿਤਾ ਜੀ ਦੀ ਗੋਦ ਦਾ ਅਨੰਦ ਮਾਨਣ ਤੋਂ ਬਾਅਦ ਹਮਜਾ ਬਚਪਨ ਦੇ ਸਾਥੀਆਂ ਨਾਲ ਅਨੇਕ ਤਰ੍ਹਾਂ ਦੀਆਂ ਬਾਲ ਲੀਲ੍ਹਾ ਕਰਦੇ, ਦੇਖਣ ਵਾਲੇ ਹੈਰਾਨ ਹੋ ਜਾਂਦੇ ਸਨ।

ਸਿਆਣੇ ਲੋਕ ਤਾਂ ਦੇਖ ਕੇ ਕਹਿੰਦੇ ਸਨ ਕਿ ਇਹ ਤਾਂ ਸਾਧੂ ਸੁਭਾਅ ਵਾਲਾ ਹੈ। ਇਨ੍ਹਾਂ ਦੇ ਦਇਆਵਾਨ ਸੁਭਾਅ ਤੋਂ ਸਾਰੇ ਲੋਕ ਇਨ੍ਹਾਂ ਨੂੰ ਭਗਤ ਜੀ ਕਰਕੇ ਸੱਦਦੇ ਸਨ। ਸੱਤ ਸਾਲ ਦੀ ਅਵੱਸਥਾ ਵਿੱਚ ਧਰਮਸ਼ਾਲਾ ਵਿੱਚ ਸੰਤ ਗਰੀਬ ਸਿੰਘ ਜੀਆਂ ਕੋਲ ਪੜ੍ਹਨ ਪਾ ਦਿੱਤਾ। ਇਕ ਸਾਲ ਦੇ ਅੰਦਰ ਹੀ ਭਗਤ ਜੀਆਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕੀਤਾ ਅਤੇ ਬਹੁਤ ਸਾਰੀਆਂ ਬਾਣੀਆਂ ਕੰਠ

ਕਰ ਲਈਆਂ । ਭਗਤ ਜੀ ਦੀ ਬੁੱਧੀ ਬੜੀ ਤੇਜ਼ ਸੀ ਅਤੇ ਇਨ੍ਹਾਂ ਨੂੰ ਪੜ੍ਹਣ ਦਾ ਬਹੁਤ ਸ਼ੌਕ ਸੀ ।

ਬਿਕਰਮੀ ਸੰਮਤ 1925 ਨੂੰ ਭਗਤ ਜੀ ਨੇ ਮਾਣੂੰਕੇ ਡੇਰੇ ਜਾ ਕੇ ਗਿਆਨੀ ਰਾਮ ਸਿੰਘ ਜੀਆਂ ਕੋਲ ਵਿਦਿਆ ਪੜ੍ਹਨੀ ਸ਼ੁਰੂ ਕਰ ਦਿੱਤੀ । ਵਿਦਿਆ ਦੇ ਨਾਲ ਨਾਲ ਲੰਗਰ ਦੀ ਸੇਵਾ, ਪ੍ਰਬੰਧ ਅਤੇ ਜਿੰਮੇਵਾਰੀ ਦਾ ਕੰਮ ਇਨ੍ਹਾਂ ਨੂੰ ਸੌਂਪਿਆ ਗਿਆ । ਗਿਆਨੀ ਰਾਮ ਸਿੰਘ ਜੀ ਵੀ ਭਗਤ ਜੀ ਦੀ ਸੱਚੀ ਸ਼ਰਧਾ ਅਤੇ ਸੇਵਾ ਤੋਂ ਬਹੁਤ ਪ੍ਰਸੰਨ ਸਨ । ਇਥੇ ਹੀ ਭਗਤ ਜੀ ਨੇ ਕਈ ਪ੍ਰਸਿੱਧ ਗ੍ਰੰਥ ਜਿਵੇਂ ਹਨੂੰਮਾਨ ਨਾਟਕ ਪ੍ਰਬੋਧ ਚੰਦਰ ਨਾਟਕ, ਵੇਦਾਂਤ ਸਾਗਰ, ਸਾਰਕਤਾਵਲੀ, ਵਿਚਾਰ ਸਾਗਰ ਆਦਿ ਦਾ ਅਧਿਐਨ ਕਰ ਲਿਆ । ਗਿਆਨੀ ਰਾਮ ਸਿੰਘ ਜੀ ਦੀ ਆਗਿਆ ਨਾਲ ਭਗਤ ਜੀ ਕਦੀ ਕਦੀ ਬਾਹਰ ਵੀ ਕਥਾ ਕਰਨ ਜਾ ਆਉਂਦੇ ਲੇਕਿਨ ਬਹੁਤ ਸਮਾਂ ਗਿਆਨੀ ਜੀ ਦੀ ਸੇਵਾ ਵਿੱਚ ਹੀ ਰਹਿੰਦੇ ਸਨ । ਭਗਤ ਜੀ ਨੇ ਸੰਸਕ੍ਰਿਤ ਦੀ ਵਿਦਿਆ ਗਿਆਨੀ ਅਨੋਖ ਸਿੰਘ ਜੀ ਢਬਾਲੀ ਵਾਲਿਆਂ ਕੋਲੋਂ ਪ੍ਰਾਪਤ ਕੀਤੀ । ਕੁਝ ਹੀ ਮਹੀਨਿਆਂ ਵਿੱਚ ਵਿਚਾਰ ਸਾਗਰ, ਬ੍ਰਿਤੀ ਪ੍ਰਭਾਕਰ, ਪੰਚਦਸੀ, ਮੋਖਸ਼ ਪੰਥ ਇਕਾਦਸ਼, ਤਤ੍ਵਾਨ ਸਿਧਾਂਤ ਆਦਿ ਗ੍ਰੰਥ ਪੜ੍ਹ ਲਏ ।

ਫਿਰ ਰਿਖੀਕੇਸ਼ ਪਹੁੰਚ ਕੇ ਪੰਡਤ ਗੁਰਮੁੱਖ ਸਿੰਘ ਜੀ ਕਾਂਸੀ ਵਾਲਿਆਂ ਨਾਲ ਮਿਲਾਪ ਕੀਤਾ । ਭਗਤ ਜੀ ਆਪਣਾ ਸਾਰਾ ਸਮਾਂ ਚੰਗੇ ਚੰਗੇ ਸਾਧੂਆਂ ਵਿੱਚ ਬਤੀਤ ਕਰਦੇ ਸਨ । ਰਿਖੀਕੇਸ਼ ਵਿਖੇ ਸਾਰੇ ਲੋਕ ਆਪ ਜੀ ਨੂੰ ਸੰਤ ਜੀ ਕਹਿ ਕੇ ਬੁਲਾਉਂਦੇ ਸਨ । ਰਿਸ਼ੀਕੇਸ਼ ਵਿੱਚ ਬਹੁਤ ਸਾਰੇ ਵਿਦਵਾਨਾਂ ਨਾਲ ਚਰਚਾ

ੴ

ਹੁੰਦੀ ਰਹਿੰਦੀ ਸੀ । ਸੰਤ ਜੀ ਆਪਣੀ ਦਲੀਲਬਾਜੀ ਨਾਲ ਸਾਰਿਆਂ ਨੂੰ ਹੈਰਾਨ ਕਰ ਦਿੰਦੇ ਸਨ । ਸ੍ਰੀਮਾਨ ਸੰਤ ਗੁਲਾਬ ਸਿੰਘ ਜੀਆਂ ਨੇ ਰਿਸ਼ੀਕੇਸ਼ ਹਰਦੁਆਰ ਪਰਾਗਰਾਜ, ਬਨਾਰਸ ਤੇ ਬਿੰਦਰਾਬਨ ਆਦਿ ਥਾਵਾਂ ਤੇ ਬਹੁਤ ਸਾਰੀਆਂ ਬਹਿਸਾਂ ਵਿੱਚ ਹਿੱਸਾ ਲਿਆ । ਕਈ ਅਸਥਾਨਾਂ ਤੀਰਥਾਂ ਦੀ ਯਾਤਰਾ ਕਰਦੇ ਹੋਏ ਕੱਤਕ ਸੁਦੀ ੫ ਨੂੰ ਮਾਣੂੰਕੇ ਆ ਪਹੁੰਚੇ । ਇਥੇ ਗਿਆਨੀ ਰਾਮ ਸਿੰਘ ਜੀ ਦੇ ਸੁਰਗਵਾਸ ਹੋਣ ਤੇ ਡੇਰੇ ਦੀ ਸੰਭਾਲਣਾ ਦਾ ਕੰਮ ਸੰਤ ਗੁਲਾਬ ਸਿੰਘ ਜੀ ਨੂੰ ਸੌਂਪਿਆ ਗਿਆ ।

ਇਕ ਦਿਨ ਸੰਤ ਗੁਲਾਬ ਸਿੰਘ ਜੀ, ਸੰਤ ਗੁਰਦਿੱਤ ਸਿੰਘ ਜੀਆਂ ਨੂੰ ਮਿਲਣ ਲਈ ਘੋਲੀਏ ਗਏ । ਉਥੇ ਆਲੇ ਦੁਆਲੇ ਦੇ ਪਿੰਡਾਂ ਦੀਆਂ ਸੰਗਤਾਂ ਨੇ ਬੇਨਤੀ ਕੀਤੀ ਕਿ ਆਪ ਇਥੇ ਹੀ ਡੇਰਾ ਲਾਵੋ । ਸੰਗਤਾਂ ਦੀ ਬੇਨਤੀ ਨੂੰ ਮੰਨ ਕੇ ਸੰਤਾਂ ਨੇ ਏਥੇ ਹੀ ਆਪਣਾ ਪੱਕਾ ਟਿਕਾਣਾ ਬਣਾ ਲਿਆ । ਸੰਮਤ 1964 ਵਿੱਚ ਗੁ: ਸਾਹਿਬ ਦਾ ਨੀਂਹ ਪੱਥਰ ਰੱਖਿਆ ਅਤੇ ਪਿੰਡਾਂ ਵਿੱਚ ਜਾ ਕੇ ਗੁਰਮਤ ਦਾ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ । ਤਿੰਨ ਸਾਲਾਂ ਵਿੱਚ ਗੁ: ਸਾਹਿਬ ਦੀ ਸੇਵਾ ਪੂਰੀ ਹੋਈ ਅਤੇ ਇਸ ਦਾ ਨਾਮ 'ਗੁਰਦੁਆਰਾ ਅਨੰਦ ਭਵਨ' ਰੱਖਿਆ । ਲੰਗਰ ਦਾ ਪ੍ਰਬੰਧ ਕੀਤਾ ।

ਸੰਤ ਜੀਆਂ ਨੇ ਆਪਣੇ ਅੰਤਲੇ ਸਮੇਂ ਵਿੱਚ ਏਸੇ ਥਾਂ ਤੇ ਬਿਰਾਜਣਾ ਕੀਤਾ । ਅਖੀਰ 3 ਜੁਲਾਈ 1936 ਈ: ਨੂੰ **'ਜਿਉ ਜਲ ਮਹਿ ਜਲ ਆਇ ਖਟਾਨਾ ॥ ਤਿਉ ਜੋਤੀ ਸੰਗ ਜੋਤ ਸਮਾਨਾ ॥'** ਅਨੁਸਾਰ ਬ੍ਰਹਮ ਵਿੱਚ ਲੀਨ ਹੋ ਗਏ ।

ਨੋਟ : ਪਾਠਕ ਜਨ ਪੂਰੇ ਜੀਵਨ ਦੀ ਜਾਣਕਾਰੀ ਲਈ 'ਅਜਮੇਰ ਸਿੰਘ ਗਰੇਵਾਲ' ਦਾ ਲਿਖਿਆ 'ਇਕ ਸੁੱਚਾ ਜੀਵਨ' ਪੜ੍ਹ ਸਕਦੇ ਹਨ ।

# ਸੰਤ ਗਿਆਨੀ ਅਜਾਇਬ ਸਿੰਘ

[ ਲੰਮੇ ਜੱਟ ਪੁਰੇ ]

ਸੰਨ 1906 ਈਸਵੀ ਵਿੱਚ ਪਿਤਾ ਸ: ਨਾਰਾਇਣ ਸਿੰਘ ਜੀ ਅਤੇ ਮਾਤਾ ਪ੍ਰਤਾਪ ਕੌਰ ਜੀ ਦੀ ਸੁਭਾਗੀ ਕੁੱਖ ਤੋਂ ਸੰਤ ਅਜਾਇਬ ਸਿੰਘ ਜੀ ਦਾ ਜਨਮ ਪਿੰਡ ਬੋਪਾਰਾਇ ਵਿਖੇ ਹੋਇਆ। ਬਚਪਨ ਅਵੱਸਥਾ ਤੋਂ ਬਾਅਦ ਪਿੰਡ ਦੇ ਭਾਈ ਉੱਤਮ ਸਿੰਘ ਜੀਆਂ ਕੋਲ ਪੜ੍ਹਨੇ ਪਾਏ। ਇਥੇ ਗੁਰਮੁੱਖੀ ਅਤੇ ਗੁਰਬਾਣੀ ਦੀ ਸਿਖਿਆ ਪ੍ਰਾਪਤ ਕੀਤੀ। ਫਿਰ ਗੋਇੰਦਵਾਲ ਸਾਹਿਬ ਜਾ ਕੇ ਭਾਈ ਪਰਤਾਪ ਸਿੰਘ ਜੀ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਆਂ ਦਾ ਪਾਠ ਸੰਪੂਰਨ ਕੀਤਾ। ਪਿੰਡ ਦੇ ਸਕੂਲ ਵਿੱਚ ਸੱਤਵੀਂ ਕਲਾਸ ਕੀਤੀ ਅਤੇ ਉਥੋਂ ਹੀ ਜੈਤੋਂ ਦੇ ਅਕਾਲੀ ਮੋਰਚੇ ਵਿੱਚ ਚਲੇ ਗਏ। ਇਕ ਸਾਲ ਨਾਭੇ ਰਹੇ। 1925-26 ਵਿੱਚ ਮਹਾਨ ਵਿਦਵਾਨ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਜਥੇ ਵਿਚ ਚਲੇ ਗਏ। 1930 ਤੱਕ ਸੰਤਾਂ ਦੇ ਗੜਵਈ ਬਣ ਕੇ ਰਹੇ। ਇਥੋਂ ਕੀਰਤਨ ਅਤੇ ਕਥਾ ਸੰਤਾਂ ਪਾਸੋਂ ਸੁਣਦੇ ਅਤੇ ਵਿਚਾਰਦੇ ਰਹੇ।

ਸੰਤਾਂ ਦੇ ਸਰੀਰ ਤਿਆਗ ਜਾਣ ਤੋਂ ਬਾਅਦ, ਲਾਇਲਪੁਰ, ਰਾਜਸਥਾਨ, ਪੋਠੋਹਾਰ, ਰਾਵਲ ਪਿੰਡੀ, ਕੱਲਰ ਕਨੋਹਾ, ਪਸ਼ੌਰ ਨੁਸ਼ਿਹਰੇ ਆਦਿ ਥਾਵਾਂ ਤੇ ਵਿਚਰ ਕੇ ਸੰਗਤਾਂ ਵਿੱਚ ਗੁਰਬਾਣੀ ਅਤੇ ਕੀਰਤਨ ਦਾ ਪ੍ਰਚਾਰ ਕੀਤਾ।

ੴ

**ਸੰਤ ਅਜਾਇਬ ਸਿੰਘ ਜੀਆਂ ਨੇ ਹੇਠ ਲਿਖੇ ਗੁਰਧਾਮਾਂ, ਸਕੂਲਾਂ ਅਤੇ ਹਸਪਤਾਲਾਂ ਦੀ ਸੇਵਾ ਕਰਵਾਈ :**

1 ਪਿੰਡ ਜੱਟ ਪੁਰੇ ਗੁਰਦੁਆਰਾ ਜੰਡ ਸਾਹਿਬ ।

2 ਲੰਮੇ ਨਗਰ ਵਿਖੇ ਗੁਰਦੁਆਰਾ ਗੁਰੂਸ ਜੰਡ ਸਾਹਿਬ, ਛੋਟਾ ਦਮਦਮਾ ਸਾਹਿਬ ਅਤੇ ਸਰੋਵਰ ਦੀ ਸੇਵਾ ਕਰਵਾਈ ।

3 ਨਗਰ ਸਤੋਂਵਾਲ ਵਿਖੇ ਗੁਰਦੁਆਰਾ ਸਾਹਿਬ ਦੀ ਸੇਵਾ ।

4 ਅਬੋਹਰ ਤਹਿਸੀਲ ਦੇ ਵਜੀਦਪੁਰ ਨਗਰ ਵਿੱਚ ਗੁਰਦੁਆਰਾ ਸਾਹਿਬ।

5 ਕਨੇਰਾ ਨਗਰ ਵਿੱਚ ਗੁਰਦੁਆਰਾ ਸਾਹਿਬ ਦੀ ਸੇਵਾ।

6 ਰਕਬੇ ਨਗਰ ਵਿਖੇ ਗੁਰਦੁਆਰਾ ਸਾਹਿਬ ਅਤੇ ਸਰੋਵਰ ਦੀ ਸੇਵਾ ।

7 ਲੰਮੇ ਜੱਟਪੁਰੇ ਵਿਖੇ ਹਾਈ ਸਕੂਲ ਦੀ ਇਮਾਰਤ ਦੀ ਸੇਵਾ ।

8 ਹਿਸੋਵਾਲ ਨਗਰ ਵਿਖੇ ਮਿਡਲ ਸਕੂਲ ਦੀ ਸੇਵਾ ।

9 ਸ੍ਰੀਮਾਨ ਗਿ: ਸੰਤ ਸੁੰਦਰ ਸਿੰਘ ਜੀਆਂ ਦੇ ਨਾਮ ਤੇ ਉਨ੍ਹਾਂ ਦੀ ਯਾਦ ਵਿੱਚ ਨਗਰ ਬੋਪਾਰਾਇ ਵਿਖੇ ਹਸਪਤਾਲ ਦੀ ਸੇਵਾ ਕਰਵਾਈ ।

**ਸੰਤਾਂ ਦੀ ਸੰਗਤ ਵਿੱਚ ਰਹਿਕੇ ਜਿਨ੍ਹਾਂ ਸਿੰਘਾਂ ਨੇ ਕੀਰਤਨ ਵਖਿਆਨ ਅਤੇ ਕਥਾ ਕਰਨੀ ਉਨ੍ਹਾਂ ਦੇ ਨਾਮ ਹੇਠ ਲਿਖੇ ਹਨ :**

ਸੰਤ ਹਰਨੇਕ ਸਿੰਘ ਜੀ ਸੰਤ ਪੁਰਾ, ਗਿ: ਹਰੀ ਸਿੰਘ ਜੀ ਤਲਵੰਡੀ, ਗਿ: ਰਾਮ ਸਿੰਘ ਜੀ ਬੁੱਢੇਵਾਲ, ਭਾਈ ਕਰਤਾਰ ਸਿੰਘ ਜੀ ਭਰੋਵਾਲ, ਗਿ: ਸੱਜਣ ਸਿੰਘ ਵੈਰੋਕੇ ਭਾਈ ਬਚਨ ਸਿੰਘ ਜੀ ਦਮਦਮਾ ਸਾਹਿਬ, ਭਾਈ ਗੁਲਜ਼ਾਰਾ ਸਿੰਘ ਨੱਥੋਵਾਲ, ਗਿ: ਅਵਤਾਰ ਸਿੰਘ ਮੱਲ੍ਹਾ, ਗਿ: ਰਾਮ ਸਿੰਘ ਦੁਆਬਾ, ਭਾਈ ਜਸਵੰਤ ਸਿੰਘ ਦੁਆਬਾ, ਭਾਈ ਮੁਨਸ਼ਾ ਸਿੰਘ ਅਤੇ ਭਾਈ ਗੁਰਦਿਆਲ ਸਿੰਘ ਮਹੰਤ ਛੰਨਾਂ ।



ਬਾਬਾ ਨੰਦ ਸਿੰਘ ਜੀ (ਕਲੇਰਾਂ ਵਾਲੇ)

ੴ

# ਬਾਬਾ ਨੰਦ ਸਿੰਘ ਜੀ ਮਹਾਰਾਜ

[ ਕਲੇਰਾਂ ਵਾਲੇ ]

ਧੰਨੁ ਧੰਨੁ ਧੰਨੁ ਜਨ ਆਇਆ ॥

ਜਿਸ ਪ੍ਰਸਾਦਿ ਸਭੁ ਜਗਤ ਤਰਾਇਆ ॥

ਜਨ ਆਵਨ ਕਾ ਇਹੈ ਸੁਆਉ ॥
ਜਨ ਕੈ ਸੰਗਿ ਚਿਤਿ ਆਵੈ ਨਾਉ ॥
ਆਪਿ ਮੁਕਤੁ ਮੁਕਤੁ ਕਰੈ ਸੰਸਾਰ ॥
ਨਾਨਕ ਤਿਸੁ ਜਨ ਕਉ ਸਦਾ ਨਮਸਕਾਰ ॥

ਸੰਤ ਮਹਾਰਾਜ ਜੀਆ ਦਾ ਜਨਮ ਸੰਮਤ 1927 ਕੱਤਕ ਦੀ ਪੂਰਨਮਾਸ਼ੀ ਵਾਲੇ ਦਿਨ ਅੰਮ੍ਰਿਤ ਵੇਲੇ ਪੂਜਯ ਪਿਤਾ ਸ: ਜੈ ਸਿੰਘ ਜੀ ਅਤੇ ਮਾਤਾ ਸਦਾ ਕੌਰ ਜੀ ਦੀ ਸੁਭਾਗੀ ਕੁੱਖ ਤੋਂ ਹੋਇਆ ।

'ਧਨੁ ਜਨਨੀ ਜਿਨਿ ਜਾਇਆ ਧੰਨੁ ਪਿਤਾ ਪਰਧਾਨੁ'

ਬਾਬਾ ਜੀਆਂ ਦਾ ਗੋਤ ਸੋਹੀ, ਰਾਮਗੜ੍ਹੀਆ ਜਾਤ, ਨਗਰ ਸ਼ੇਰਪੁਰਾ ਤਹਿਸੀਲ ਜਗਰਾਓਂ ਜਿਲਾ ਲੁਧਿਆਣਾ ਹੈ। ਪੰਜ ਸਾਲ ਦੀ ਅਵੱਸਥਾ ਵਿੱਚ ਏਨਾ ਵੈਰਾਗ ਕਿ ਹਰ ਸਮੇਂ ਨਿਰੰਕਾਰ ਨਾਲ ਜੁੜੇ ਰਹਿੰਦੇ। ਮਾਤਾ ਪਿਤਾ ਦੇ ਕਹਿਣ ਤੇ ਪਿਤਾ

ਪੁਰਖੀ ਕਿੱਤਾ ਕਰਨਾ ਸ਼ੁਰੂ ਕਰ ਦਿੱਤਾ। ਬਾਬਾ ਜੀ ਕਿਸੇ ਪ੍ਰੇਮੀ ਦੇ ਘਰ ਕੰਮ ਕਰ ਰਹੇ ਸਨ। ਇਕ ਭਿਖਾਰੀ ਦਾ ਆਉਣਾ, ਭਿੱਛਿਆ ਮੰਗਣੀ, ਬਾਬਾ ਜੀਆਂ ਨੇ ਭਿੱਛਿਆ ਪਾਉਣੀ ਅਤੇ ਫ਼ਕੀਰ ਵਲੋਂ ਐਸੇ ਸ਼ਬਦ ਕਹੇ ਗਏ ਜਿਨ੍ਹਾਂ ਦਾ ਮਨ ਤੇ ਇਤਨਾ ਅਸਰ ਹੋਇਆ ਕਿ ਘਰ ਬਾਰ ਛੱਡ ਕੇ ਤੁਰ ਪਏ। ਜੰਗਲ ਵਿੱਚ ਜਾ ਕੇ ਤਪੱਸਿਆ ਕਰਨੀ ਸ਼ੁਰੂ ਕਰ ਦਿੱਤੀ।

ਬਾਬਾ ਜੀਆਂ ਦਾ ਮਿਲਾਪ ਰਾਜਾ ਸਾਂਸੀ ਦੇ ਗੁਰਮੁੱਖ ਪਿਆਰੇ ਸੰਤ ਜਵੰਦ ਸਿੰਘ ਜੀਆਂ ਨਾਲ ਹੋਇਆ। ਸਾਰਾਗੜ੍ਹੀ ਫਿਰੋਜ਼ਪੁਰ ਛਾਉਣੀ ਰਹਿਣਾ ਕੀਤਾ। ਦੋਨਾਂ ਵੈਰਾਗੀ ਰੂਹਾਂ ਨੇ ਬੇਨਤੀਆਂ ਅਤੇ ਤਪ ਕਰਕੇ ਇਥੇ ਹੀ ਸ੍ਰੀ ਗੁਰੂ ਨਾਨਕ ਪਾਤਿਸ਼ਾਹ ਜੀ ਦੇ ਦਰਸ਼ਨ ਕੀਤੇ ਬਖ਼ਸ਼ਿਸ਼ਾਂ ਪ੍ਰਾਪਤ ਕੀਤੀਆਂ।

ਇਸ ਤੋਂ ਬਾਅਦ ਬਾਬਾ ਜੀਆਂ ਨੇ ਨਿਰੋਲ ਤਪੱਸਿਆ ਕਰਨੀ ਅਰੰਭ ਕਰ ਦੱਤੀ। 36 ਸਾਲ ਘੋਰ ਤਪੱਸਿਆ ਕੀਤੀ। ਬਾਬਾ ਜੀਆਂ ਨੇ ਵਿਚਾਰ ਕਰਕੇ ਕਿ ਸਿੱਖ ਦਾਤਾ ਹੈ ਮੰਗਤਾ ਨਹੀਂ ਭਿੱਛਿਆ ਮੰਗਣੀ ਵੀ ਬੰਦ ਕਰ ਦਿੱਤੀ।

ਬਾਬਾ ਜੀਆਂ ਨੇ ਹਜ਼ੂਰ ਸਾਹਿਬ ਜਾਣਾ ਅਤੇ ਇਕ ਸਾਲ ਗਾਗਰ ਦੀ ਸੇਵਾ ਕੀਤੀ। ਉਥੋਂ ਅਕਾਸ਼ ਬਾਣੀ ਹੋਈ ਕਿ ਦਮਦਮਾ ਸਾਹਿਬ ਜਾ ਕੇ ਪੜ੍ਹਾਈ ਕਰੋ। ਇਥੇ ਆ ਕੇ ਲਹਿਰੇ ਖਾਨੇ ਬਾਬਾ ਵਧਾਵਾ ਸਿੰਘ ਜੀਆਂ ਦੇ ਡੇਰੇ ਆ ਪਹੁੰਚੇ। ਸੰਤ ਮਹਾਰਾਜ ਜੀ ਉਨ੍ਹਾਂ ਤੋਂ ਪੜ੍ਹਾਈ ਸਿੱਖਣ ਲੱਗ ਪਏ। ਨਾਲ ਹੀ ਘੋਰ ਤਪੱਸਿਆ

੧ ੳ

ਸਾਧਨ ਜਾਰੀ ਰੱਖੇ। ਬਾਬਾ ਵਧਾਵਾ ਸਿੰਘ ਜੀਆਂ ਨੇ ਸੰਤ ਮਹਾਰਾਜ ਜੀਆਂ ਨੂੰ ਸੰਤ ਹਰਨਾਮ ਸਿੰਘ ਭੁਚੋਂ ਵਾਲਿਆਂ ਪਾਸ ਬ੍ਰਹਮ ਗੁਰੂ ਧਾਰਨ ਕਰਨ ਲਈ ਭੇਜਿਆ। ਸੰਤ ਬਾਬਾ ਹਰਨਾਮ ਸਿੰਘ ਜੀਆਂ ਨੇ ਸੰਤ ਮਹਾਰਾਜ ਜੀਆਂ ਕੋਲੋਂ ਘੋਰ ਤਪੱਸਿਆ ਕਰਵਾਈ ਹਰ ਪ੍ਰਕਾਰ ਦੀ ਪ੍ਰੀਖਿਆ ਲਈ। ਬਾਬਾ ਜੀ ਹਰ ਕਸੌਟੀ ਤੇ ਪੂਰੇ ਉਤਰੇ। ਫਿਰ ਸੰਤ ਬਾਬਾ ਜੀਆਂ ਨੂੰ ਗੁਰਮੰਤਰ ਦੀ ਬਖ਼ਸ਼ਿਸ਼ ਕੀਤੀ। ਇਥੋਂ ਪਧੌੜ, ਢੁੱਡੀਕੇ ਹੁੰਦੇ ਹੋਏ ਹੋਤੀ ਮਰਦਾਨ ਪਹੁੰਚੇ। ਇਥੇ ਕੁਝ ਸਮਾਂ ਠਹਿਰਨ ਤੋਂ ਬਾਅਦ, ਬਾਗੇ ਹੁੰਦੇ ਹੋਏ ਲਾਇਲਪੁਰ ਪਹੁੰਚੇ। ਇਥੋਂ ਹਵੇਲੀ ਲਖੇ, ਚੂਹਨੀਆਂ ਤੋਂ ਬਾਗੇ ਅਤੇ ਨਾਨਕਸਰ ਗਏ। ਬਾਬਾ ਜੀਆਂ ਨੇ ਜਗਰਾਓਂ ਦੀ ਜੂਹ ਵਿੱਚ ਨਾਨਕਸਰ ਬਣਵਾਇਆ ਬਾਬਾ ਜੀਆਂ ਨੇ ਹਰਿਦੁਆਰ ਜਾਣਾ ਅੱਗੇ ਲੰਗ ਪਹੁੰਚੇ ਉਥੇ ਕਿਸੇ ਪ੍ਰੇਮੀ ਦੀ ਸ਼ੰਕਾ ਦੂਰ ਕੀਤੀ। ਸੰਗਤਾਂ ਨੇ ਦਰਸ਼ਨ ਕਰਨ ਆਉਣਾ, ਫਿਰ ਕੁਟੀਆ ਵਿੱਚ ਜਾਣਾ, ਇਸ ਤਰ੍ਹਾਂ ਕਈ ਨਗਰਾਂ ਦਾ ਦੌਰਾ ਕਰਨ ਉਪਰੰਤ ਬਾਬਾ ਜੀਆਂ ਨੇ ਦੂਜਾ ਸੰਪਟ ਪਾਠ ਕੀਤਾ। ਸੇਵਾਦਾਰਾਂ ਅਤੇ ਸੰਗੀਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਤੇ ਪਾਠਾਂ ਦੀ ਪੂਰਨ ਗੁਰ ਮਰਿਯਾਦਾ ਬਾਰੇ ਚਾਨਣਾ ਪਾਇਆ।

ਫਿਰ ਗੁਰੂਦੇਵ ਜੀਆਂ ਪਾਸ ਪਹੁੰਚ ਕੇ ਉਨ੍ਹਾਂ ਨੂੰ ਖੁਸ਼ ਕੀਤਾ ਅਤੇ ਉਨ੍ਹਾਂ ਦੀ ਖੁਸ਼ੀ ਪ੍ਰਾਪਤ ਕੀਤੀ। ਬਾਬਾ ਜੀ ਇਕ ਦੋ ਦਿਨ ਭੁਚੋ ਠਹਿਰ ਕੇ ਨਾਨਕਸਰ ਆ ਗਏ। ਇਥੋਂ ਢਾਹੇ ਚੂਹਨੀਏ ਹੋ ਕੇ ਸਿਆਲੀ ਪਹੁੰਚੇ। ਇਥੇ ਕੁਝ ਸਮਾਂ ਠਹਿਰ ਕੇ

ਸੰਗਤਾਂ ਨੂੰ ਨਾਮ ਬਾਨੀ ਨਾਲ ਜੋੜਿਆ। ਇਥੋਂ ਖਾਨੇਵਾਲ ਹੁੰਦੇ ਹੋਏ ਮਘਿਆਣੇ ਪਹੁੰਚੇ। ਇਥੇ ਤਿੰਨ ਮਹੀਨੇ ਰਹਿ ਕੇ ਅਨੇਕਾਂ ਸਿੱਖਾਂ ਨੂੰ ਨਾਮ ਬਾਨੀ ਦੇ ਲੜ੍ਹ ਲਾਇਆ ਅਤੇ ਹਰੇਕ ਦੇ ਸ਼ੰਕੇ ਦੂਰ ਕੀਤੇ। ਸੰਗਤਾਂ ਵਿੱਚ ਨਾਮ ਬਾਨੀ ਦੇ ਛਿੱਟੇ ਦਿੱਤੇ। ਇਥੋਂ ਹਜ਼ੂਰ ਨੇ ਬਾਗੇ ਜਾਣਾ ਕੀਤਾ। ਬਾਬਾ ਜੀਆਂ ਨੇ ਆਪਣੇ ਸੇਵਕਾਂ ਅਤੇ ਜਥੇ ਦੇ ਸਿੰਘਾਂ ਨੂੰ ਉਪਦੇਸ਼ ਕੀਤਾ ਕਿ ਭਾਈ ਹਰ ਸਿੱਖ ਦਾ ਫ਼ਰਜ ਹੈ ਕਿ ਧਰਮ ਦੀ ਕਿਰਤ ਕਰੇ ਅਤੇ ਵੰਡ ਕੇ ਛਕੇ। ਅਨੇਕਾਂ ਰਾਗੀ ਸਿੰਘ ਬਾਬਾ ਜੀਆਂ ਦੇ ਕੀਰਤਨ ਸਮੇਂ ਦੀਵਾਨ ਵਿੱਚ ਹਾਜ਼ਰੀ ਲਗਾਉਂਦੇ ਸਨ, ਸੰਤ ਮਹਾਰਾਜ ਜੀਆਂ ਨੇ ਮਘਿਆਣੇ ਤੋਂ ਅੰਮ੍ਰਿਤਸਰ ਅਤੇ ਅੰਮ੍ਰਿਤਸਰ ਤੋਂ ਨਾਨਕਸਰ ਪਹੁੰਚਣਾ।

ਝੋਰੜੀ ਨਗਰ ਦੀ ਸੰਗਤ ਵਲੋਂ ਬੇਨਤੀ ਕਰਨੀ ਬਾਬਾ ਜੀਆਂ ਨੇ ਝੋਰੜੀ ਪਹੁੰਚਣਾ ਇਥੇ ਸ: ਬੱਗਾ ਸਿੰਘ ਦਾ ਲੜਕਾ ਇੰਦਰ ਸਿੰਘ ਸੀ ਜੋ ਜਤ ਸਤ ਹਠ ਦਾ ਪੂਰਾ ਸੀ। ਕੁਝ ਸਮੇਂ ਬਾਅਦ ਬਾਬਾ ਜੀਆਂ ਨੇ ਮਾਣੂਕੇ, ਝੋਰੜਾਂ ਅਤੇ ਲਖੇ ਵਿਚਾਲੇ ਡੇਰਾ ਲਾ ਲਿਆ। ਇਥੋਂ ਬੱਗਾ ਸਿੰਘ ਦਾ ਖੂਹ ਨਜਦੀਕ ਹੀ ਸੀ। ਲੜਕਾ ਇੰਦਰ ਸਿੰਘ ਖੇਤ ਵਿੱਚ ਹੀ ਸੀ। ਬਾਬਾ ਜੀਆਂ ਨੇ ਐਸੀ ਖੇਡ ਵਰਤਾਈ ਕਿ ਅੱਧੀ ਰਾਤ ਨੂੰ ਬਾਬਾ ਜੀਆਂ ਦੇ ਦਰਸ਼ਨ ਕਰਨ ਲਈ ਚੱਲ ਪਏ। ਜਦੋਂ ਮੱਥਾ ਟੇਕਿਆ ਹਜ਼ੂਰ ਨੇ ਮਿਹਰ ਕੀਤੀ। ਬਾਬਾ ਜੀਆਂ ਨੇ ਉਸ ਪਾਸੋਂ ਪੁੱਛਿਆ ਕਿ ਕਿਸਨੂੰ ਮੰਨਦੇ ਹੋ ? ਕੀ ਕਰਦੇ ਹੋ ? ਬਾਬਾ ਜੀ ਅਗਲੇ ਦਿਨ ਨਾਨਕਸਰ ਪਹੁੰਚ ਗਏ ਅਤੇ ਇਧਰ ਇੰਦਰ ਸਿੰਘ ਨੂੰ ਰੋਜ ਦਰਸ਼ਨ ਹੋਣੇ ਅਤੇ ਖਿੱਚ ਦਿਨੋ

ਦਿਨ ਵਧਦੀ ਗਈ। ਬਾਬਾ ਜੀਆਂ ਦੇ ਚਰਨਾਂ ਵਿੱਚ ਆ ਕੇ ਸੇਵਾ, ਸਿਮਰਨ ਕਰਨ ਲੱਗ ਪਏ । ਇਹੀ ਫਿਰ ਸੰਤ ਬਾਬਾ ਈਸ਼ਰ ਸਿੰਘ ਜੀਆਂ ਦੇ ਨਾਮ ਤੇ ਬਾਬਾ ਜੀਆਂ ਤੋਂ ਬਾਅਦ ਸੰਗਤਾਂ ਨੂੰ ਨਾਮ ਬਾਣੀ, ਕੀਰਤਨ ਪਰਬਚਨਾਂ ਦੁਆਰਾ ਨਿਹਾਲ ਕਰਦੇ ਰਹੇ ।

ਸ੍ਰੀ ਮਾਨ ਸੰਤ ਬਾਬਾ ਨੰਦ ਸਿੰਘ ਜੀ ਮਹਾਰਾਜ ਬਚਨ ਕਰਿਆ ਕਰਦੇ ਸਨ ਕਿ ਭਾਈ ਬੇਬੇ ਨਾਨਕੀ ਜੀ ਦੇ ਯਾਦ ਕਰਨ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਛੀਟਾਂ ਵਾਲੇ ਤੋਂ ਚੱਲ ਕੇ ਤਿਹਾੜੇ ਤੋਂ ਹੁੰਦੇ ਹੋਏ ਬੇਬੇ ਜੀ ਪਾਸ ਸੁਲਤਾਨਪੁਰ ਪਹੁੰਚੇ ਸਨ। ਉਦੋਂ ਕੁਝ ਸਮਾਂ ਇਸ ਜਗ੍ਹਾ ਤੇ ਆਰਾਮ ਕਰਨ ਲਈ ਠਹਿਰੇ ਸਨ। ਇਸ ਲਈ ਅਸੀਂ ਇਸ ਅਸਥਾਨ ਦਾ ਨਾਮ **'ਨਾਨਕਸਰ'** ਰੱਖਿਆ ਹੈ।

ਸੰਤ ਬਾਬਾ ਜੀਆਂ ਨੇ ਆਪਣੇ ਜੀਵਨ ਵਿੱਚ ਸੰਗਤਾਂ ਨੂੰ ਗੁਰੂ ਚਰਨਾਂ ਨਾਲ ਜੋੜਨਾਂ, ਧਰਮ ਦੀ ਕਿਰਤ, ਸੱਚ ਦੀ ਕਮਾਈ ਕਰਨੀ, ਨਾਮ ਬਾਣੀ ਦਾ ਉਪਦੇਸ਼ ਦਿੰਦਿਆਂ ਅਖੀਰ ਗੁਰਬਾਣੀ ਦੇ ਮਹਾਂਵਾਕ ਅਨੁਸਾਰ :

**ਸੂਰਜ ਕਿਰਣ ਮਿਲੀ ਜਲ ਕਾ ਜਲ ਹੂਆ ਰਾਮ ॥**
**ਜੋਤੀ ਜੋਤਿ ਰਲੀ ਸੰਪੂਰਨ ਥੀਆ ਰਾਮ ॥**

ਬ੍ਰਹਮ ਵਿੱਚ ਲੀਨ ਹੋ ਗਏ।

(ਸੰਤ ਮਹਾਰਾਜ ਜੀਆਂ ਦਾ ਪੂਰਾ ਜੀਵਨ 'ਆਨੰਦ ਚਮਤਕਾਰ' ਕਿਰਤ 'ਗੁਰਮੁਖ ਸਿੰਘ ਹਜ਼ੂਰੀ ਰਾਗੀ' ਵਿੱਚ ਪੜ੍ਹ ਸਕਦੇ ਹੋ)

੧ ੳ

## ਸੰਤ ਬਾਬਾ ਈਸ਼ਰ ਸਿੰਘ ਜੀ

[ ਕਲੇਰਾਂ ਵਾਲੇ ]

ਕਬੀਰ ਹਰਿ ਹੀਰਾ ਜਨ ਜਉਹਰੀ ਲੇ ਕੈ ਮਾਂਡੈ ਹਾਟ

ਜਬਹੀ ਪਾਈਅਹਿ ਪਾਰਖੂ ਤਬ ਹੀਰਨ ਕੀ ਸਾਟ ॥

ਅਥਵਾ : ਚਾਤ੍ਰਿਕ ਚਿਤ ਸੁਚਿਤ ਸੁ ਸਾਜਨੁ ਚਾਹੀਐ ॥

ਜਿਸ ਸੰਗਿ ਲਾਗੇ ਪ੍ਰਾਣ ਤਿਸੈ ਕਉ ਆਹੀਐ ॥

ਸੰਤ ਬਾਬਾ ਜੀਆਂ ਦਾ ਜਨਮ ਸ: ਬੱਗਾ ਸਿੰਘ ਜੀ ਦੇ ਗ੍ਰਹਿ ਵਿਖੇ ਹੋਇਆ ਬਾਬਾ ਜੀ ਦਾ ਜਨਮ ਨਗਰ ਝੋਰੜਾਂ ਹੈ। ਮਾਤਾ ਪਿਤਾ ਜੀ ਵਲੋਂ ਪਹਿਲਾਂ ਨਾਮ ਇੰਦਰ ਸਿੰਘ ਰੱਖਿਆ ਹੋਇਆ ਸੀ। ਮਾਤਾ ਪਿਤਾ ਜੀ ਸਰਵਰੀਏ ਸਿੱਖ ਸਨ। ਬਾਬਾ ਜੀਆਂ ਦਾ ਝੁਕਾਅ ਵੀ ਪਹਿਲਾਂ ਉਪਰ ਹੀ ਸੀ। ਪਰ ਆਪ ਜਪ ਤਪ ਹਠ ਦੇ ਪੂਰੇ ਸਨ। ਸੁਭਾਅ ਸ਼ੁਰੂ ਤੋਂ ਹੀ ਦਇਆ ਵਾਲਾ ਸੀ। ਸੰਤ ਬਾਬਾ ਨੰਦ ਸਿੰਘ ਜੀ ਮਹਾਰਾਜ ਆਲੇ ਦੁਆਲੇ ਨਗਰਾਂ ਵਿੱਚ ਸੰਗਤਾਂ ਨੂੰ ਤਾਰਦੇ ਰਹਿੰਦੇ ਸਨ ਨਗਰ ਝੋਰੜਾਂ ਵੀ ਸੰਗਤਾਂ ਲੈ ਕੇ ਗਈਆਂ। ਪਰ ਆਪ ਕਦੀ ਦਰਸ਼ਨ ਕਰਨ ਨਹੀਂ ਸੀ ਜਾਂਦੇ। ਪ੍ਰੰਤੂ ਪਿਛਲੇ ਜਨਮਾਂ ਦੀ ਕਮਾਈ ਦਾ ਉਦੇ ਹੋਣਾ ਗੁਰਬਾਣੀ ਅਨੁਸਾਰ :



ਸੰਤ ਬਾਬਾ ਈਸ਼ਰ ਸਿੰਘ ਜੀ ਕਲੇਰਾਂ ਵਾਲੇ
ਨਾਨਕਸਰ (ਜਗਰਾਵਾਂ) ਲਧਿਆਣਾ

'ਪੂਰਬ ਕਰਮ ਅੰਕਰੁ ਜਬ ਪ੍ਰਗਟਿਓ ਭੇਟਿਓ ਪੁਰਖੁ ਰਸਕਿ ਬੈਰਾਗੀ ॥'

ਸੰਤ ਬਾਬਾ ਨੰਦ ਸਿੰਘ ਜੀਆਂ ਨੇ ਇਕ ਦਿਨ ਰਾਤ ਨੂੰ ਐਸੀ ਖੇਡ ਵਰਤਾਈ ਕਿ ਆਪ ਉਠ ਕੇ ਦਰਸ਼ਨਾਂ ਲਈ ਬਾਬਾ ਜੀ ਦੇ ਚਰਨਾਂ ਵਿੱਚ ਜਾ ਪਹੁੰਚੇ। ਮਹਾਂਪੁਰਖਾਂ ਨੇ ਐਸੀ ਮਿਹਰ ਭਰੀ ਦ੍ਰਿਸ਼ਟੀ ਅਤੇ ਮਿੱਠੇ ਮਿੱਠੇ ਬਚਨ ਸੁਣਾਏ ਕਿ ਮਨ ਉਥੇ ਹੀ ਪਤੀਜ ਗਿਆ ਬੇਨਤੀ ਕੀਤੀ ਮਹਾਰਾਜ ਮੈਨੂੰ ਏਥੇ ਹੀ ਰੱਖ ਲਉ। ਮਹਾਂਪੁਰਖ ਤਾਂ ਅਧਿਕਾਰੀ ਨੂੰ ਵੇਖਦੇ ਹਨ। ਪੂਰਨ ਅਧਿਕਾਰੀ ਜਾਣ ਕੇ ਸੰਤ ਬਾਬਾ ਜੀਆਂ ਨੇ ਆਪਣੀ ਸੇਵਾ ਵਿੱਚ ਲਾ ਲਏ। ਸੰਤ ਬਾਬਾ ਨੰਦ ਸਿੰਘ ਜੀ ਨੇ ਸੰਤ ਈਸ਼ਰ ਸਿੰਘ ਜੀਆਂ ਨੂੰ ਪੜ੍ਹਾਨ ਵਾਸਤੇ ਸੰਤ ਵਧਾਵਾ ਸਿੰਘ ਜੀ ਪਾਸ ਲਹਿਰੇ ਭੇਜਿਆ।

ਫਿਰ ਵਾਪਿਸ ਸੰਤ ਮਹਾਰਾਜ ਜੀਆਂ ਕੋਲ ਆ ਗਏ। ਜਿਨ੍ਹਾਂ ਚਿਰ ਬਾਬਾ ਜੀਆਂ ਦਾ ਸ਼ਰੀਰ ਰਿਹਾ ਸੇਵਾ, ਸਿਮਰਨ ਵਿੱਚ ਤਤਪਰ ਰਹੇ। ਬਾਬਾ ਜੀਆਂ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਆਪ ਸੰਗਤਾਂ ਨੂੰ ਤਾਰਦੇ ਰਹੇ। ਨਾਨਕਸਰ ਸਾਹਿਬ ਦੀ ਮਰਿਆਦਾ ਜਿਉਂ ਦੀ ਤਿਉਂ ਕਾਇਮ ਰੱਖੀ। ਅਖੀਰ ਸੰਗਤਾਂ ਨੂੰ ਤਾਰਦੇ ਹੋਏ ਬ੍ਰਹਮ ਵਿੱਚ ਲੀਨ ਹੋ ਗਏ।

(ਸੰਤ ਬਾਬਾ ਈਸ਼ਰ ਸਿੰਘ ਜੀਆਂ ਦੇ ਪੂਰੇ ਜੀਵਨ ਵਿੱਚ ਜੋ ਕੌਤਕ ਵਰਤਾਏ ਉਹ ਉਨ੍ਹਾਂ ਦੇ ਜੀਵਨ ਗ੍ਰੰਥ 'ਈਸ਼ਵਰ ਦਰਸ਼ਨ' ਵਿੱਚ ਪੜ੍ਹ ਸਕਦੇ ਹੋ)

੧ ੴ

# ਬਾਬਾ ਸਰੁਸਤੀ ਦਾਸ ਜੀ

## ਅਲਾਲ ਵਾਲੇ ਜਿਲ੍ਹਾ ਸੰਗਰੂਰ (ਰਿਆਸਤ ਪਟਿਆਲਾ)

ਬਾਬਾ ਸਰੁਸਤੀ ਦਾਸ ਜੀ ਦਾ ਜਨਮ ਪਿੰਡ ਸੁਲਤਾਨ ਥਾਣਾ ਸ਼ੇਰਪੁਰ ਤਹਿਸੀਲ ਧੂਰੀ ਰਿਆਸਤ ਪਟਿਆਲਾ ਵਿੱਚ 1890 ਈ: ਵਿੱਚ ਹੋਇਆ। ਬਚਪਨ ਤੋਂ ਹੀ ਇਨ੍ਹਾਂ ਦੀ ਲਗਨ ਸੰਤਾਂ ਵਾਲੀ ਸੀ। ਇਨ੍ਹਾਂ ਦੇ ਆਪਣੇ ਪਿੰਡ ਸੁਲਤਾਨਪੁਰ ਵਿੱਚ ਹੀ ਸੰਤ ਸੁੰਦਰ ਦਾਸ ਜੀ ਦਾ ਡੇਰਾ ਸੀ। ਇਹ 7–8 ਸਾਲ ਦੀ ਉਮਰ ਵਿੱਚ ਉਦਾਸੀ ਸੰਤ ਸੁੰਦਰ ਦਾਸ ਜੀ ਦੇ ਚੇਲੇ ਬਣ ਗਏ। ਮਹੰਤ ਜੀ ਨੇ ਇਨ੍ਹਾਂ ਨੂੰ ਪੰਜਾਬੀ ਪੜ੍ਹਨੀ ਲਿਖਣੀ ਸਿਖਾਈ। ਪੜ੍ਹਾਈ ਕਰਨ ਤੋਂ ਬਾਅਦ ਇਨ੍ਹਾਂ ਨੇ ਪੂਰੀ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਦਾ ਅਧਿਐਨ ਕੀਤਾ ਇਨ੍ਹਾਂ ਦੇ ਨਾਲ ਇਨ੍ਹਾਂ ਦੇ ਗੁਰ ਭਾਈ ਸੰਤ ਬੁੱਧ ਦਾਸ ਜੀ ਭੀ ਸਨ ਜਿਨ੍ਹਾਂ ਨੇ ਇਨ੍ਹਾਂ ਦੇ ਨਾਲ ਸਿਖਿਆ ਪ੍ਰਾਪਤ ਕੀਤੀ।

ਸੰਤ ਸਰੁਸਤੀ ਦਾਸ ਜੀ ਨੇ ਅਪਣਾ ਡੇਰਾ ਆ ਕੇ ਅਲਾਲ ਜੰਗਲ ਵਿੱਚ ਲਾ ਲਿਆ ਤੇ ਇਨ੍ਹਾਂ ਦੇ ਗੁਰਭਾਈ ਸੰਤ ਬੁੱਧ ਦਾਸ ਜੀ ਨੇ ਕੁਰੜ ਛਾਪਾ ਪਿੰਡ ਦੇ ਜੰਗਲ ਵਿੱਚ ਡੇਰਾ ਲਾ ਲਿਆ। ਦੋਹਾਂ ਨੇ ਹੀ ਜੰਗਲ ਵਿੱਚ ਪ੍ਰਮਾਤਮਾ ਦਾ ਨਾਮ ਸਿਮਰਨ ਕਰਕੇ ਸਿੱਧੀ ਪ੍ਰਾਪਤ ਕਰ ਲਈ।

ਜਦ ਤੱਕ ਸੰਤ ਪੂਰੀ ਤਰ੍ਹਾਂ ਜਵਾਨ ਹੋ ਚੁੱਕੇ ਸਨ ਤਾਂ ਇਨ੍ਹਾਂ ਦੇ ਮਾਤਾ ਪਿਤਾ



ਸੰਤ ਮਹਾਰਾਜ ਸੁਰਸਤੀ ਦਾਸ ਜੀ ਮਹਾਨ ਤਪੀਸ਼ਰ
ਅਲਾਲਾ ਵਾਲੇ, ਨੇੜੇ ਧੂਰੀ।

ਤੇ ਹੋਰ ਸਬੰਧੀਆਂ ਨੇ ਇਨ੍ਹਾਂ ਨੂੰ ਘਰ ਜਾਣ ਲਈ ਕਿਹਾ ਪ੍ਰੰਤੂ ਇਨ੍ਹਾਂ ਨੇ ਜਾਣ ਤੋਂ ਸਾਫ ਇਨਕਾਰ ਕਰ ਦਿੱਤਾ। ਇਨ੍ਹਾਂ ਨੇ ਕਿਹਾ ਮੈਂ ਤਾਂ ਸੱਤ ਸਾਲ ਦੀ ਉਮਰ ਤੋਂ ਹੀ ਨਗਨ ਹਾਂ। ਮੇਰਾ ਇਸ ਸੰਸਾਰ ਗ੍ਰਹਿਸਤ ਜੀਵਨ ਨਾਲ ਕੋਈ ਸਬੰਧ ਨਹੀਂ ਹੈ।

ਉਸ ਤੋਂ ਬਾਅਦ ਇਨ੍ਹਾਂ ਨੇ ਮੋਨ ਧਾਰ ਲਿਆ ਤੇ ਅੰਤ ਤੱਕ ਇਨ੍ਹਾਂ ਨੇ ਮੋਨ ਧਾਰੀ ਰੱਖਿਆ। ਸਾਰਾ ਜੀਵਨ ਨਗਨ ਸਾਧੂਆਂ ਵਜੋਂ ਬਿਤਾਇਆ ਤੇ ਆਪਣੇ ਥਲੇ ਬਜਰੀ ਵਿਛਾ ਕੇ ਪੈਂਦੇ ਸਨ ਤੇ ਕੱਖਾਂ ਦੀ ਝੁੱਗੀ ਵਿੱਚ ਸਾਰਾ ਜੀਵਨ ਬਿਤਾਇਆ।

ਜਦੋਂ ਪਿੰਡ ਦੀ ਮੁਰੱਬੇ ਬੰਦੀ ਹੋਈ ਤਾਂ ਸੰਤ ਸਰੁਸਤੀ ਦਾਸ ਦੀ ਘੋਰ ਤਪੱਸਿਆ ਨੂੰ ਦੇਖਦੇ ਹੋਏ ਪਿੰਡ ਦੀ ਪੰਚਾਇਤ ਨੇ 2 ਕਿਲੇ (ਏਕੜ) ਜਮੀਨ ਬਾਬਾ ਸਰੁਸਤੀ ਦਾਸ ਦੇ ਡੇਰੇ ਲਈ ਛੱਡ ਦਿੱਤੀ। ਸੰਤ ਬਚਪਨ ਤੋਂ ਹੀ ਨਗਨ ਸਨ ਇਸ ਲਈ ਇਨ੍ਹਾਂ ਨੇ ਡੇਰੇ ਦੀ ਹਦੂਦ ਅੰਦਰ ਇਸਤਰੀਆਂ ਦਾ ਆਉਣਾ ਵਰਜਤ ਕੀਤਾ ਹੋਇਆ ਸੀ।

ਇਹ ਇਕ ਸਬਬ ਹੀ ਸੀ ਕਿ ਮੇਰੇ ਪਿਤਾ ਪੰਡਤ ਸ਼ਰਦਾ ਰਾਮ ਅਲਾਲ ਰੇਲਵੇ ਸਟੇਸ਼ਨ ਤੇ ਸਟੇਸ਼ਨ ਮਾਸਟਰ ਲੱਗ ਕੇ ਆਏ ਮੇਰੀ ਉਮਰ ਉਸ ਵੇਲੇ 9-10 ਸਾਲ ਦੀ ਸੀ ਮੈਂ ਪ੍ਰਾਇਮਰੀ ਸਕੂਲ ਹੇੜੀ ਕੇ ਪੜ੍ਹਨ ਜਾਂਦਾ ਹੁੰਦਾ ਸੀ ਰੇਲਵੇ ਦਾ ਕੋਈ

ਕਰਮਚਾਰੀ ਮੈਨੂੰ ਸਕੂਲ ਛੱਡ ਆਉਂਦਾ। ਮੈਂ ਵਾਪਸੀ ਵਿੱਚ ਸੰਤ ਸਰੁਸਤੀ ਦਾਸ ਦੇ ਡੇਰੇ ਤੇ ਆ ਜਾਂਦਾ ਤਾਂ ਸੰਤ ਮੈਨੂੰ ਬੱਚਿਆਂ ਵਾਂਗ ਪਿਆਰ ਕਰਦੇ ਕਈ ਵਾਰ ਮੇਰੇ ਪਿਤਾ ਸ਼ਰਦਾ ਰਾਮ ਜੀ ਮੈਨੂੰ ਆਪ ਆਕੇ ਡੇਰੇ ਤੋਂ ਲੈ ਜਾਂਦੇ। ਜਦ ਸੰਤਾਂ ਨਾਲ ਮੇਰਾ ਅਥਾਹ ਪਿਆਰ ਦੇਖਿਆ ਤੇ ਮੇਰੇ ਪਿਤਾ ਨੇ ਸੰਤਾਂ ਨੂੰ ਕਿਹਾ ਇਸ ਨੂੰ ਆਪਣਾ ਚੇਲਾ ਹੀ ਬਣਾ ਲਵੋ। ਇਸ ਤਰ੍ਹਾਂ ਮੈਂ ਬਾਬਾ ਸਰੁਸਤੀ ਦਾਸ ਜੀ ਦਾ ਚੇਲਾ ਬਣ ਗਿਆ। ਮੇਰੇ ਤੋਂ ਪਹਿਲਾਂ ਸੰਤ ਗੰਗਾ ਦਾਸ, ਸੰਤ ਅਮਰ ਦਾਸ, ਸੰਤ ਭਜਨ ਦਾਸ ਅਤੇ ਸੰਤ ਅਜੈਬ ਦਾਸ ਬਾਬਾ ਜੀ ਦੇ ਪਹਿਲੇ ਚੇਲੇ ਸਨ। ਮੈਂ ਪੰਜਵਾਂ ਚੇਲਾ ਬਣ ਗਿਆ।

ਇਸ ਤਰ੍ਹਾਂ ਮੈਂ ਆਪਣਾ ਬਚਪਨ ਪੜ੍ਹਨ ਦੇ ਨਾਲ ਸੰਤਾਂ ਦੇ ਡੇਰੇ ਵਿੱਚ ਹੀ ਬਿਤਾਇਆ ਇਸ ਸਮੇਂ ਮੈਂ ਦੇਖਿਆ ਸੰਤ ਸਰੁਸਤੀ ਦਾਸ ਦੀ ਸਾਰੇ ਇਲਾਕੇ ਵਿੱਚ ਬਹੁਤ ਮਾਨਤਾ ਹੈ। ਲਾਗਲੇ ਪਿੰਡਾਂ ਦੇ ਲੋਕ ਸੰਤਾਂ ਦੀ ਘੋਰ ਤਪੱਸਿਆ ਨੂੰ ਦੇਖਦੇ ਹੋਏ ਦੁੱਧ ਕਣਕ ਤੇ ਹੋਰ ਸਮਾਨ ਬਿਨ੍ਹਾਂ ਮੰਗੇ ਹੀ ਡੇਰੇ ਵਿੱਚ ਪਹੁੰਚਾ ਦਿੰਦੇ ਸਨ।

ਸੰਤ ਸਰੁਸਤੀ ਦਾਸ ਨੇ ਆਪਣੇ ਡੇਰੇ ਵਿੱਚ ਬਹੁਤ ਪਿੱਪਲ ਤੇ ਹੋਰ ਦਰਖਤ ਲਾਏ ਹੋਏ ਸਨ। ਇਨ੍ਹਾਂ ਨੇ 50-60 ਦੇ ਕਰੀਬ ਡੇਰੇ ਵਿੱਚ ਕੁੱਤੇ ਵੀ ਰੱਖੇ ਹੋਏ ਸਨ। ਸ਼ਰਧਾਲੂ ਇਨ੍ਹਾਂ ਲਈ ਬਦਾਮ ਕਿਸਮਿਸ ਤੇ ਦੁੱਧ ਆਦਿ ਲੈ ਕੇ ਆਉਂਦੇ ਤਾਂ ਇਹ ਆਪਦੇ ਚੇਲਿਆਂ ਤੋਂ ਬਦਾਮ ਕੂੰਡੀ ਵਿੱਚ ਕੁਟਵਾ ਕੇ ਪਿੱਪਲ ਤੇ ਹੋਰ

ਦਰਖਤਾਂ ਦੀਆਂ ਜੜ੍ਹਾਂ ਵਿੱਚ ਪਾ ਦਿੰਦੇ।

ਕੁੱਤਿਆਂ ਨੂੰ ਦੁੱਧ ਅਤੇ ਰੋਟੀ ਇਹ ਆਪਣੇ ਹੱਥਾਂ ਨਾਲ ਖਲਾਉਂਦੇ ਸਨ। ਕੁੱਤਿਆਂ ਲਈ ਛੋਟੀਆਂ ਕੌਲੀਆਂ ਬਣਾਈਆਂ ਹੋਈਆਂ ਸਨ ਜੋ ਅਜੇ ਵੀ ਮੌਜੂਦ ਹਨ।

ਇਕ ਅਜੀਬ ਘਟਨਾ ਵਾਪਰੀ ਸੰਤਾਂ ਦਾ ਸ਼ਰਧਾਲੂ ਫੌਜੀ ਅਫਸਰ ਇਕ ਬਹੁਤ ਕੀਮਤੀ ਕੰਬਲ ਲੈ ਕੇ ਆਇਆ। ਕੰਬਲ ਸੰਤਾਂ ਅੱਗੇ ਰੱਖ ਕੇ ਫੌਜੀ ਅਫਸਰ ਨੇ ਮੱਥਾ ਟੇਕਿਆ। ਡੇਰੇ ਵਿੱਚ ਇਕ ਕੁੱਤੇ ਦੀ ਮੌਤ ਹੋ ਗਈ ਸੀ ਸੰਤ ਉਨ੍ਹਾਂ ਦਾ ਸੰਸਕਾਰ ਕਰਨ ਲਈ ਟੋਆ ਪੁਟਾ ਰਹੇ ਸਨ। ਜਦੋਂ ਕੁੱਤਾ ਦਫਨ ਕੀਤਾ ਗਿਆ ਤਾਂ ਸੰਤਾਂ ਨੇ ਫੌਜੀ ਅਫਸਰ ਵਾਲਾ ਕੰਬਲ ਹੀ ਕੁੱਤੇ ਉਪਰ ਕੱਫਨ ਵਜੋਂ ਪਾ ਦਿੱਤਾ। ਫੌਜੀ ਨੇ ਕਿਹਾ ਕੰਬਲ ਬਹੁਤ ਕੀਮਤੀ ਹੈ ਤਾਂ ਸੰਤਾਂ ਨੇ ਜਮੀਨ ਤੇ ਲਿਖ ਦਿੱਤਾ 'ਕੀਮਤੀ ਕਰਕੇ ਹੀ ਤਾਂ ਪਾਇਆ ਹੈ'। ਇਹ ਸੰਤਾਂ ਦੀ ਮਹਿਮਾਂ ਹੈ।

ਇਕ ਵਾਰ ਇਕ ਸ਼ਿਕਾਰੀ ਨੇ ਇਕ ਹਿਰਨੀ ਮਾਰ ਦਿੱਤੀ ਚਾਰੇ ਪਾਸੇ ਜੰਗਲ ਸੀ। ਬੰਦੂਕ ਲੈ ਕੇ ਸ਼ਿਕਾਰੀ ਡੇਰੇ ਵਿੱਚ ਆਇਆ ਸੰਤਾਂ ਨੇ ਆਪਣੇ ਚੇਲੇ ਤੋਂ ਪੁਛਿਆ ਇਸ ਦੇ ਹੱਥ ਵਿੱਚ ਕੀ ਹੈ ਤਾਂ ਚੇਲਿਆਂ ਨੇ ਦੱਸਿਆ ਕਿ ਇਹ ਬੰਦੂਕ ਹੈ ਸ਼ਿਕਾਰੀ ਨੇ ਇਕ ਹਿਰਨੀ ਦਾ ਸ਼ਿਕਾਰ ਕੀਤਾ ਹੈ। ਸੰਤਾਂ ਨੇ ਸ਼ਿਕਾਰੀ ਤੋਂ

ੴ

ਬੰਦੂਕ ਫੜੀ ਤੇ ਜੋ ਧੂਣਾਂ ਬਲ ਰਿਹਾ ਸੀ ਉਸ ਵਿੱਚ ਬੰਦੂਕ ਸੁੱਟ ਦਿੱਤੀ। ਮਹਾਰਾਜਾ ਪਟਿਆਲੇ ਦਾ ਜਮਾਨਾ ਸੀ ਪਰ ਫਿਰ ਵੀ ਸ਼ਿਕਾਰੀ ਕੁਝ ਨਾ ਬੋਲਿਆ ਚੁਪ ਕਰਕੇ ਚਲਾ ਗਿਆ।

ਸੰਤ ਸਰੂਸਤੀ ਦਾਸ ਜੀ ਨੂੰ ਮਹਾਰਾਜਾ ਭੂਪਿੰਦਰ ਸਿੰਘ ਮਿਲਣ ਆਇਆ ਉਨ੍ਹਾਂ ਨੇ ਆਪਣੇ ਅਹਿਲਕਾਰਾਂ ਨੂੰ ਭੇਜਿਆ ਕਿ ਸੰਤਾਂ ਦੇ ਦਰਸ਼ਨ ਕਰਨੇ ਹਨ ਪੁੱਛ ਕੇ ਆਵੋ ਪਰ ਸੰਤਾਂ ਨੇ ਮਿਲਣ ਤੋਂ ਇਨਕਾਰ ਕਰ ਦਿੱਤਾ ਕਿ ਫਕੀਰਾਂ ਅਤੇ ਰਾਜਿਆਂ ਦਾ ਕੋਈ ਸਬੰਧ ਨਹੀਂ ਹੈ। ਜੇ ਮੇਰੇ ਤੁਹਾਡੇ ਰਾਜ ਵਿੱਚ ਰਹਿਣ ਦੀ ਕੋਈ ਤਕਲੀਫ ਹੈ ਤਾਂ ਮੈਂ ਕਿਸੇ ਹੋਰ ਥਾਂ ਚਲਿਆ ਜਾਂਦਾ ਹਾਂ। ਪਰ ਮਹਾਰਾਜਾ ਭੂਪਿੰਦਰ ਸਿੰਘ ਇਨ੍ਹਾਂ ਦੇ ਜਲਾਲ ਬਾਰੇ ਜਾਣਦਾ ਸੀ ਬਿਨ੍ਹਾਂ ਕੁਝ ਕਹੇ ਹੀ ਵਾਪਿਸ ਆ ਗਿਆ। ਸੰਤਾਂ ਨੇ ਕਿਹਾ ਕਿਸੇ ਫੇਰ ਮੌਕੇ ਦਰਸ਼ਨ ਦੇਵਾਂਗੇ।

ਮੈਂ ਅਚਾਨਕ ਬੀਮਾਰ ਹੋ ਗਿਆ ਤਾਂ ਮੇਰੇ ਗੁਰੂ ਸੰਤ ਸਰੂਸਤੀ ਦਾਸ ਜੀ ਨੂੰ ਪਤਾ ਲੱਗਿਆ ਤਾਂ ਮੇਰੇ ਦੋ ਗੁਰ ਭਾਈਆਂ ਨਾਲ ਉਹ ਬੋਰੀ ਲਪੇਟ ਕੇ ਮੇਰੀ ਖਬਰ ਲੈਣ ਲਈ ਆਏ। ਮੈਨੂੰ ਲਿਖ ਕੇ ਦਸਿਆ ਕਿ ਕਿਸੇ ਨੂੰ ਮੇਰੇ ਆਉਣ ਬਾਰੇ ਨਹੀਂ ਦੱਸਣਾ।

ਮਹਾਰਾਜ ਬਾਬਾ ਬੁੱਧ ਦਾਸ ਜੀ ਜੋ ਇਕ ਸਿੱਧ ਪੁਰਸ਼ ਸਨ। ਉਨ੍ਹਾਂ ਨੂੰ ਮਿਲੇ ਦੋਵੇਂ ਸਿੱਧ ਪੁਰਸ਼ ਇਕ ਦੂਜੇ ਨਾਲ ਹੱਸ ਹੱਸ ਕੇ ਗਿਆਨ ਗੋਸ਼ਟੀ ਕਰਦੇ ਰਹੇ। ਸਰੂਸਤੀ ਦਾਸ ਜੀ ਲਿਖ ਕੇ ਤੇ ਬਾਬਾ ਬੁੱਧ ਦਾਸ ਜੀ ਬੋਲ ਕੇ ਇਕ ਦੂਜੇ ਦੀ ਭਗਤੀ ਦੀ ਸਰਾਹਣਾ ਕਰਦੇ ਸਨ ਮੈਂ ਤਾਂ ਇਹੀ ਅੰਦਾਜ਼ਾ ਲਾਇਆ।

ੴ

ਇਸ ਦੌਰਾਨ ਮੈਂ ਰਾਜੀ ਹੋ ਗਿਆ ਤਾਂ ਬਾਬਾ ਜੀ ਫਤਹਿਗੜ੍ਹ ਸਾਹਿਬ ਮੱਥਾ ਟੇਕਣ ਆਏ ਤਾਂ ਮੱਥਾ ਟੇਕਣ ਤੋਂ ਬਾਅਦ ਗੁਰਦੁਆਰੇ ਦੇ ਬਾਹਰ ਸੰਤ ਬਲਵੰਤ ਸਿੰਘ ਜੀ ਕੀਰਤਨ ਕਰ ਰਹੇ ਸਨ। ਬਾਬਾ ਜੀ ਨੇ ਕੀਰਤਨ ਵੀ ਸੁਣਿਆ। ਜਦੋਂ ਬਾਬਾ ਬਲਵੰਤ ਸਿੰਘ ਜੀ ਦੀ ਨਿਗਾਹ ਸਿੱਧ ਸੰਤ ਸਰੁਸਤੀ ਦਾਸ ਜੀ ਤੇ ਪਈ ਤਾਂ ਬਾਬਾ ਬਲਵੰਤ ਸਿੰਘ ਜੀ ਨੇ ਸਟੇਜ ਤੋਂ ਉਤਰ ਕੇ ਸੰਤਾਂ ਦਾ ਅਭਿਨੰਦਨ ਕੀਤਾ। ਸੰਤ ਸਰੁਸਤੀ ਦਾਸ ਜੀ ਨੇ ਬਚਨ ਕੀਤਾ ਕਿ ਪਹਿਲਾਂ ਅਸੀਂ ਸ੍ਰੀ ਮਾਨ 111 ਸੰਤ ਅਤਰ ਸਿੰਘ ਜੀ ਮਸਤੂਆਣਾ ਸਾਹਿਬ ਵਾਲਿਆਂ ਦਾ ਕੀਰਤਨ ਸੁਣਿਆ ਜਾਂ ਅੱਜ ਸੰਤ ਬਲਵੰਤ ਸਿੰਘ ਜੀਆਂ ਦਾ ਕੀਰਤਨ ਸੁਣ ਕੇ ਅਨੰਦ ਆਇਆ ਹੈ।

ਸੰਤਾਂ ਨੇ ਆਪਣੇ ਜੀਵਨ ਵਿੱਚ ਅਲਾਲ ਵਿਖੇ ਬਾਬਾ ਸ੍ਰੀਚੰਦ ਜੀ ਦਾ ਮੰਦਰ ਬਣਵਾਇਆ। ਤੇ ਨਾਲ ਹੀ ਸ੍ਰੀ ਗੁਰਦੁਆਰਾ ਸਾਹਿਬ ਵੀ ਬਣਵਾਇਆ। ਅਲਾਲ ਡੇਰੇ ਵਿੱਚ ਹੀ ਦੁਰਗਾ ਮਾਤਾ ਜੀ ਦਾ ਮੰਦਰ ਬਣਵਾਇਆ ਜੋ ਅਜੇ ਤੱਕ ਪੂਜਣ ਯੋਗ ਹਨ। ਹਰ ਧਰਮ ਦੇ ਲੋਕ ਅਲਾਲ ਵਿਖੇ ਆਉਂਦੇ ਹਨ ਤੇ ਜੋ ਸ਼ਰਧਾ ਹੁੰਦੀ ਹੈ ਉਹ ਪੂਰਨ ਕਰਨ ਲਈ ਸੁੱਖਾਂ ਸੁੱਖਦੇ ਹਨ ਜੋ ਪੂਰੀਆਂ ਹੁੰਦੀਆਂ ਹਨ।

ਬਾਬਾ ਸਰੁਸਤੀ ਦਾਸ ਜੀ 1968 ਭਾਦੋਂ ਦੀ ਤੀਜ ਵਾਲੇ ਦਿਨ ਜੋਤੀ ਜੋਤ ਸਮਾ ਗਏ। ਹੁਣ ਹਰ ਸਾਲ ਅਲਾਲ ਵਿਖੇ ਮੇਲਾ ਲੱਗਦਾ ਹੈ ਬਰਨਾਲਾ, ਧੂਰੀ ਤੇ ਪਿੰਡਾਂ ਦੇ ਲੋਕ ਯੱਗ ਕਰਦੇ ਹਨ। ਹਜਾਰਾਂ ਦੀ ਗਿਣਤੀ ਵਿੱਚ ਸ਼ਰਧਾਲੂ ਆਉਂਦੇ ਹਨ।

ਵਲੋਂ : ਡਾ: ਸੰਤ ਵੇਦ ਪ੍ਰਕਾਸ਼ ਜੀ ਉਦਾਸੀਨ (ਬਸੀ ਪਠਾਣਾਂ)

੧ ੴ

# ਸਿੱਧ ਬਾਬਾ ਬੁੱਧ ਦਾਸ ਜੀ ਮਹਾਰਾਜ

## ਨਿਆ ਅਖਾੜਾ ਕੰਨਖਲ (ਹਰਿਦੁਆਰ)

### ਬਸੀ ਪਠਾਣਾ ।

ਜਨਮ ਲਗਭੱਗ 1890 ਈ: ਵਿੱਚ ਪਿੰਡ ਲੌਂਗੋਵਾਲ ਜਿਲਾ ਸੰਗਰੂਰ ਦੇ ਜੱਟ ਘਰਾਣੇ ਦੇ ਸਿੱਧੂ ਖਾਨਦਾਨ ਵਿੱਚ ਪੈਦਾ ਹੋਏ। ਅਜੇ ਬਾਬਾ ਜੀ 4 ਸਾਲ ਦੇ ਹੀ ਸਨ ਕਿ ਨਿਆ ਅਖਾੜਾ ਉਦਾਸੀ ਸੰਤ ਰਮਤੇ ਜਿਸ ਦੇ ਮੁੱਖੀ ਮਹਾਤਮਾ ਸ੍ਰੀ 1008 ਸੁੰਦਰ ਦਾਸ ਜੀ ਸਨ ਰਮਨ ਕਰਦਾ ਹੋਇਆ ਲੌਂਗੋਵਾਲ ਪਿੰਡ ਵਿੱਚ ਪਹੁੰਚਿਆ ਜਿੰਨੇ ਦਿਨ ਇਹ ਅਖਾੜਾ ਲੌਂਗੋਵਾਲ ਪਿੰਡ ਵਿੱਚ ਰਿਹਾ ਉਤਨੀ ਦੇਰ 4 ਸਾਲਾ ਬਾਲਕ ਅਖਾੜੇ ਵਿੱਚ ਹੀ ਬੈਠਾ ਰਿਹਾ। ਬਾਬਾ ਜੀ ਦੇ ਮਾਤਾ ਪਿਤਾ ਨੇ ਬਾਬਾ ਸੁੰਦਰ ਦਾਸ ਜੀ ਦਾ ਚੇਲਾ ਬਣਾ ਕੇ ਅਖਾੜੇ ਤੇ ਹੀ ਚੜ੍ਹਾ ਦਿੱਤਾ।

ਲਗਭਗ 3 ਸਾਲ ਅਖਾੜਾ ਉੱਤਰੀ ਭਾਰਤ ਦਾ ਰਮਨ ਕਰਦਾ ਰਿਹਾ ਤੇ ਜਦੋਂ ਬਾਬਾ ਜੀ 7 ਸਾਲ ਦੇ ਸਨ ਤਾਂ ਅਖਾੜਾ ਜਿਲਾ ਲੁਧਿਆਣਾ ਵਿੱਚ ਪਹੁੰਚ ਗਿਆ। ਤਾਂ ਬਾਬਾ ਜੀ ਅਖਾੜਾ ਛੱਡ ਕੇ ਪਿੰਡ ਦੇ ਮੁੰਡਿਆਂ ਨਾਲ ਡੰਗਰ ਚਾਰਨ ਲੱਗ ਪਏ। ਮੁੰਡਿਆਂ ਦੇ ਕਹਿਣ ਤੇ ਬਾਬਾ ਜੀ ਪਸ਼ੂਆਂ ਦਾ ਮੋੜਾ ਲਾ ਆਉਂਦੇ ਤੇ ਜਦੋਂ ਪਿੰਡ ਦੇ ਮੁੰਡਿਆਂ ਦੀ ਰੋਟੀ ਆਉਂਦੀ ਤਾਂ ਨਾਲ ਹੀ ਖਾ ਲੈਂਦੇ ਤੇ ਰਾਤ ਨੂੰ ਬਣੀ ਵਿੱਚ ਸੌਂ ਕੇ ਰਾਤ ਗੁਜਾਰ ਦਿੰਦੇ। ਇਸ ਤਰਾਂ ਪਿੰਡ ਧੂੰਦਾ, ਲੁਹਾਰੀ, ਰਾਇਪੁਰ ਮਾਜਰੀ, ਹਰਗਣਾਂ, ਸੁਹਾਵੀ, ਹਰਿਉਂ ਕਲਾਂ, ਲੁਹਾਰ ਮਾਜਰਾ, ਭੜੀ,

ਦਮਹੇੜੀ ਤੇ ਲਾਡਪੁਰ ਆਦਿ ਪਿੰਡਾਂ ਵਿੱਚ ਵਿਚਰਦੇ ਰਹੇ। ਡੰਗਰਾਂ ਦੇ ਈਰਨੇ (ਪਾਥੀਆਂ) ਇਕੱਠੀਆਂ ਕਰਕੇ ਧੂਣੇ ਤਪਾਉਂਦੇ ਰਹੇ ਪਰ ਇਹ ਸਾਰੇ ਸਮੇਂ ਉਹ ਕਿਸੇ ਪਿੰਡ ਅੰਦਰ ਨਹੀਂ ਗਏ।

**ਤਪੱਸਿਆ :** ਬਾਬਾ ਜੀ ਸੁਹਾਵੀ ਪਿੰਡ ਵਿੱਚ ਗਏ ਪਿੰਡ ਦੇ ਲਹਿੰਦੇ ਵਲ ਹਰਗਣਾਂ ਪਿੰਡ ਦੇ ਪਾਸੇ ਵਲ ਬਾਬਾ ਜੀ ਨੇ ਇਕ ਭੋਰਾ ਪੁਟਵਾਇਆ ਤੇ ਸਵਾ ਸਾਲ ਉਸ ਭੋਰੇ ਵਿੱਚ ਬੈਠੇ ਰਹੇ। ਇਕ ਬੁੱਢੀ ਮਾਈ ਹਰਗਣਾਂ ਪਿੰਡ ਦੀ ਹਰ ਰੋਜ ਭੋਰੇ ਕੋਲ ਆ ਕੇ ਦੁੱਧ ਦੀ ਗੜਵੀ ਰੱਖ ਜਾਂਦੀ ਤੇ ਦੂਜੇ ਦਿਨ ਖਾਲੀ ਗੜਵੀ ਚੁੱਕ ਕੇ ਭਰੀ ਹੋਈ ਰੱਖ ਜਾਂਦੀ ਸੀ ਬਾਬਾ ਜੀ ਦੀ ਕਿਰਪਾ ਨਾਲ ਉਨ੍ਹਾਂ ਦਾ ਖਾਨਦਾਨ ਚੜ੍ਹਦੀ ਕਲਾ ਵੱਲ ਜਾ ਰਿਹਾ ਹੈ ਸ: ਜੰਗਨਾਰ ਸਿੰਘ ਉਸ ਖਾਨਦਾਨ ਦਾ ਮੈਂਬਰ ਹੈ। ਜਿਸ ਨੂੰ ਬਹੁਤ ਭਾਗ ਲੱਗੇ ਹੋਏ ਹਨ।

ਸਵਾ ਸਾਲ ਬਾਅਦ ਜਦੋਂ ਬਾਬਾ ਜੀ ਭੋਰੇ ਵਿੱਚੋਂ ਬਾਹਰ ਨਿਕਲੇ ਤਾਂ ਆਲੇ ਦੁਆਲੇ ਦੇ ਪਿੰਡਾਂ ਨੇ ਬਹੁਤ ਵੱਡਾ ਭੰਡਾਰਾ ਕੀਤਾ।

ਉਸ ਤੋਂ ਬਾਅਦ ਬਾਬਾ ਜੀ ਭੱਟੀ ਪਿੰਡ ਵਿੱਚ ਆ ਗਏ ਤੇ ਇਕ ਜੰਡ ਦੇ ਦਰਖਤ ਥਲੇ ਧੂਣਾਂ ਲਾ ਲਿਆ। ਬਹੁਤ ਸਮਾਂ ਉਥੇ ਕੱਟਣ ਤੋਂ ਬਾਅਦ ਬਾਬਾ ਜੀ ਧੂੰਦੇ ਪਿੰਡ ਦੇ ਟਿੱਬੇ ਕੋਲ ਆ ਕੇ ਤਪੱਸਿਆ ਕਰਨ ਲੱਗੇ। ਇਸ ਤਰ੍ਹਾਂ ਤਪੱਸਿਆ ਕਰਦੇ ਹੋਏ 42 ਸਾਲ ਦੇ ਹੋਏ ਤਾਂ ਉਨ੍ਹਾਂ ਨੂੰ ਅਧਰੰਗ ਹੋ ਗਿਆ।

ੴ

ਸੇਵਕਾਂ ਬਹੁਤ ਇਲਾਜ ਕਰਵਾਇਆ ਪਰ ਬਾਬਾ ਜੀ ਨੇ ਕਿਹਾ ਕਿ ਡੰਗਰ ਮੋੜਣ ਵੇਲੇ ਇਨ੍ਹਾਂ ਨੇ ਇਕ ਗਾਂ ਦੀ ਲੱਤ ਤੇ ਸੋਟੀ ਮਾਰੀ ਸੀ ਇਹ ਇਸ ਦਾ ਹੀ ਫਲ ਹੈ। ਉਹ ਠੀਕ ਤਾਂ ਹੋ ਗਏ ਪਰ ਉਨ੍ਹਾਂ ਦੀ ਇਕ ਲੱਤ ਸੁੱਕ ਗਈ ਜੋ ਅੰਤ ਤੱਕ ਪੂਰਾ ਕੰਮ ਨਾ ਕਰ ਸਕੀ।

ਉਸ ਤੋਂ ਬਾਅਦ ਤਕਰੀਬਨ 55 ਸਾਲ ਦੀ ਉਮਰ ਵਿੱਚ ਬਾਬਾ ਜੀ ਬਸੀ ਪਠਾਣਾ ਆ ਗਏ। ਤਾਂ ਇਕ ਬਾਣੀਏਂ ਜਿਨ੍ਹਾਂ ਨੂੰ ਅੰਨੇ ਬਾਣੀਏਂ ਕਿਹਾ ਜਾਂਦਾ ਸੀ ਨੇ ਇਕ ਚੁਬਾਰੇ ਦਾ ਕਮਰਾ ਦੇ ਦਿੱਤਾ ਜਿਨ੍ਹਾਂ ਦਾ ਕੰਮ ਮਾਮੂਲੀ ਸੀ ਜੋ ਅੱਜ ਕੱਲ ਬਾਬਾ ਜੀ ਦੀ ਕਿਰਪਾ ਨਾਲ ਕਾਰੋਬਾਰ ਵਿੱਚ ਬਹੁਤ ਅੱਗੇ ਵੱਧ ਚੁਕੇ ਹਨ।

ਬਸੀ ਪਠਾਣਾ ਵਿੱਚ ਬਾਬਾ ਜੀ ਦੇ ਬਹੁਤ ਸੇਵਕ ਬਣ ਗਏ ਜਿਨ੍ਹਾਂ ਵਿੱਚ ਸਾਧੂ ਸਿੰਘ ਇਕ ਗਰੀਬ ਮਜਦੂਰ ਤੇ ਡਾ: ਵੇਦ ਪ੍ਰਕਾਸ਼ ਤੇ ਹੋਰ ਸੱਜਣ ਸਨ। ਡਾ: ਵੇਦ ਪ੍ਰਕਾਸ਼ ਜੀ ਸਿੱਧ ਨਗਨ ਬਾਬਾ ਸਰੁਸਤੀ ਦਾਸ ਜੀ ਅਲਾਲ ਵਾਲਿਆਂ ਦੇ ਚੇਲੇ ਹਨ। ਇਨ੍ਹਾਂ ਦਾ ਸੰਤ ਸੁਭਾਅ ਹੈ ਇਹ ਹਰ ਰੋਜ ਬਾਬਾ ਜੀ ਨੂੰ ਸ਼ਾਮ ਵੇਲੇ ਅੱਧਾ ਕਿਲੋ ਦੁੱਧ ਡੋਲੂ ਵਿੱਚ ਪਾ ਕੇ ਪਹਿਲਾਂ ਚੁਬਾਰੇ ਵਿੱਚ ਦਿੰਦੇ ਰਹੇ ਪਰ ਜਦੋਂ ਬਾਬਾ ਜੀ ਕਾਫੀ ਬਜੁਰਗ ਹੋ ਗਏ ਤਾਂ ਇਨ੍ਹਾਂ ਨੂੰ ਪੌੜੀਆਂ ਚੜਨਾ ਮੁਸ਼ਕਲ ਹੋ ਗਿਆ ਤਾਂ ਡਾ: ਵੇਦ ਪ੍ਰਕਾਸ਼ ਨੇ ਕਿਹਾ ਮਹਾਤਮਾ ਜੀ ਮੇਰੇ ਘਰ ਰਹੋ। ਬਾਬਾ ਜੀਆਂ ਨੇ ਜਿੰਨੀ ਥਾਂ ਵਿੱਚ ਆਪਣੀ ਖੂੰਡੀ ਫੇਰੀ ਉਹ ਥਾਂ ਡਾ: ਸਾਹਿਬ ਨੇ ਬਾਬਾ ਜੀ ਨੂੰ ਦਾਨ ਕਰ ਦਿੱਤੀ ਤੇ ਇਕ ਕੁਟੀਆ ਵੀ ਪਵਾ ਦਿੱਤੀ।

ਸਾਧੂ ਸਿੰਘ ਦਾ ਲੜਕਾ ਮਾਸਟਰ ਗੁਰਚਰਨ ਸਿੰਘ ਜੋ ਹੁਣ ਬਾਬਾ ਜੀ ਦੀ

ਕਿਰਪਾ ਨਾਲ ਐਮ;ਏ; ਬੀਐਡ; ਹੈ। ਆਪਣੇ ਬਚਪਨ ਤੋਂ ਹੀ ਬਾਬਾ ਜੀਆਂ ਦਾ ਸੇਵਕ ਹੈ ਅਜੇ ਉਹ ਪੜ੍ਹਦਾ ਹੀ ਸੀ ਜਦ ਤੋਂ ਸਵੇਰੇ ਉਠ ਕੇ ਉਹ ਬਾਬਾ ਜੀ ਦੀ ਚਾਹ ਬਣਾ ਕੇ ਆਉਂਦਾ ਸੀ। ਉਹ ਅੱਠਵੀਂ ਜਮਾਤ ਵਿੱਚ ਸੀ ਜਦ ਬਾਬਾ ਜੀ ਦਾ ਚਰਨ ਘਾਲੀ ਚੇਲਾ ਹੋ ਗਿਆ। ਅੱਜ ਉਸ ਦੀ ਉਮਰ 45 ਸਾਲ ਹੈ ਪਰ ਅਜੇ ਤੱਕ ਨਿਤਨੇਮ ਅਨੁਸਾਰ ਬਾਬਾ ਜੀ ਦੀ ਕੁਟੀਆ ਵਿੱਚ ਜਾਂਦਾ ਹੈ ਚਾਹ ਬਣਾ ਕੇ ਸੰਗਤਾਂ ਨੂੰ ਪਿਲਾਉਂਦਾ ਹੈ ਤੇ ਆਪ ਵੀ ਪੀਂਦਾ ਹੈ। ਬਾਬਾ ਜੀ ਉਸ ਨੂੰ ਚਰਨ ਕਹਿਕੇ ਆਪ ਆਵਾਜ਼ ਦਿੰਦੇ ਹੁੰਦੇ ਸਨ।

ਬਾਬਾ ਜੀ ਦੇ ਬਚਨਾਂ ਨਾਲ ਡਾਕਟਰ ਸਾਹਿਬ ਦੇ ਦੂਜਾ ਲੜਕਾ ਹੋਇਆ ਜਿਸ ਨੂੰ ਡਾਕਟਰ ਸਾਹਿਬ ਨੇ ਬਾਬਾ ਜੀ ਨੂੰ ਚੜ੍ਹਾ ਦਿੱਤਾ ਅਜੇ ਬੱਚਾ 3 ਸਾਲ ਦਾ ਹੀ ਸੀ ਬਾਬਾ ਜੀ ਦੇ ਕਹਿਣ ਤੇ ਉਸ ਨੂੰ ਗੰਗਾ ਇਸ਼ਨਾਨ ਕਰਨ ਲਈ ਲੈ ਗਏ ਤੇ ਨਏ ਅਖਾੜੇ ਕਨਖਲ ਭੀ ਲੈ ਗਏ। ਜੋ ਇਨ੍ਹਾਂ ਨੇ ਆਪਣਾ ਚੇਲਾ ਬਣਾਇਆ ਤੇ ਉਸ ਦਾ ਨਾਂ ਸਕੰਦਰ ਦਾਸ ਹੈ। ਮਹਾਤਮਾ ਜੀ ਸਕੰਦਰ ਦਾਸ ਜੀ ਦੀ ਮਾਤਾ ਨੂੰ ਕੁੜੀ ਕਹਿਕੇ ਸੱਦਦੇ ਸਨ ਤੇ ਕਹਿੰਦੇ ਹੁੰਦੇ ਸਨ ਸੱਤਿਆ ਮੇਰੀ ਕੁੜੀ ਹੈ।

ਸਿੱਧ ਪੁਰਸ਼ ਨਗਨ ਮਹਾਤਮਾ ਸਰੁਸਤੀ ਦਾਸ ਜੀ ਅਲਾਲ ਤੋਂ ਕਈ ਵਾਰ ਇਨ੍ਹਾਂ ਨੂੰ ਮਿਲਣ ਲਈ ਬਸੀ ਪਠਾਣਾਂ ਆਏ

ਬਾਬਾ ਬੁੱਧ ਦਾਸ ਜੀ ਤਕਰੀਬਨ ਪੰਜਾਹ ਸਾਲ ਤੋਂ ਬਾਬਾ ਫਤਹਿ ਸਿੰਘ ਤੇ

ੴ

ਬਾਬਾ ਜੋਰਾਵਰ ਸਿੰਘ ਦੇ ਸ਼ਹੀਦੀ ਜੋੜ ਮੇਲੇ ਫਤਹਿਗੜ੍ਹ ਸਾਹਿਬ ਵਿਖੇ ਗੁਰੂ ਕਾ ਲੰਗਰ ਲੈ ਕੇ ਜਾਂਦੇ ਰਹੇ। ਉਨ੍ਹਾਂ ਤੋਂ ਬਾਅਦ ਡਾ: ਵੇਦ ਪ੍ਰਕਾਸ਼ ਜੀ ਦੀ ਸਰਪਰਸਤੀ ਹੇਠ ਲੰਗਰ ਜਾਂਦਾ ਰਿਹਾ ਹੈ। ਹੁਣ ਜਦ ਤੋਂ ਉਨ੍ਹਾਂ ਦਾ ਚੇਲਾ ਸਕੰਦਰ ਦਾਸ ਬਾਲਗ ਹੋਇਆ ਹੈ ਉਨ੍ਹਾਂ ਦੀ ਨਿਗਰਾਨੀ ਹੇਠ ਸੰਗਤਾਂ ਵਲੋਂ ਲੰਗਰ ਹਰ ਸਾਲ ਉਸ ਤਰ੍ਹਾਂ ਹੀ ਚੱਲਦਾ ਹੈ। ਬਾਬਾ ਬੁੱਧ ਦਾਸ ਜੀ ਨੇ ਬਾਣੀਆਂ ਵਾਲੀ ਧਰਮਸ਼ਾਲਾ ਤੇ ਸਨਾਤਨ ਧਰਮ ਪੁੱਤਰੀ ਸਕੂਲ ਦੀ ਬਿਲਡਿੰਗ ਦਾ ਕੰਮ ਲੱਖਾਂ ਰੁਪਏ ਖਰਚ ਕੇ ਕਰਵਾਇਆ।

ਆਪਣੇ ਆਪ ਨੂੰ ਬਾਬਾ ਸ੍ਰੀ ਚੰਦਰ ਜੀ ਦੀ ਆਤਮਾ ਨਾਲ ਮਿਲਾਣ ਤੋਂ ਪਹਿਲਾਂ ਦੋ ਕੁ ਦਿਨ ਮਾਸਟਰ ਗੁਰਚਰਨ ਸਿੰਘ ਤੇ ਡਾ: ਵੇਦ ਪ੍ਰਕਾਸ਼ ਜੀ ਦੇ ਪ੍ਰੀਵਾਰ ਨੂੰ ਕਿਹਾ ਕਿ ਜਦ ਤੱਕ ਤੁਸੀਂ ਮੇਰੀ ਸਮਾਧ ਦੀ ਸੇਵਾ ਕਰਦੇ ਰਹੋਗੇ। ਤਾਂ ਤੁਹਾਡੀ ਦਿਨ ਦੁਗਣੀ ਤੇ ਰਾਤ ਚੌਗਣੀ ਤਰੱਕੀ ਹੋਵੇਗੀ।

ਦੋ ਦਿਨ ਬਾਅਦ 1 ਭਾਦੋਂ ਸੰਮਤ 2024, (16 ਅਗਸਤ 1967) ਇਕਾਦਸੀ ਵਾਲੇ ਦਿਨ ਆਪ ਜੀ ਦੀ ਜੋਤ ਪ੍ਰਮ ਜੋਤ ਨਾਲ ਜਾ ਮਿਲੀ ਅਸੀਂ ਸਾਰੇ ਸੇਵਕ ਹੈਰਾਨ ਸੀ ਕਿ ਰਾਤੀ ਤਾਂ ਬਾਬਾ ਜੀ ਸਾਡੇ ਨਾਲ ਗੱਲਾਂ ਕਰਦੇ ਸਨ। ਇਹ ਖਬਰ ਚਾਰੇ ਪਾਸੇ ਪਿੰਡਾਂ ਵਿੱਚ ਅੱਗ ਦੀ ਤਰ੍ਹਾਂ ਫੈਲ ਗਈ, ਹਜਾਰਾਂ ਦੀ ਗਿਣਤੀ ਵਿੱਚ ਲੋਕ ਡੇਰੇ ਵਿਚ ਆ ਗਏ। ਬਾਬਾ ਜੀ ਦੀ ਦੇਹ ਆਮ ਸ਼ਰਧਾਲੂਆਂ ਦੇ

ਦਰਸ਼ਨਾਂ ਲਈ ਪਹਿਲਾਂ ਇਨ੍ਹਾਂ ਦੇ ਡੇਰੇ ਵਿੱਚ ਰੱਖੀ ਗਈ ਫਿਰ ਟਰਾਲੀ ਤੇ ਸਜਾ ਕੇ ਸਾਰੇ ਸ਼ਹਿਰ ਵਿਚ ਜਲੂਸ ਦੀ ਸ਼ਕਲ ਵਿਚ ਸ਼ਾਮ ਦੇ 5-30 ਵਜੇ ਸ਼ਮਸ਼ਾਨ ਘਾਟ ਵਿਚ ਇਨ੍ਹਾਂ ਦਾ ਸਸਕਾਰ ਕਰ ਦਿੱਤਾ ਗਿਆ।

ਅਖੰਡ ਪਾਠ ਰਖਾਇਆ ਗਿਆ ਤੇ ਭੋਗ ਪੈਣ ਉਪ੍ਰੰਤ ਮਹਾਨ ਭੰਡਾਰਾ ਮਾਲ-ਪੂੜੇ ਆਦਿ ਨਾਲ ਕੀਤਾ ਗਿਆ ਦੂਰ ਦੂਰ ਤੋਂ ਸੰਤ ਮਹਾਤਮਾ ਆਏ ਹੋਏ ਸਨ। ਮਹੰਤ ਸਕੰਦਰ ਦਾਸ ਨੂੰ ਰਸਮ ਪਗੜੀ ਕੀਤੀ ਗਈ ਜਿਸ ਦੀ ਉਮਰ ਉਸ ਵੇਲੇ 12-13 ਸਾਲ ਦੇ ਲੱਗਭਗ ਸੀ।

ਡਾ: ਵੇਦ ਪ੍ਰਕਾਸ਼ ਜੀ ਜੋ ਕਿ ਮਹਾਤਮਾ ਹੀ ਹਨ। ਗ੍ਰਿਹਸਤੀ ਜੀਵਨ ਜਰੂਰ ਬਤੀਤ ਕਰਦੇ ਹਨ ਪਰ ਆਪਣੀ ਜਿੰਦਗੀ ਦਾ ਮਕਸਦ ਸਾਧਾਂ ਸੰਤਾਂ ਦੀ ਸੇਵਾ ਹੀ ਮੰਨਦੇ ਹਨ। ਇਨ੍ਹਾਂ ਨੇ ਬਾਬਾ ਜੀ ਦੀ ਫੋਟੋ ਲਈ ਤੇ ਜੈਪੁਰ ਜਾ ਚਿੱਟੇ ਸੰਗਮਰਮਰ ਦੀ ਮੂਰਤੀ ਬਨਣ ਲਈ ਦੇ ਆਏ। ਫਿਰ ਜੈਪੁਰ ਜਾ ਕੇ ਬਾਬਾ ਬੁੱਧ ਦਾਸ ਜੀ ਦੀ ਮੂਰਤੀ ਲੈ ਕੇ ਆਏ ਤੇ ਪੂਰਨ ਵਿਧੀ ਨਾਲ ਸ੍ਰੀ ਅਖੰਡ ਪਾਠ ਸਾਹਿਬ ਕਰਵਾ ਕੇ ਬਾਬਾ ਜੀ ਦੀ ਕੁਟੀਆ ਵਿੱਚ ਮੂਰਤੀ ਦੀ ਸਥਾਪਨਾ ਕਰਾਈ ਜੋ ਕਿ ਬਾਬਾ ਬੁੱਧ ਦਾਸ ਜੀਆਂ ਦਾ ਮੰਦਰ ਬਣ ਗਿਆ ਹੈ ਸ਼ਰਧਾਲੂ ਹਰ ਰੋਜ ਆ ਕੇ ਸੁੱਖਾਂ ਸੁੱਖਦੇ ਹਨ ਜੋ ਕਿ ਪੂਰੀਆਂ ਹੁੰਦੀਆਂ ਹਨ।

੧ ੳ

ਭਾਦੋਂ ਦੀ ਹਰ ਸੰਗਰਾਂਦ ਨੂੰ ਬਾਬਾ ਜੀ ਦੀ ਬਰਸੀ ਮਨਾਈ ਜਾਂਦੀ ਹੈ। ਗੁਰੂ ਗ੍ਰੰਥ ਸਾਹਿਬ ਜੀ ਦਾ ਅਖੰਡ ਪਾਠ ਕੀਤਾ ਜਾਂਦਾ ਹੈ ਤੇ ਸਾਰੇ ਪਿੰਡਾਂ ਦੀਆਂ ਸੰਗਤਾਂ ਆਉਂਦੀਆਂ ਹਨ। ਪਹਿਲੀ ਪ੍ਰੰਪਰਾ ਅਨੁਸਾਰ ਸੰਤਾਂ ਮਹੰਤਾਂ ਨੂੰ ਭੋਜਨ ਛਕਾਇਆ ਜਾਂਦਾ ਹੈ ਤੇ ਦਖਸ਼ਣਾਂ ਦਿੱਤੀ ਜਾਂਦੀ ਹੈ ਬਾਅਦ ਵਿੱਚ ਅਤੁੱਟ ਲੰਗਰ ਵਰਤਦਾ ਹੈ। ਹਰ ਸੰਗਰਾਂਦ ਨੂੰ ਡੇਰੇ ਵਿੱਚ ਭੰਡਾਰਾ ਹੁੰਦਾ ਹੈ ਚਾਰ, ਪੰਜ ਸੌ ਸੰਗਤਾਂ ਭੋਜਨ ਛਕਦੀਆਂ ਹਨ। ਲੰਗਰ ਦਾ ਭੋਗ ਮਹੰਤ ਸਕੰਦਰ ਦਾਸ ਲਾਉਂਦੇ ਹਨ।

ਮਹਾਨ ਬਾਬਾ ਬੁੱਧ ਦਾਸ ਜੀ ਦੇ ਜੀਵਨ ਸਬੰਧੀ ਹੋਰ ਲਿਖਣ ਲਈ ਬਹੁਤ ਕੁਝ ਹੈ ਪਰ ਸਾਰਾ ਇਥੇ ਨਹੀਂ ਲਿਖਿਆ ਜਾ ਸਕਦਾ।

ਵਲੋਂ :
ਗੁਰਚਰਨ ਸਿੰਘ
ਐਮ.ਏ.ਬੀਐਡ,
ਬਸੀ ਪਠਾਣਾਂ।



ੴ

ਧੰਨ ਜਨਨੀ ਜਿਨ ਜਾਇਆ, ਧੰਨ ਪਿਤਾ ਪ੍ਰਧਾਨ ॥

# ਸੰਤ ਜੈਮਲ ਸਿੰਘ ਜੀ ਸੈਂਪਲੀ ਵਾਲੇ

ਗੁਰੂ ਕੇ ਮਾਲਵੇ ਦੇ ਪੂਰਬੀ ਹਿੱਸਾ ਰਾਜਧਾਨੀ ਪੰਜਾਬ ਚੰਡੀਗੜ੍ਹ ਦੇ ਨਜਦੀਕ ਸੁੰਦਰ ਨਦੀ ਕੌਸ਼ਲਿਆ ਦੇ ਕਿਨਾਰੇ ਪਿੰਡ (ਨਗਰ) ਕੈਲਰ ਵਿਖੇ ਬਾਬਾ ਜੀ ਦਾ ਜਨਮ ਹੋਇਆ। ਨੇਕ ਤੇ ਭਗਤੀ ਭਾਵਸ਼ਾਲਾ ਮਾਤਾ ਨੰਦ ਕੌਰ ਜੀ ਤੇ ਸੰਤ ਸੇਵੀ ਸੁਭਾਅ ਗੁਰੂ ਪਿਆਰੇ ਸਤਿਕਾਰ ਯੋਗ ਪਿਤਾ ਭਾਈ ਪ੍ਰਤਾਪ ਸਿੰਘ ਜਿੰਮੀਦਾਰਾ ਕਿਰਤੀ (ਜੱਟਾਂ) ਦੇ ਘਰ ਹੋਇਆ ਬਚਪਨ ਮਾਤਾ ਪਿਤਾ ਦੇ ਲਾਡਾਂ ਚਾਵਾਂ ਨਾਲ ਬਤੀਤ ਕੀਤਾ। ਗਭਰੂ ਅਵੱਸਥਾ ਵਿੱਚ ਸੋਲ੍ਹਾਂ ਅਠਾਰਾਂ ਸਾਲ ਦੀ ਜੋਬਨਤਾ ਨੇ ਮਨੋ ਮਨੀ ਦੇਸ਼ ਸੇਵਾ ਫੌਜ ਵਿੱਚ ਸਿੱਖ ਰਜਮੈਂਟ ਪੰਜਾਬ ਵਿੱਚ ਭਰਤੀ ਹੋ ਕੇ ਮਹਾਨ ਸੇਵਾ ਤੇ ਸੱਚੀ ਇਮਾਨਦਾਰੀ ਦੁਆਰਾ ਪੈਨਸ਼ਨ ਆਉਣ ਦੇ ਦਿਨਾਂ ਵਿੱਚ ਸੰਤ ਮਹਾਰਾਜ ਸੰਤ ਅਤਰ ਸਿੰਘ ਜੀ ਮਸਤੂਆਣਾ ਸਾਹਿਬ ਵਾਲਿਆਂ ਦੀ ਪਵਿੱਤਰ ਕਮਾਈ ਦਾ ਮਨ ਤੇ ਡੂੰਘਾ ਅਸਰ ਹੋਇਆ ਕਿ ਕਦੋਂ ਚੱਲਕੇ ਮਸਤੂਆਣਾ ਸਾਹਿਬ ਦਰਸ਼ਨ ਕਰੀਏ। ਹੋਰ ਵੀ ਭਾਵੇਂ ਸਾਧੂਆਂ ਦੇ ਮਿਲਾਪ ਜੀਵਨ ਪੜ੍ਹੇ ਸੁਣੇਂ। ਪਰ ਸਭ ਤੋਂ ਜਿਆਦਾ ਮਨ ਤੇ ਅਸਰ ਸੰਤ ਅਤਰ ਸਿੰਘ ਜੀ ਮਸਤੂਆਣਾ ਸਾਹਿਬ ਵਾਲਿਆਂ

ੴ

ਦਾ ਹੋਇਆ। ਪਪੀਹੇ ਵਾਲੀ ਬੈਰਾਗ ਭਰੀ ਤ੍ਰਾਹ ਤ੍ਰਾਹਿ ਕਰਦੇ ਗੁਰ ਸਾਗਰ ਮਸਤੂਆਣਾ ਸਾਹਿਬ ਵਿਖੇ ਪੁੱਜ ਕੇ ਦਰਸ਼ਨ ਕੀਤੇ।

'ਦਰਸ਼ਨ ਡਿਠੇ ਲਹਨਿ ਵਿਜੋਗਾ ॥'

ਵਾਲੀ ਤੁਕ ਵਾਪਰੀ ਕੁਝ ਦਿਨ ਸੇਵਾ ਕਰਨੀਂ ਪਰਬਚਨ ਸੁਣਨ ਤੋਂ ਸੰਤ ਮਹਾਰਾਜ ਜੀਆਂ ਨੇ ਹੁਕਮ ਗੁਰੂ ਘਰਾਂ ਦੀ ਸੇਵਾ ਦਾ ਬਖ਼ਸ਼ਿਸ਼ ਕੀਤਾ। ਆਪ ਜੀ

'ਹੁਕਮ ਮਨਿਐ ਹੋਵੈ ਪਰਵਾਨ'

ਅਨੁਸਾਰ

'ਸੇਵਕ ਕਉ ਸੇਵਾ ਬਨਿਆਈ
ਹੁਕਮਿ ਬੂਝਿ ਪਰਮ ਪਦਿ ਪਾਈ ॥'

ਅਥਵਾ :-

ਸਤਿ ਬਚਨਿ ਸਾਧੂ ਉਪਦੇਸ਼ ॥
ਸਤਿ ਤੇ ਜਨ ਜਾਕੈ ਰਿਦੈ ਪਰਵੇਸ਼ ॥

ਪਮੌਰ ਨਾਨਕੇ ਨਗਰ ਆ ਕੇ ਗੁਰਦੁਆਰਾ ਸਾਹਿਬ ਦੀ ਸੇਵਾ ਹੱਥੀਂ ਇੱਟਾਂ ਕਢਣੀਆਂ ਸੰਚੇ ਨਾਲ ਅਤੇ ਚੂਨੇ ਦੀਆਂ ਭੱਠੀਆਂ ਪਕਾ ਕੇ ਇਟਾਂ ਪਕਾਉਣੀਆਂ ਅਣਥੱਕ ਸੇਵਾ ਸਾਥ ਗੁਰਦੁਆਰਾ ਸਾਹਿਬ ਬਣਾਇਆ। ਫਿਰ ਦੂਸਰਾ

ੴ

ਗੁਰ ਅਸਥਾਨ ਪਾਤਸ਼ਾਹੀ ਨੌਵੀਂ ਦਾ ਮੰਜੀ ਸਾਹਿਬ ਪਰਗਟ ਕਰਕੇ ਗੁਰਦੁਆਰਾ ਸਾਹਿਬ ਦੀ ਸੇਵਾ ਕਰਵਾਈ। ਆਪ ਹੱਥੀਂ ਹੱਲ ਵਾਹੀ ਕਰਕੇ ਖੇਤੀ ਕਰਨੀ, ਉਸਦੀ ਪੈਦਾਇਸ਼ ਤੋਂ ਹੋਰ ਜਮੀਨ ਖਰੀਦ ਕੇ ਮੰਜੀ ਸਾਹਿਬ ਤੇ ਸੋਨਾ ਕਲਸ ਚੜ੍ਹਾਇਆ ਹੋਰ ਸਖਤ ਘਾਲਣਾ ਘਾਲ ਕੇ ਮਾਤਾ ਗੁਜਰੀ ਠੰਡੇ ਬੁਰਜ ਵਿੱਚ ਸੋਨੇ ਦੀ ਮੰਜੀ ਸਾਹਿਬ ਦੀ ਸੇਵਾ ਨਿਭਾਈ। ਗੁਰਦੁਆਰਾ ਜੋਤੀ ਸਰੂਪ ਸਰਹਿੰਦ ਵਿਖੇ ਸੋਨੇ ਦੀ ਸੇਵਾ ਕੀਤੀ। ਠੰਡੇ ਬੁਰਜ ਸਾਹਿਬ ਸੋਨੇ ਦੀ ਸੇਵਾ ਕਰਵਾਈ। ਗੁ: ਚਮਕੌਰ ਸਾਹਿਬ ਵੀ ਪਾਲਕੀ ਦੀ ਸੇਵਾ ਕਰਵਾਈ। ਗੁਰ ਅਸਥਾਨ ਗੁਰੂ ਕਾ ਲੰਗਰ ਆਦਿਕ ਹੱਥੀਂ ਬਨਾਉਣੇ।

ਤਕਰੀਬਨ ਸਵਾ ਸੌ ਸਾਲ ਤੋਂ ਉਪਰ ਉਮਰ ਬਿਤਾ ਕੇ 16 ਅਕਤੂਬਰ 1990 ਈਸਵੀ ਵਿੱਚ

'ਗੁਰਮੁਖ ਜਨਮ ਸਵਾਰਿ ਦਰਗਹ ਚਲਿਆ,
ਸੱਚੀ ਦਰਗਹ ਜਾਇ ਸਚਾ ਪਿੜ ਮਲਿਆ ॥



ੴ ਸਤਿਗੁਰ ਪ੍ਰਸਾਦਿ।

# ਸੰਤ ਬਾਬਾ ਹਜ਼ਾਰਾ ਸਿੰਘ ਜੀ

'ਸੰਤ ਕਾ ਮਾਰਗੁ ਧਰਮ ਕੀ ਪਉੜੀ ਕੋ ਵਡਭਾਗੀ ਪਾਏ ॥'

ਸੰਤ ਬਾਬਾ ਹਜਾਰਾ ਸਿੰਘ ਜੀ ਦਾ ਜਨਮ ਪਿਤਾ ਰਾਮਦਿੱਤਾ ਜੀ ਅਤੇ ਮਾਤਾ ਜੈ ਕੌਰ ਜੀ ਦੀ ਸੁਭਾਗੀ ਕੁੱਖ ਤੋਂ ਹੋਇਆ। ਬਾਬਾ ਜੀ ਦਾ ਜਨਮ ਨਗਰ ਰਾਇਮਲ ਮਾਜਰੀ ਹੈ । ਬਚਪਨ ਤੋਂ ਬਾਅਦ ਜਵਾਨ ਅਵੱਸਥਾ ਵਿੱਚ ਫੌਜ ਵਿੱਚ ਭਰਤੀ ਹੋ ਗਏ।

'ਪੂਰਬ ਕਰਮ ਅੰਕਰੁ ਜਬ ਪਰਗਟਿਓ, ਭੇਟਿਓ ਪੁਰਖ ਰਸਕਿ ਬੈਰਾਗੀ ॥
ਮਿਟਿਓ ਅੰਧੇਰ ਮਿਲਤ ਹਰਿ ਨਾਨਕੁ, ਜਨਮ ਜਨਮ ਦੀ ਸੋਈ ਜਾਗੀ ॥''

ਦੇ ਮਹਾਂਵਾਕ ਅਨੁਸਾਰ ਫ਼ੌਜ ਵਿੱਚ ਇਕ ਪੂਰਨ ਸਾਧੂ ਦਾ ਮਿਲਾਪ ਹੋਇਆ। ਮਹਾਂਪੁਰਖਾਂ ਦੇ ਬਚਨਾਂ ਦੀ ਚੋਟ ਤੋਂ ਬੈਰਾਗ ਹੋਣਾ ਕਿ ਭਾਈ ਮਰਨਾ ਸਭ ਨੇ ਹੈ ਜੋ ਪੁਰਸ਼ ਨਾਮ ਦੀ ਕਮਾਈ, ਸਿਮਰਨ ਉਸ ਪ੍ਰਭੂ ਦੇ ਲੇਖੇ ਸੁਆਸ ਲਾਉਂਦਾ ਹੈ। ਉਸ ਦਾ ਆਇਆ ਸਫਲ ਹੈ ਅਤੇ ਉਸ ਦਾ ਨਾਮ ਜਗ ਤੇ ਸਦਾ ਲਈ ਰਹਿੰਦਾ ਹੈ ।

ਫ਼ੌਜ ਵਿੱਚ ਸਿਮਰਨ ਬੰਦਗੀ ਕਰਦਿਆਂ ਆਖਰ ਪੈਨਸਨ ਹੋਣ ਤੇ ਬਾਬਾ ਜੀ



ਸੰਤ ਬਾਬਾ ਹਜਾਰਾ ਸਿੰਘ ਜੀ, ਰਾਇਮਲ ਮਾਜਰੀ
(ਭਾਦਸੋਂ)

ਘਰ ਵਾਪਿਸ ਨਹੀਂ ਗਏ। ਪਿੰਡ ਤੋਂ ਬਾਹਰ ਸਮਸ਼ਾਨ ਭੂੰਮੀ ਵਿੱਚ ਇਕ ਛੱਪਰੀ ਪਾ ਲਈ। ਉਥੇ ਨੇੜੇ ਹੀ ਇਕ ਖੂਹੀ ਸੀ। ਬਾਬਾ ਜੀ ਨੇ ਖੂਹੀ ਦੇ ਨਾਲ ਇਕ ਖੇਲ੍ਹ (ਹੌਜ਼) ਬਣਵਾ ਲਿਆ। 12 ਸਾਲ ਪਿੱਠੂ ਲਗਾ ਕੇ ਉਸ ਹੌਜ਼ ਨੂੰ ਭਰਦੇ ਅਤੇ ਪਸ਼ੂ ਪੰਛੀਆਂ ਨੂੰ ਜਲ ਛਕਾਉਣ ਦੀ ਸੇਵਾ ਕੀਤੀ।

ਇਥੇ ਰਹਿੰਦਿਆਂ ਇਕ ਹੋਰ ਸਾਧੂ ਦਾ ਮਿਲਾਪ ਹੋਇਆ। ਆਪਸੀ ਵਿਚਾਰ ਤੋਂ ਬਾਅਦ ਬਾਬਾ ਜੀ ਨੇ ਛੱਪਰੀ ਦੀ ਜਗ੍ਹਾ ਇਕ ਕਮਰਾ ਬਣਵਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਕਾਸ਼ ਕੀਤੇ ਅਤੇ ਮਰਿਆਦਾ ਅਨੁਸਾਰ ਸ੍ਰੀ ਨਿਸ਼ਾਨ ਸਾਹਿਬ ਝੁਲਵਾਏ। ਬਾਬਾ ਜੀਆਂ ਨੇ ਆਪਣੇ ਜੀਵਨ ਦੌਰਾਨ ਅਨੇਕਾਂ ਗੁਰਦੁਆਰਾ ਸਾਹਿਬ ਦੇ ਨੀਂਹ ਪੱਥਰ ਰੱਖੇ ਅਤੇ ਸੇਵਾ ਕਰਵਾਈ। ਸੰਤ ਬਾਬਾ ਪੂਰਨ ਦਾਸ ਮਹਾਰਾਜ ਜੀਆਂ ਨਾਲ ਬਾਬਾ ਜੀ ਦਾ ਅਕਸਰ ਮਿਲਾਪ ਹੁੰਦਾ ਹੀ ਰਹਿੰਦਾ ਸੀ। ਗੁਰਦੁਆਰਾ ਧੰਗੇੜਾ ਸਾਹਿਬ ਜੀ ਦਾ ਨੀਂਹ ਪੱਥਰ ਬਾਬਾ ਜੀਆਂ ਨੇ ਰੱਖਿਆ ਸੀ। ਗੁਰੂ ਘਰਾਂ ਦੀ ਸ਼ੇਵਾ ਕਰਦਿਆਂ ਅਤੇ ਨਾਮ ਸਿਮਰਨ ਦੀ ਕਮਾਈ ਕਰਦਿਆਂ ਅਖੀਰ 28 ਅਕਤੂਬਰ 1990 ਈ: ਨੂੰ ਬਾਬਾ ਜੀ ਬ੍ਰਹਮ ਵਿੱਚ ਲੀਨ ਹੋ ਗਏ।



# ਸੰਤ ਬਾਬਾ ਤੋਤਾ ਪੁਰੀ ਜੀ

ਸੰਤ ਬਾਬਾ ਤੋਤਾਪੁਰੀ ਜੀ ਦਾ ਜਨਮ ਪਿਤਾ ਸ੍ਰੀ ਘਨਈਆ ਜੀ ਦੇ ਗ੍ਰਹਿ ਵਿਖੇ ਮਾਤਾ ਹਰਿ ਕੌਰ ਜੀ ਦੀ ਸੁਭਾਗੀ ਕੁੱਖ ਤੋਂ ਨਗਰ ਜੋਗੀਮਾਜਰਾ ਵਿਖੇ ਹੋਇਆ। ਬਾਬਾ ਜੀ ਦੇ ਦੋ ਭਰਾ ਚੰਦਾ ਸਿੰਘ ਜੀ ਅਤੇ ਪੋਲਾ ਸਿੰਘ ਜੀ ਸਨ।

ਸੰਤ ਤੋਤਾਪੁਰੀ ਜੀ ਨੇ ਛੋਟੀ ਅਵੱਸਥਾ ਤੋਂ ਲੈ ਕੇ 15 ਸਾਲ ਦੀ ਆਯੂ ਤੱਕ ਕੋਈ ਕੰਮ ਨਹੀਂ ਕੀਤਾ। ਕੇਵਲ ਸ਼ੌਕੀਆ ਤੌਰ ਤੇ ਗਊਆਂ, ਮੱਝਾਂ, ਬੱਕਰੀਆਂ ਚਾਰਦੇ ਸਨ। ਸਰੀਰ ਬਲੀ ਸੀ ਸ਼ੁਰੂ ਤੋਂ ਹੀ ਸ਼ੌਕੀਨ ਸਨ। ਜੋਗੀ ਮਾਜਰਾ ਪਿੰਡ ਤੋਂ ਬਾਹਰ ਸੰਤ ਪਠਾਨ ਪੁਰੀ ਜੀ ਸੰਨਿਆਸੀਆਂ ਦਾ ਡੇਰਾ ਸੀ। ਆਪ ਹਰ ਰੋਜ ਘਰੋਂ ਦੁੱਧ ਲਿਜਾ ਕੇ ਆਏ ਸਾਧੂ ਮਹਾਤਮਾ ਨੂੰ ਛਕਾਉਂਦੇ ਸਨ। ਜਵਾਨ ਅਵੱਸਥਾ ਵਿੱਚ ਸਫੇਦ ਬਸਤਰ ਖ਼ਾਸ ਕਰ ਚਾਦਰਾ ਪਹਿਨ ਕੇ ਰੱਖਦੇ ਸਨ। ਪੱਗ ਟੌਰਾ ਛੱਡ ਕੇ ਬੰਨ੍ਹਦੇ ਅਤੇ ਕੱਢਵੀਂ ਜੁੱਤੀ ਪਹਿਨਦੇ ਸਨ। ਹੱਥ ਵਿੱਚ ਖੂੰਡਾ ਹਮੇਸ਼ਾ ਰੱਖਦੇ ਸਨ।

ਪੰਦਰਾਂ ਵੀਹ ਸਾਲ ਦੀ ਅਵੱਸਥਾ ਵਿੱਚ ਘਰੋਂ ਜਾ ਕੇ ਕਦੀ ਜੰਡਾਲੀ ਦੇ ਪੁਲ਼ ਤੇ, ਕਦੇ ਅਹਿਮਦਗੜ੍ਹ ਦੇ ਨੇੜੇ, ਕਦੀ ਜਗੇੜੇ ਨਹਿਰ ਦੇ ਪੁਲ ਤੇ ਜਾ ਬੈਠ ਜਾਣਾ ਬਾਬਾ ਜੀਆਂ ਨੂੰ ਜੋ ਵੀ ਡਾਕੂ ਲੁਟੇਰਾ ਮਿਲਦਾ ਉਸਦੀ ਖੂੰਡੇ ਨਾਲ ਖੂਬ ਸੇਵਾ



ਸੰਤ ਤੋਤਾ ਪੁਰੀ ਜੀ ਯੋਗੀਮਾਜਰਾ
ਨੇੜੇ ਮਲੋਦ।

ਕਰਦੇ। ਜੋਗੀਮਾਜਰੇ ਇਕ ਹੋਰ ਡੇਰਾ ਸੀ ਜਿਸ ਦੇ ਸ੍ਰੀ ਮਹੰਤ ਸੰਤ ਜਗਨ ਨਾਥ ਜੀ ਜੋ ਬਹੁਤ ਵਿਦਵਾਨ ਸਨ।

ਇਕ ਦਿਨ ਸੰਤ ਤੋਤਾਪੁਰੀ ਜੀ ਨੇ ਜੋਗੀਮਾਜਰੇ ਸੰਤ ਪਠਾਨਪੁਰੀ ਜੀ ਨੂੰ ਡੇਰੇ ਜਾ ਕੇ ਬੇਨਤੀ ਕੀਤੀ ਕਿ ਸਾਨੂੰ ਚੇਲਾ ਬਣਾ ਲਵੋ। ਸੰਤਾਂ ਨੇ ਆਖਿਆ ਕਿ ਅਸੀਂ ਚੇਲਾ ਤਾਂ ਤੁਹਾਨੂੰ ਬਣਾ ਲੈਂਦੇ ਹਾਂ ਪਰ ਤੁਹਾਡੇ ਮਾਤਾ ਜੀ ਨੇ ਸਾਡਾ ਪ੍ਰਸ਼ਾਦਾ ਤੇ ਦੁੱਧ ਬੰਦ ਕਰ ਦੇਣਾ ਹੈ ਕਿ ਸਾਡਾ ਪੁੱਤਰ ਸਾਧ ਬਣਾ ਲਿਆ ਹੈ। ਬਾਬਾ ਜੀਆਂ ਨੇ ਸੰਤਾਂ ਨੂੰ ਸ਼ਾਮ ਸਿੰਘ ਵਾਲੇ (ਨੇੜੇ ਲੱਪੋ ਭੇੜੇ) ਸੰਤਾਂ ਪਾਸ ਭੇਜਿਆ। ਉਥੋਂ ਸੰਤ ਤੋਤਾਪੁਰੀ ਜੀ ਨੇ ਗੁਰਮੰਤਰ ਲਿਆ।

ਬਾਬਾ ਜੀਆਂ ਨੇ ਇਲਾਕਾ ਛੱਡ ਕੇ 40 ਸਾਲ ਬਾਹਰ ਜੰਗਲ ਬੇਲਿਆਂ ਵਿੱਚ ਸਖ਼ਤ ਤਪੱਸਿਆ ਕੀਤੀ। 40 ਸਾਲ ਪਿੰਡ ਅਤੇ ਇਲਾਕੇ ਦੀਆਂ ਸੰਗਤਾਂ ਨੂੰ ਸੰਤਾਂ ਦਾ ਕੋਈ ਪਤਾ ਨਾ ਲੱਗਿਆ। ਫਿਰ ਇਕ ਦਿਨ ਪਤਾ ਲੱਗਿਆ ਕਿ ਅੱਜ ਲੁਧਿਆਣੇ ਬੈਠੇ ਹਨ। ਕਦੀ ਆਪਣੀ ਮੌਜ ਵਿੱਚ ਸੰਗਰੂਰ, ਕਦੀ ਮਲੇਰਕੋਟਲੇ ਕਦੀ ਅਹਿਮਦਗੜ੍ਹ, ਕਦੀ ਨਾਭੇ, ਭਾਗਾਂ ਵਾਲਿਆਂ ਨੂੰ ਦਰਸ਼ਨ ਹੁੰਦੇ ਸਨ। ਉਸ ਸਮੇਂ ਸੰਤ ਤੋਤਾਪੁਰੀ ਜੀ ਅਲਫ ਨਗਨ ਰਹਿੰਦੇ ਸਨ। ਫਿਰ ਕੁੱਪ ਦੇ ਟੋਟੇ ਤੇ ਕਦੀ ਕਦੀ ਆਪਣੇ ਨਗਰ ਜੋਗੀਮਾਜਰੇ ਪਿੰਡੋਂ ਬਾਹਰ ਖੂਹਾਂ ਤੇ ਆਉਣ ਲੱਗ ਪਏ।

ਇਸ ਤਰ੍ਹਾਂ ਮਹਾਂ ਤਪੱਸਵੀ ਸੰਤ ਤੋਤਾ ਪੁਰੀ ਜੀ ਖੂਹਾਂ ਤੇ ਰਹਿਣਾਂ ਤੇ ਕਈ ਕਈ ਘੰਟੇ ਖੂਹ ਵਿੱਚ ਹੀ ਤਪ ਕਰਦੇ ਰਹਿਣਾਂ। ਕਦੀ ਕਈ ਦਿਨ ਖੜੇ ਹੀ ਗਰਮੀ, ਸਰਦੀ, ਕੋਰਾ, ਬਾਰਸ਼ਾਂ ਵਿੱਚ ਤਪ ਕਰਨ ਉਪ੍ਰੰਤ ਆਪਣੀ ਮੌਜ ਵਿੱਚ ਤੁਰਦੇ ਫਿਰਦੇ ਰਮਤਾ ਰਾਮ ਰਹਿਣਾਂ। ਘੋਰ ਤਪੱਸਵੀ ਇਕ ਦਿਨ ਨਗਰ ਵਿੱਚ ਨਵਾਂ ਖੂਹ ਕਰਕੇ ਨਾਮ ਪੁਕਾਰਦੇ ਆ ਬੈਠੇ। ਪਤਾ ਚਲਿਆ ਸੇਵਕਾਂ ਵਲੋਂ ਮਾਤਾ ਜਨਮ ਦਾਤੀ (ਮਾਂ) ਹਰਿ ਕੌਰ ਜੀ ਬੀਮਾਰ ਦਸ਼ਾ ਵਿੱਚ ਚੜ੍ਹੇ ਤਾਪ ਹੀ ਮਿਲਣ ਆਏ ਤਾਂ ਸੰਤਾਂ ਕਿਹਾ, ਮਾਤਾ ਜੀ ਤੁਹਾਡਾ ਘਰ ਤਾਂ ਦਰਗਾਹ ਵਿੱਚ ਬਣ ਚੁੱਕਿਆ ਹੈ ਤਿਆਰੀ ਕਰੋ ਜਾਣ ਦੀ ! ਤਾਂ ਕੀ ਹੋਇਆ ਸੰਤ ਦੇਖਦਿਆਂ ਹੀ ਅਲੋਪ ਹੋ ਗਏ। ਤਾਂ ਮਾਤਾ ਜੀ ਤੀਸਰੇ ਦਿਨ ਸੱਚ ਖੰਡ ਚਲੇ ਗਏ।

ਘੋਰ ਤਪੱਸਿਆਂ ਕਰਕੇ ਸੰਤ ਪਹਿਲੀ ਵਾਰ ਹੀ ਪਿੰਡ ਵਿੱਚ ਆਏ ਸਨ। ਉਸ ਤੋਂ ਬਾਅਦ ਕਦੀ ਕੁੱਪ ਦੇ ਟੋਟੇ ਤੇ ਕਦੀ ਸੜਕ ਦੇ ਕਿਨਾਰੇ, ਕਦੀ ਨੇੜੇ ਖੂਹੀ ਤੇ ਕਦੀ ਅਹਿਮਦਗੜ੍ਹ ਮੰਡੀ ਦੇ ਚੌਂਕ ਵਿੱਚ ਨਜ਼ਦੀਕੀ ਨਗਰ ਖੇੜਾ, ਪਹੀੜ, ਜੰਗੇੜਾ ਪੁਲ ਆਦਿ, ਸਮਾਧੀ ਲਾ ਬੈਠਦੇ। ਕਿਸੇ ਭਾਗਾਂ ਵਾਲੇ ਹੱਥੋਂ ਭੋਜਨ ਜਲ ਪਾਣੀ ਛਕਦੇ ਸਨ।

ਅੰਤ 1954 ਵਿੱਚ ਆਪ ਸਮਾਧੀ ਲੈ ਲਈ, ਅੱਜ ਕੱਲ ਸਮਾਧ ਤੇ ਸਾਲਾਨਾ ਜੋੜਮੇਲਾ ਹੁੰਦਾ ਹੈ ਤੇ ਸ੍ਰੀ ਅਖੰਡ ਪਾਠ ਦੀਵਾਨ ਭੋਗ ਉਪ੍ਰੰਤ ਖੁਲ੍ਹੇ ਭੰਡਾਰੇ ਵਰਤਾਏ ਜਾਂਦੇ ਹਨ, ਸਭ ਇਲਾਕਾ ਨਿਵਾਸੀ ਇਰਦੋ ਗਿਰਦ ਉਨ੍ਹਾਂ ਦੀ ਤਪੱਸਿਆ ਦਾ ਪ੍ਰਭਾਵ ਸਤਿਕਾਰ ਤੇ ਸ਼ਰਧਾਲੂ ਇਉਂ ਹੀ ਜਸ ਗਾਉਂਦੇ ਹਨ ! ਜੈਸੇ ਗੁਰਵਾਕ ਹੈ ਕਿ : 'ਸਾਧ ਕੀ ਮਹਿਮਾ ਬੇਦ ਨ ਜਾਨਹਿ'



ਸੰਤ ਪਹਾੜਾ ਸਿੰਘ ਜੀ ਰਤਨਪਾਲੋਂ ਸੇਵਕ ਸੰਤ ਅਤਰ ਸਿੰਘ ਜੀ
ਗੁਰਸਾਗਰ ਮਸਤੂਆਣਾ ਸਾਹਿਬ।

## ਮੁਨੀ ਰਾਧਾ ਰਾਮ ਜੀ ਮਹਾਰਾਜ

"ਜਨਨੀ ਜਨੈ ਤੋ ਭਗਤ ਜਨ,
ਕੈ ਦਾਤਾ ਕੈ ਸੂਰ ॥
ਨਹੀਂ ਤੋ ਜਨਨੀ ਬਾਂਝ ਰਹੇ,
ਕਾਹੇ ਗਵਾਵੈ ਨੂਰ ॥"
(ਤੁਲਸੀ ਜੀ)

ਸੁਭ ਕੁਲ ਜਨਮ ਸਰੂਪ ਤਨੁ ਭੂਪ ਭੋਗ ਆਪੱਤ ॥
ਪੰਡਤਿ ਦੇਹ ਅਰੋਗ ਫੁਨ ਧਰਮ ਜਾਨ ਫਲ ਸੱਤ ॥
(ਸਾਰਕੁਤਾਵਲੀ)

ਐਸੇ ਆਦੀ ਅਨਾਦੀ ਬ੍ਰਹਮਾ ਤੋਂ ਮੁਰਾਦ, **'ਏਕ ਬ੍ਰਹਮ ਤੋ ਸਭ ਉਤਪਾਤੀ,'** ਬ੍ਰਹਮ ਪਰਮੇਸ਼ਰ ਤੋਂ ਉਤਪਤੀ ਦਾ ਨੂਰ, ਉਚੀ ਬ੍ਰਾਹਮਣ ਕੁਲ ਵਿੱਚ ਮਹਾਰਾਜ ਰਿਸ਼ੀ ਸ੍ਰੀ ਰਾਜ ਪੰਡਤਿ ਰੇਲੂ ਰਾਮ ਜੀ ਤ੍ਰਿਬੈਣੀ ਸੰਗਮ ਲੁਬਾਣਾ ਕਰਮੂ, ਟੇਕੂ, ਗੁਰੂਸਰ ਵਿਖੇ, ਬ੍ਰਹਮ ਤਤਵੇਤੇ ਦੇ ਗ੍ਰਹਿ ਇਕ ਮਹਾਂ ਤਪੀਸਰ ਬ੍ਰਹਮ ਰਿਸ਼ੀ ਨੇ ਜਨਮ ਲਇਆ। ਜੋ ਆਪਣੇ ਬਚਪਨ ਤੋਂ ਬਾਅਦ ਗੁਰੂ ਪਿਤਾ ਜੀ ਤੋਂ ਬ੍ਰਹਮ ਵਿਦਿਆ ਔਰ ਵੀ ਸੱਜਨ ਵਿਦਵਾਨਾਂ ਤੋਂ ਬ੍ਰਹਮ ਵਿਦਿਆ ਪ੍ਰਾਪਤ ਕਰਦੇ ਹੋਏ ਭਰ ਜੋਬਨ ਅਵੱਸਥਾ ਤੱਕ ਘਰ ਦੀ ਸੰਭਾਲਣਾ, ਮਾਤਾ ਪਿਤਾ ਦੀ ਸੇਵਾ, ਗਊ

ਰਖਿਅਕ, ਦੁਨਿਆਵੀ ਵਿਵਹਾਰ ਵਿੱਚ ਕੁਝ ਬ੍ਰਹਮਣ ਰੀਤੀ ਨਿਭਾਉਂਦਿਆਂ ਨਿਭਾਉਂਦਿਆਂ ਜੋ ਮਨੂੰ ਜੀ ਨੇ ਬ੍ਰਹਮਣਾਂ ਦੇ ਸ਼ੁਭ ਕਰਮ ਵਰਨਣ ਕੀਤੇ ਹਨ। ਕੁਝ ਸਮਾਂ ਪਲਟ ਗਿਆ। ਆਪ ਬੰਦਾ ਸਿੰਘ ਬਹਾਦਰ ਵਾਂਗ ਪਹਿਲੀ ਅਵੱਸਥਾ ਤੋਂ ਜੋਬਨ ਮਦ ਵਿੱਚ ਪਰਵੇਸ਼ਕਾ ਕਰਨ ਤੋਂ ਸ਼ਿਕਾਰੀਆਂ ਦਾ ਰੂਪ ਧਾਰਨ ਕੀਤਾ। ਕਈ ਮੇਲਿਆਂ ਵਿੱਚ ਡਾਂਗ ਬਹਾਦਰ, ਦੁਨਿਆਵੀ ਝਮੇਲਿਆਂ ਵਿੱਚ ਆਦੀ ਉਪਾਧੀ ਦਾ ਸ਼ਿਕਾਰ ਬਣ ਗਏ। ਕੁਝ ਸਮਾਂ ਆਪ ਜੀ ਨੇ ਸੇਵਾ, ਸਿਮਰਨ, ਨਾਮ ਭਗਤੀ ਦਾ ਵਿਵਹਾਰ ਛੱਡ ਕੇ, **'ਮੈ ਮਤ ਜੋਬਨ ਬਾਲੀ ਰਾਮ'**, ਆਪ ਦਾ ਪਹਿਰਾਵਾ ਵੀ ਧਾੜਵੀਆਂ, ਡਾਕੂਆਂ ਤੇ ਬਦ ਨਜ਼ਰੀ ਬਣਾ ਕੇ ਜੀਵ ਹਿੰਸਾ ਕਰਨੀ, ਪੰਜ ਐਬੀਆਂ ਤੱਕ ਪਹੁੰਚ ਗਏ।

ਐਸਾ ਕਰਦਿਆਂ ਕਰਦਿਆਂ ਇਕ ਦਿਨ ਆਇਆ। ਗੁਰਦੇਵ ਪਿਤਾ ਜੀ ਸ੍ਰੀ ਰਾਜ ਪੰਡਤ ਰੇਲੂ ਰਾਮ ਜੀ ਮਹਾਰਾਜ ਨਗਰ ਦੇ ਦਰਵਾਜੇ ਦੇ ਉੱਚੇ ਟਿਕਾਣੇ ਤੇ ਬੈਠ ਕੇ ਕਥਾ ਕਰ ਰਹੇ ਸਨ। ਨਗਰ ਨਿਵਾਸੀ ਸੱਜਨ ਕਥਾ ਸਰਵਣ ਕਰ ਰਹੇ ਸਨ। **'ਸਭ ਸੇ ਊਤਮ ਹਰਿ ਕੀ ਕਥਾ'**,ਦਾ ਰਸ ਵਰਤ ਰਿਹਾ ਸੀ। ਇਹ ਨੌਜਵਾਨ ਮੁਨੀ ਰਾਧਾ ਰਾਮ ਜੀ ਕੋਲ ਦੀ ਗੁਜਰਦਿਆਂ ਹੋਇਆਂ, ਇਕ ਮਿਰਗ ਮਾਰ ਕੇ ਚੁੱਕਿਆ ਹੋਇਆ ਘਰ ਨੂੰ ਲਈ ਜਾਂਦੇ ਸਨ। ਸ਼ਿਕਾਰੀ ਰੂਪ ਧਾਰਨ ਕੀਤਾ ਹੋਇਆ ਦੇਖ ਕੇ ਸਰੋਤਾ ਜਨ ਸੰਤ ਸੰਗੀਆਂ ਨੇ ਪੰਡਤ ਰੇਲੂ ਰਾਮ ਜੀਆਂ ਨੂੰ ਉਲਾਂਭਾ ਦਿਤਾ ਕਿ ਆਪ ਤਾਂ ਬ੍ਰਹਮ ਗਿਆਨ ਦੀ ਕਥਾ, ਭਗਤੀ ਸੇਵਾ, ਨਾਮ

ਸਿਮਰਨ ਦੀ ਪਵਿੱਤਰ ਰੀਤੀ ਚਲਾ ਰਹੇ ਹੋ । ਤੁਹਾਡਾ ਸਪੁਤਰ ਕੀ ਕੰਮ ਕਰ ਰਿਹਾ ਹੈ ? ਸ੍ਰੀ ਰਾਜ ਪੰਡਤ ਜੀ ਨੇ ਬਚਨ ਕੀਤਾ ਕਿ ਸਭ ਕੁਝ ਨਜ਼ਰ ਆ ਰਿਹਾ ਹੈ ਹੁਣ ਇਸ ਦੇ ਆਖਰਲੇ ਦਿਨ ਹਨ। ਇਸ ਨੇ ਚੰਦ ਦਿਨਾਂ ਵਿੱਚ ਘੋਰ ਤਪੱਸਵੀ ਬਣ ਜਾਣਾ ਹੈ। ਜਿਸ ਘੋਰ ਤਪੱਸਿਆ ਨੇ ਇਸ ਨੂੰ ਮਹਾਨ ਤਪੀਸਰ, ਮਹਾਂ ਮੁਨੀਸਰ ਬਣਾ ਦੇਣਾ ਹੈ। ਇਸ ਇਲਾਕੇ ਵਿੱਚ ਇਨ੍ਹਾਂ ਦੇ ਤੁੱਲ ਕੋਈ ਨਹੀਂ ਹੋਇਆ ਸਿਵਾਏ ਸੰਤ ਬਾਵਾ ਵੀਰਮ ਦਾਸ ਜੀ ਮਹਾਰਾਜ਼, ਬਾਬਾ ਪੂਰਨ ਦਾਸ ਜੀ ਮਹਾਰਾਜ ਬਾਲਪੁਰ ਤਧੌਂਦਾ ਰੋੜੇਵਾਲ ਇਤਿ ਆਦਿ।

ਰਾਜ ਪੰਡਤ ਜੀ ਦਾ ਬਚਨ ਪੂਰਾ ਹੋਣਾ। ਤਿੰਨ ਦਿਨ ਬਾਅਦ ਇਕ ਸੰਤਾਂ ਦੀ ਜਮਾਤ ਬਾਹਰ ਬਾਬਾ ਜਾਤੀ ਜੀਆਂ ਦੇ ਅਸਥਾਨ ਢਾਬ ਦੇ ਕਿਨਾਰੇ, (ਜਿਥੇ ਮੂਰਤੀ ਪਰਵੇਸ਼ਕਾ ਹੈ) ਉਸ ਅਸਥਾਨ ਤੇ ਆ ਕਰ ਉਸ ਜਮਾਤ ਦੇ ਅਚਾਰੀਆ ਰੌਣੀ ਵਾਲੇ ਸ਼ੰਤ ਮਹਾਰਾਜ ਅਵਧੂਤ ਬਿਰੱਕਤ ਸਨ। ਰੌਣੀ ਵਾਲੇ ਸੰਤਾਂ ਨੂੰ ਮੁਨੀ ਰਾਧਾ ਰਾਮ ਜੀ ਨੇ ਨਮਸ਼ਕਾਰ ਕੀਤੀ। ਅੱਗੋਂ ਅਵਧੂਤ ਬਿਰੱਕਤ ਜੀਆਂ ਨੇ ਮੁਨੀ ਜੀ ਦਾ ਚਿਹਰਾ ਔਰ ਲਿਬਾਸ ਪਹਿਰਿਆ ਦੇਖ ਕੇ ਆਖਿਆ, "ਕਿ ਤੂੰ ਹੋਵੇਂ ਰਾਜ ਪੰਡਤ ਦਾ ਪੁੱਤਰ ਤੇ ਲਿਬਾਸ ਤੇਰਾ ਦਸ ਨੰਬਰੀਆਂ ਵਾਲਾ ਹੈ। ਤੈਨੂੰ ਲਾਜ ਆਉਣੀ ਚਾਹੀਏ।" ਜੈਸੇ ਗੁਰ ਫੁਰਮਾਨ ਹੈ :-

**"ਕਰਤੂਤ ਪਸ਼ੂ ਕੀ ਮਾਨਸ ਜਾਤ ॥**
**ਲੋਕ ਪਚਾਰਾ ਕਰੇ ਦਿਨ ਰਾਤ ॥"**

ਐਸੇ ਸ਼ਬਦਾਂ ਦਾ ਬਾਣ ਜਿਨ੍ਹਾਂ ਬਾਰੇ ਭਗਤ ਕਬੀਰ ਜੀ ਇਉਂ ਫੁਰਮਾਉਂਦੇ ਹਨ :

'ਕਬੀਰ ਸਤਿਗੁਰ ਸੂਰਮੇ, ਬਾਹਿਆ ਬਾਨੁ ਜੁ ਏਕ ॥
ਲਾਗਤ ਹੀ ਭੁਇ ਗਿਰਿ ਪਰਿਆ, ਪਰਾ ਕਰੇਜੇ ਛੇਕ ॥"

ਉਸ ਬਾਨ ਨੂੰ ਸਹਿਨ ਕਰਨ ਤੇ ਬਚਨ ਕਮਾਉਣ ਵਿੱਚ ਸਮਰੱਥ ਹੋਣ ਵਾਸਤੇ ਵਾਰ ਵਾਰ ਮੁਨੀ ਜੀ ਨੇ ਬੇਨਤੀ ਕੀਤੀ, 'ਹੇ ਮਹਾਂਪੁਰਸ਼ੋ :-

"ਅਬ ਕੀ ਬਾਰਿ ਬਖ਼ਸ ਬੰਦੇ ਕੌ ਬਹੁਰਿ ਨ ਭਵਜਲੁ ਫੇਰਾ ॥"

ਅਥਵਾ :-

ਹਮ ਅਪਰਾਧੀ ਸਦ ਭੂਲਤੇ ਤੁਮ ਬਖ਼ਸਨਹਾਰੇ ॥"

ਐਸੇ ਬੇਨਤੀਆਂ ਕੀਤੀਆਂ। ਅੱਜ ਤੋਂ ਜੋ ਬਚਨ ਕਰੋਗੇ ਉਨ੍ਹਾਂ ਉਤੇ ਪੂਰਾ ਪਹਿਰਾ ਦੇ ਕੇ ਨਾਲ ਹੀ ਕਮਾਉਣਾ ਕਰਾਂਗਾ। ਤੁਸੀਂ ਮੇਰੇ ਗੁਰੂ ਬਣ ਗਏ। ਜੈਸੇ ਗੁਰਵਾਕ ਹੈ :-

"ਚੋਟ ਸਹਾਰੇ ਸ਼ਬਦ ਕੀ ਤਾਸੁ ਗੁਰੂ ਮੈ ਦਾਸ ॥"

ਤੁਸੀਂ ਮੇਰੇ ਠੌਕਰ ਦੇ ਗੁਰੂ ਬਣ ਗਏ। ਮੈਨੂੰ ਨਾਮ ਮੰਤਰ ਬਖ਼ਸ਼ ਦੇਵੋ। ਮੈਂ ਭਗਤੀ ਕਰਾਂਗਾ। ਜੈਸੇ ਸਧਨੇ, ਅਜਾਮਲ, ਬਾਲਮੀਕ ਜੀ ਨੇ ਕੀਤੀ।

ਐਸੇ ਯਕਲਖ ਜੀਵਨ ਵਿੱਚ ਪਲਟਾ ਆਉਣ ਦਾ ਸਮਾਂ ਬਣ ਗਿਆ। ਇਸ




ਮਹਾਨ ਤਪੀਸ਼ਰ ਮੋਨੀਸਰ ਮੁਨੀ ਰਾਧਾ ਰਾਮ ਜੀ ਮਹਾਰਾਜ
ਗੁਰੂਸਰ ਲੁਬਾਣਾਂ

ਤਰ੍ਹਾਂ ਰੌਣੀ ਵਾਲੇ ਸੰਤਾਂ ਨੇ ਬਚਨ ਕੀਤਾ ਕਿ ਨਾਮ ਮੰਤਰ ਤਾਂ ਆਪ ਦੇ ਪਿਤਾ ਜੀ ਪਾਸੋਂ ਲੈ। ਉਹ ਪੂਰਨ ਗੁਰੂ ਤਤਵੇਤਾ, ਬ੍ਰਹਮ ਸਰੋਤਰੀ ਹਨ ਉਨ੍ਹਾਂ ਨੂੰ ਹੀ ਗੁਰੂ ਧਾਰਨ ਕਰੋ।

ਉਪ੍ਰੰਤ ਮੁਨੀ ਜੀ ਨੇ ਨਮਸ਼ਕਾਰ ਕੀਤੀ। ਜੈਸੇ ਕਬੀਰ ਜੀ ਦਾ ਗੁਰਵਾਕ ਹੈ :-

"ਕਬੀਰ ਗੂੰਗਾ ਹੂਆ ਬਾਵਰਾ ਬਹਰਾ ਹੂਆ ਕਾਨ ॥
ਪਾਵਹੁ ਤੇ ਪਿੰਗਲੁ ਭਇਆ ਮਾਰਿਆ ਸਤਿਗੁਰ ਬਾਨ ॥"

ਇਸ ਅਵੱਸਥਾ ਵਿੱਚ ਅਰੂਢ ਹੋਣ ਵਾਸਤੇ ਘਰ ਆ ਕੇ ਪਿਤਾ ਜੀ ਦੇ ਚਰਨੀ ਡਿੱਗੇ ਔਰ ਨਾਮ ਮੰਤਰ ਦੀ ਉਮੰਗ ਕੀਤੀ। ਨਾਮ ਮੰਤਰ ਲੇ ਕਰ ਏਕ ਗੀਤਾ ਜੀ ਕੀ ਪੋਥੀ **"ਪੋਥੀ ਪਰਮੇਸਰ ਕਾ ਥਾਨੁ,"** ਰੂਪ ਕੋਲ ਲੈ ਲਈ। ਛੇ ਮਹੀਨੇ ਇਕਾਂਤ ਘਰ ਇਕ ਕੁਟੀਆ ਵਿੱਚ ਦਿਨ ਰਾਤ ਏਕ ਕਰ ਦੀਆ। ਛੇ ਮਹੀਨੇ ਘਰ ਕੀ ਤਪੱਸਿਆ ਪੂਰੀ ਕਰਕੇ ਪਿਤਾ ਜੀ ਸੇ ਆਗਿਆ ਲੈ ਲਈ। ਮੁਨੀ ਜੀ ਨੇ ਬਾਬਾ ਜਾਤੀ ਸਿੱਧਾਂ ਦਾ ਅਸਥਾਨ ਜੋ ਕਿ ਪਿੰਡ ਦੀ ਢਾਬ ਦੇ ਕਿਨਾਰੇ ਆ ਕਰ ਜਲ ਵਿੱਚ ਖੜ ਕੇ ਖੜੀਸਰ, ਤਪੀਸਰ ਬਾਰਾਂ ਸਾਲ ਕੀਆ। ਜਬ ਸਰੀਰ ਠੰਡਾ ਹੋ ਜਾਤਾ ਤੋ ਨਗਰ ਕੇ ਸੰਗੀ ਸਾਥੀ ਆ ਕਰ ਆਪ ਕੋ ਸੰਭਾਲਤੇ, ਰੁਚੀ ਅਨੁਸਾਰ ਜਲਪਾਨ ਕਰਵਾਤੇ। ਨਗਰ ਦੇ ਸੇਵਕ, ਸੰਗੀਆਂ ਨੇ ਬਾਰਾਂ ਸਾਲ ਕੇ ਬਾਅਦ ਬਹੁਤ ਵੱਡਾ ਭੰਡਾਰਾ (ਜਗ) ਕੀਆ। ਉਪ੍ਰੰਤ ਸੰਤ ਮੁਨੀ ਜੀ ਮਹਾਰਾਜ ਜੀਆਂ ਨੇ

ਢਾਬ ਦੇ ਕਿਨਾਰੇ ਪਰ ਖੜ ਕੇ ਸੂਰਜ ਕੇ ਸਾਥ ਦਿਨ ਭਰ (ਸੂਰਜਮੁਖੀ ਫੁੱਲ ਦੀ ਤਰ੍ਹਾਂ) ਅਭਿਆਸ ਕਰਨਾ। ਸੂਰਜ ਛਿਪ ਜਾਨੇ ਸੇ, ਜੈਸੇ ਚਕੋਰ ਚੰਦਰਮਾ ਕੇ ਬਾਅਦ ਗਸ ਖਾ ਕਰ ਧਰਤੀ ਪਰ ਡਿੱਗ ਜਾਤਾ ਹੈ। ਮੁਨੀ ਜੀ ਵੀ ਢਾਬ ਕੇ ਕਿਨਾਰੇ ਕਬੀ ਜਲ ਮੇਂ, ਕਬੀ ਬਰੇਤੀ ਪਰ ਡਿੱਗ ਜਾਤੇ। ਕਦੀ ਸਾਰੀ ਸਾਰੀ ਰਾਤ ਸਮਾਧਿਸਟ ਰਹਿਣਾ। ਸਮੇਂ ਅਨੁਸਾਰ ਦੁੱਧ ਜਾਂ ਜਲ ਭੋਜਨ ਪਾ ਲੈਣਾ। ਸਰੀਰ ਦੀ ਕਿਰਿਆ ਕਰਮ ਦਾ ਕੋਈ ਪਤਾ ਨਹੀਂ ਸੀ।

ਤ੍ਰਿਬੈਣੀ ਸੰਗਮ ਲੁਬਾਣਾ ਇਰਦੋ ਗਿਰਦ ਨਿਬਾਹ ਇਕੱਠੇ ਹੋਏ। ਮਤਾ ਬਣਾਇਆ ਕਿ ਜੱਗ ਕਰੀਏ। ਬਹੁਤ ਵੱਡਾ ਭੰਡਾਰਾ, ਜੱਗ, ਹੋਮ ਆਦਿ ਕੀਤੇ ਮੁਨੀ ਰਾਧਾ ਰਾਮ ਜੀਆਂ ਨੇ ਘੋਰ ਤਪੱਸਿਆ ਦੇ ਨਾਲ ਨਾਲ ਮੋਨ ਵੀ ਧਾਰਨ ਕੀਤਾ ਹੋਇਆ ਸੀ। ਇਸ ਭੰਡਾਰੇ ਤੋਂ ਬਾਅਦ ਮੁਨੀ ਜੀ ਕੈਦੂਪੁਰ ਦੀ ਢੱਕੀ ਵਿੱਚ ਆ ਗਏ। ਬਾਬਾ ਫ਼ਰੀਦ ਜੀ ਜੈਸਾ ਤਪ ਸ਼ੁਰੂ ਕੀਆ। ਵਾਰੋਵਾਰੀ ਕੈਦੂਪੁਰ ਦੀ ਢੱਕੀ, ਭਲਵਾਨ ਦਾ ਖੂਹ, ਟਿੱਬਿਆਂ ਵਿੱਚ ਬੈਠ ਕੇ ਤਪ ਕਰਨਾ। ਆਖਰ 12 ਸਾਲ ਔਰ ਬੀਤ ਗਏ। 36 ਸਾਲ ਦੇ ਤਪ ਤੋਂ ਬਾਅਦ ਗੰਗੋਤਰੀ, ਜਮਨੋਤਰੀ, ਉਤਰਕਾਂਸੀ ਸੇ ਲੇ ਕਰ ਗੰਗਾ ਦੀ ਪਰਕਰਮਾ, ਗੰਗਾ ਸਾਗਰ, ਪਰਾਗਰਾਜ, ਤ੍ਰਿਬੈਣੀ ਸੰਗਮ (ਇਲਾਹਾਬਾਦ) ਤੱਕ ਤਿੰਨ ਪਰਕਰਮਾ ਕੀਤੀਆਂ ਨਗਰ ਨਿਵਾਸੀਆਂ ਨੇ ਦੋ ਸਾਲ ਬਾਅਦ ਇਕੱਠੇ ਹੋ ਕੇ ਹਰਿਦੁਆਰ ਭੰਡਾਰਾ

ਕੀਤਾ ਅਤੇ ਮੁਨੀ ਜੀਆਂ ਦੀ ਤਲਾਸ਼ ਕੀਤੀ। ਵਾਰ ਵਾਰ ਮੁਨੀ ਜੀਆਂ ਅੱਗੇ ਬੇਨਤੀਆਂ ਕਰਕੇ ਮੌਨ ਉਪਾੜਨ ਕੀਆ। ਮੁਨੀ ਜੀਆਂ ਨੂੰ ਨਗਰ ਆਉਣ ਲਈ ਬੇਨਤੀ ਕੀਤੀ। ਮੁਨੀ ਜੀਆਂ ਨੇ ਧੀਰਜ ਦੇ ਕੇ ਸੰਗਤਾਂ ਨੂੰ ਤੋਰ ਦਿੱਤਾ। ਆਪ ਮੁਨੀ ਰਾਮਾਨੰਦ ਜ਼ੀ ਪਾਸ ਠਹਿਰੇ। 6 ਮਹੀਨੇ ਪਰਾਗਰਾਜ ਮੁਨੀ ਰਾਮਾਨੰਦ ਜੀਆਂ ਨੇ ਮੁਨੀ ਰਾਧਾ ਰਾਮ ਜੀ ਦੀ ਅਤੁੱਟ ਸ਼ਰਧਾ ਨਾਲ ਸੇਵਾ ਕੀਤੀ ਔਰ ਮੁਨੀ ਜੀ ਦੇ ਨਾਲ ਹੀ ਆ ਗਏ। ਇੱਥੇ ਆ ਕਰ ਮੁਨੀ ਰਾਮਾ ਨੰਦ ਜੀ ਤਪ ਕਰ ਰਹੇ ਹਨ।

ਮੁਨੀ ਰਾਧਾ ਰਾਮ ਜੀ ਮਹਾਰਾਜ ਤਪ ਕਰਦੇ ਹੋਏ ਇਸ ਜਗ੍ਹਾ ਪਰ ਹੀ ਸਮਾਧੀ ਲੈ ਗਏ।



# ਸੰਤ ਬਾਬਾ ਮੀਹਾਂ ਸਿੰਘ ਜੀ

[ ਸਿਆੜ੍ਹ ]

ਸੰਤ ਬਾਬਾ ਮੀਹਾਂ ਸਿੰਘ ਜੀਆਂ ਦਾ ਜਨਮ ਨਗਰ ਸਿਆੜ੍ਹ ਵਿਖੇ ਪੂਜਯ ਪਿਤਾ ਸਰਦਾਰ ਅਮਰ ਸਿੰਘ ਜੀ ਦੇ ਗ੍ਰਹਿ, ਮਾਤਾ ਰਾਮ ਕੌਰ ਜੀ ਦੀ ਸੁਭਾਗੀ ਕੁੱਖ ਤੋਂ ਹੋਇਆ। ਬਚਪਨ ਮਾਤਾ ਪਿਤਾ ਦੀਆਂ ਖੁਸ਼ੀਆਂ ਤੇ ਗੋਦ ਦਾ ਨਿੱਘ, ਕ੍ਰਿਸਾਨ ਘਰਾਣਾ ਹੋਣ ਕਰਕੇ ਫਿਰ ਮੱਝੀਆਂ ਗਊਆਂ ਦੇ ਪਾਲੀ ਬਨਣਾ। ਉਸ ਸਮੇਂ ਸਮਾਂ ਹੀ ਐਸਾ ਸੀ, ਪਰ ਅੱਜ ਨਹੀਂ ਹੈ। ਸਿੱਧ ਪੰਧੇਰ ਨੇੜੇ ਹੋਣ ਕਰਕੇ ਸਿੱਧਾਂ ਪੁਰਖਾਂ ਦਾ ਅਸਰ ਦਿਲ ਤੇ ਹੋਇਆ। ਨਗਰ ਵਿੱਚ ਸਤਿਗੁਰੂ ਰਾਮ ਸਿੰਘ ਜੀਆਂ ਦੇ ਨਾਮ ਤੇ ਨਾਮਧਾਰੀ ਸਮਾਗਮ ਹੁੰਦੇ ਹੀ ਰਹਿੰਦੇ ਸਨ। ਧਾਰਮਿਕ ਖਿਆਲ ਪੈਦਾ ਹੋਣ ਤੋਂ ਵਿਦਿਆ ਦਾਤੇ ਸੰਤ ਧਿਆਨ ਸਿੰਘ ਜੀ ਲੋਹਟਬੱਦੀ ਵਾਲਿਆਂ ਕੋਲ ਸੰਥਿਆ ਕਰਨ ਜਾਣਾ। ਘਰ ਆ ਕੇ ਖੇਤੀ ਕਰਨੀ ਨਾਲ ਹੀ ਸੰਥਿਆ ਪਕਾਉਣੀ ਉਪ੍ਰੰਤ ਸਾਧੂ ਲੋਕਾਂ ਵਾਲੀ ਬਿਰਤੀ ਬਨਣ ਤੋਂ ਨਾਮ ਸਿਮਰਨ ਦਾ ਅਭਿਆਸ ਕਲੇਰਾਂ ਤੋਂ ਬਾਬਾ ਨੰਦ ਸਿੰਘ ਜੀ ਮਹਾਰਾਜ ਤੋਂ ਪ੍ਰਾਪਤ ਹੋਇਆ।

ਬਾਬਾ ਮੀਹਾਂ ਸਿੰਘ ਜੀ ਸੰਤ ਬਾਬਾ ਜੀ ਦੇ ਪ੍ਰੋਗਰਾਮ ਦੂਰ ਦੂਰ ਜਾ ਕੇ ਸਾਈਕਲ ਦੀ ਸਵਾਰੀ ਤੇ ਹੀ ਸੁਣਦੇ ਸਨ। ਜਿਵੇਂ ਝੰਗ, ਸਿਆਲ, ਦੇਹਰਾਦੂਨ, ਕਲਕੱਤਾ, ਸ਼ਿਮਲਾ ਆਦਿ ਅਸਥਾਨਾਂ ਤੇ ਸਾਈਕਲ ਤੇ ਹੀ ਜਾਣਾ।

ਉਪ੍ਰੰਤ ਸੰਤ ਬਾਬਾ ਨੰਦ ਸਿੰਘ ਜੀਆਂ ਦੀ ਬਖ਼ਸ਼ਿਸ਼ ਦਾ ਸਦਕਾ ਕੀਰਤਨ ਭਗਤੀ ਵਿੱਚ ਮਗਨ ਹੋ ਗਏ। ਜਥਾ ਬਣਾ ਕੇ ਬਾਬਾ ਜੀ ਦੇ ਬਚਨ ਅਨੁਸਾਰ ਸੁਭਾ ਸ਼ਾਮ ਕੀਰਤਨ ਕਰਨ ਲੱਗ ਪਏ। ਬਾਬਾ ਜੀਆਂ ਨੇ ਆਪਣੇ ਖੇਤ ਵਿੱਚ ਹੀ ਠਾਠ ਬਣਾ ਲਿਆ। ਬਾਬਾ ਨੰਦ ਸਿੰਘ ਜੀਆਂ ਦੇ ਬਚਨਾਂ ਅਨੁਸਾਰ ਸੰਤ ਪ੍ਰਤਾਪ ਦਿਨੋ ਦਿਨ ਵਧਦਾ ਗਿਆ। ਪੂਰਨ ਮਹਾਂਪੁਰਖਾਂ ਦੇ ਬਚਨ ਜੈਸੈ ਕਬੀਰ ਜੀ ਫੁਰਮਾਉਂਦੇ ਹਨ :-

"ਕਬੀਰ ਚੰਦਨ ਕਾ ਬਿਰਵਾ ਭਲਾ ਬੇੜਿਓ ਢਾਕ ਪਲਾਸ ॥
ਓਇ ਭੀ ਚੰਦਨੁ ਹੋਇ ਰਹੇ ਬਸੇ ਜੋ ਚੰਦਨ ਪਾਸਿ ॥"

ਐਸੇ ਸਰੂਪ ਵਿੱਚ ਸਾਰੇ ਦੇਸ਼ਾਂ ਵਿੱਚ ਰਾਜੇ ਮਹਾਰਾਜੇ, ਮੰਤਰੀ, ਪ੍ਰਧਾਨ ਮੰਤਰੀ ਕੋਈ ਨਹੀਂ ਰਿਹਾ ਜੋ ਅਸ਼ੀਰਵਾਦ ਨਹੀਂ ਲੈ ਕੇ ਗਿਆ। ਸ: ਬੂਟਾ ਸਿੰਘ ਜੀ ਜੋ ਮੰਤਰੀ ਸਨ। ਅੱਜ ਤੱਕ ਵੀ ਚਰਨਾਂ ਦੇ ਭੌਰੇ ਬਣੇ ਹੋਏ ਹਨ। ਆਪ ਦੇਸ਼ ਵਿਦੇਸ਼ਾਂ ਵਿੱਚ ਨਾਮ ਜਪਦੇ ਜਪਾਉਂਦੇ, ਅੰਮ੍ਰਿਤ ਛਕਾਉਂਦੇ, ਖਾਸ ਕਰ ਕੇਨੇਡਾ ਵਿੱਚ ਆਸਣ ਰੱਖਦੇ। ਭਾਰਤ ਵਿੱਚ ਵੀ ਕਈ ਥਾਵਾਂ ਤੇ ਠਾਠ ਬਣਾਏ। ਜਿੱਥੇ ਮਹਾਵਾਰੀ ਪੂਰਨਮਾਸ਼ੀ ਦਾ ਦੀਵਾਨ ਸਜਦਾ ਹੈ। ਪੂਰਨ ਬ੍ਰਹਮਗਿਆਨੀ ਮਹਾਂਪੁਰਖਾਂ ਦੇ ਸਰੂਪ ਵਿੱਚ ਵਿਚਰਦੇ ਆਪ ਕੇਨੇਡਾ ਵਿੱਚ ਹੀ ਜੋਤੀ ਜੋਤ ਰਲਾ ਗਏ। ਜੈਸੇ ਗੁਰ ਵਾਕ ਹੈ :-

"ਸੂਰਜ ਕਿਰਣਿ ਮਿਲੀ ਜਲ ਕਾ ਜਲੁ ਹੂਆ ਰਾਮ ॥
ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥"

# ਪੂਰਨ ਬ੍ਰਹਮ ਗਿਆਨੀ
# 11ਵੇਂ ਜਥੇਦਾਰ ਸਿੰਘ ਸਾਹਿਬ ਬਾਬਾ ਸਾਹਿਬ ਸਿੰਘ ਕਲਾਧਾਰੀ ਜੀ (ਛਿਆਨਵੇਂ ਕਰੋੜੀ)

ਆਪ ਦੇ ਪੂਜਯ ਪਿਤਾ ਜੀ ਦਾ ਨਾਮ ਸ: ਕਿਸ਼ਨ ਸਿੰਘ ਅਤੇ ਮਾਤਾ ਜੀ ਦਾ ਨਾਮ ਅਤਰ ਕੌਰ ਜੀ ਸੀ। ਬਾਬਾ ਜੀਆਂ ਦਾ ਜਨਮ ਨਗਰ ਭੜੀ ਨੇੜੇ ਖਮਾਣੋਂ ਸੀ। ਮੈਟਰਿਕ ਦੀ ਸਕੂਲੀ ਵਿਦਿਆ ਤੋਂ ਬਾਅਦ ਡੀ. ਏ. ਵੀ. ਕਾਲਜ ਲਾਹੌਰ ਤੋਂ ਐਫ. ਏ. ਕੀਤੀ। ਪੜ੍ਹਾਈ ਤੋਂ ਬਾਅਦ ਤਹਿਸੀਲਦਾਰ ਦੀ ਪਦਵੀ ਗ੍ਰਹਿਣ ਕਰਕੇ ਪਟਿਆਲਾ ਸਾਈਡ ਸਰਵਿਸ ਕੀਤੀ। ਨੌਕਰੀ ਛੱਡ ਕੇ ਪਟਿਆਲੇ ਛਤਰ ਸਵਾਰ ਰਸਾਲੇ ਵਿੱਚ ਲੱਗ ਗਏ। ਆਪ ਜੀ ਦੀ ਸ਼ਾਦੀ ਬੀਬੀ ਹਰਨਾਮ ਕੌਰ ਜੀ ਮੰਡੇਰ ਨਗਰ ਜਰਗ ਵਿਖੇ ਹੋਈ। ਪਟਿਆਲੇ ਸਰਵਿਸ ਕਰਦਿਆਂ ਨਿਹੰਗ ਸਿੰਘਾਂ ਦੀ ਛਾਉਣੀ ਜਾਣ ਕਰਕੇ ਉਥੇ ਹੀ ਬਾਬਾ ਜੀ ਦੀ ਅਰਦਲ ਵਿੱਚ ਰਹਿਣ ਲੱਗ ਪਏ। ਇਹ ਛਾਉਣੀ ਬਾਬਾ ਬੰਬਾ ਸਿੰਘ ਜੀ ਦੀ ਬਗੀਚੀ ਕਰਕੇ ਪ੍ਰਸਿੱਧ ਹੈ। ਬਾਬਾ ਜੀ ਭਾਈ ਮਹਿਤਾਬ ਸਿੰਘ ਮੀਰਾ ਕੋਟੀਏ ਦੇ ਪੋਤੇ ਦੇ ਦੋਹਤਰੇ ਸਨ। ਇਹ ਲਾਡਲੀ ਫੌਜ ਦੇ 11ਵੇਂ ਜਥੇਦਾਰ ਸਨ। ਸੰਗਤ ਪਿਆਰ ਨਾਲ ਕਲਾਧਾਰੀ ਪਾਤਿਸ਼ਾਹ ਆਖਦੀ। ਆਪ ਜੀ ਦੀ ਗ੍ਰਿਹਸਤ ਅਵੱਸਥਾ ਵਿੱਚ ਇੱਕ ਪੁੱਤਰ ਫਲ ਦੀ ਪ੍ਰਾਪਤੀ ਹੋਈ। ਜੋ ਕਿ ਵੈਦਿਕ ਵਿਦਿਆ ਵਿੱਚ ਨਿਪੁੰਨ ਹੋ ਕੇ ਗੁਰਬਚਨ ਸਿੰਘ ਵੈਦ ਦੇ ਨਾਮ ਨਾਲ ਚਮਕਿਆ। ਬਾਬਾ ਸਾਹਿਬ ਸਿੰਘ ਜੀ ਬ੍ਰਹਮ ਗਿਆਨੀ ਸਿੰਘ ਸਾਹਿਬ ਬਾਬਾ ਤੇਜਾ ਸਿੰਘ ਜੀ ਛਿਆਨਵੇ ਕਰੋੜੀ ਜਥੇਦਾਰ ਦੀ ਅਰਦਲ 'ਚ ਰਹਿ ਕੇ ਸੇਵਾ, ਸਿਮਰਨ ਕਰਦੇ ਉਨ੍ਹਾਂ ਦਾ ਹੀ ਰੂਪ ਹੋ ਗਏ ਸਨ। ਬਾਬਾ ਜੀਆਂ ਨੂੰ 96 ਕਰੋੜੀ ਜਥੇਦਾਰ ਨਿਯੁਕਤ ਕੀਤਾ ਗਿਆ। ਆਪ ਜੀ ਨੇ 25 ਸਾਲ ਪੰਥ ਦੇ ਜਥੇਦਾਰ ਬਣਕੇ ਸੇਵਾ ਨਿਭਾਈ। ਅਖੀਰ 25 ਸਾਵਣ 1999 ਬ੍ਰਿਕਮੀ ਨੂੰ ਗੁਰਪੁਰੀ ਪਿਆਨਾ ਕਰ ਗਏ। (ਪੂਰਾ ਜੀਵਨ ਬਾਬਾ ਜੀ ਦੇ ਜੀਵਨ ਵਿੱਚ ਪੜ੍ਹੋ ਜੀ)




11, ਪਰਮ ਸਤਿਕਾਰਯੋਗ ਪੂਰਨ ਬ੍ਰਹਮਗਿਆਨੀ ਸਿੰਘ ਸਾਹਿਬ ਬਾਬਾ ਸਾਹਿਬ ਸਿੰਘ ਜੀ ਕਲਾਧਾਰੀ
(11ਵੇਂ ਜਥੇਦਾਰ 'ਬੁੱਢਾ ਦਲ' 96ਵੇਂ ਕਰੋੜੀ)

12, ਪਰਮ ਸਤਿਕਾਰਯੋਗ ਪੂਰਨ ਬ੍ਰਹਮਗਿਆਨੀ ਸਿੰਘ ਸਾਹਿਬ ਬਾਬਾ ਚੇਤ ਸਿੰਘ ਜੀ
( ਬਾਰਵੇਂ ਜਥੇਦਾਰ 'ਬੁੱਢਾ ਦਲ' ਛਿਆਨਵੇਂ ਕਰੋੜੀ)

ਪੂਰਨ ਬ੍ਰਹਮ ਗਿਆਨੀ

# 12ਵੇਂ ਸਿੰਘ ਸਾਹਿਬ ਬਾਬਾ ਚੇਤ ਸਿੰਘ ਜੀ (96 ਕਰੋੜੀ)

ਸਿੰਘ ਸਾਹਿਬ ਬਾਬਾ ਜੀ ਦਾ ਜਨਮ 12 ਚੇਤ ਸੰਮਤ 1971 ਬਿਕਰਮੀ ਨੂੰ ਪੂਜਯ ਪਿਤਾ ਰਾਮਦਿੱਤਾ ਸਿੰਘ ਜੀ ਦੇ ਗ੍ਰਹਿ ਮਾਤਾ ਪ੍ਰਧਾਨ ਕੌਰ ਜੀ ਸੁਭਾਗੀ ਕੁੱਖ ਤੋਂ ਪ੍ਰਾਵਨ ਪਵਿੱਤਰ ਧਰਤੀ ਸਾਬੋ ਕੀ ਤਲਵੰਡੀ (ਸ੍ਰੀ ਦਮਦਮਾ ਸਾਹਿਬ) ਵਿਖੇ ਹੋਇਆ। ਉਸ ਸਮੇਂ ਸਕੂਲਾਂ ਦੀ ਕਮੀ ਕਰਕੇ ਬਾਬਾ ਜੀ ਸਕੂਲੀ ਵਿਦਿਆ ਨਹੀਂ ਹਾਸਲ ਕਰ ਸਕੇ। ਪ੍ਰਤੂੰ ਆਪ ਗੁਰਮਤ ਵਿਦਿਆ ਦੇ ਧੁਰੰਧਰ ਵਿਦਵਾਨ, ਜਪੀ ਤਪੀ, ਹਠੀ, ਨਾਮ ਅਭਿਆਸੀ, ਰਹਿਤ ਮਰਿਆਦਾ ਵਿਚ ਤਿਆਰ ਬਰ ਤਿਆਰ ਸੂਰਮੇ ਸਨ। ਬਾਬਾ ਜੀ ਬਚਪਨ ਤੋਂ ਹੀ ਸਾਧੂ ਸੁਭਾ ਦੇ ਸਨ। ਵੈਰਾਗਮਈ ਅਵੱਸਥਾ ਵਿੱਚ ਫੁਰਨਾ ਸੀ ਕਿ ਨਾਮ ਕਮਾਈ ਦੀ ਘਾਲਣਾ ਵਾਸਤੇ ਗੁਰੂ ਦੀ ਲੋੜ ਹੈ। ਇਸ ਧੁਨ ਨਾਲ ਘਰੋਂ ਨਿਕਲ ਕੇ ਮੁਕਤਸਰ ਸਾਹਿਬ ਮਾਘੀ ਦੇ ਜੋੜਮੇਲੇ ਤੇ ਪਹੁੰਚੇ। ਉਥੇ ਸ੍ਰੋ: ਪੰਥ ਅਕਾਲੀ ਬੁੱਢਾ ਦਲ ਪੰਜਵਾਂ ਤਖਤ ਲਾਡਲੀਆਂ ਫੌਜਾਂ ਅਤੇ ਨਿਸ਼ਾਨ ਧੌਂਸਿਆ ਦੇ ਦਰਸ਼ਨ ਕਰਕੇ ਮਨ ਤੇ ਬਹੁਤ ਅਸਰ ਹੋਇਆ। ਆਪ ਸਿੰਘ ਸਜ ਕੇ ਦਲ ਵਿੱਚ ਭਰਤੀ ਹੋ ਗਏ। ਆਪ ਹਰ ਸੇਵਾ ਅੱਗੇ ਹੋ ਕੇ ਬੜੇ ਪਿਆਰ ਨਾਲ ਕਰਦੇ। ਇਸ ਤੇ ਖੁਸ਼ ਹੋ ਕੇ ਸਿੰਘ ਸਾਹਿਬ ਸਿੰਘ ਜੀਆਂ ਨੇ ਆਪ ਨੂੰ ਦੇਗੀਆਂ ਸਿੰਘ ਥਾਪ ਦਿੱਤਾ। ਉਸ ਤੋਂ ਬਾਅਦ ਨਿਗਾਰਚੀ ਸਿੰਘ ਥਾਪੇ ਗਏ। ਸੇਵਾ ਕਰਦਿਆਂ-2 ਦਲ ਦੇ ਮੀਤ ਜਥੇਦਾਰ ਤੱਕ ਪਹੁੰਚ ਗਏ ਆਪ ਬਾਬਾ ਜੀ ਦੇ ਵਿਸੇਸ਼ ਸਲਾਹਕਾਰ ਵੀ ਸਨ। ਜਥੇਦਾਰ ਬਾਬਾ ਕਲਾਧਾਰੀ ਜੀ ਦੇ ਸੱਚਖੰਡ ਪਿਆਨਾ ਕਰਨ ਤੋਂ ਬਾਅਦ ਸਰਬੱਤ ਖਾਲਸਾ ਨੇ ਆਪ ਨੂੰ ਯੋਗ ਸਮਝਕੇ ਜਥੇਦਾਰੀ ਦੀ ਦਸਤਾਰ ਸਿੰਘ ਸਾਹਿਬ ਚੇਤ ਸਿੰਘ ਜੀ ਦੇ ਸੀਸ ਤੇ ਸਜਾ ਦਿੱਤੀ। ਹਰ ਸੰਕਟ ਦਾ ਸਾਹਮਣਾ ਕਰਕੇ ਪੰਥ ਨੂੰ ਸੁਚੱਜੀ ਅਗਵਾਈ ਵਿੱਚ ਅੱਗੇ ਹੀ ਅੱਗੇ ਲੈ ਕੇ ਗਏ। ਥਾਂ-2 ਜਮੀਨਾਂ ਖਰੀਦ ਕੇ ਛਾਉਣੀਆਂ ਤਿਆਰ ਕੀਤੀਆਂ। ਇਹ ਪੰਥ ਦੇ ਮਹਾਨ 12ਵੇਂ ਜਥੇਦਾਰ ਆਪਣੇ ਜੀਵਨ ਦੀ ਘਾਲ ਕਮਾਈ ਕਰਦੇ ਹੋਏ ਆਪਣਾ ਜਨਮ ਸਵਾਰ ਕੇ 27 ਵੈਸਾਖ 2025 ਸੰਮਤ ਨੂੰ ਗੁ: ਟਾਹਲਾ ਸਾਹਿਬ (ਬਠਿੰਡਾ) ਵਿਖੇ 'ਜੋਤੀ ਜੋਤਿ ਰਲੀ ਸੰਪੂਰਨ ਥੀਆ ਰਾਮ' ਤੇ ਮਹਾਂਵਾਕ ਅਨੁਸਾਰ ਗੁਰਪੁਰੀ ਪਿਆਨਾ ਕਰ ਗਏ। (ਪੂਰਾ ਜੀਵਨ ਬਾਬਾ ਜੀ ਦੀ ਜੀਵਨੀ ਵਿੱਚ ਪੜ੍ਹੋ ਜੀ।)

ਸ੍ਰੀ ਸ੍ਰੀ ਸ੍ਰੀ 113 ਜਥੇਦਾਰ

# ਸਿੰਘ ਸਾਹਿਬ ਬਾਬਾ ਸੰਤਾ ਸਿੰਘ ਜੀ 96 ਕਰੋੜੀ

ਸਿੰਘ ਸਾਹਿਬ ਬਾਬਾ ਜੀਆਂ ਦਾ ਜਨਮ ੧੯੨੮ ਈ. ਨੂੰ ਕਿਲਾ ਮੀਂਹਾਂ ਸਿੰਘ (ਗੁਜਰਾਂ ਵਾਲਾ) ਵਿਖੇ ਪੂਜਯ ਪਿਤਾ ਸ: ਭਗਵਾਨ ਸਿੰਘ ਜੀ ਦੇ ਗ੍ਰਹਿ ਵਿਖੇ ਸਤਿਕਾਰਯੋਗ ਮਾਤਾ ਪ੍ਰਿਤਪਾਲ ਕੌਰ ਜੀ ਦੀ ਸੁਭਾਗੀ ਕੁੱਖ ਤੋਂ ਹੋਇਆ। ਆਪ ਜੀ ਦਾ ਪਹਿਲਾਂ ਨਾਮ ਪਿਸ਼ੌਰਾ ਸਿੰਘ ਸੀ। ਅੰਮ੍ਰਿਤ ਛਕਣ ਤੋਂ ਬਾਅਦ ਨਾਮ ਸੰਤਾ ਸਿੰਘ ਰੱਖਿਆ। ਛੋਟੀ ਅਵੱਸਥਾ ਵਿੱਚ ਹੀ ਬੁੱਢਾ ਦਲ ਵਿੱਚ ਭਰਤੀ ਹੋ ਕੇ ਲੰਗਰ ਦੀ ਸੇਵਾ, ਅੰਮ੍ਰਿਤ ਛਕਾਉਣ ਦੀ ਸੇਵਾ ਬੜੇ ਪਿਆਰ ਅਤੇ ਸ਼ਰਧਾ ਨਾਲ ਕਰਦੇ ਰਹੇ। ਧਾਰਮਿਕ ਵਿਦਿਆ ਦੇ ਨਾਲ-2 ਸ੍ਰੀਮਾਨ ਸੰਤ ਬਾਬਾ ਧਰਮ ਸਿੰਘ ਜੀ ਨਿਹੰਗ ਸਿੰਘ ਦੇ ਬਚਨਾਂ ਨੇ ਫਲੀਭੂਤ ਹੋਣਾ ਕੀਤਾ ਕਿ ਤੁਸੀਂ ਪੜ੍ਹੇ ਪੜ੍ਹਾਏ ਹੋ, ਸੇਵਾ ਕਰਿਆ ਕਰੋ। ਤੁਹਾਡੇ ਪਾਸ ਗ੍ਰੰਥੀ ਰਿਹਾ ਕਰਨਗੇ। ਸਿੰਘ ਸਾਹਿਬ ਬਾਬਾ ਚੇਤ ਸਿੰਘ ਜੀ ਦੇ ਸੱਚਖੰਡ ਜਾਣ ਤੋਂ ਬਾਅਦ ਸਰਬੱਤ ਖਾਲਸੇ ਨੇ ਦਮਦਮਾ ਸਾਹਿਬ (ਗੁਰੂ ਕੀ ਕਾਂਸੀ) ਵਿਖੇ ਇੱਕਠ ਕਰਕੇ ਆਪ ਜੀ ਨੂੰ ਸ੍ਰੋ: ਪੰਥ ਅਕਾਲੀ ਬੁੱਢਾ ਦਲ ਦਾ ਤੇਰਵਾਂ ਜਥੇਦਾਰ ਥਾਪਨ ਕੀਤਾ। ਜਥੇਦਾਰੀ ਸਮੇਂ ਪੰਥ ਵਿੱਚ ਹੋਏ ਵਾਧੇ :-

ਆਪ ਜੀ ਨੇ ਸਰਬ ਲੋਹ ਗ੍ਰੰਥ ਪਾਤਿਸ਼ਾਹੀ ੧੦ ਦਾ ਟੀਕਾ ਰਚਿਤ ਭਾ: ਨੌਰੰਗ ਸਿੰਘ ਜੀ ਨਿਹੰਗ ਸਿੰਘ ਜੋ ਕਪੂਰਥਲੇ ਉਦਾਸੀ ਸੰਤ ਸਨ ਉਨ੍ਹਾਂ ਪਾਸੋਂ 35000 ਰੁ: ਵਿਚ ਖਰੀਦ ਕੇ ਸ੍ਰੀ ਅਨੰਦਪੁਰ ਸਾਹਿਬ ਵਿਖੇ ਪ੍ਰਿੰਟਿੰਗ ਪ੍ਰੈਸ ਲਗਵਾਕੇ ਛਪਾਇਆ ਜੋ ਕਿ ਗੂੜ ਵਿਦਵਤਾ ਭਰਪੂਰ ਹੈ। ਇਸ ਤੋਂ ਬਿਨ੍ਹਾਂ ਨਿੱਤਨੇਮ ਦੇ ਗੁਟਕੇ ਛਪਵਾ ਕੇ ਭੇਟਾ ਕੀਤੇ। ਇਸ ਤੋਂ ਬਿਨ੍ਹਾਂ ਦੁਸਿਹਰਾ ਮਹਾਤਮ ਪੋਥੀ ਦੀ ਛਪਵਾਈ ਕਰਵਾਈ ਪੂਰਨ ਬ੍ਰਹਮ ਗਿਆਨੀ ਬਾਬਾ ਮਿੱਤ ਸਿੰਘ ਜੀ ਅਤੇ ਬਾਬਾ ਧਰਮ ਸਿੰਘ ਜੀ ਦਾ ਜੀਵਨ ਬਾਬਾ ਸੰਤਾ ਸਿੰਘ ਜੀਆਂ ਨੇ ਛਪਾਇਆ। ਵਹੀਰ ਬੁੱਢਾ ਦਲ ਵਿੱਚ ਸਭ ਕੁਝ ਬਦਲ ਕੇ ਸਿੰਘਾਂ ਦੀ ਸਵਾਰੀ ਲਈ ਗੱਡੇ ਝੋਟਿਆਂ ਦੀ ਥਾਂ ਟਰੱਕ, ਮੋਟਰਾਂ, ਜੀਪਾਂ, ਘੋੜੇ, ਸਕੂਟਰ ਪ੍ਰਚਾਰ ਹਿੱਤ ਖ੍ਰੀਦ ਦਿੱਤੇ। ਸਿੰਘਾਂ ਦੀ ਰਹਿਤ ਬਹਿਤ ਵੱਲ ਹਰ ਤਰ੍ਹਾਂ ਦਾ ਧਿਆਨ ਦਿੱਤਾ ਜਾਂਦਾ ਹੈ। ਬੁੱਢੇ ਦਲ ਦਾ ਪ੍ਰੈਸ ਅਨੰਦਪੁਰ ਸਾਹਿਬ ਤੋਂ ਬਦਲ ਕੇ ਪਟਿਆਲਾ ਛਾਉਣੀ ਨਿਹੰਗ ਸਿੰਘ ਵਿਖੇ ਲਗਾਇਆ ਗਿਆ ਹੈ।



ਪਰਮ ਸਤਿਕਾਰ ਯੋਗ ਸਿੰਘ ਸਾਹਿਬ ਸ੍ਰੀ ਸ੍ਰੀ ਸ੍ਰੀ 113 ਸੰਤ ਬਾਬਾ ਸੰਤਾ ਸਿੰਘ ਜੀ (ਤੇਰਵੇਂ ਜਥੇਦਾਰ ' ਬੁੱਢਾ ਦਲ ' ਛਿਆਨਵੇਂ ਕਰੋੜੀ)

ਬੇਅੰਤ ਗੁਰੂ ਘਰਾਂ ਦੀ ਸੇਵਾ, ਲੰਗਰਾਂ ਦੀ ਸੇਵਾ, 20 ਕਿਲੇ ਜਮੀਨ ਖਰੀਦ ਕੇ ਗੁਰੂ ਕਾਂਸੀ ਦਮਦਮਾ ਸਾਹਿਬ ਸਾਹੀ ਬਾਗ ਲਗਵਾਇਆ, ਕਈ ਛਾਉਣੀਆਂ ਨਵੀਆਂ ਬਣਾਈਆਂ ਹਨ। ਸ੍ਰੀ ਹਜ਼ੂਰ ਸਾਹਿਬ ਵਿਖੇ ਜਗਤ ਮਾਤਾ ਸਾਹਿਬ ਕੌਰ ਜੀ ਦੇ ਅਸਥਾਨ ਦਾ ਨੀਂਹ ਪੱਥਰ ਆਪਣੇ ਕਰ ਕਮਲਾਂ ਨਾਲ ਰੱਖਿਆ। ਸੰਪਰਦਾਏ ਕਾਰ ਸੇਵਾ ਸੰਤ ਬਾਬਾ ਚਰਨ ਸਿੰਘ ਜੀਆਂ ਨੂੰ ਸੌਂਪੀ। ਗਵਾਲੀਅਰ ਵਿਖੇ ਬਾਬਾ ਬੁੱਢਾ ਜੀਅ ਦੇ ਨਾਮ ਤੇ ਛਾਉਣੀ ਤਿਆਰ ਕਰਵਾਈ। ਪਟਿਆਲਾ ਛਾਉਣੀ ਨਿਹੰਗ ਸਿੰਘ ਬਾਬਾ ਬੰਬਾ ਸਿੰਘ ਜੀ ਲੋਅਰ ਮਾਲ ਰੋਡ ਦੀ ਕਾਇਆ ਹੀ ਕਲਪ ਕਰ ਦਿਤੀ। ਗੁਰੂ ਮਹਾਰਾਜ ਜੀ ਦਾ ਪ੍ਰਕਾਸ਼ ਅਸਥਾਨ, ਸਿੰਘਾਂ ਦੀ ਰਿਹਾਇਸ਼ ਲਈ ਕੁਆਰਟਰ, ਪ੍ਰੈਸ ਤੇ ਸਸਤ੍ਰ ਬਣਾਉਣ ਦੇ ਵੱਖ-2 ਕਮਰੇ, ਨਹਾਉਣ ਦਾ ਪੂਰਾ ਪ੍ਰਬੰਧ, ਦੋ ਮੰਜਲੀ ਮਾਰਕੀਟ ਤੋਂ ਖੁਦ ਹੀ ਪ੍ਰਗਤੀ ਦਾ ਅੰਦਾਜ਼ਾ ਲਗਾਇਆ ਜਾ ਸਕਦਾ ਹੈ। ਜਥੇਦਾਰ ਬਾਬਾ ਜੀ ਦੀ ਅਗਵਾਈ 'ਚ ਤੇ ਦੂਰ ਅੰਦੇਸ਼ੀ ਨਾਲ ਪੰਥ ਵਿੱਚ ਜਿਥੇ ਅਨੇਕਾਂ ਛਾਉਣੀਆਂ ਦਾ ਨਿਰਮਾਣ ਹੋਇਆ ਹੈ ਉਥੇ ਸਮਾਨਾ ਅਤੇ ਪਟਿਆਲਾ ਵਿਖੇ ਪਬਲਿਕ ਸਕੂਲ ਵੀ ਚਲਾਏ ਗਏ ਹਨ। ਆਪ ਰਹਿਮ ਦਿਲ, ਦਿਆਲੂ, ਕੋਮਲ ਹਿਰਦੇ ਵਾਲੇ ਹਰ ਨਿਆਏ, ਝਗੜੇ ਨੂੰ ਦੋ ਅੱਖਰਾਂ ਵਿੱਚ ਨਿਬੇੜ ਦਿੰਦੇ ਹਨ। ਇਉਂ ਜਥੇਦਾਰ ਸਿੰਘ ਸਾਹਿਬ ਬਾਬਾ ਸੰਤਾ ਸਿੰਘ ਜੀ ਦੀ ਕਥਨੀ ਤੇ ਕਰਨੀ ਅਤੇ ਸੁਚੱਜੀ ਸੋਚ ਨਾਲ ਹਰ ਖੇਤਰ ਵਿੱਚ ਵਾਧਾ ਹੋਇਆ ਹੈ ਅਤੇ ਹੋ ਰਿਹਾ ਹੈ।

## ਨਿਹੰਗ ਸਿੰਘ ਦਲ ਦੇ ਸ਼ੁਰੂ ਤੋਂ ਹੁਣ ਤੱਕ ਜਥੇਦਾਰ ਸਿੰਘ ਸਾਹਿਬਾਂ ਦੀ ਸੂਚੀ :-

| ਨੰ: | ਸਿੰਘ ਸਾਹਿਬ ਜਥੇ: | ਨਾਮ | ਅੰਗੀਠਾ |
|---|---|---|---|
| 1. | ,, | ਬਾਬਾ ਬੁੱਢਾ ਸਿੰਘ ਜੀ ਪਿੰਡ ਰਵਿਦਾਸ ਪੁਰਾ ਜਿਲਾ ਅੰਮ੍ਰਿਤਸਰ। | |
| 2. | ,, | ਬਾਬਾ ਫਤੇ ਸਿੰਘ ਜੀ | ਫਤੇਹਗੜ੍ਹ ਸਾਹਿਬ (ਸਰਹੰਦ) |
| 3. | ,, | ਬਾਬਾ ਮਾਨ ਸਿੰਘ ਜੀ | ਨਰਮਦਾ ਨਦੀ ਕਿਨਾਰੇ |
| 4. | ,, | ਨੈਣਾ ਸਿੰਘ | ਬਿਬੇਕਸਰ ਸ੍ਰੀ ਅੰਮ੍ਰਿਤਸਰ |
| 5. | ,, | ਫੂਲਾ ਸਿੰਘ ਜੀ ਅਕਾਲੀ | ਅਟਕ ਦਰਿਆ |
| 6. | ,, | ਫਲਾਦਾ ਸਿੰਘ ਜੀ | ਸ੍ਰੀ ਹਜ਼ੂਰ ਸਾਹਿਬ (ਦੱਖਣ) |
| 7. | ,, | ਤਾਪਾ ਸਿੰਘ ਜੀ | ਛਛਰੌਲੀ |
| 8. | ,, | ਹਨੂੰਮਾਨ ਸਿੰਘ ਜੀ | ਸਮਾਣਾ |
| 9. | ,, | ਗਿਆਨ ਸਿੰਘ ਜੀ | ਅਨੰਦਪੁਰ ਸਾਹਿਬ |
| 10. | ,, | ਬਾਬਾ ਤੇਜਾ ਸਿੰਘ ਜੀ | ਸ੍ਰੀ ਅੰਮ੍ਰਿਤਸਰ |
| 11. | ,, | ਸਾਹਿਬ ਸਿੰਘ ਜੀ ਪਿੰਡ ਭੜੀ | ਛਉਣੀ ਨਿਹੰਗ ਸਿੰਘ |
| 12. | ,, | ਬਾਬਾ ਚੇਤ ਸਿੰਘ ਜੀ | ਜਨਮ ਦਮਦਮਾ ਸਾਹਿਬ |
| 13. | ,, | ਬਾਬਾ ਸੰਤਾ ਸਿੰਘ ਜੀ ਮੌਜੂਦਾ ਜਥੇਦਾਰ ਸਾਹਿਬ ਹਨ। | |

# ਖਾਨਦਾਨੀ ਪ੍ਰਣਾਲੀ ਜਥੇਦਾਰ ਬਾਬਾ ਸੰਤਾ ਸਿੰਘ ਜੀ (ਬੁੱਢਾ ਦਲ)

ਰੰਗਾ ਪਿੰਡ ਮੁਗਲ ਚੱਕ ਪਹਿਲਾਂ ਵਸਦੇ ਸੀ ।
| ਸੰ: ੧੮੬੪ ਈ. ਚ ਆ ਕੇ ਵਸੇ ।

ਬਿਧੀ ਚੰਦ

ਸਾਹਿਬ ਰਾਏ

ਹਕੀਕਤ ਰਾਏ

ਰਾਮ ਸਿੰਘ — ਮੋਹਰੇ ਸ਼ਾਹ

ਹਿੰਦੂਜੇ ਰਾਏ — ਸਾਹਿਬ ਸਿੰਘ

ਹਕੀਕਤ ਰਾਏ

ਖੈਰਾਨਾ ਮਲ ੧੬੨੫ ਵਿੱਚ ਕਿਲਾ ਮੀਹਾ ਸਿੰਘ ਆਏ) — ਗੁਲਾਬ ਸਿੰਘ — ਕਾਹਨ ਚੰਦ — ਬਾਰਮ — ਸ੍ਰੀ ਰਾਮ — ਲਾਖੀ ਭੈਣ

ਜੈ ਰਾਮ — ਹਰੀ ਰਾਮ — ਦਲ ਸਿੰਘ — ਬਿਆ ਸਿੰਘ — ਸਦਾ ਨੰਦ

੧੧੦ ਸਾਲ ਦੇ ਹੋ ਕੇ ਗੁਜਰੇ — ਗੁਰਾਂ ਦਿਤਾ ਮੱਲ

ਭਗਵਾਨ ਸਿੰਘ — ਕਾਹਨਾ

ਸਿੰਘ — ਬੇਲਾ ਸਿੰਘ — ਮੇਲਾ ਸਿੰਘ — ਪਸ਼ੌਰਾ ਸਿੰਘ ਉਰਫ ਬਾਬਾ ਸੰਤਾ ਸਿੰਘ — ਕ੍ਰਿਸਨਾ ਦੇਵੀ — ਸੋਹਨ ਸਿੰਘ — ਰਾਮ ਸਿੰਘ — ਦੌਲਤ ਰਾਮ

# ਸੰਤ ਗਿਆਨੀ ਸੰਪੂਰਨ ਸਿੰਘ ਜੀ

ਸੰਤ ਗਿਆਨੀ ਸੰਪੂਰਨ ਸਿੰਘ ਜੀ ਦਾ ਜਨਮ ਸ: ਮਸਤਾਨ ਸਿੰਘ ਦੇ ਗ੍ਰਹਿ ਵਿਖੇ 1910 ਈ: ਵਿੱਚ ਮਾਤਾ ਕਿਸ਼ਨ ਕੌਰ ਜੀ ਦੀ ਸੁਭਾਗੀ ਕੁੱਖ ਤੋਂ ਹੋਇਆ ਗਿਆਨੀ ਜੀਆਂ ਦਾ ਨਗਰ ਰਾਜੋਆਣਾ ਕਲਾਂ (ਲੁਧਿਆਣਾ) ਸੀ। ਮੈਟਰਿਕ ਤੱਕ ਆਪ ਜੀ ਨੇ ਦੁਨਿਆਵੀ ਵਿੱਦਿਆ ਹਾਸਲ ਕੀਤੀ। ਫਿਰ ਪੁਲੀਸ ਵਿੱਚ ਭਰਤੀ ਹੋ ਕੇ ਹਾਂਗ ਕਾਂਗ ਚਲੇ ਗਏ। ਹਾਂਗ ਕਾਂਗ ਜਾਣ ਤੋਂ ਪਹਿਲਾਂ ਆਪਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸ਼ੁੱਧ ਪਾਠ ਗਿਆਨੀ ਗੁਰਬਚਨ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਜਥੇ ਵਿੱਚ ਰਹਿ ਕੇ ਕੀਤਾ। ਪ੍ਰਸਿੱਧ ਰਾਗੀ ਭਾਈ ਰਤਨ ਸਿੰਘ ਜੀਆਂ ਤੋਂ ਸੰਗੀਤ ਵਿਦਿਆ ਦੀ ਪ੍ਰਾਪਤੀ ਕੀਤੀ। ਜੋ ਕਿ ਕਲਕੱਤੇ ਕੀਰਤਨ ਕਰਦੇ ਸਨ।

ਹਾਂਗਕਾਂਗ ਵਿੱਚ ਦਸ ਸਾਲ ਸਰਵਿਸ ਕਰਨ ਤੋਂ ਬਾਅਦ ਆਪ ਜੀ ਦੀ ਸ਼ਾਦੀ ਬੀਬੀ ਹਰਬੰਸ ਕੌਰ ਨਗਰ ਸਹੌਰ, ਤਹਿਸੀਲ ਬਰਨਾਲਾ ਜਿਲ੍ਹਾ ਸੰਗਰੂਰ ਨਾਲ ਹੋਈ। ਫਿਰ ਥਾਨੇਦਾਰੀ ਪੈਨਸ਼ਨ ਲੈ ਕੇ ਵਾਪਿਸ ਆ ਗਏ। ਆਪ ਜੀ ਦੀ ਭੂਆ ਜੀ ਦੀ ਸ਼ਾਦੀ ਗਿਆਨੀ ਗੁਰਬਚਨ ਸਿੰਘ ਜੀ ਭਿੰਡਰਾਂ ਨਾਲ ਹੋਈ ਸੀ। ਹਾਂਗਕਾਂਗ ਤੋਂ ਆ ਕਰਕੇ ਬ੍ਰਹਮਗਿਆਨੀ ਮਹਾਂਪੁਰਖਾਂ ਦੀ ਸੰਗਤ ਕਰਕੇ ਗੁਰਮੱਤ ਵਿੱਚ ਭਰਪੂਰ ਹੋ ਗਏ।

ਉਪ੍ਰੰਤ ਆਪ ਜੀ ਨੇ ਦੋ ਸਾਲ ਕਥਾ ਕੀਰਤਨ ਦਾ ਪ੍ਰਵਾਹ ਹਠੂਰ, ਮਾਲਵੇ ਦਾ ਪ੍ਰਸਿੱਧ ਨਗਰ ਗੁਰੂਸਰ ਚਕਰ, ਚੂੰਘਾ, ਸੰਤਪੁਰਾ ਮਹੇਰਨਾ, ਬਾਲੇਵਾਲ, ਭੋਗੀਵਾਲ ਵਿਖੇ ਕਥਾਵਾਂ ਕੀਤੀਆਂ।

ਆਪ ਜੀ ਦਾ ਸੁਭਾਅ ਮਿੱਠ ਬੋਲੜਾ ਅਤੇ ਸਦਾ ਨਾਮ, ਸਿਮਰਨ ਅਤੇ ਵਿਸਮਾਦ ਰੂਪ ਵਿੱਚ ਰਹਿੰਦੇ ਸਨ। ਦੁਨਿਆਵੀ ਗੱਲਬਾਤ ਬਹੁਤ ਘੱਟ ਕਰਦੇ ਸਨ। ਗਿਆਨੀ ਜੀਆਂ ਤੋਂ ਲਿਖਾਰੀ ਨੂੰ ਵੀ ਤਿੰਨ ਕਥਾ ਗੁਰ ਪ੍ਰਤਾਪ ਸੂਰਜ ਪ੍ਰਕਾਸ਼ ਅਤੇ ਦੋ ਕਥਾ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਆਂ ਦੀਆਂ ਕਥਾ ਕਰਵਾਣ ਦਾ ਸੁਭਾਗ ਸਮਾਂ ਪ੍ਰਾਪਤ ਹੋਇਆ। ਸੰਪਰਦਾਈ ਟਕਸਾਲ ਅਰਥ ਬੋਧ ਅਤੇ ਗੁਰਮੱਤ ਪ੍ਰਾਪਤੀ ਹੋਈ।

1980 ਈ: ਵਿੱਚ ਆਪ ਸਚਖੰਡ ਪਿਆਨਾ ਕਰ ਗਏ। ਅੱਜ ਕੱਲ ਉਨ੍ਹਾਂ ਦੇ ਸਪੁੱਤਰ ਕਾਕਾ ਰਘਬੀਰ ਸਿੰਘ ਜੀ ਜਰਮਨ ਰਹਿ ਰਹੇ ਹਨ।



ਗਿਆਨੀ ਸੰਪੂਰਨ ਸਿੰਘ ਜੀ ਗੁਰਮਤ ਵਿਦਿਆ ਮਾਰਤੰਡ
(ਰਾਜੋਆਣਾ ਕਲਾਂ) ਨੱਤ।



ਸੰਤ ਮਸਤਰਾਮ ਜੀ ਸਿੱਧਲੋਕ (ਉੱਚਾ ਜਟਾਣਾ)
ਚੇਲੇ ਬਾਬਾ ਬੀਰਮ ਦਾਸ ਜੀ।

# ਮਹਾਨ ਤਪੀਸਰ ਸੰਤ ਮਸਤ ਰਾਮ ਜੀ ਮਹਾਰਾਜ

ਸੰਤ ਮਸਤ ਰਾਮ ਜੀ ਮਹਾਰਾਜ ਮਹਾਨ ਤਪੀਸਰ ਅਲਫ਼ ਦਿਗੰਬਰ,

"ਰੈਣ ਦਿਨਸ ਰਹੈ ਇਕ ਰੰਗਾ ॥
ਪ੍ਰਭੁ ਕੋ ਜਾਣੈ ਸਦ ਹੀ ਸੰਗਾ ॥"

ਐਸੀ ਅਵੱਸਥਾ ਵਿੱਚ ਵਿਚਰਦੇ ਸਨ। ਰਿਧੀਆਂ ਸਿੱਧੀਆਂ ਦੇ ਮਾਲਕ ਸਨ। ਆਪ ਮਹਾਨ ਤਪੀਸਰ ਸੰਤ ਬਾਵਾ ਵੀਰਮ ਦਾਸ ਮਹਾਰਾਜ ਜੀਆਂ ਦੇ ਸ਼ਿਸ਼ ਸਨ। ਆਪ ਕਈ ਨਗਰਾਂ ਵਿੱਚ ਵਿਚਰਦੇ ਰਹਿੰਦੇ। ਜਿਵੇਂ ਬਧੌਛੀ, ਚਲੈਲਾ ਨਗਰ ਤੋਂ ਬਰਵਾਲੀ ਆ ਗਏ। ਕੁਝ ਸਮਾਂ ਉਥੇ ਠਹਿਰਨ ਤੋਂ ਬਾਅਦ ਨੀਵੇਂ ਜਟਾਣੇ ਕੋਲ ਆ ਕਰ ਸਮਾਧੀ ਲਗਾ ਲਈ। ਡੇਰਾ ਬਣਾ ਲਿਆ ਜਿੱਥੇ ਅੱਜ ਕੱਲ ਲੋਕਾਂ ਦੀਆਂ ਸੁੱਖਾਂ ਵਰ ਆਉਂਦੀਆਂ ਹਨ। ਪੂਰਨ ਫ਼ਕੀਰਾਂ ਵਿੱਚ ਸਤਿਕਾਰ ਹੋ ਰਿਹਾ ਹੈ। ਮੰਨੇ ਪ੍ਰਮੰਨੇ ਫ਼ਕੀਰ ਹਨ। ਖਮਾਣੋਂ ਸਰਕਲ ਨੀਵਾਂ ਜਟਾਣਾ ਨੇੜੇ, ਸੰਤ ਮਸਤ ਰਾਮ ਜੀ ਦੀ ਸਮਾਧੀ ਬਣੀ ਹੋਈ ਹੈ। ਸੰਗਤਾਂ ਨਮਸ਼ਕਾਰਾਂ ਕਰਕੇ ਆਪਣੀਆਂ ਮਨੋਕਾਮਨਾਵਾਂ ਪੂਰੀਆਂ ਕਰਦੀਆਂ ਹਨ।

**********

# ਸੰਤ ਅਜੀਤ ਸਿੰਘ ਜੀ

[ ਨਥਲ ਪੁਰ ]

ਇਹ ਮਹਾਂਪੁਰਸ਼ ਮੋਰਿੰਡੇ ਇਲਾਕੇ ਵਿੱਚ ਨਥਲਪੁਰ ਵਿਖੇ ਬੜੀ ਉੱਚੀ ਕਮਾਈ ਵਾਲੇ ਹੋਏ। ਬ੍ਰਹਮਗਿਆਨੀ ਸੰਤ ਮਹਾਰਾਜ ਜੀ ਦੀ ਐਸੀ ਅਵੱਸਥਾ ਸੀ। ਕਿ ਇਕ ਵਾਰੀ ਗਿਆਨੀ ਗੁਰਬਚਨ ਸਿੰਘ ਜੀ ਭਿੰਡਰਾਂ ਵਾਲੇ ਮੋਰਿੰਡੇ ਸਟੇਸ਼ਨ ਤੋਂ ਉਤਰ ਕੇ ਜਥੇ ਸਮੇਤ ਨੰਗੇ ਪੈਰੀਂ ਸੰਤਾਂ ਦੇ ਦਰਸ਼ਨ ਕਰਨ ਆਏ ਸਨ। ਸੰਤਾਂ ਕੋਲ ਪਹੁੰਚ ਕੇ ਪਰਕਰਮਾ ਕੀਤੀ,

'ਬ੍ਰਹਮ ਗਿਆਨੀ ਆਪਿ ਪਰਮੇਸਰ'

ਸਰੂਪ ਨੂੰ ਨਮਸ਼ਕਾਰ ਕੀਤੀ।

ਇਸ ਬਚਨ ਦੇ ਨਾਲ ਇਲਾਕੇ ਵਿੱਚ ਧੁੰਮਾਂ ਪੈ ਗਈਆਂ। ਸਤਿਕਾਰ ਦਿਨੋ ਦਿਨ ਵੱਧਦਾ ਗਿਆ। ਗੁਰੂ ਘਰਾਂ ਦੀ ਸੇਵਾ ਕਰਵਾਉਂਦੇ ਸਨ। ਅੰਮ੍ਰਿਤਮਈ ਬਚਨ ਸੁਣਾ ਕੇ ਸੰਗਤਾਂ ਨੂੰ ਤਾਰਦੇ ਸਨ। ਇਨ੍ਹਾਂ ਦੀ ਯਾਦ ਵਿੱਚ ਗੁਰਦੁਆਰਾ ਸਾਹਿਬ ਬਣਿਆ ਹੋਇਆ ਹੈ।









1. ਮਹਾਨ ਤਪੱਸਵੀ ਸੰਤ ਰਾਘੋਰਾਮ ਜੀ ਮਹਾਰਾਜ ਧਮੋਟ, 135 ਸਾਲ ਦੀ ਅਵਸਥਾ ਤੱਕ ਇਸ ਅਸਥਾਨ ਤੇ ਸਿਮਰਨ, ਜਪ ਤਪ ਕਰਦੇ ਰਹੇ 2. ਸੰਤ ਕਿਰਪਾ ਦਾਸ ਜੀ ਮਹਾਰਾਜ, ਡੇਰਾ ਨਿਰੀਕਾਰੀ, ਸਿਹੌੜਾ ਸਾਹਿਬ।




1. ਬਾਬਾ ਚਮਕੌਰ ਸਿੰਘ ਜੀ ਛਪਾਰ 2. ਵਿੱਚਕਾਰ ਕੀਰਤਨ ਕਰਦੇ ਹੋਏ ਲਿਖਾਰੀ ਸੰਤ ਬਲਵੰਤ ਸਿੰਘ ਜੀ ਸਿੱਧਸਰ ਸਿਹੌੜਾ ਸਾਹਿਬ 3. ਨਾਲ ਸੰਤ ਗੁਰਦਿਆਲ ਦਾਸ ਜੀ, ਚੇਲਾ ਸੰਤ ਕਿਰਪਾ ਦਾਸ ਜੀ, ਨਿਰੀਕਾਰੀ ਡੇਰਾ ਸਿਹੌੜਾ ਸਾਹਿਬ

## ਸੰਤ ਕਿਰਪਾ ਦਾਸ ਜੀ (ਨਿਰੀਕਾਰੀ ਡੇਰਾ)

**ਸਿਹੌੜਾ ਸਾਹਿਬ ।**

ਇਨ੍ਹਾਂ ਮਹਾਂਪੁਰਸ਼ਾਂ ਨੇ ਉਦਾਸੀਨ ਡੇਰਾ ਸੀਲੋਂ ਤੋਂ ਬ੍ਰਹਮ ਵਿਦਿਆ ਪ੍ਰਾਪਤ ਕੀਤੀ । ਫਿਰ ਮਹਾਰਾਜਾ ਪਟਿਆਲਾ ਦੀ ਫੌਜ ਵਿੱਚ ਸਰਵਿਸ ਕੀਤੀ । ਫੌਜ ਵਿੱਚ ਰਹਿੰਦਿਆਂ ਸੰਤ ਅਤਰ ਸਿੰਘ ਮਹਾਰਾਜ ਜੀਆਂ ਦੇ ਜੀਵਨ ਦਾ ਅਸਰ ਹੋਇਆ । ਪੈਨਸਨ ਆ ਕੇ ਸੰਤ ਬੈਣੀ ਦਾਸ ਜੀ (ਨਿਰੀਕਾਰੀ ਡੇਰਾ ਮਦਨੀਪੁਰ) ਤੋਂ ਸਾਧੂ ਭੇਖ ਧਾਰਨ ਕੀਤਾ ਅਤੇ ਉਨ੍ਹਾਂ ਦੇ ਸ਼ਿਸ਼ ਬਣੇ। ਉਸ ਡੇਰੇ ਵਿੱਚੋਂ ਆ ਕੇ ਬਾਹਰ ਇਕਾਂਤ ਬੈਠ ਕੇ ਭਗਤੀ ਕਰਨੀ । ਉਤਰਾਧਿਕਾਰੀ ਗੁਰਦਿਆਲ ਦਾਸ ਜੀ ਬਾਸਮ (ਘੁੜਾਮਾ) ਨਗਰ ਤੋਂ ਬੈਰਾਗ ਧਾਰਨ ਕਰਕੇ ਆਏ ਤੇ ਸੰਤਾਂ ਨੂੰ ਗੁਰੂ ਧਾਰਿਆ। ਪਹਿਲਾਂ ਨਗਰ ਤੋਂ ਬਾਹਰ ਆਵੇ ਵਾਲੇ ਖੂਹ ਤੇ ਕੁਟੀਆ ਬਣਾਈ । ਫਿਰ ਆਪਣੇ ਖੇਤ ਵਿੱਚ ਬਗੀਚੀ ਲਾਈ ਅਤੇ ਡੇਰਾ ਬਣਾਇਆ । ਸੰਤ ਅਤਰ ਸਿੰਘ ਜੀ ਮਹਾਰਾਜ ਮਸਤੂਆਣਾ ਸਾਹਿਬ ਵਾਲੇ 21-22 ਦਿਨ, ਇਧਰ ਦੀਵਾਨਾਂ ਸਮੇਂ, ਬਗੀਚੀ ਵਿੱਚ ਠਹਿਰਦੇ ਸਨ । ਸੰਤ ਕਿਰਪਾ ਦਾਸ ਜੀਆਂ ਦੇ 1962 ਈਂ ਵਿੱਚ ਸਮਾਧੀ ਲੈਣ ਤੋਂ ਸੰਤ ਗੁਰਦਿਆਲ ਦਾਸ ਜੀ ਅਤੇ ਇਨ੍ਹਾਂ ਤੋਂ ਬਾਅਦ ਰਾਜਿੰਦਰ ਦਾਸ ਡੇਰੇ ਦੀ ਸੰਭਾਲ ਕਰ ਰਹੇ ਹਨ ।

## ਸੰਤ ਰਾਘੋ ਰਾਮ ਜੀ (ਧਮੋਟ)

ਸੰਤ ਰਾਘੋ ਰਾਮ ਜੀਆਂ ਦਾ ਡੇਰਾ ਵੱਡੀ ਧਮੋਟ, ਛੋਟੀ ਧਮੋਟ, ਚਾਪੜਾ ਗੈਰੀਆਣਾ, ਸਿਹੌੜਾ ਸਾਹਿਬ ਰਾਣੋਂ ਦੇ ਦਰਮਿਆਂਨ ਹੈ ! ਇਹ ਮਹਾਂਪੁਰਖ ਬੜੀ ਉਚੀ ਕਮਾਈ ਦੇ ਮਾਲਕ ਸਨ । ਅਤੇ ਦੀਰਘ ਆਯੂ ਬਤੀਤ ਕੀਤੀ। ਇਨ੍ਹਾਂ ਦਾ ਪ੍ਰਾਚੀਨ ਡੇਰਾ ਮੋਮਨਾਬਾਦ ਨੇੜੇ ਛੰਨਾਂ ਹੈ। ਸੰਤ ਭੋਲਾ ਰਾਮ ਜੀ ਡੇਰਾ ਮੋਮਨਾਬਾਦ ਤੋਂ ਆ ਕੇ ਇਨ੍ਹਾਂ ਦੇ ਸ਼ਿਸ਼ ਬਣੇ। ਲੰਬੀ ਅਵੱਸਥਾ ਬਤੀਤ ਕਰਕੇ 135 ਸਾਲ ਦੀ ਉਮਰ ਵਿੱਚ ਸਮਾਧੀ ਲੈ ਗਏ । ਅੱਗੇ ਇਨ੍ਹਾਂ ਦਾ ਉਤਰਾਧਿਕਾਰੀ ਭੋਲਾ ਰਾਮ ਜੀ ਡੇਰੇ ਦੀ ਸੰਭਾਲ ਕਰ ਰਹੇ ਹਨ। ਸੁੰਦਰ ਮੰਦਰ ਅਤੇ ਸਰੋਵਰ ਬਣੇ ਹੋਏ ਹਨ । ਸ੍ਰੀ ਗੁਰੂ ਗਰੰਥ ਸਾਹਿਬ ਜੀਆਂ ਦਾ ਪ੍ਰਕਾਸ਼ ਹੈ। ਜੋੜਮੇਲੇ ਸਮੇਂ ਸੰਗਤਾਂ ਦਰਸ਼ਨ ਕਰਕੇ ਲਾਭ ਉਠਾਉਂਦੀਆ ਹਨ । (ਸੰਤ ਰਾਘੋ ਰਾਮ ਜੀ ਦਾ ਪੂਰਾ ਜੀਵਨ ਮਾਲਵਾ ਇਤਿਹਾਸ ਦੀ ਪੰਜਵੀਂ ਸੈਂਚੀ ਵਿੱਚ ਪੜ੍ਹੋਗੇ)

## ਸੰਤ ਮਾੜੂ ਰਾਮ ਜੀ (ਲਸੋਈ)

ਇਹ ਮਹਾਂਪੁਰਖ ਦਾਦੂ ਪੰਥੀਆ ਵਿੱਚੋਂ ਹੋਏ ਹਨ। ਆਪ ਵੇਦਾਂਤੀ ਸਨ ਅਤੇ ਸ਼ਿਵ ਸਰੂਪ ਹੋ ਕੇ ਵਿਚਰਦੇ ਸਨ। ਇਨ੍ਹਾਂ ਨੇ ਵੇਦਾਂਤ ਦੇ ਗਰੰਥ ਅਤੇ ਦਾਦੂ ਪੰਥੀਆਂ ਦੀ ਬਾਣੀ ਰਚੀ ਹੈ। ਸ਼ਿਸ਼ ਚੇਲੇ ਵੇਦਾਂਤ ਪੜ੍ਹਦੇ ਹਨ ਅਤੇ ਇਨ੍ਹਾਂ ਦੀ ਬਾਣੀ ਛਪਾਉਂਦੇ ਹਨ। ਇਹ ਚੰਗੀ ਕਮਾਈ ਦੇ ਮਹਾਂਪੁਰਸ਼ ਹੋਏ ਹਨ। ਇਨ੍ਹਾਂ ਦਾ ਡੇਰਾ ਨਗਰ ਲਸੋਈ ਵਿਖੇ ਹੈ। ਗੁਫਾ ਵਿੱਚ ਇਨ੍ਹਾਂ ਦੀ ਸਮਾਧੀ ਬਣੀ ਹੋਈ ਹੈ। ਸੰਗਤਾਂ ਦਰਸ਼ਨ ਕਰਕੇ ਲਾਭ ਉਠਾਉਂਦੀਆਂ ਹਨ। (ਇਨ੍ਹਾਂ ਦਾ ਪੂਰਾ ਜੀਵਨ ਮਾਲਵਾ ਇਤਿਹਾਸ ਦੀ ਪੰਜਵੀਂ ਸੈਂਚੀ ਵਿੱਚ ਪੜੋਗੇ)

******

## ਸੰਤ ਊਧਮ ਦਾਸ ਜੀ ਸਿੱਧਸਰ ਸਿਹੌੜਾ ਸਾਹਿਬ

ਸੰਤ ਊਧਮ ਦਾਸ ਜੀ ਸਿੱਧਸਰ (ਸਿਹੌੜਾ ਸਾਹਿਬ) ਵਿਖੇ ਉਦਾਸੀ ਸੰਤ ਹੋਏ ਹਨ। ਜਿੱਥੇ ਲਿਖਾਰੀ ਨੇ 'ਬਾਬਾ ਸ਼ੀਹਾਂ ਸਿੰਘ ਜੀ ਗਿੱਲ ਕਾਲਜ' ਬਣਾ ਕੇ ਸੰਤ ਮਹਾਰਾਜ ਮਸਤੂਆਣਾ ਸਾਹਿਬ ਵਾਲਿਆਂ ਦਾ ਬਚਨ ਪੂਰਾ ਕੀਤਾ। ਜੋ ਕਿ 1911-12 ਵਿੱਚ ਸੰਤ ਜੀ ਮਸਤੂਆਣਾ ਸਾਹਿਬ ਮਿਡਲ ਸਕੂਲ ਚਲਾ ਗਏ ਸਨ। ਸੰਤ ਊਧਮ ਦਾਸ ਜੀਆਂ ਨੇ ਭੱਠਾ ਲਗਾ ਕੇ ਸਰੋਵਰ ਦੀ ਸੇਵਾ ਕਰਵਾਈ ਸੀ। ਜਿਸ ਦੇ ਖਸਤਾ ਹੋਣ ਤੇ ਸੰਤ ਖਾਲਸਾ ਨੇ ਦੁਬਾਰਾ 1976-77 ਵਿੱਚ ਸੇਵਾ ਪ੍ਰਾਰੰਭ ਕਰਵਾਈ। 1967-68 ਵਿੱਚ ਕਾਲਜ ਦੀ ਸੇਵਾ ਹੋਈ ਅਤੇ 1969 ਵਿੱਚ ਕਲਾਸਾਂ ਪ੍ਰਾਰੰਭ ਹੋਈਆਂ। ਬਾਬਾ ਸੀਹਾਂ ਸਿੰਘ ਜੀ ਦੀ ਸਮਾਧ 7 ਮੰਜਲੀ ਨੀਂਹ ਦਾਸ ਨੇ ਹੱਥੀਂ ਰੱਖੀ ਜੋ ਅੱਜ ਚੜ੍ਹਦੀ ਕਲਾ ਵਿੱਚ ਤਿਆਰ ਹੋ ਚੁੱਕੀ ਹੈ। ਇਥੋਂ ਪਹਿਲਾਂ ਸੰਤ ਊਧਮ ਦਾਸ



ਮਹਾਨ ਤਪੱਸਵੀ ਸਿੱਧ ਬਾਬਾ ਸਾਹਿਬ ਦਾਸ ਜੀ ਮੰਗਵਾਲ (ਸੰਗਰੂਰ)

ਜੀਆਂ ਨੇ 14 ਸਾਲ ਪਟਿਆਲੇ ਬਾਰਾਂਦਰੀ ਦੇ ਕਿਨਾਰੇ ਕੁਟੀਆ ਪਾ ਕੇ ਘੋਰ ਤਪੱਸਿਆ ਕੀਤੀ ਰਿਸ਼ੀਕੇਸ਼ ਵੀ ਗਏ। ਸੰਨ 1947 ਵਿੱਚ ਸੰਤ ਸਮਾਧੀ ਲੈ ਗਏ। (ਪੂਰਾ ਜੀਵਨ ਪੰਜਵੀਂ ਸੈਂਚੀ ਵਿੱਚ ਪੜ੍ਹੋਗੇ)

## ਬਾਬਾ ਨਗਨ ਸਾਹਿਬ ਦਾਸ ਜੀ (ਸੰਗਰੂਰ)

ਬਾਬਾ ਨਗਨ ਸਾਹਿਬ ਦਾਸ ਜੀ ਦਾ ਜਨਮ ਪੂਜਯ ਪਿਤਾ ਸ: ਦੀਦਾਰ ਸਿੰਘ ਜੀ ਅਤੇ ਮਾਤਾ ਭੋਲੀ ਕੌਰ ਜੀ ਦੀ ਸੁਭਾਗੀ ਕੁੱਖ ਤੋਂ ਹੋਇਆ। ਬਾਬਾ ਜੀ ਦਾ ਜੱਦੀ ਪਿੰਡ ਅਲੀਸ਼ੇਰ ਜਿਲ੍ਹਾ ਮਾਨਸਾ ਹੈ। ਬਾਬਾ ਜੀ ਨੇ ਇਕ ਸਾਧੂ ਦੇ ਮਿਲਾਪ ਤੋਂ ਉਦਾਸੀਨ ਮੱਤ ਧਾਰਨ ਕਰ ਲਿਆ। ਜੁਆਨ ਅਵੱਸਥਾ ਵਿੱਚ ਫੌਜ ਵਿੱਚ ਭਰਤੀ ਹੋ ਗਏ। ਸੰਤ ਮਹਾਰਾਜ ਅਤਰ ਸਿੰਘ ਜੀ ਮਸਤੂਆਣਾ ਸਾਹਿਬ ਨਾਲ ਆਪ ਜੀ ਫੌਜ ਵਿੱਚ ਇਕੱਠੇ ਹੀ ਰਹੇ। ਅਖੀਰ ਦੋਹਾਂ ਨੇ ਸਲਾਹ ਕਰਕੇ ਫੌਜ ਵਿੱਚੋਂ ਨਾਮ ਕਟਵਾ ਲਿਆ (ਪ੍ਰੰਤੂ ਅਫਸੋਸ ਕਿ ਸੰਤ ਬਿਲਾਸ ਅਤੇ ਸੰਤ ਮਹਾਰਾਜ ਜੀ ਦੇ ਜੀਵਨ ਵਿੱਚ ਕਿਤੇ ਵੀ ਇਨ੍ਹਾਂ ਦੇ ਫੌਜ਼ ਵਿੱਚ ਇਕੱਠੇ ਰਹਿਣ ਦਾ ਵਰਨਣ ਨਹੀਂ ਕੀਤਾ) ਫੌਜ ਵਿੱਚੋਂ ਆ ਕੇ ਐਸੀ ਤਪੱਸਿਆ ਕੀਤੀ ਕਿ ਸਰੀਰ ਦੀ ਸੁੱਧ ਬੁੱਧ ਹੀ ਨਾ ਰਹੀ। ਬਾਬਾ ਜੀ ਉਚੇ ਸੁੱਚੇ ਜੀਵਨ ਵਾਲੇ, ਮਹਾਨ ਤਪੱਸਵੀ ਹੋਏ ਹਨ। ਬਾਬਾ ਜੀ 1894-95 ਦੇ ਵਿਚਕਾਰ ਤੋਪਖਾਨਾ ਸੰਗਰੂਰ ਵਿਖੇ ਰਹਿੰਦੇ ਹੋਏ ਸਮਾਧੀ ਲੈ ਗਏ। ਜਿੱਥੇ ਵੀ ਬਾਬਾ ਜੀਆਂ ਨੇ ਤਪੱਸਿਆ ਕੀਤੀ ਉਨ੍ਹਾਂ ਅਸਥਾਨਾਂ ਤੇ 24 ਘੰਟੇ ਦੇਸੀ ਘਿਓ ਦੀਆਂ ਜੋਤਾਂ ਜਗਦੀਆਂ ਹਨ। ਸੰਗਤਾਂ ਦਰਸ਼ਨ ਕਰਕੇ ਮਨ ਦੀਆਂ ਮੁਰਾਦਾਂ ਪੂਰਨ ਕਰਦੀਆਂ ਹਨ। (ਬਾਬਾ ਜੀ ਦਾ ਪੂਰਾ ਜੀਵਨ ਪੰਜਵੀਂ ਸੈਂਚੀ ਵਿੱਚ ਪੜ੍ਹ ਸਕਦੇ ਹੋ)

# (ਕੇਰਲ ਤੋਂ ਕੁਰਾਲੀ)
# ਮਹਾਨ ਤਪੀਸਰ, ਜੋਗੀ, ਰਾਜਈਸ਼ਰ, ਬ੍ਰਹਮ-ਪ੍ਰਸ਼ਨੋਤਰੀ ਨਿੱਤਯ ਅਵਤਾਰ, ਹਰ ਜੁਗਹ ਅਵਤਾਰ, ਕਾਰਕੀ ਅਨੰਤ ਹੈ ਸਰੂਪ, ਸੁਆਮੀ ਜੀ ਮਹਾਰਾਜ (ਨਦੀ ਪਾਰ ਕੁਰਾਲੀ)

ਪੂਜਯਵਰ ਸੁਆਮੀ ਜੀਆਂ ਦਾ ਅਵਤਾਰ ਜਿਲਾ ਤ੍ਰਿਚੂਰ ਦੇ ਇਕ ਅਗਿਆਤ ਨਾਮੀ ਨਗਰ, ਪ੍ਰਾਤ ਕੇਰਲ ਵਿੱਚ ਹੋਇਆ। ਪੂਜਯ ਮਾਤਾ ਪਿਤਾ ਜੀ ਵਾਰੇ ਅਤੇ ਜਨਮ ਵਾਰੇ ਸੁਆਮੀ ਜੀ ਆਪ ਹੀ ਜਾਣਦੇ ਹਨ। ਬਚਪਨ ਤੋਂ ਸਕੂਲੀ ਵਿਦਿਆ ਵਿੱਚ ਸਾਧੂ ਮਹਾਂਪੁਰਖ ਬਣਨ ਦੇ ਵਿਚਾਰ ਪੈਦਾ ਹੋਏ। ਬੈਰਾਗ ਦੀ ਅਵੱਸਥਾ ਵਿੱਚ ਘਰ ਬਾਰ ਛੱਡ ਕੇ ਅਲੱਗ ਅਲੱਗ ਧਾਰਮਿਕ ਅਸਥਾਨਾਂ, ਸੰਤਾਂ, ਸਾਧੂਆਂ, ਸੰਨਿਆਸੀਆਂ ਦੇ ਡੇਰਿਆਂ ਵਿੱਚ ਵਿਚਰਦੇ ਰਹੇ। ਮੱਧ ਪ੍ਰਦੇਸ਼ ਵਿੱਚ ਅਹਿਲਿਆਘਾਟ ਵਿੱਚ ਸੁਆਮੀ ਜੀ ਤਿੰਨ ਸਾਲ ਰਹੇ। ਇਥੇ ਸੁਆਮੀ ਜੀ ਦਾ ਮਿਲਾਪ ਜੋਗੀ ਰਾਜ ਕੇਸ਼ਵਾਨੰਦ ਜੀ ਨਾਲ ਹੋਇਆ। ਜੈਸੇ ਗੁਰਵਾਕ ਹੈ: 'ਪੂਰਬ ਕਰਮ ਅੰਕਰੁ ਜਬ ਪ੍ਰਗਟਿਓ ਭੇਟਿਓ ਪੁਰਖੁ ਰਸਿਕ ਬੈਰਾਗੀ।।' ਯਥਾ : ਪੂਰਬ ਕਰਮ ਜਗਾਵੈ ਭਗਤੀ' ਅਨੁਸਾਰ ਸੁਆਮੀ ਕੇਸ਼ਵਾਨੰਦ ਜੀਆਂ ਨੇ ਸੁਆਮੀ ਜੀਆਂ ਦੇ ਪਹਿਲੇ ਜਨਮ ਦੀ ਧੂਣੀ ਜੋ ਚੇਤਨ ਸੀ ਉਹ ਦਿਖਾਈ ਔਰ ਪੂਰਬ ਜਨਮ ਦੀ ਸਾਖੀ ਸੁਣਾਈ। ਸੁਆਮੀ ਜੀਆਂ ਨੂੰ ਓਕਾਂਰੇਸ਼ਵਰ ਮੰਦਰ (ਨਰਬਦਾ ਨਦੀ ਦੇ ਕਿਨਾਰੇ) ਵਿੱਚ ਪੂਰੇ ਗੁਰੂ ਦਾ ਮਿਲਾਪ ਹੋਇਆ। ਜਿਨ੍ਹਾਂ ਦਾ ਸ਼ੁਭ ਨਾਮ ਸ੍ਰੀ ਵਿਸ਼ਵਾਨਾਥ ਤੀਰਥ ਹੈ ਇਨ੍ਹਾਂ ਤੋਂ ਸੁਆਮੀ ਜੀਆਂ ਨੇ 18 ਸਾਲ ਦੀ ਅਵੱਸਥਾ ਵਿੱਚ ਨਾਮ ਦਾਨ ਦੀ ਦਾਤ ਲਈ। ਫਿਰ ਸੁਆਮੀ ਜੀ ਅਮਰ ਕੰਟਕ ਨਾਮੀ ਅਸਥਾਨ ਤੇ 8 ਸਾਲ ਰਹੇ। ਕਟਨੀ ਤੋਂ ਬਨਾਰਸ, ਪੁਸ਼ਕਰਰਾਜ ਮੰਦਰ, ਜਬਲਪੁਰ ਦੇ ਜੰਗਲਾ ਵਿੱਚੀ ਹੁੰਦੇ ਹੋਏ ਕੁੱਲੂ ਪਹੁੰਚ ਗਏ। ਕੁੱਲੂ ਤੋਂ ਸ਼ਿਮਲਾ, ਹਰਿਦੁਆਰ ਤੋਂ ਉਤਰਕਾਂਸ਼ੀ ਵਿਖੇ ਸੁਆਮੀ ਜੀਆਂ ਨੇ 20 ਸਾਲ



ਸੁਆਮੀ ਸ਼ਿਵ ਸਰੂਪ ਆਤਮਾ, ਨਦੀ ਪਾਰ ਕੁਰਾਲੀ

ਰਹਿ ਕੇ ਤਪ ਕੀਤਾ। ਨੇਪਾਲ ਦੀ ਯਾਤਰਾ ਸਮੇਂ ਸੁਆਮੀ ਜੀਆਂ ਨੂੰ ਸਦਾਵਰਤੀ ਸੰਤ ਜੀ ਮਿਲੇ ਉਨ੍ਹਾਂ ਨਾਲ ਰਹਿੰਦਿਆਂ ਜੋ ਕੌਤਕ ਖੇਡਾਂ ਵਰਤੀਆਂ ਉਹ ਅਕੱਥ ਹਨ ਇਕ ਕੰਨਿਆਂ ਦਾ ਕੋਹੜ ਦੂਰ ਕੀਤਾ ਅਤੇ ਫਿਰ ਇਥੋਂ ਦੇ ਰਾਜੇ ਨਾਲ ਭੇਂਟ ਹੋਈ ਅਤੇ ਉਸਦੀ ਰਾਣੀ ਨੂੰ ਰੋਗ ਤੋਂ ਮੁਕਤ ਕਰਾਇਆ। ਸੁਆਮੀ ਜੀਆਂ ਨੇ ਜੋ ਵੀ ਯਾਤਰਾ ਕੀਤੀ ਪੈਦਲ ਹੀ ਕੀਤੀ। ਗਗਰੇਟ ਵਿਖੇ ਸੁਆਮੀ ਜੀਆਂ ਨੇ ਸੁਆਮੀ ਨਾਰਾਇਣ ਗਿਰ ਜੀਆਂ ਨਾਲ ਰਲ ਕੇ ਘੋਰ ਤਪ ਕੀਤਾ। ਕੁਰਾਲੀ ਆਉਣ ਤੋਂ ਪਹਿਲਾਂ ਸੋਲਨ ਵਿਖੇ ਸੁਆਮੀ ਜੀ ਨੇ 6-7 ਸਾਲ ਤਪ ਕੀਤਾ। ਸੰਗਤ ਦੀ ਪ੍ਰੇਰਨਾ ਅਤੇ ਪਿਆਰ ਦੀ ਖਿੱਚ ਸੁਆਮੀ ਜੀਆਂ ਨੂੰ ਸਾਥੀ ਸਾਧੂ ਸਮੇਤ ਕੁਰਾਲੀ ਲੈ ਆਏ ਅਤੇ ਇਸ ਧਰਤੀ ਦੇ ਭਾਗ ਜਾਗੇ। ਸਰਬ ਤੀਰਥ ਰਚਨਹਾਰ 'ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ' ਆਪ ਤੀਰਥ ਰੂਪ ਰਚੇ ਬਗੀਚਿਆਂ ਨੂੰ ਰਚ ਕੇ, ਮੁੜ ਮੁੜ ਯਾਤਰੂ ਸਰੂਪ ਹੋ ਕੇ, ਇਕ ਬਾਗ ਦਾ ਮਾਲੀ ਸਰੂਪ ਬਣਕੇ ਤੀਰਥ ਯਾਤਰਾ ਦਾ ਭ੍ਰਮਣ ਵਾਲੇ ਸੁਆਮੀ ਜੀ ਮਹਾਰਾਜ ਤੋਂ ਸਰਬ ਧਾਮ, ਸਰਬ ਤੀਰਥ, 'ਜੋ ਬ੍ਰਹਮੰਡੇ ਸੋਈ ਪਿੰਡੇ' ਰੂਪ ਕੋਈ ਚੀਜ ਛੁਪੀ ਹੋਈ ਨਹੀਂ ਹੈ 'ਗੁਝੀ ਸੁੰਝੀ ਨਾਹੀ ਬਾਤ' ਤੀਨ ਲੋਕਾਂ ਨੂੰ ਜਾਨਣ ਵਾਲੇ ਸਤ ਚਿਤ ਅਨੰਦ ਸਰੂਪ ਹੋ ਕੇ ਵਿਚਰ ਰਹੇ ਹਨ। ਜੈਸੇ ਗੁਰੂਵਾਕ ਹੈ :-

'ਸਦਾ ਅਨੰਦੁ ਰਹੈ ਦਿਨ ਰਾਤੀ ॥'

ਅਥਵਾ :-

"ਰੈਣਿ ਦਿਨਸੁ ਰਹੈ ਇਕ ਰੰਗਾ ॥

ਪ੍ਰਭ ਕਉ ਜਾਣੈ ਸਦ ਹੀ ਸੰਗਾ ॥"

ਜੈਸੇ ਦਸਮੇਸ਼ ਜੀ ਫੁਰਮਾਉਂਦੇ ਹਨ :-

ਇਹ ਬਿਧਿ ਕਰਤ ਤਪੱਸਿਆ ਭਯੋ ॥

ਦਵੈ ਤੇ ਏਕ ਰੂਪ ਹ੍ਵੈ ਗਇਓ ॥'

ਅਥਵਾ :

ਜਗਤ ਉਧਾਰਣ ਸੇਈ ਆਏ ॥'

ਸਰੂਪ ਹੋ ਕੇ ਨਦੀ ਪਾਰ-ਕੁਰਾਲੀ (ਰੋਪੜ) ਵਿਖੇ ਅਨੰਦ ਸਰੂਪ ਹੋ ਕੇ ਸੰਗਤਾਂ ਨੂੰ ਤਾਰਦੇ ਹਨ।

# ਸ਼੍ਰੀਮਾਨ ੧੧੧ ਸੰਤ ਬਾਬਾ ਚੰਦਾ ਸਿੰਘ ਜੀ

[ ਕੱਟੂ ਵਾਲੇ ]

ਸੰਤ ਬਾਬਾ ਚੰਦਾ ਸਿੰਘ ਜੀਆਂ ਦਾ ਅਵਤਾਰ 22 ਫਰਵਰੀ 1852 ਈ: ਨੂੰ ਕੱਟੂ ਨਗਰ ਵਿੱਚ ਪੂਜਯ ਪਿਤਾ ਸ: ਨਿਧਾਨ ਸਿੰਘ ਜੀ ਦੇ ਗ੍ਰਹਿ ਵਿਖੇ ਮਾਤਾ ਸਦਾ ਕੌਰ ਜੀ ਦੀ ਸੁਭਾਗੀ ਕੁੱਖ ਤੋਂ ਹੋਇਆ। ਬਾਬਾ ਜੀ ਬਚਪਨ ਤੋਂ ਹੀ ਸਾਧੂ ਸੁਭਾਅ ਦੇ ਸਨ। ਆਪ ਜੀ ਬਾਬਾ ਦੀਪ ਸਿੰਘ ਜੀ ਵਲੋਂ ਚਲਾਈ ਟਕਸਾਲ ਦੇ ਆਪਣੇ ਸਮੇਂ ਦੇ ਵਿਦਵਾਨਾਂ ਵਿੱਚੋਂ ਇਕ ਸਨ। ਚੰਗੇ ਚੰਗੇ ਕਮਾਈਆਂ ਵਾਲੇ ਸਾਧੂ ਮਹਾਂਪੁਰਖਾਂ ਨੇ ਆਪ ਜੀ ਪਾਸੋਂ ਵਿਦਿਆ ਪ੍ਰਾਪਤ ਕੀਤੀ। ਬਾਬਾ ਜੀ ਲੰਗਰ ਅਤੇ ਡੇਰੇ ਦੀ ਹੋਰ ਸੰਭਾਲਣਾ ਸੇਵਾ ਹੱਥੀਂ ਕਰਕੇ ਖੁਸ਼ ਰਹਿੰਦੇ ਸਨ। ਤਖਤ ਸ੍ਰੀ ਦਮਦਮਾ ਸਾਹਿਬ ਦੇ ਨੇੜੇ ਕੱਟੂ ਬੁੰਗਾ ਅਤੇ ਕੱਟੂ ਨਗਰ ਵਿੱਚ ਗੁਰਦੁਆਰਾ ਟਿੱਬੀਸਰ ਸਾਹਿਬ ਆਪ ਜੀ ਦੀਆਂ ਦੋ ਯਾਦਗਾਰਾਂ ਹਨ। ਆਖ਼ਰ :-

'ਨਾਨਕ ਲੀਨ ਭਇਓ ਗੋਬਿੰਦ ਸਿਉ, ਜਿਉ ਪਾਨੀ ਸੰਗਿ ਪਾਨੀ'

ਦੇ ਗੁਰਵਾਕ ਅਨੁਸਾਰ 18 ਨਵੰਬਰ 1945 ਨੂੰ ਬ੍ਰਹਮ ਵਿੱਚ ਲੀਨ ਹੋ ਗਏ।




ਸੰਤ ਚੰਦਾ ਸਿੰਘ ਜੀ ਕੱਟੂ ਵਾਲੇ ਗੁਰਮਤ ਵਿਦਿਆ ਮਾਰਤੰਡ,
ਗੁਰੂ ਕਾਂਸ਼ੀ ਦਮਦਮਾ ਸਾਹਿਬ।



ਗਿਆਨੀ ਸੰਤ ਗੁਰਬਚਨ ਸਿੰਘ ਜੀ ਖਾਲਸਾ
ਭਿੰਡਰਾਂ ਵਾਲੇ (ਬ੍ਰਹਮ ਵਿਦਿਆ ਗੁਰਮਤ ਮਾਰਤੰਡ)

# ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ

[ ਭਿੰਡਰਾਂ ਵਾਲੇ ]

ਸੰਤ ਗਿ: ਗੁਰਬਚਨ ਸਿੰਘ ਜੀ ਦਾ ਜਨਮ 1959 ਬਿ: ਨੂੰ ਪੂਜਯ ਪਿਤਾ ਸ: ਹੂੜ੍ਹ ਸਿੰਘ ਜੀ ਅਤੇ ਮਾਤਾ ਅਨੰਦ ਕੌਰ ਜੀ ਦੀ ਕੁੱਖੋਂ ਨਗਰ ਅਖਾੜਾ ਵਿਖੇ ਫੱਗਣ ਦੀ ਸੰਗਰਾਂਦ ਨੂੰ ਹੋਇਆ। ਬਚਪਨ ਤੋਂ ਬਾਅਦ ਸਕੂਲੀ ਅਤੇ ਗੁਰਮੱਤ ਵਿਦਿਆ ਦੇ ਦੌਰਾਨ ਪਿਤਾ ਜੀਆਂ ਨਾਲ ਘਰ ਦੇ ਕੰਮ ਕਾਜ ਵਿੱਚ ਹੱਥ ਵਟਾਉਂਦੇ। 1920 ਈ: ਵਿਚ ਆਪ ਜੀ ਦੀ ਸ਼ਾਦੀ ਰਾਜੋਆਣਾ ਨਗਰ ਵਿਖੇ ਬੀਬੀ ਸ਼ਾਮ ਕੌਰ ਨਾਲ ਹੋਈ ਜੋ ਕਿ ਗਿ: ਸੰਤ ਸੰਪੂਰਨ ਸਿੰਘ ਜੀ ਦੇ ਭੂਆ ਜੀ ਸਨ। ਆਪ ਜੀ ਨੇ ਬ੍ਰਹਮ ਗਿਆਨੀ ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਤੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਕੇ ਉਨ੍ਹਾਂ ਦੀ ਸੇਵਾ ਵਿੱਚ ਜੁੱਟ ਗਏ। ਸੰਤਾਂ ਪਾਸ ਆਪ ਜੀ ਲਗਾਤਾਰ 9 ਸਾਲ ਰਹੇ। ਇਸ ਸਮੇਂ ਦੌਰਾਨ ਆਪ ਨੇ ਸ੍ਰੀ ਗੁਰੂ ਨਾਨਕ ਪ੍ਰਕਾਸ਼, ਸ੍ਰੀ ਗੁਰ ਪ੍ਰਤਾਪ ਸੂਰਜ ਪ੍ਰਕਾਸ਼, ਭਾਈ ਗੁਰਦਾਸ ਜੀ ਦੀ ਬਾਣੀ, ਭਾਈ ਨੰਦ ਲਾਲ ਜੀ ਦੀ ਬਾਣੀ, ਦਸਮ ਗ੍ਰੰਥ, ਗੁਰ ਇਤਿਹਾਸ, ਸਿੱਖ ਇਤਿਹਾਸ ਅਤੇ ਹੋਰ ਗੁਰਮੱਤ ਸਿਧਾਂਤ ਦੀ ਸੰਥਾ ਪੜ੍ਹੀ ਅਤੇ ਵੀਚਾਰੀ। ਆਪ ਸ਼ਾਸਤ੍ਰ ਵਿਦਿਆ ਵਿੱਚ ਵੀ ਪ੍ਰਬੀਨ ਹੋ ਗਏ। ਆਪ ਜੀਆਂ ਨੇ ਚੌਦਾਂ ਕਥਾ ਦੇ ਭੋਗ ਪਾਏ। ਆਪ ਨਗਰਾਂ, ਪਿੰਡਾਂ, ਸ਼ਹਿਰਾਂ ਵਿੱਚ ਆਪਦੇ ਜੱਥੇ ਸਮੇਤ ਤੁਰ ਫਿਰ ਕੇ ਪ੍ਰਚਾਰ ਕਰਦੇ ਸਨ। ਆਪ ਜੀ ਨੇ ਕਿੰਨੇ ਹੀ ਗੁਰੂ ਘਰਾਂ ਤੇ ਸਰੋਵਰਾਂ ਦੀ ਸੇਵਾ ਕਰਵਾਈ ਹੈ। 101 ਸ੍ਰੀ ਅਖੰਡ ਪਾਠ ਸਾਹਿਬ

ਦੀਆਂ ਕਈ ਲੜੀਆਂ ਦੇ ਭੋਗ ਪੁਆਏ। ਅਖੀਰ ਨਾਮ ਜਪਦੇ ਤੇ ਜਪਾਉਂਦੇ 23 ਜੂਨ 1969 ਈ: ਨੂੰ "**ਸਫਲ ਸਫਲ ਭਈ, ਸਫਲ ਯਾਤ੍ਰਾ**" ਦੇ ਗੁਰਵਾਕ ਅਨੁਸਾਰ ਅਕਾਲ ਪੁਰਖ ਵਿੱਚ ਇਕ ਮਿੱਕ ਹੋ ਗਏ। ਇਨ੍ਹਾਂ ਤੋਂ ਬਾਅਦ ਸੰਤ ਗਿਆਨੀ ਜੀਆਂ ਦੇ ਵਿਦਿਆਰਥੀ ਮਹਾਨ ਵਿਦਵਾਨ, ਸ੍ਰੀਮਾਨ ਸੰਤ ਗਿ: ਮੋਹਨ ਸਿੰਘ ਜੀਆਂ ਨੂੰ ਦਸਤਾਰ ਬੰਦੀ ਕੀਤੀ ਗਈ ਜੋ ਅੱਜ ਤੱਕ ਇਹੀ ਮਰਿਆਦਾ ਨਿਭਾ ਰਹੇ ਹਨ। (ਸੰਤ ਗਿ: ਗੁਰਬਚਨ ਸਿੰਘ ਜੀ ਖਾਲਸਾ ਵਾਲਿਆਂ ਦਾ ਪੂਰਾ ਜੀਵਨ, ਸਿੰਘ ਸਾਹਿਬ ਗਿ: ਕਿਰਪਾਲ ਸਿੰਘ ਜੀ ਰਾਹੀਂ ਰਚਤ 'ਗੁਰਮੁਖ ਦਰਸ਼ਨ' ਵਿੱਚ ਪੜ੍ਹ ਜੀ)

## ਸੰਤ ਬਾਬਾ ਬੱਗਾ ਸਿੰਘ ਜੀ (ਹੀਰੋਂ ਕਲਾਂ)

ਬਾਬਾ ਬੱਗਾ ਸਿੰਘ ਜੀ ਦਾ ਜਨਮ 1886 ਈ: ਪਿਤਾ ਸ: ਰੂੜ ਸਿੰਘ ਜੀ ਅਤੇ ਮਾਤਾ ਰਾਜ ਕੌਰ ਜੀ ਦੀ ਸੁਭਾਗੀ ਕੁੱਖ ਤੋਂ ਨਗਰ ਹੀਰੋਂ ਕਲਾਂ ਵਿਖੇ ਹੋਇਆ ਬਾਬਾ ਜੀ 6 ਸਾਲ ਉਦਾਸੀਆਂ ਦੇ ਡੇਰੇ 'ਚ ਪੜ੍ਹੇ। 1915 ਈ: ਵਿੱਚ ਬਾਬਾ ਬੱਗਾ ਸਿੰਘ ਜੀ ਦਾ ਮਿਲਾਪ ਸੰਤ ਮਹਾਰਾਜ ਸੰਤ ਅਤਰ ਸਿੰਘ ਜੀ ਮਸਤੂਆਨਾ ਸਾਹਿਬ ਨਾਲ ਜਮਾਦਾਰ ਭਸੌੜੀਏ ਦੇ ਘਰ ਅਨੰਦ ਕਾਰਜ ਤੇ ਹੋਇਆ ਤੇ ਸੰਤ ਜੀ ਮਹਾਰਾਜ ਨੇ ਅੰਮ੍ਰਿਤ ਪਾਨ ਦੀ ਪ੍ਰੇਰਨਾ ਕੀਤੀ। 1916 ਈ: ਵਿੱਚ ਸੰਤ ਮਹਾਰਾਜ ਮਸਤੂਆਨਾ ਸਾਹਿਬ ਵਾਲਿਆਂ ਤੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ। ਬਾਬਾ ਜੀ ਬਹੁਤ ਉਚੀ ਕਮਾਈ ਦੇ ਮਹਾਂਪੁਰਖ ਹੋਏ ਹਨ। ਅਖੀਰ ਆਪਣੇ ਸ਼ਿਸ਼ ਸੰਤ ਉਜਾਗਰ ਸਿੰਘ ਜੀ ਨੂੰ ਡੇਰੇ ਦੀ ਸੇਵਾ ਸੰਭਾਲ ਬਖ਼ਸ਼ ਕੇ ਆਪ 1932 ਈ: ਨੂੰ ਜੋਤ ਵਿੱਚ ਜੋਤ ਰਲਾ ਗਏ। (ਬਾਬਾ ਜੀ ਦੇ ਪੂਰੇ ਜੀਵਨ ਸਬੰਧੀ ਜਾਣਕਾਰੀ ਲਈ ਰਾਜ ਵੈਦ ਅਰਜਨ ਸਿੰਘ ਜੀ ਦੀ ਕਿਰਤ 'ਚੋਣਵੇਂ ਫੁੱਲ' ਪੜ੍ਹ ਸਕਦੇ ਹੋ)



ਇੰਦਰੀ ਜਿੱਤ, ਪੰਚ ਦੋਖ ਤੇ ਰਹਿਤ, ਸ਼੍ਰੀ ਮਾਨ 108 ਮਹਾਨ ਤਿਆਗੀ,
ਬਾਲ ਜਤੀ ਬ੍ਰਹਮ ਗਿਆਨੀ ਸੰਤ ਬਾਬਾ ਬੱਗਾ ਸਿੰਘ ਜੀ ਪਿੰਡ ਹੀਰੋ ਕਲਾਂ ।

# ਸੰਤ ਬਾਬਾ ਸੁੰਦਰ ਸਿੰਘ ਜੀ ਮਹਾਰਾਜ

[ ਰਸਨਹੇੜੀ ]

ਸੰਤ ਬਾਬਾ ਸੁੰਦਰ ਸਿੰਘ ਜੀ ਦਾ ਜਨਮ ਤਹਿਸੀਲ ਖਰੜ, ਜਿਲ੍ਹਾ ਰੋਪੜ ਦਾ ਇਕ ਨਗਰ ਰਸਨਹੇੜੀ ਜੋ ਕੇ ਨਦੀ ਦੇ ਕਿਨਾਰੇ ਤੇ ਹੈ। ਇਥੇ ਸ: ਜਿਊਣ ਸਿੰਘ ਉਰਫ਼ ਸ: ਸੁੱਚਾ ਸਿੰਘ ਜੀ ਅਤੇ ਮਾਤਾ ਸਾਹਿਬਦਈ ਜੀ ਰਹਿੰਦੇ ਸਨ। ਇਨ੍ਹਾਂ ਦੇ ਘਰ ਸੰਤਾਨ ਨਹੀਂ ਸੀ। ਸਾਧੂ ਸੰਤਾਂ ਦੇ ਸੇਵੀ ਸਨ। ਸੰਤਾਂ ਨੇ ਬਚਨ ਕੀਤਾ ਕਿ ਭਾਈ ਤੇਰੇ ਘਰ ਪੁੱਤਰ ਹੋ ਜਾਊਗਾ। ਪਰ ਉਸਨੇ ਘਰ ਦਾ ਕੰਮ ਨਹੀਂ ਕਰਨਾ ਉਹ ਤਾਂ ਸਾਧੂ ਹੀ ਬਣੇਗਾ। ਸਮਾਂ ਪਾ ਕੇ ਪੂਜਯ ਮਾਤਾ ਜੀ ਦੀ ਕੁੱਖ ਤੋਂ ਜਨਮ ਲੈਕੇ ਸੁਭਾਗੀ ਬਣਾਇਆ। ਪਿਤਾ ਜੀ ਖੇਤੀ ਬਾੜੀ ਦਾ ਕੰਮ ਕਰਦੇ ਸਨ। ਬਾਬਾ ਜੀ ਦਾ ਬਚਪਨ ਤੋਂ ਹੀ ਸੁਭਾਅ ਬੰਦਗੀ ਕਰਨ ਵੱਲ ਸੀ। ਕਦੀ ਕਦੀ ਆਪਣੀ ਮੌਜ ਵਿੱਚ ਆ ਕੇ ਪਿਤਾ ਜੀ ਨਾਲ ਕੰਮ ਕਰਾ ਦੇਣਾ। ਛੋਟੀ ਅਵੱਸਥਾ ਵਿੱਚ ਹੀ ਆਪ ਜੀ ਨੇ ਨਦੀ ਵਿੱਚ ਝੁੱਗੀ ਪਾ ਕੇ ਭਗਤੀ ਕਰਨੀ ਸ਼ੁਰੂ ਕਰ ਦਿੱਤੀ ਬਚਪਨ ਤੋਂ ਬਾਅਦ ਸਕੂਲੀ ਵਿਦਿਆ ਉਪ੍ਰੰਤ ਫ਼ੌਜ ਵਿੱਚ ਭਰਤੀ ਹੋ ਗਏ। ਉਥੇ ਸੰਤ ਬਾਬਾ ਕਰਮ ਸਿੰਘ ਹੋਤੀ ਮਰਦਾਨ ਵਾਲਿਆਂ ਤੋਂ ਨਾਮ ਦੀ ਦਾਤ ਪ੍ਰਾਪਤ ਕੀਤੀ। ਕੁਝ ਸਮਾਂ ਫ਼ੌਜ ਵਿੱਚ ਰਹਿ ਕੇ ਮਨ ਉਪਰਾਮ ਹੋ ਗਿਆ। ਹੋਤੀ ਮਰਦਾਨ ਵਾਲੇ ਸੰਤਾਂ ਦੀ ਤਰ੍ਹਾਂ ਬਾਬਾ ਜੀ ਦਾ ਨਾਮ ਹੀ ਫ਼ੌਜ ਵਿੱਚ ਨਹੀਂ ਸੀ ਰਿਹਾ।

ਉਥੋਂ ਸਿੱਧੇ ਅੰਮ੍ਰਿਤਸਰ ਨਿਰਮਲੇ ਸੰਤਾਂ ਦੇ ਡੇਰੇ ਪਹੁੰਚੇ। ਉਥੋਂ ਅੰਮ੍ਰਿਤ ਛਕਿਆ ਫਿਰ ਨਗਰ ਰਸਨਹੇੜੀ ਵਿਖੇ ਹੀ ਆ ਗਏ। ਬਾਬਾ ਜੀਆਂ ਨੇ ਆਪਣੀ ਜ਼ਮੀਨ ਦਾ ਤਬਾਦਲਾ ਕਰਵਾ ਕੇ ਆਪਣੀ ਜ਼ਮੀਨ ਵਿੱਚ ਹੀ ਗੁਰਦੁਆਰਾ ਸਾਹਿਬ ਸੰਗਤਾਂ ਦੇ ਸਹਿਯੋਗ ਨਾਲ ਬਣਾਇਆ। ਬਾਬਾ ਜੀ ਜਿਆਦਾ ਭਜਨ ਸਿਮਰਨ ਵਿੱਚ ਹੀ ਮਗਨ ਰਹਿੰਦੇ ਸਨ। ਇਨ੍ਹਾਂ ਦੇ ਭੈਣ ਜੀ ਜੋ ਕਿ ਮਲਕਪੁਰ (ਰੋਪੜ) ਵਿਖੇ ਵਿਆਹੇ ਹੋਏ ਹਨ। ਉਨ੍ਹਾਂ ਦੇ ਸਪੁੱਤਰ ਬਾਬਾ ਜੀ ਦੇ ਜੋੜਮੇਲੇ ਤੇ ਆਉਂਦੇ ਹਨ। ਨਗਰ ਦੀਆਂ ਸੰਗਤਾਂ ਅਤੁੱਟ ਸੇਵਾ ਕਰਦੀਆਂ ਹਨ। ਬਾਬਾ ਜੀ ਨਗਰ ਰਸਨਹੇੜੀ ਵਿਖੇ ਹੀ ਨਾਮ ਜਪਦੇ ਤੇ ਜਪਾਉਂਦੇ ਹੋਏ ਸਮਾਧੀ ਲੈ ਗਏ। ਬਾਬਾ ਜੀ ਦੀ ਯਾਦ ਵਿੱਚ ਹਰ ਸਾਲ ਜੋੜਮੇਲਾ ਮਨਾਇਆ ਜਾਂਦਾ ਹੈ।



# ਸੰਤ ਅਮਰੀਕ ਸਿੰਘ ਜੀ (ਰਸਨਹੇੜੀ)

ਸੰਤ ਅਮਰੀਕ ਸਿੰਘ ਜੀਆਂ ਨੇ ਨਗਰ ਰਸਨਹੇੜੀ ਵਿਖੇ 14 ਅਪ੍ਰੈਲ 1968 ਨੂੰ ਪਿਤਾ ਸ: ਮਹਿੰਦਰ ਸਿੰਘ ਜੀ ਅਤੇ ਮਾਤਾ ਸਵਿੱਤਰੀ ਜੀ ਦੀ ਸੁਭਾਗੀ ਕੁੱਖ ਤੋਂ ਜਨਮ ਲਿਆ। ਇਨ੍ਹਾਂ ਨੂੰ ਬਚਪਨ ਤੋਂ ਹੀ ਨਾਮ ਬਾਣੀ ਸਿਮਰਨ ਦੀ ਲਗਨ ਸੀ। ਦਸਵੀਂ ਤੱਕ ਨਗਰ ਦੇ ਸਕੂਲ ਵਿੱਚ ਵਿੱਦਿਆ ਪ੍ਰਾਪਤ ਕਰਨ ਤੋਂ ਦੋ ਕਲਾਸਾਂ, ਖਾਲਸਾ ਹਾਇਰ ਸੈਕੰਡਰੀ ਸਕੂਲ ਖਰੜ ਵਿਖੇ ਕੀਤੀਆਂ। ਇਨ੍ਹਾਂ ਦੀ ਦਿਨੋ ਦਿਨ ਲਗਨ ਪ੍ਰਭੂ ਚਰਨਾਂ ਵਿੱਚ ਵਧਦੀ ਗਈ। ਬਾਬਾ ਜੀ ਉਦੋਂ ਤੀਸਰੀ ਕਲਾਸ ਵਿੱਚ ਪੜ੍ਹਦੇ ਸਨ ਜਦੋਂ ਸੰਤ ਬਾਬਾ ਸੁੰਦਰ ਸਿੰਘ ਜੀਆਂ ਨੇ ਪਹਿਰਾ ਲਾ ਕੇ ਫੜੇ। ਬਾਬਾ ਜੀਆਂ ਨੇ 21 ਦਿਨ ਦੀ ਤਪੱਸਿਆ ਬਾਬਾ ਸੁੰਦਰ ਸਿੰਘ ਜੀਆਂ ਦੇ ਅਸਥਾਨ ਕੁਟੀਆ ਤੇ ਕੀਤੀ। 40 ਦਿਨ ਦੀ ਤਪੱਸਿਆ ਬਾਬਾ ਮੌਲਾ ਸਾਹਿਬ (ਸਰਹਿੰਦ) ਦੀ ਸਮਾਧ ਤੇ ਕੀਤੀ। ਬਾਬਾ ਜੀਆਂ ਨੇ ਆਪਣੇ ਗੁਰੂਦੇਵ ਸੰਤ ਬਾਬਾ ਸੁੰਦਰ ਸਿੰਘ ਜੀਆਂ ਦੇ ਅਸਥਾਨ ਦੀ ਡਿਊਟੀ ਸੰਭਾਲ ਲਈ ਅਤੇ ਉਥੇ ਜਪ ਤਪ ਕਰਦੇ ਰਹਿੰਦੇ ਸਨ। ਬਾਬਾ ਜੀ ਇੰਗਲੈਂਡ, ਕੈਨੇਡਾ ਆਦਿ ਹੋਰ ਦੇਸ਼ਾਂ ਦੀ ਯਾਤਰਾ ਇਕ ਮਹੀਨੇ ਪੰਜ ਦਿਨ ਵਿੱਚ ਕਰਕੇ ਵਾਪਿਸ ਰਸਨਹੇੜੀ ਵਿਖੇ ਆਏ। ਇਨ੍ਹਾਂ ਨੇ ਨਦੀ ਦੇ ਕਿਨਾਰੇ 11 ਨਵੰਬਰ 1994 ਨੂੰ ਕਾਲਜ ਦਾ ਨੀਂਹ ਪੱਥਰ ਸ੍ਰੀ ਮਾਨ 111 ਸੰਤ ਬਲਵੰਤ ਸਿੰਘ ਜੀ ਮਹਾਰਾਜ ਸਿੱਧਸਰ - ਸਿਹੌੜਾ ਸਾਹਿਬ ਵਾਲਿਆਂ ਅਤੇ ਸੂਬੇਦਾਰ ਸ: ਕਰਤਾਰ ਸਿੰਘ ਰੱਖੜੇ ਵਾਲਿਆਂ ਤੋਂ ਰਖਾਇਆ। ਜਿਸ ਦੀ ਉਸਾਰੀ ਸੰਗਤਾਂ ਦੇ ਸਹਿਯੋਗ ਨਾਲ ਹੋ ਰਹੀ ਹੈ। ਅਖੀਰ 22 ਨਵੰਬਰ 1995 ਨੂੰ ਸੱਚਖੰਡ ਜਾ ਬਿਰਾਜੇ। ਉਨ੍ਹਾਂ ਤੋਂ ਬਾਅਦ ਮਹੰਤੀ ਦੀ ਪੱਗ ਉਨ੍ਹਾਂ ਦੇ ਭਰਾਤਾ ਸੰਤ ਬਹਾਦਰ ਸਿੰਘ ਜੀ ਨੂੰ ਲਿਖਾਰੀ ਸਮੇਤ ਪੰਜ ਪਿਆਰਿਆਂ ਨੇ ਸੌਂਪੀ ਜੋ ਕਿ ਅੱਜ ਕੱਲ ਸੇਵਾ ਸੰਭਾਲ ਕਰ ਰਹੇ ਹਨ।

# ਬਾਬਾ ਜੱਸਾ ਸਿੰਘ ਜੀ

ਬਾਬਾ ਜੱਸਾ ਸਿੰਘ ਜੀ (ਜੋ ਇਸਤਰੀ ਜਾਮੇ ਵਿੱਚ ਬਾਬਾ ਜੱਸਾ ਸਿੰਘ ਕਰਕੇ ਮੰਨੇ ਜਾਂਦੇ ਸਨ) ਦਾ ਜਨਮ ਨਗਰ ਪਿੰਡ ਵੱਡਾ ਧਨੌਲਾ ਸੀ। ਪਹਿਲਾਂ ਬਾਬਾ ਹਰਦਿੱਤ ਸਿੰਘ ਜੀ ਦੇ ਚਰਨਾਂ ਵਿੱਚ ਸੇਵਾ ਕਰਨ ਆਉਂਦੇ। ਬਾਬਾ ਜੱਸਾ ਸਿੰਘ ਜੀ ਦੀ ਸ਼ਾਦੀ ਪਿੰਡ ਭਾਈ ਕੇ ਚੱਕੀਂ ਕਰ ਦਿੱਤੀ। ਪ੍ਰੰਤੂ ਸਹੁਰੇ ਘਰ ਸਮਾਧੀ ਲਗਾ ਕੇ ਬੈਠਣਾ ਘਰਦਿਆਂ ਨੂੰ ਚੰਗਾ ਨਾ ਲੱਗਿਆ। ਸਹੁਰੇ ਘਰ ਤੋਂ ਤੰਗ ਆ ਕੇ ਬਾਬਾ ਜੀ ਨਗਰ ਧਨੌਲੇ ਆਪਣੇ ਗੁਰੂ ਜੀ ਪਾਸ ਆ ਗਏ ਅਤੇ ਬੇਨਤੀ ਕੀਤੀ ਮਹਾਰਾਜ ਮੈਨੂੰ ਕੋਈ ਸੇਵਾ ਬਖ਼ਸ਼ੋ। ਮੈਂ ਹੁਣ ਘਰ ਨਹੀਂ ਜਾਣਾ ਮੇਰਾ ਤਾਂ ਇਹੀ ਘਰ ਹੈ। ਸੰਤ ਜੀਆਂ ਨੇ ਬਾਬਾ ਜੱਸਾ ਸਿੰਘ ਜੀ ਨੂੰ ਸਹੁਰੇ ਅਤੇ ਪੇਕਿਆਂ ਦੇ ਨਗਰਾਂ ਤੋਂ ਗਜਾ ਕਰਕੇ ਲਿਆਉਣ ਦੀ ਸੇਵਾ ਲਗਾ ਦਿੱਤੀ ਜੋ ਉਨ੍ਹਾਂ ਨੇ ਪੂਰੀ ਤਨ ਮਨ ਨਾਲ ਕੀਤੀ। ਫਿਰ ਬਾਬਾ ਜੀ ਸੰਗਰੂਰ ਦੁਸਿਹਰਾ ਬਾਗ, ਬਾਬਾ ਨੰਦ ਸਿੰਘ ਜੀ ਦੇ ਚਰਨਾ ਵਿੱਚ ਆ ਗਏ। ਕਈ ਸਾਲ ਸੰਗਰੂਰ ਸ਼ਹਿਰ ਡਾਲੀ ਦੀ ਸੇਵਾ ਕੀਤੀ। ਸੰਤ ਹਰਦਿੱਤ ਸਿੰਘ ਜੀਆਂ ਦਾ ਡੇਰਾ ਪਟਿਆਲਾ ਜੋ ਕਿ ਮਹਾਰਾਜ ਰਾਜੇਂਦਰ ਸਿੰਘ ਜੀਆਂ ਨੇ ਸੰਤਾਂ ਦੇ ਰਹਿਣ ਲਈ ਬਣਵਾਇਆ ਸੀ। ਬਾਬਾ ਨੰਦ ਸਿੰਘ ਜੀ ਸੰਗਰੂਰ ਤੋਂ ਪਟਿਆਲੇ ਸੰਤ ਮਹਾਰਾਜ ਹਰਦਿੱਤ ਸਿੰਘ ਜੀ ਦੀ ਸੇਵਾ ਵਿੱਚ ਆ ਗਏ। ਹੁਣ ਉਹੀ ਡੇਰਾ ਬਾਬਾ ਜੱਸਾ ਸਿੰਘ ਜੀ ਦੇ ਨਾਮ ਤੇ ਹੈ।

ਬਾਬਾ ਜੱਸਾ ਸਿੰਘ ਜੀ ਨੇ ਇਥੇ ਇਕ ਨਿੰਮ ਦੇ ਮਨ੍ਹੇ ਤੇ ਬੈਠ ਕੇ ਬਹੁਤ ਤਪ ਕੀਤਾ। ਉਚੀ ਬਿਰਤੀ ਅਤੇ ਕਮਾਈ ਦੇ ਮਾਲਕ ਸਨ। ਰਾਜੇ ਮਹਾਰਾਜੇ ਦਰਸ਼ਨਾਂ ਲਈ ਆਉਂਦੇ। ਇਕ ਦਿਨ ਬਾਬਾ ਜੱਸਾ ਸਿੰਘ ਜੀ ਨੇ ਆਪਣੀ ਮੌਜ ਵਿੱਚ ਸ਼ੇਰਪੁਰੇ ਜਿਮੀਦਾਰ ਦੇ ਖੇਤ ਵਿੱਚੋਂ ਸਰ੍ਹੋਂ ਪੁੱਟ ਕੇ ਬਾਹਰ ਸੁੱਟ ਦਿੱਤੀ। ਜਿਮੀਦਾਰ ਨੇ ਆ ਕੇ ਸੰਤ ਬਾਬਾ ਹਰਦਿੱਤ ਸਿੰਘ ਜੀਆਂ ਕੋਲ ਰੋ ਕੇ ਬੇਨਤੀ ਕੀਤੀ ਕਿ ਬਾਬਾ ਜੱਸਾ ਸਿੰਘ ਜੀ ਮੇਰੀ ਸਰ੍ਹੋਂ ਪੁੱਟ ਕੇ ਹੁਣ ਮਨ੍ਹੇ ਤੇ ਆ ਬਿਰਾਜੇ ਹਨ। ਪ੍ਰੰਤੂ ਜਦੋਂ ਬਾਬਾ ਜੀ ਨੇ ਜਾ ਕੇ ਦੇਖਿਆ ਸਰ੍ਹੋਂ ਦਾ ਖੇਤ ਪੀਲੇ ਫੁੱਲਾਂ ਨਾਲ ਭਰਿਆ ਪਿਆ ਸੀ। ਸੰਤ ਮਹਾਰਾਜ ਜੀਆਂ ਨੇ ਕਿਹਾ ਕਿ ਭਾਈ ਜੱਸਾ ਸਿੰਘ ਦੇ ਪੈਰ ਫੜ ਲੈ ਇਹ ਸਾਡੇ ਨਾਲੋਂ ਵੱਡਾ ਹੈ।

ਨਗਰ ਘੁੰਡਰ ਗੁਰਦੁਆਰਾ ਝੀਲਸਰ ਸਾਹਿਬ ਵਿਖੇ ਬਾਬਾ ਜੀਆਂ ਨੇ ਤਪ ਕੀਤਾ। ਡੇਰੇ ਵਿੱਚ ਮੰਜੀ ਸਾਹਿਬ ਅਜੇ ਤੱਕ ਵੀ ਪਏ ਹਨ। ਪਹਿਲਾਂ ਡੇਰੇ ਦੀ ਸੰਭਾਲਣਾ ਸੰਤ ਚੇਤ ਸਿੰਘ ਜੀ 125 ਸਾਲ ਦੀ ਅਵੱਸਥਾ ਤੱਕ ਕਰਦੇ ਰਹੇ। ਹੁਣ ਗਿ: ਨਿਰੰਜਨ ਸਿੰਘ ਜੀ ਕਰਵਾ ਰਹੇ ਹਨ ਇਨ੍ਹਾਂ ਨੂੰ ਮਹੰਤੀ ਦੀ ਪੱਗ ਲਿਖਾਰੀ ਨੇ ਹੱਥੀਂ ਦਿੱਤੀ ਸੀ। ਇਸ ਤੋਂ ਬਾਅਦ ਬਾਬਾ ਜੀ ਨਾਭੇ ਬਾਹਰਵਾਰ ਤਪ ਕਰਦੇ ਰਹੇ ਜਿਥੇ ਉਨ੍ਹਾਂ ਦੀ ਯਾਦ ਅੰਦਰ ਟਿੱਬੀ ਸਾਹਿਬ ਗੁ: ਬਣਿਆ ਹੋਇਆ ਹੈ।

ਆਖਰ ਸੇਵਾ ਸਿਮਰਨ ਕਰਦੇ ਡੇਰਾ ਜੱਸਾ ਸਿੰਘ ਪਟਿਆਲਾ ਵਿਖੇ ਹੀ ਸਮਾਧੀ ਲੈ ਗਏ। ਸੰਤ ਬਾਬਾ ਹਰਹਿੱਤ ਸਿੰਘ ਜੀ, ਸੰਤ ਬਾਬਾ ਜੱਸਾ ਸਿੰਘ ਜੀ ਅਤੇ ਸੰਤ ਬਾਬਾ ਨੰਦ ਸਿੰਘ ਜੀਆਂ ਦੇ ਅੰਗੀਠਾ ਸਾਹਿਬ ਡੇਰਾ ਬਾਬਾ ਜੱਸਾ ਸਿੰਘ ਪਟਿਆਲਾ ਵਿਖੇ ਬਣੇ ਹੋਏ ਹਨ।

# ਸੰਤ ਬਾਬਾ ਨੰਦ ਸਿੰਘ ਜੀ ਮਹਾਰਾਜ

[ਡੇਰਾ ਬਾਬਾ ਜੱਸਾ ਸਿੰਘ ਜੀ ਪਟਿਆਲਾ]

ਸੰਤ ਬਾਬਾ ਨੰਦ ਸਿੰਘ ਜੀਆਂ ਦਾ ਜਨਮ ਪੂਜਯ ਪਿਤਾ ਸ: ਦੇਵਾ ਸਿੰਘ ਤੇ ਮਾਤਾ ਰਾਮਰੱਤੋ ਜੀ ਦੀ ਕੁੱਖ ਤੋਂ ਨਗਰ ਲੋਹਾ ਖੇੜਾ ਤਹਿਸੀਲ ਭਵਾਨੀਗੜ੍ਹ ਜਿਲ੍ਹਾ ਪਟਿਆਲਾ ਸੁਨਾਮ ਵਿਖੇ ਹੋਇਆ। ਬਚਪਨ ਤੋਂ ਬਾਬਾ ਜੀਆਂ ਨੇ ਡੇਰਾ ਬਾਬਾ ਰਾਮਦਾਸ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀ ਸੰਥਿਆ ਸੰਪੂਰਨ ਕੀਤੀ। ਬਾਬਾ ਜੀਆਂ ਨੇ ਕੋਠੇ ਉਤੇ ਛੱਪਰੀ ਪਾ ਕੇ ਭਗਤੀ ਕਰਨੀ ਸ਼ੁਰੂ ਕਰ ਦਿੱਤੀ। ਬਾਬਾ ਜੀ ਸੰਤ ਬਾਬਾ ਰਾਮ ਦਾਸ ਜੀ ਦੀ ਸੇਵਾ ਕਰਦੇ ਸਨ ਇਕ ਦਿਨ ਬਾਬਾ ਜੀ ਨੇ ਹੁਕਮ ਕੀਤਾ ਕਿ ਤੁਹਾਡੀ ਸੇਵਾ ਪੂਰੀ ਹੋ ਗਈ ਹੈ ਹੁਣ ਤੁਸੀਂ ਬਾਬਾ ਹਰਦਿੱਤ ਸਿੰਘ ਜੀ ਪਾਸ ਜਾਉ ਜੋ ਕਿ ਅਕੋਈ ਸਾਹਿਬ ਵਿਖੇ ਛੇਵੇਂ ਪਾਤਿਸ਼ਾਹ ਜੀ ਦੇ ਅਸਥਾਨ ਤੇ ਰਹਿੰਦੇ ਸਨ। ਇਹ ਪੂਰਨ ਕਮਾਈ ਵਾਲੇ ਮਹਾਂਪੁਰਖ ਹੋਏ ਸਨ। ਇਨ੍ਹਾਂ ਦਾ ਨਗਰ ਵੱਡਾ ਧਨੌਲਾ ਹੈ। ਸੰਤਾਂ ਨੇ ਲੋਹਾਖੇੜਾ ਸੰਗਰੂਰ, ਪਟਿਆਲੇ ਤਪ ਕੀਤਾ। ਸੰਤ ਮਹਾਰਾਜ ਜੀਆਂ ਨੇ ਸੰਗਰੂਰ ਦੁਸਿਹਰਾ ਬਾਗ ਫ਼ਿਰ ਪਟਿਆਲਾ ਡੇਰਾ ਬਾਬਾ ਜੱਸਾ ਸਿੰਘ ਵਿਖੇ ਨਿਵਾਸ ਰੱਖਿਆ। ਰਾਜੇ, ਮਹਾਰਾਜੇ, ਰਾਣੀਆਂ, ਪਟਰਾਣੀਆਂ ਬਾਬਾ ਜੀਆਂ ਦੇ ਦਰਸ਼ਨ ਕਰਨ ਆਉਂਦੇ ਸਨ। ਸੰਗਤਾਂ ਮਨ ਦੀਆਂ ਮੁਰਾਦਾਂ ਪੂਰੀਆਂ ਕਰਦੀਆਂ ਸਨ। ਬਾਬਾ ਜੀ ਦੀ ਸੇਵਾ ਵਿੱਚ ਭਾਈ ਲਾਲ ਸਿੰਘ ਜੀ ਤੇ ਬੀਬੀ ਹਰਦਿਆਲ ਕੌਰ ਜੀ ਰਹਿੰਦੇ ਸਨ। ਸੰਤ ਮਹਾਰਾਜ ਜੀਆਂ ਨੇ ਕਈ ਅਸਥਾਨਾਂ ਦੀ ਸੇਵਾ ਕਰਵਾਈ। ਕਦੀ 2 ਨਾਭੇ ਗ: ਟਿੱਬੀ ਸਾਹਿਬ ਵੀ ਜਾ ਬਿਰਾਜਦੇ ਆਪ ਜੀ ਦੀ ੧੩੫ ਸਾਲ ਦੀ ਅਵੱਸਥਾ ਹੋਈ ਅਦਭੁਤ ਕਥਾ ਤੀਸਰੀ ਵੇਰ ਦੰਦ ਆ ਚੁੱਕੇ ਸਨ। ਅਖੀਰ ਸੰਗਤਾਂ ਨੂੰ ਤਾਰਦੇ ਹੋਏ 'ਜੋਤੀ ਜੋਤ ਰਲੀ' ਦੇ ਮਹਾਂਵਾਕ ਅਨੁਸਾਰ ਡੇਰਾ ਬਾਬਾ ਜੱਸਾ ਸਿੰਘ ਵਿਖੇ ਹੀ ਬ੍ਰਹਮ ਵਿੱਚ ਲੀਨ ਹੋ ਗਏ।



ਬਾਬਾ ਸੰਤਾ ਸਿੰਘ ਜੀ ਵੇਦਾਂਤੀ ਕਾਠਮੱਠੀ
ਨੇੜੇ ਰੋੜੇਵਾਲਾ (ਪਟਿਆਲਾ)



ਗਿਆਨੀ ਅਜੀਤ ਸਿੰਘ ਦੁਖੀ, ਅਜ਼ਾਦੀ ਦੇ ਘੁਲਾਟਿਏ
ਚਲੈਲਾ (ਪਟਿਆਲਾ)।

# ਭਾਈ ਅਜੀਤ ਸਿੰਘ ਜੀ ਦੁਖੀ (ਚਲੈਲਾ)

ਨਗਰ ਚਲੈਲਾ ਸਿੱਖਾਂ ਦਾ ਘਰਾਣਾ ਸ: ਭਗਵਾਨ ਸਿੰਘ ਜੀ ਦੇ ਘਰ ਤਿੰਨ ਸਪੁੱਤਰ ਅਕਾਲੀ ਰਘਬੀਰ ਸਿੰਘ, ਸੰਤ ਅਮਰ ਸਿੰਘ ਜੀ ਨਿਰਮਲੇ ਮਹਾਨ ਵਿਦਵਾਨ, ਭਾਈ ਅਜੀਤ ਸਿੰਘ ਜੀ ਦੁਖੀ ਜੋ ਕਿ ਗੁਰਦੁਆਰਾ ਕਾਂਸੀ ਦਮਦਮਾ ਸਾਹਿਬ ਦੇ ਮੈਨੇਜਰ ਰਹੇ। ਧਰਮ ਪ੍ਰਚਾਰਕ, ਆਜ਼ਾਦੀ ਦੇ ਸੰਗਰਾਮੀਏ, ਜਲਾਵਤਨ ਦਾਸ ਦੇ ਮਾਮਾ ਜੀ ਨਾਲ ਰਹੇ। ਗੁਰੂ ਕਾਂਸੀ ਦਮਦਮਾ ਸਾਹਿਬ, ਸਿੱਖ ਮਿਸ਼ਨਰੀ ਸਕੂਲ ਵਿੱਚ ਵਿੱਦਿਆ ਪ੍ਰਾਪਤ ਕੀਤੀ। ਵੀਸਵੀਂ ਸਦੀ ਦੇ ਅਵਤਾਰ ਸੰਤ ਅਤਰ ਸਿੰਘ ਜੀ ਮਹਾਰਾਜ ਜੀਆਂ ਨੇ ਇਨ੍ਹਾਂ ਨੂੰ ਅਗੰਮੀ ਬਚਨ ਕੀਤਾ ਕਿ ਭਾਈ ਤੂੰ ਦੇਸ਼ ਦੀ ਸੇਵਾ ਕਰਨੀ ਹੈ ਚੋਲਾ ਨਹੀਂ ਪਾਉਣਾ ਸੰਸਾਰੀ ਬਸਤਰ ਹੀ ਪਹਿਨਣੇ ਹਨ।

ਗੁਰਦੁਆਰਾ ਕਪੂਰਗੜ੍ਹ ਆਬਾਦ ਕਰਾਉਣ ਵਿੱਚ ਸੰਤ ਬਾਬਾ ਪੂਰਨ ਦਾਸ ਜੀ ਮਹਾਰਾਜ, ਲਿਖਾਰੀ, ਅਜੀਤ ਸਿੰਘ ਜੀ ਦੁਖੀ ਸਮੇਤ ਜਥੇ ਦੇ ਜਾ ਕੇ ਪੁਜਾਰੀਆਂ ਤੋਂ ਮੁਕਤ ਕਰਾਇਆ। ਕਪੂਰ ਸਿੰਘ ਦੀ ਹਵੇਲੀ ਸਮੇਤ ਦਸਮੇਸ਼ ਪਿਤਾ ਜੀ ਸ਼ਾਸਤਰ ਜੋ ਅੱਜ ਕੱਲ ਉਥੇ ਹੀ ਹਨ। ਬਾਬਾ ਪੂਰਨ ਦਾਸ ਮਹਾਰਾਜ ਜੀਆਂ ਦੇ ਅਸ਼ੀਰਵਾਦ ਸਦਕਾ ਪੰਜਵਾਂ ਤਖਤ ਸ੍ਰੀ ਦਮਦਮਾ ਸਾਹਿਬ (ਸਹਿਜ਼ਾਦ ਪੁਰੀਏ ਰਾਜੇ ਜੋ ਕਿ ਸਿੱਧੂਵਾਲੀਆਂ ਦੇ ਰਿਸ਼ਤੇਦਾਰ ਸਨ) ਤੋਂ ਮੁਕਤ ਕਰਾ ਕੇ ਸ੍ਰ: ਗੁ: ਪ੍ਰ: ਕਮੇਟੀ ਦੇ ਹੱਥ ਸੌਂਪਿਆ : ਪੰਜਵੇਂ ਤਖਤ ਦੀ ਲਿਖਾਰੀ ਨੇ ਦੁਖੀ ਸਮੇਤ ਗੁਰੂ ਪੰਥ ਤੋਂ ਮਾਨਵਤਾ ਲਿਆਂਦੀ ਇਹ ਦੁਖੀ ਜੀ ਦਾ ਉੱਦਮ ਹੈ। ਜਥੇਦਾਰ ਹਰਚੰਦ ਸਿੰਘ ਲੌਂਗੋਵਾਲ ਇਸ ਤਖ਼ਤ ਦੇ ਜਥੇਦਾਰ ਥਾਪੇ ਗਏ। ਮੈਨੇਜਰ ਸ: ਅਜੀਤ ਸਿੰਘ 'ਦੁਖੀ' ਜੀ ਨੂੰ ਥਾਪਿਆ। ਅਖੀਰ 1975-76 ਵਿੱਚ ਨਗਰ ਚਲੈਲਾ ਵਿਖੇ ਅਕਾਲ ਚਲਾਣਾ ਕਰ ਗਏ। ਪ੍ਰੰਤੂ ਅਫਸੋਸ, ਕਿ ਉਨ੍ਹਾਂ ਦੀ ਕੋਈ ਯਾਦ ਨਹੀਂ ਬਣੀ।

# ਸੰਤ ਤੇਜਾ ਸਿੰਘ ਜੀ

(ਐਮ.ਏ. ਐਲਐਲ.ਬੀ. (ਪੰਜਾਬ) ਏ.ਐਮ. ਹਾਰਡ ਵਰਡ ਯੂ.ਐਸ.ਏ.)

ਸੰਤ ਤੇਜਾ ਸਿੰਘ ਜੀ ਦਾ ਜਨਮ ਪਿਤਾ ਸ: ਰਲਾ ਸਿੰਘ ਜੀ ਅਤੇ ਮਾਤਾ ਸਦਾ ਕੌਰ ਜੀ ਦੀ ਕੁੱਖ ਤੋਂ ੧੮੭੭ ਈ: ਨੂੰ ਪਿੰਡ ਬਲੋਵਾਲੀ (ਗੁੱਜਰਾਂਵਾਲੇ) ਹੋਇਆ। ਛੇ ਸਾਲ ਦੀ ਉਮਰ ਵਿੱਚ ਮੀਆਂ ਮੁਹੰਮਦ ਦੀਨ ਪਾਸ ਪੜ੍ਹਨੇ ਪਾ ਦਿੱਤੇ। ਸੰਨ 1920 ਵਿੱਚ ਐਲ.ਐਲ.ਬੀ. ਦੀ ਡਿਗਰੀ ਹਾਸਲ ਕਰ ਲਈ ਅਤੇ ਖਾਲਸਾ ਕਾਲਜ ਅੰਮ੍ਰਿਤਸਰ ਡਿਊਟੀ ਮਿਲ ਗਈ। ਦਿਨੋ ਦਿਨ ਬਾਣੀ ਪੜ੍ਹਨ ਨਾਲ ਸ਼ਰਧਾ ਪਿਆਰ ਵਧ ਗਿਆ ਅਤੇ ਸੰਤਾਂ ਦੇ ਮਿਲਾਪ ਦੀ ਖਿੱਚ ਹੋਈ। ਸ੍ਰੀ ਅਕਾਲ ਤਖਤ ਸਾਹਿਬ ਵਿਖੇ ਪਹੁੰਚੇ ਅਤੇ ਸੰਤ ਬਾਬਾ ਸ਼ਾਮ ਸਿੰਘ ਜੀਆਂ ਦੇ ਦਰਸ਼ਨ ਕੀਤੇ। ਸੰਤ ਬਾਬਾ ਜੀਆਂ ਨੇ ਬਚਨ ਕੀਤਾ ਕਿ ਭ ਈ ਸੰਤ ਬਾਬਾ ਅਤਰ ਸਿੰਘ ਜੀ ਮਸਤੂਆਣਾ ਸਾਹਿਬ ਵਾਲੇ ਲਾਹੌਰ ਆਏ ਹੋਏ ਹਨ। ਕੁਝ ਸਾਥੀਆਂ ਨਾਲ ਲਾਹੌਰ ਪਹੁੰਚ ਕੇ ਸੰਤ ਮਹਾਰਾਜ ਜੀਆਂ ਦੇ ਦਰਸ਼ਨ ਕੀਤੇ। ਜਿਸ ਤਰ੍ਹਾਂ ਲੋਹ ਨੂੰ ਚੁੰਬਕ ਖਿੱਚਦਾ ਹੈ ਬਸ ਐਸੀ ਹਾਲਤ ਹੋਈ ਕਿ ਬੇਖਰੀਦ ਹੀ ਹੋ ਗਿਆ। ਸੰਤ ਤੇਜਾ ਸਿੰਘ ਜੀ ਦਾ ਪਹਿਲਾ ਨਾਮ ਨਿਰੰਜਨ ਸਿੰਘ ਸੀ। ਸੰਤ ਮਹਾਰਾਜ ਜੀਆਂ ਤੋਂ ਅੰਮ੍ਰਿਤ ਛਕਣ ਤੋਂ ਬਾਅਦ ਸ: ਤੇਜਾ ਸਿੰਘ ਨਾਮ ਰੱਖਿਆ।

ਸੰਤ ਮਹਾਰਾਜ ਜੀਆਂ ਦੇ ਹੁਕਮ ਅਨੁਸਾਰ ਪੱਛਮੀ ਦੇਸ਼ਾਂ ਦੀ ਯਾਤਰਾ ਕੀਤੀ। ਲੰਡਨ ਯੂਨੀਵਰਸਿਟੀ ਵਿਖੇ ਪੜ੍ਹਾਈ ਵੀ ਕੀਤੀ। ਗੁਰਦੁਆਰੇ ਸਾਹਿਬ ਵੀ ਬਣਵਾਏ ਅਤੇ ਅਨੇਕਾਂ ਸਕੂਲਾਂ ਕਾਲਜਾਂ ਵਿੱਚ ਪੜ੍ਹਾਉਣ ਦੀ ਸੇਵਾ ਨਿਭਾਈ ਖਾਸ ਕਰ ਗੁਰਸਾਗਰ ਮਸਤੂਆਣਾ ਸਾਹਿਬ ਅਕਾਲ ਡਿਗਰੀ ਕਾਲਜ ਦੀ ਸੇਵਾ ਅਤੇ ਉਥੇ ਪ੍ਰਿੰਸੀਪਲ ਦੀ ਡਿਊਟੀ ਨਿਭਾਈ। ਬੈਂਕਾਂਕ, ਮਲਾਇਆ, ਸਿੰਘਾਪੁਰ, ਕੈਨੇਡਾ, ਅਮਰੀਕਾ, ਪੂਰਬੀ ਅਫਰੀਕਾ, ਜਾਪਾਨ ਆਦਿ ਦੇਸ਼ਾਂ ਵਿਖੇ ਗੁਰਮੱਤ ਦਾ ਅਤੇ ਅੰਮ੍ਰਿਤ ਦਾ ਖੂਬ ਪ੍ਰਚਾਰ ਕੀਤਾ।

ਸੰਤ ਮਹਾਰਾਜ ਜੀਆਂ ਦੇ ਅਵਤਾਰ ਅਸਥਾਨ ਨਗਰ ਚੀਮਾ ਸਾਹਿਬ ਵਿਖੇ ਨੌਂ ਮੰਜ਼ਲੀ ਇਮਾਰਤ ਸੰਤ ਮਹਾਰਾਜ ਜੀਆਂ ਦੀ ਯਾਦ ਵਿੱਚ ਬਣਵਾਈ। ਬੜੂ ਸਾਹਿਬ ਵਿਖੇ ਸੰਤ ਮਹਾਰਾਜ ਜੀਆਂ ਦਾ ਤਪ ਅਸਥਾਨ ਪ੍ਰਗਟ ਕੀਤਾ। ਅਖੀਰ ਆਪਣੇ ਜੀਵਨ ਦੌਰਾਨ ਸੰਤ ਮਹਾਰਾਜ ਜੀਆਂ ਦੇ ਬਚਨਾਂ ਤੇ ਪਹਿਰਾ ਦਿੱਤਾ ਅਤੇ ਸੇਵਾ ਸਿਮਰਨ ਕਰਦੇ ੩ ਜੁਲਾਈ ੧੯੬੫ ਨੂੰ ਨਾਨਕਸਰ ਚੀਮਾ ਸਾਹਿਬ ਵਿਖੇ ਜੋਤੀ ਵਿੱਚ ਜੋਤ ਸਮਾ ਗਈ।

(ਸੰਤ ਜੀ ਦੇ ਪੂਰੇ ਜੀਵਨ ਵਾਰੇ ਉਨ੍ਹਾਂ ਦੁਆਰਾ ਰਚੀ ਲਿਖਤ 'ਜੀਵਨ ਕਹਾਣੀ' ਵਿੱਚ ਵਿਸਥਾਰ ਨਾਲ ਪੜ੍ਹੋ ਜੀ)



ਸੰਤ ਤੇਜਾ ਸਿੰਘ ਜੀ (ਡਬਲ ਐਮ.ਏ.)
ਚੀਮਾਂ ਸਾਹਿਬ (ਸੰਗਰੂਰ)





ਸੱਜੇ: ਗਿਆਨੀ ਸੰਤ ਜਥੇਦਾਰ ਗੁਰਦਿਆਲ ਸਿੰਘ ਜੀ ਬੋਪਾਰਾਏ (ਸੱਚਖੰਡ)
ਸੰਤ ਲੱਖਾ ਸਿੰਘ ਜੀ ਕਿਸ਼ਨਪੁਰਾ ਕਲਾਂ (ਤਿਹਾੜਾ)।





ਉੱਪਰ: ਸੰਤ ਭਾਈ ਬਾਬਾ ਲਾਲ ਸਿੰਘ ਜੀ ਕਿਸ਼ਨਪੁਰਾ ਕਲਾਂ (ਤਿਹਾੜਾ)
ਸੰਤ ਕਰਤਾਰ ਸਿੰਘ ਬਰੱਖਤ (ਲੋਪੋਵਾਲੇ) ਜਿਨ੍ਹਾਂ ਨਾਲ ਸੰਤ ਬਲਵੰਤ
ਸਿੰਘ ਜੀ ਨੇ ਬਿਹੰਗਮੀ ਠਾਠ ਤੇ ਸਿਮਰਨ ਵਿੱਚ ਆਨੰਦ ਮਾਣਿਆ

## ਸੰਤ ਬਾਬਾ ਕੇਹਰ ਦਾਸ ਜੀ

ਸੰਤ ਕੇਹਰ ਦਾਸ ਜੀ ਦਾ ਜਨਮ ਨਗਰ ਰੌਣੀ ਨੇੜੇ ਪਟਿਆਲਾ ਹੈ। ਬਚਪਨ ਤੋਂ ਹੀ ਸਾਧੂ ਸੁਭਾਅ ਦੀ ਲਗਨ, ਭੂਰੀ ਵਾਲੇ ਸੰਤ ਜੋ ਕਿ ਸੰਘੌਣੀ ਬਣੀ ਵਿੱਚ ਪਟਿਆਲੇ ਰਹਿੰਦੇ ਸਨ। ਉਨ੍ਹਾਂ ਦੇ ਮਾਤਾ ਜੀ ਨੇ ਬੈਰਾਗ ਧਾਰਨ ਕਰਾਉਣਾ ਅਤੇ ਫਿਰ ਨੇੜੇ ਚੌਂਦਾ ਮੰਨਵੀਂ ਉਦਾਸੀਨ ਡੇਰਾ ਹੁਸੈਨਪੁਰ ਚਲੇ ਗਏ ਅਤੇ ਉਦਾਸੀ ਮੱਤ ਧਾਰਨ ਕੀਤਾ। ਭਰ ਜੋਬਨ ਅਵੱਸਥਾ ਵਿੱਚ ਬਿਰਕਤ ਅਤੀਤ ਤੁਰਦੇ ਫਿਰਦੇ ਰੋੜੇਵਾਲ ਸਾਹਿਬ ਬਾਬਾ ਪੂਰਨ ਦਾਸ ਮਹਾਰਾਜ ਜੀਆਂ ਕੋਲ ਆ ਗਏ। ਜੋਬਨ ਅਵੱਸਥਾ ਤੋਂ ਬਿਰਧ ਅਵੱਸਥਾ ਤੱਕ ਸਾਰਾ ਜੀਵਨ ਬਾਬਾ ਜੀ ਪਾਸ ਸੇਵਾ ਸਿਮਰਨ ਕਰਦਿਆਂ ਲੰਘਾਇਆ। 30-32 ਸਾਲ ਸੇਵਾ ਕਰਨ ਤੋਂ ਬਾਅਦ ਅਖੀਰ ਰੋੜੇਵਾਲ ਸਾਹਿਬ ਹੀ ਸਮਾਧੀ ਲੈ ਗਏ।

## ਸੰਤ ਬਾਬਾ ਲੱਖਾ ਸਿੰਘ ਜੀ

ਬਾਬਾ ਜੀ ਨਗਰ ਕਿਸ਼ਨ ਪੁਰਾ ਕਲਾਂ ਦੇ ਹੀ ਜमਪਲ ਸਨ। ਬਚਪਨ ਤੋਂ ਲੈ ਕੇ 'ਸੰਤ ਵਿਸਾਖਾ ਸਿੰਘ ਜੀ ਸੰਤ ਸਿਪਾਹੀ ਥੰਬ ਹੀਰਾ ਰਤਨ' ਕੋਲ ਰਹਿ ਕੇ ਸੇਵਾ ਕੀਤੀ। ਬਾਬਾ ਜੀਆਂ ਦੇ ਸੱਚਖੰਡ ਜਾਣ ਤੋਂ ਬਾਅਦ ਸ਼ੇਰਪੁਰ ਭੋਰੇ ਸਾਹਿਬ ਦੀ ਪੱਗ ਆਪ ਨੂੰ ਸੌਂਪ ਦਿੱਤੀ। ਉਥੋਂ ਫਤੇਗੜ੍ਹ (ਨੇੜੇ ਮੋਗਾ) ਦੀ ਸੰਗਤ ਆਪ ਜੀ ਨੂੰ ਲੈ ਗਈ। ਉਥੇ ਵੀ ਸੇਵਾ ਕਰਾਉਂਦੇ ਰਹੇ। ਬਾਬਾ ਜੀ ਰੋੜੇਵਾਲ ਸਾਹਿਬ ਕਦੀ ਕਿਸ਼ਨਪੁਰਾ ਕਲਾਂ ਤੁਰ ਫਿਰ ਕੇ ਜੀਵਨ ਬਤੀਤ ਕਰਦਿਆਂ ਬ੍ਰਹਮ 'ਚ ਲੀਨ ਹੋ ਗਏ।

### ਸੰਤ ਭਾਈ ਬਾਬਾ ਲਾਲ ਸਿੰਘ ਜੀ

**ਬਾਬਾ ਲਾਲ ਜੀ** ਕਿਸ਼ਨਪੁਰਾ ਕਲਾਂ ਦੇ ਜੰਮਪਲ ਹਨ। ਸੰਤ ਮਹਾਰਾਜ ਸੰਤ ਵਿਸਾਖਾ ਸਿੰਘ ਜੀਆਂ ਦੇ ਕੀਰਤਨੀ ਜਥੇ ਵਿੱਚ ਵੀ ਰਹੇ। ਨਹਿਰੀ ਮਹਿਕਮੇ ਵਿੱਚ ਕੁਝ ਸਰਕਾਰੀ ਸਰਵਿਸ ਵੀ ਕੀਤੀ। ਉਪ੍ਰੰਤ ਅੱਜ ਕੱਲ ਸ਼ਹੀਦੇ ਵਤਨ ਗੁਰਦੁਆਰਾ ਮੁਸ਼ਕੀਆਨਾ ਸਾਹਿਬ (ਮੁਲਾਂਪੁਰ) ਵਿਖੇ ਸੇਵਾ ਕਰਾ ਰਹੇ ਹਨ।

ੴ ਸਤਿਗੁਰ ਪ੍ਰਸਾਦਿ ॥

## ਮਾਤਾ ਧਰਤਿ ਮਹਤੁ

ਸਾਡੀ ਰਿਸ਼ੀਆਂ ਮੁਨੀਆਂ ਦੀ ਧਰਤੀ ਭਾਰਤ ਭੂੰਮੀ ਖ਼ਾਸ ਕਰ ਮਾਲਵੇ ਦੀ ਧਰਤੀ ਨੂੰ ਵਾਰ ਵਾਰ ਨਮਸ਼ਕਾਰ। ਐਸੇ ਮਹਾਂਪੁਰਸ਼ਾਂ ਨੇ ਧਰਤੀ ਤੇ ਅਵਤਾਰ ਲਿਆ। ਹੀਰੇ ਲਾਲਾਂ ਨਾਲੋਂ ਵੱਧ ਕੀਮਤੀ ਝਲਕਾਂ ਹਨ। ਉਨ੍ਹਾਂ ਨੂੰ ਧਰਤੀ ਰੂਪ ਮਾਤਾ ਜੈਸੇ :-

'ਧੰਨ ਜਣੇਂਦੀ ਮਾਉ, ਆਏ ਸਫ਼ਲ ਸੇ ॥"

ਜਿਨ੍ਹਾਂ ਨੇ ਐਸੀਆਂ ਰੂਹਾਂ ਨੂੰ ਅਵਤਾਰ ਬਖ਼ਸ਼ਿਆ। ਬਾਬਾ ਨੰਦ ਸਿੰਘ ਜੀ ਮਹਾਰਾਜ ਤੇ ਬਾਬਾ ਈਸ਼ਰ ਸਿੰਘ ਜੀ ਮਹਾਰਾਜ ਕਲੇਰਾਂ ਵਾਲੇ, ਸੰਤ ਮੱਘਰ ਸਿੰਘ ਜੀ ਰਾਮ ਗੜ੍ਹ, ਸੰਤ ਈਸ਼ਰ ਸਿੰਘ ਜੀ ਦੌਧਰ, ਸੰਤ ਅਤਰ ਸਿੰਘ ਜੀ ਮਹਾਰਾਜ ਮਸਤੂਆਣਾ ਸਾਹਿਬ, ਸੰਤ ਬਿਸ਼ਨ ਸਿੰਘ ਜੀ ਕਾਂਝਲੇ ਵਾਲੇ, ਸੰਤ ਇੰਦਰ ਸਿੰਘ ਜੀ ਤੇ ਸੰਤ ਸੁੰਦਰ ਸਿੰਘ ਜੀ ਭਿੰਡਰਾਂ; ਸੰਤ ਪੂਰਨ ਦਾਸ ਜੀ ਮਹਾਰਾਜ, ਸੰਤ ਗੁਰਮੁਖ ਸਿੰਘ ਜੀ ਕਾਰ ਸੇਵਾ ਅਤੇ ਹੋਰ ਅਨੇਕਾਂ ਮਹਾਂਪੁਰਖ ਜਿਨ੍ਹਾਂ ਦਾ ਜੀਵਨ ਮਾਲਵਾ ਇਤਿਹਾਸ ਦੀ ਚੌਥੀ ਸੈਂਚੀ ਵਿਚ ਅੰਕਿਤ ਕੀਤਾ ਹੈ।

ਸੰਤ ਸੁਰਸਤੀ ਦਾਸ ਜੀ ਅਲਾਲ ਵਾਲਿਆਂ ਨੇ ਐਸੀ ਸਮਾਧੀ ਲਾਈ ਕਿ ਰੋੜਾਂ ਤੇ ਹੀ ਆਸਣ ਰੱਖਿਆ। ਜੈਸੇ ਗੁਰੂ ਨਾਨਕ ਦੇਵ ਜੀਆਂ ਵਾਰੇ ਭਾਈ ਗੁਰਦਾਸ ਜੀ ਇਉਂ ਵਰਨਣ ਕਰਦੇ ਹਨ :-

"ਪਹਿਲਾਂ ਬਾਬੇ ਪਾਯਾ ਬਖਸੁ ਦਰਿ, ਪਿਛੋ ਦੇ ਫਿਰਿ ਘਾਲਿ ਕਮਾਈ ॥
ਰੇਤੁ ਅਕੁ ਆਹਾਰੁ ਕਰਿ, ਰੋੜਾਂ ਕੀ ਗੁਰ ਕਰੀ ਵਿਛਾਈ ॥
ਭਾਰੀ ਕਰੀ ਤਪੱਸਿਆ, ਵਡੇ ਭਾਗੁ ਹਰਿਸਿਉ ਬਨਿਆਈ ॥"

ਐਸੇ ਸੰਤ ਬਾਬਾ ਵੀਰਮ ਦਾਸ ਜੀ ਮਹਾਰਾਜ ਜਿਨ੍ਹਾਂ ਨੇ 321 ਸਾਲ ਦੀ ਸਮਾਧੀ ਵਿੱਚ ਇਸਥਿਤ ਰਹਿਣਾ। ਮੈਂ ਇਸ ਧਰਤੀ ਦਾ ਮਹਾਨ ਮਹਾਨ ਸ਼ੁਕਰਗੁਜ਼ਾਰ ਹਾਂ ਜਿਸ ਤੇ ਜਤੀ, ਤਪੀ, ਹਠੀ ਸਤੀ, **''ਸੰਤ ਭਗਤ ਗੁਰ ਸਿੰਘ ਹੈ ਪਰਉਪਕਾਰੀ ਜਗ ਤਾਰਨ ਆਏ ॥''** ਜਿਨ੍ਹਾਂ ਰਿਸ਼ੀਆਂ, ਮੁਨੀਆਂ ਭਗਤਾਂ ਨਾਲ **'ਹਮਰੀ ਸੰਤਨ ਸਿਉ ਬਨਿਆਈ'**, ਦਾ ਸਾਰਾ ਗੁਰ ਇਤਿਹਾਸ, 'ਮਾਲਵੇ ਦੇ ਸੰਤ' ਇਸ ਧਰਤੀ ਵਿੱਚ ਵਿਚਰਨਾ ਅਤੇ ਜਿਨ੍ਹਾਂ ਤੋਂ :-

**'ਹਰਿ ਇਕਸੁ ਹਥ ਆਇਆ, ਵਰੋਸਾਣੇ ਬਹੁਤੇਰੇ ॥'**

ਜੈਸੇ ਮਲਵਈ ਧਾਰਨਾ :-

**''ਇਕ ਪੀਰ ਦੇ ਮੁਰੀਦ ਲੱਖਾਂ ਪੀਰ ਬਣ ਗਏ ॥''**

ਅਥਵਾ :- **''ਸਫਲ ਜਨਮ ਤਿਸ ਜਨ ਕਾ ਉਪਜਿਆ, ਜਿਨ ਕੀਨੋ ਸਉਤ ਬਿਧਾਤਾ ॥''**

ਐਸੇ ਮਹਾਂਪੁਰਖਾਂ ਨੂੰ ਮੇਰੀ ਵਾਰ ਵਾਰ ਨਮਸ਼ਕਾਰ। ਜਿਨ੍ਹਾਂ ਦੇ ਪਵਿੱਤਰ ਜੀਵਨ ਦੀ ਛੋਹ ਤੋਂ ਆਉਣ ਵਾਲੇ ਸਮੇਂ ਵਿੱਚ ਸੰਸਾਰ ਦਾ ਭਲਾ ਹੋਵੇਗਾ। ਜੈਸੇ ਗੁਰਵਾਕ ਹੈ :-

**''ਗੁਰਮੁਖਿ ਕੋਟਿ ਉਧਾਰਦਾ, ਦੇ ਨਾਵੈ ਇਕ ਕਣੀ ॥''**

ਇਨ੍ਹਾਂ ਪਰਮ ਪਵਿੱਤਰ ਬ੍ਰਹਮ ਪ੍ਰਸ਼ਨੋਤਰੀ
ਮਹਾਂਪੁਰਖਾਂ ਦਾ ਆਦਰ ਸਹਿਤ
ਹਿਤਕਾਰੀ ਤੇ ਸਤਿਕਾਰੀ

**ਸੰਤ ਬਲਵੰਤ ਸਿੰਘ ਜੀ,**
**ਸੰਤ ਖਾਲਸਾ,**
ਸਿੱਧਸਰ (ਸਿਹੌੜਾ ਸਾਹਿਬ)

ਤੇਗ ਬਹਾਦਰ ਸਿਮਰਿਐ ਘਰ ਨਉ ਨਿਧਿ ਆਵੈ ਧਾਇ ॥

ਨੌਵੇਂ ਪਾਤਸ਼ਾਹਿ

ਜੀ ਦਾ ਇਸ ਧਰਤੀ ਨੂੰ

ਚਰਨ ਛੋਹ, ਪਵਿੱਤਰ ਅੰਮ੍ਰਿਤ ਬਚਨ

ਬਖ਼ਸ਼ੀਸ਼ਾਂ ਦੁਆਰਾ ਤਾਰਨ ਦਾ

ਗੁਰ ਇਤਿਹਾਸ

ਮਨਿ ਚਾਉ ਭਇਆ ਪ੍ਰਭ ਆਗਮੁ ਸੁਣਿਆ ॥

ਮੀਰੀ ਤੇ ਪੀਰੀ ਦੇ ਮਾਲਕ ਦਾ

ਆਗਮਨ ਚਰਨ ਛੋਹ ਤੇ ਪ੍ਰਬਚਨਾਂ ਦੁਆਰਾ

ਤਾਰਨ ਦਾ ਗੁਰ ਇਤਿਹਾਸ ਅੱਗੇ ਪੜ੍ਹੋ ਜੀ।



ਬਾਬਾ ਆਲਾ ਰਾਏ ਸਿੰਘ ਸਾਹਿਬ, ਮਹਾਰਾਜ-ਬਾਨੀ-ਏ
ਪਟਿਆਲਾ ਰਾਜ (1691-1765)

# ਬੈਰਾੜ ਵੰਸ਼ ਦਾ ਹੀਰਿਆਂ ਦਾ ਹਾਰ

## ★ ਬਾਬਾ ਫੂਲ ਜੀ ★

(ਜਿਨ੍ਹਾਂ ਦੇ ਜੀਵਨ ਵਾਰੇ ਫੂਲ ਵੰਸ਼ ਗੁਰੂ ਹਰਗੋਬਿੰਦ ਸਾਹਿਬ ਜੀ ਮਹਾਰਾਜ ਅਤੇ ਸ੍ਰੀ ਗੁਰੂ ਹਰਰਾਇ ਸਾਹਿਬ ਜੀਆਂ ਵੱਲੋਂ ਜੋ ਬਖਸ਼ਿਸ਼ਾਂ ਹੋਈਆਂ । ਉਨਾਂ ਦਾ ਫਲੀਭੂਤ ਹੋਣਾ । ਜੈਸੇ ਗੁਰਵਾਕ ਹੈ :-

"ਅਟੱਲ ਬਚਨ ਨਾਨਕ ਗੁਰ ਤੇਰਾ,
ਸਫਲ ਕਰਿ ਮਸਤਿਕ ਧਾਰਿਆ ॥"

ਇਨ੍ਹਾਂ ਬਚਨਾਂ ਦਾ ਬਾਵਾ ਵੀਰਮ ਦਾਸ ਮਹਾਰਾਜ ਜੀਆਂ ਰਾਹੀਂ ਬਾਬਾ ਆਲਾ ਰਾਇ ਜੀ ਤੋਂ ਪਟਿਆਲੇ ਦੀ ਗੱਦੀ ਪ੍ਰਾਰੰਭ ਹੋਣ ਵਾਰੇ ਇਤਿਹਾਸ ਪਹਿਲਾਂ ਲਿਖ ਚੁੱਕੇ ਹਾਂ ਜੋ ਸੱਤ ਹੋਇਆ ।)

ਹੁਣ ਜੋ ਬੈਰਾੜ ਵੰਸ਼ ਤੇ ਫੂਲ ਵੰਸ਼ ਦਾ ਸਜਰਾ ਹੇਠ ਲਿਖੇ ਅਨੁਸਾਰ ਹੈ :-

ਜੈਸਲਮੇਰ ਭੱਟੀ ਰਾਜਪੂਤ ਦੇ ਘਰ ਹੇਮ ਉਰਫ਼ ਭੀਮ ਨਾਮ ਪਿਆ । ਇਹ ੧੨੬੫ ਬਿਕਰਮੀ ਦਾ ਇਤਿਹਾਸ ਹੈ । ਹੇਮ ਤੋਂ ਜੂੰਧਰ-ਜੋਧ ਰਾਇ ਹੋਇਆ । ਜੋਧ ਰਾਇ ਤੋਂ ਬਟੇਰਾਯ, ਬਟੇਰਾਯ ਤੋਂ ਮੰਗਲਰਾਯ, ਮੰਗਲਰਾਯ ਤੋਂ ਅਨੰਦ ਰਾਯ, ਅਨੰਦ ਰਾਯ ਤੋਂ ਖੀਵਾ ਭੱਟੀ ਰਾਜਪੂਤ ਹੋਏ । ਖੀਵਾ ਤੋਂ ਸਿੱਧੂ ਨਾਮ

ਕਰਕੇ ਰਾਜਾ ਹੋਇਆ ਇਸ ਤੋਂ ਦੋ ਪੁੱਤਰ ਪੈਦਾ ਹੋਏ ਧਰ ਅਤੇ ਬੂਰ। ਧਰ ਦੇ ਕੋਈ ਸੰਤਾਨ ਨਹੀਂ ਸੀ। ਬੂਰ ਤੋਂ ਅੱਗੇ ਬੀਰ, ਬੀਰ ਤੋਂ ਸਤ੍ਰੂਹਾ ਉਰਫ ਸਤਰਾਜ, ਸਤਰਾਜ ਦੇ ਦੋ ਪੁੱਤਰ ਹੋਏ। ਜਰਬ ਅਤੇ ਲਕੰਬਾ, ਲਕੰਬਾ ਦੇ ਅੱਗੇ ਹਰੀ ਇਸ ਤੋਂ ਅੱਗੇ ਵੰਸ਼ ਨਹੀਂ ਚੱਲੀ। ਜਰਬ ਤੋਂ ਮਹੀ, ਮਹੀ ਤੋਂ ਘੱਲਾ, ਘੱਲੇ ਤੋਂ ਮੇਹਰਾ, ਮੇਹਰਾ ਤੋਂ ਹਬੀਰ,ਹਬੀਰ ਤੋਂ ਬੈਰਾੜ ਹੋਇਆ।

## ★ ਬਰਾੜ ਦਾ ਸਜਰਾ ★

ਬਰਾੜ ਦੇ ਦੋ ਪੁੱਤਰ ਪੌਰ ਉਰਫ ਪੌੜ ਤੇ ਦੁੱਲ ਉਰਫ ਧੂਲ, ਧੂਲ ਦੇ ਰਤਨਪਾਲ, ਰਤਨਪਾਲ ਤੋਂ ਸੰਘਣ, ਸੰਘਣ ਤੋਂ ਮੱਲਣ, ਇਹ ਵੰਸ ਇਥੇ ਤਕ ਹੀ ਰਹੀ। ਪੌਰ ਤੋਂ ਵੈਰਾਟ, ਵੈਰਾਟ ਤੋਂ ਕਾਯ, ਕਾਯ ਬਾਉਂ, ਬਾਉਂ ਤੋਂ ਸੰਘਰ, ਸੰਘਰ ਤੋਂ ਵਰਿਆਮ, ਵਰਿਆਮ ਤੋਂ ਮੇਹਰਾਜ, ਮੇਹਰਾਜ ਤੋਂ ਸਤੋਹ, ਸਤੋਹ ਤੋਂ ਪੱਖ, ਪੱਖੋ ਤੋਂ ਮੋਹਨ ਦੇ ਘਰ ਦੋ ਪੁੱਤਰ ਰੂਪ ਚੰਦ ਤੇ ਕਾਲਾ ਹੋਏ। ਕਾਲੇ ਦੀ ਵੰਸ਼ ਨਹੀਂ ਚੱਲੀ। ਰੂਪ ਚੰਦ ਦੇ ਸੰਦਲੀ ਅਤੇ ਫੂਲ, ਸੰਦਲੀ ਦੀ ਸੰਤਾਨ ਨਹੀਂ ਚੱਲੀ। ਫੂਲ ਦੇ ਛੇ ਪੁੱਤਰ ਪੈਦਾ ਹੋਏ-ਤਿਲੋਕ ਸਿੰਘ, ਰਾਮ ਸਿੰਘ, ਰੱਘੂ, ਚੰਨੂ, ਝੰਡੂ, ਤਖਤਮੱਲ ਹੋਏ। ਇਨਾਂ ਵਿਚੋਂ ਤਿਲੋਕ ਸਿੰਘ ਨਾਭੇ ਅਤੇ ਜੀਂਦ ਦਾ ਵਡੇਰਾ।

ਰਾਮ ਸਿੰਘ ਪਟਿਆਲੇ ਦਾ ਵਡੇਰਾ।

ਰਘੂ ਜਿਉਂਦਾ ਦਾ ਵਡੇਰਾ।



















1. ਮਹਾਰਾਜ ਰਘੁਬੀਰ ਸਿੰਘ ਜੀਂਦ 2. ਮਹਾਰਾਜ ਰਣਬੀਰ ਸਿੰਘ ਜੀਂਦ 3. ਮਹਾਰਾਜ ਹੀਰਾ ਸਿੰਘ ਨਾਭਾ 4. ਮਹਾਰਾਜ ਦਲੀਪ ਸਿੰਘ ਕੌਰ ਆਫ ਮਹਾਰਾਜਾ ਰਣਜੀਤ ਸਿੰਘ ਸ਼ੇਰੇ ਪੰਜਾਬ 5. ਮਹਾਰਾਜ ਜਗਜੀਤ ਸਿੰਘ ਕਪੂਰਥਲਾ 6. ਟਿੱਕਾ ਰਿਪਦਮਨ ਸਿੰਘ ਨਾਭਾ

ਝੰਡੂ ਲੌਧਘਰੀਆ ਖਾਨਦਾਨ ਦਾ ਵਡੇਰਾ ਹੈ।

ਨਾਭੇ ਅਤੇ ਜੀਂਦ ਦਾ ਸਜਰਾ

## ★ ਫੂਲਕੀਆ ਖਾਨਦਾਨ ★

ਤਿਲੋਕ ਸਿੰਘ ਨਾਭਾ ਰਾਜ ਦਾ ਵਡੇਰਾ ਹੋਇਆ। ਇਸ ਤੋਂ ਅੱਗੇ ਗੁਰਦਿੱਤ ਸਿੰਘ, ਗੁਰਦਿੱਤ ਸਿੰਘ ਦੇ ਸੂਰਤੀਆ ਸਿੰਘ, ਸੂਰਤੀਆ ਸਿੰਘ ਦੇ ਹਮੀਰ ਸਿੰਘ, ਹਮੀਰ ਸਿੰਘ ਤੋਂ ਰਾਜਾ ਜਸਵੰਤ ਸਿੰਘ, ਜਸਵੰਤ ਸਿੰਘ ਦੇ ਰਾਜਾ ਦੇਵਿੰਦਰ ਸਿੰਘ, ਦੇਵਿੰਦਰ ਸਿੰਘ ਦੇ ਰਾਜਾ ਭਰਪੂਰ ਸਿੰਘ ਤੇ ਰਾਜਾ ਭਗਵਾਨ ਸਿੰਘ ਹੋਏ। ਇਨ੍ਹਾਂ ਦੋਨਾਂ ਦੇ ਕੋਈ ਸੰਤਾਨ ਨਹੀਂ ਹੋਈ। ਇਸ ਲਈ ਬਡਰੁੱਖਾਂ ਦੇ ਸਰਦਾਰ ਹੀਰਾ ਸਿੰਘ ਜੀ ਜੋ ਰਿਆਸਤ ਦੇ ਹੱਕਦਾਰ ਸਨ ਇਨ੍ਹਾਂ ਨੂੰ ਨਾਭੇ ਦਾ ਰਾਜਾ ਥਾਪਿਆ ਗਿਆ । ਮਹਾਰਾਜਾ ਹੀਰਾ ਸਿੰਘ ਤੋਂ ਬਾਅਦ ਮਹਾਰਾਜਾ ਰਿਪਦਮਨ ਸਿੰਘ (ਉਰਫ਼ ਗੁਰਚਰਨ ਸਿੰਘ) ਰਿਪਦਮਨ ਸਿੰਘ ਦੇ ਘਰ ਮਹਾਰਾਜ ਪ੍ਰਤਾਪ ਸਿੰਘ ਹੋਏ।

ਜੀਂਦ ਰਿਆਸਤ ਦਾ ਸਜਰਾ

## ★ ਫੂਲ ਵੰਸ ★

ਤਿਲੋਕ ਸਿੰਘ ਦੇ, ਗੁਰਦਿੱਤ ਸਿੰਘ ਅਤੇ ਸੁਖਚੈਨ ਸਿੰਘ ਦੋ ਸਪੁੱਤਰ ਹੋਏ। ਇਨ੍ਹਾਂ ਗੁਰਦਿੱਤ ਸਿੰਘ ਨਾਭੇ ਦਾ ਵਡੇਰਾ ਹੋਇਆ। ਸੁਖਚੈਨ ਸਿੰਘ ਜੀਂਦ ਦਾ

ਵਡੇਰਾ ਹੋਇਆ। ਸੁਖਚੈਨ ਸਿੰਘ ਤੋਂ ਰਾਜਾ ਗਜਪਤਿ ਸਿੰਘ, ਰਾਜਾ ਗਜਪਤਿ ਸਿੰਘ ਦੇ ਦੋ ਪੁੱਤਰ ਭੂਪ ਸਿੰਘ ਤੇ ਭਾਗ ਸਿੰਘ ਇਕ ਪੁੱਤਰੀ ਬੀਬੀ ਰਾਜ ਕੌਰ ਜੀ ਹੋਏ। ਭੂਪ ਸਿੰਘ ਤੋਂ ਵਜੀਦ ਪੁਰ ਅਤੇ ਬਡਰੁੱਖਾਂ ਦਾ ਵਡੇਰਾ ਹੋਇਆ। ਰਾਜਾ ਭਾਗ ਸਿੰਘ ਦੇ ਰਾਜਾ ਫ਼ਤਿਹ ਸਿੰਘ, ਫ਼ਤਿਹ ਸਿੰਘ ਤੋਂ ਰਾਜਾ ਸੰਗਤ ਸਿੰਘ, ਰਾਜਾ ਸੰਗਤ ਸਿੰਘ ਦੇ ਕੋਈ ਸੰਤਾਨ ਨਹੀਂ ਸੀ। ਇਸ ਲਈ ਭੂਪ ਸਿੰਘ ਦੀ ਸੰਤਾਨ ਵਿਚੋਂ ਸਰੂਪ ਸਿੰਘ ਜੀਂਦ ਦਾ ਰਾਜਾ ਥਾਪਿਆ ਗਿਆ। ਰਾਜਾ ਸਰੂਪ ਸਿੰਘ ਦੇ ਰਾਜਾ ਰਘਵੀਰ ਸਿੰਘ, ਰਾਜਾ ਰਘਵੀਰ ਸਿੰਘ ਦੇ ਟਿੱਕਾ ਬਲਵੀਰ ਸਿੰਘ, ਬਲਵੀਰ ਸਿੰਘ ਦੇ ਮਹਾਰਾਜਾ ਰਨਬੀਰ ਸਿੰਘ, ਮਹਾਰਾਜਾ ਰਨਬੀਰ ਸਿੰਘ ਦੇ ਟਿੱਕਾ ਰਾਜ਼ਬੀਰ ਸਿੰਘ ਹੋਏ।

## ★ ਪਟਿਆਲਾ ਰਾਜ ਦਾ ਸਜਰਾ ★

### ਫੂਲ

ਪਟਿਆਲਾ ਰਾਜ ਦਾ ਵਡੇਰਾ ਬਾਬਾ ਫੂਲ ਜੀ ਦਾ ਸਪੁੱਤਰ ਰਾਮ ਸਿੰਘ ਜੀ ਹੋਇਆ। ਇਸ ਤੋਂ ਅੱਗੇ ਬਾਬਾ ਆਲਾ ਸਿੰਘ ਜੀ (ਜਿਨ੍ਹਾਂ ਨੇ ਪਟਿਆਲਾ ਅਬਾਦ ਕੀਤਾ ਅਤੇ ਬਾਵਾ ਵੀਰਮ ਦਾਸ ਮਹਾਰਾਜ ਜੀਆਂ ਦੇ ਬਖਸ਼ੀਸ਼ ਦੁਆਰਾ ਰਾਜ ਪ੍ਰਾਰੰਭ ਹੋਇਆ। ਜਿਸ ਦਾ ਵੇਰਵਾ ਅੱਗੇ ਆ ਚੁੱਕਿਆ ਹੈ) ਬਾਬਾ ਆਲਾ ਸਿੰਘ ਜੀ ਤੋਂ ਟਿੱਕਾ ਸਰਦੂਲ ਸਿੰਘ, ਟਿੱਕਾ ਸਰਦੂਲ ਸਿੰਘ ਦੇ ਰਾਜਾ ਅਮਰ ਸਿੰਘ












2. ਮਹਾਰਾਜ ਸਰਦੂਲ ਸਿੰਘ 3. ਮਹਾਰਾਜ ਅਮਰ ਸਿੰਘ (1765–82) 4. ਮਹਾਰਾਜ ਸਾਹਿਬ ਸਿੰਘ (1782–1813) 5. ਮਹਾਰਾਜ ਕਰਮ ਸਿੰਘ (1813–45) 6. ਮਹਾਰਾਜ ਨਰੇਂਦਰ ਸਿੰਘ (1845–62) 7. ਮਹਾਰਾਜ ਮਹੇਂਦਰ ਸਿੰਘ (1862–76) 8. ਮਹਾਰਾਜ ਰਾਜੇਂਦਰ ਸਿੰਘ (1876–1900) 9. ਮਹਾਰਾਜ ਭੁਪਿੰਦਰ ਸਿੰਘ (1900–38) 10. ਮਹਾਰਾਜ ਯਾਦਵਿੰਦਰ ਸਿੰਘ (1938–47) 11. ਮੌਜੂਦਾ ਮਹਾਰਾਜਾ ਅਮਰਿੰਦਰ ਸਿੰਘ।

ਰਾਜਾ ਅਮਰ ਸਿੰਘ ਦੇ ਰਾਜਾ ਸਾਹਿਬ ਸਿੰਘ, ਰਾਜਾ ਸਾਹਿਬ ਸਿੰਘ ਤੋਂ ਮਹਾਰਾਜਾ ਕਰਮ ਸਿੰਘ, ਮਹਾਰਾਜਾ ਕਰਮ ਸਿੰਘ ਦੇ ਮਹਾਰਾਜਾ ਨਰੇਂਦਰ ਸਿੰਘ, ਮਹਾਰਾਜਾ ਨਰੇਂਦਰ ਸਿੰਘ ਦੇ ਮਹਾਰਾਜਾ ਮਹੇਂਦਰ ਸਿੰਘ, ਮਹਾਰਾਜਾ ਮਹੇਂਦਰ ਸਿੰਘ ਦੇ ਮਹਾਰਾਜਾ ਰਾਜੇਂਦਰ ਸਿੰਘ, ਮਹਾਰਾਜਾ ਰਾਜੇਂਦਰ ਸਿੰਘ ਦੇ ਮਹਾਰਾਜਾ ਭੂਪੇਂਦਰ ਸਿੰਘ, ਮਹਾਰਾਜਾ ਭੂਪੇਂਦਰ ਸਿੰਘ ਦੇ ਟਿੱਕਾ ਯਾਦਵਿੰਦਰ, ਟਿੱਕਾ ਯਾਦਵਿੰਦਰ ਸਿੰਘ ਦੇ ਟਿੱਕਾ ਅਮਨਿੰਦਰ ਸਿੰਘ ਜੋ ਮੌਜੂਦ ਹਨ।

ਬਾਬਾ ਰਾਮ ਸਿੰਘ ਦੇ ਤਿੰਨ ਸਪੁੱਤਰਾਂ ਵਿੱਚ ਬਾਬਾ ਆਲਾ ਸਿੰਘ ਪਟਿਆਲਾ ਪਤੀ ਬਣਿਆ। ਬਾਕੀ ਦੋ ਸਪੁੱਤਰ ਦੁੱਨਾ, ਜੋ ਕਿ ਭਦੌੜ ਅਤੇ ਦੁੱਨਾਕੋਟ ਦੇ ਸਰਦਾਰਾਂ ਦੇ ਬਜ਼ੁਰਗ ਬਣੇ। ਦੂਜਾ ਬਖਤਾ ਜੋ ਕਿ ਮਲੌਦ ਤੇ ਬੇਰ ਦੇ ਸਰਦਾਰਾਂ ਦੇ ਮੋਢੀ ਬਣੇ।

ਮਹਾਰਾਜਾ ਭਰਪੂਰ ਸਿੰਘ ਤੇ ਭਗਵਾਨ ਸਿੰਘ ਜੀ ਦੇ ਸੰਤਾਨ ਨਾ ਹੋਣ ਕਾਰਨ ਬਡਰੁੱਖਾ ਨਗਰ ਨਾਲ ਜੋ ਸਾਂਝ ਪਾਈ ਉਸ ਦਾ ਸਜਰਾ ਇਸ ਪ੍ਰਕਾਰ ਹੈ :-

ਸ: ਤ੍ਰਿਲੋਕ ਸਿੰਘ ਜੀ ਦੇ ਵੱਡੇ ਸਪੁੱਤਰ ਨਾਭੇ ਦਾ ਅਤੇ ਸੁਖਚੈਨ ਸਿੰਘ ਜੀਂਦ ਦਾ ਵਡੇਰਿਆ ਹੋਇਆ। ਸੁਖਚੈਨ ਸਿੰਘ ਦੇ ਗਜਪਤਿ, ਰਾਜਾ ਗਜਪਤਿ ਦੇ ਭੂਪ ਸਿੰਘ ਜੋ ਕਿ ਬਡਰੁੱਖਾ ਦਾ ਵਡੇਰਾ ਸੀ। ਸ: ਵਸਾਵਾ ਸਿੰਘ ਬਡਰੁੱਖਾ ਤੇ ਕਰਮ ਸਿੰਘ ਵਜੀਦ ਪੁਰੀ ਹੋਏ। ਕਰਮ ਸਿੰਘ ਦੇ ਰਾਜਾ ਸਰੂਪ ਸਿੰਘ, ਰਾਜਾ ਸਰੂਪ ਸਿੰਘ ਦੇ ਸ: ਸੁੱਖਾ ਸਿੰਘ, ਸ: ਸੁੱਖਾ ਸਿੰਘ ਦੇ ਸ: ਹਰਨਾਮ ਸਿੰਘ, ਸ: ਹੀਰਾ ਸਿੰਘ ਜੋ ਕੇ ਨਾਭਾ ਪਤਿ ਬਣੇ।

ਸ: ਵਸਾਵਾ ਸਿੰਘ ਦੇ ਭਗਵਾਨ ਸਿੰਘ, ਭਗਵਾਨ ਸਿੰਘ ਦੇ ਤਿੰਨ ਸਪੁੱਤਰ, ਸ: ਚਤਰ ਸਿੰਘ ਬੇਔਲਾਦ ਗਏ। ਸ: ਸ਼ੇਰ ਸਿੰਘ ਦੇ ਵੀ ਸੰਤਾਨ ਨਹੀਂ ਹੋਈ ਸ: ਦੀਵਾਨ ਸਿੰਘ ਤੀਸਰਾ ਸਪੁੱਤਰ ਇਸ ਦੇ ਅੱਗੇ ਸ: ਸ਼ਮਸ਼ੇਰ ਸਿੰਘ, ਸ਼ਮਸ਼ੇਰ ਸਿੰਘ ਦੇ ਤਿੰਨ ਪੁੱਤਰ ਸ: ਫਤੇਹ ਸਿੰਘ, ਸ: ਚੇਤਨ ਸਿੰਘ ਤੇ ਸ: ਤੇਜਾ ਸਿੰਘ ਹੋਏ। ਸ: ਫਤੇਹ ਸਿੰਘ ਦੇ ਅੱਗੇ ਸ: ਲਾਲ ਜੀ ਹੋਏ॥

੧੯੪੭ ਤੋਂ ਰਿਆਸਤੀ ਰਾਜਿਆਂ ਦੇ ਰਾਜ ਸੁਪਨੇ ਦਾ ਰੂਪ ਧਾਰਨ ਕਰ ਗਏ। ਇਸ ਦੀ ਪ੍ਰਾਚੀਨ ਹਿਸਟਰੀ, 'ਰਾਜੇ ਹੋਏ ਸਨ' ਅੱਜ ਦਾ ਸਮਾ ਸੋਚ ਵਿਚਾਰਾਂ ਵਿੱਚ ਕਹਿੰਦਾ ਹੈ। ਪੜ੍ਹ ਕੇ ਵਿਚਾਰ ਕਰੇਗਾ ਕਿ ਰਾਜੇ ਹੋਏ ਸਨ। ਜੈਸੇ ਗੁਰ ਵਾਕ:—

"ਨਰਪਤਿ ਏਕ ਸਿੰਘਾਸਨ ਸੋਇਆ
ਸੁਪਨੇ ਭਇਆ ਭੇਖਾਰੀ॥
ਅਛਰਤ ਰਾਜ ਬਿਛੁਰਤ ਦੁੱਖ ਪਾਇਆ,
ਸੋ ਗਤਿ ਭਈ ਹਮਾਰੀ॥



ਮਹਾਰਾਜਾ ਡੱਲ ਰਾਏ ਸਾਹਿਬ ਪਰਿਵਾਰ "ਸਾਬੋ ਕੀ ਤਲਵੰਡੀ", ਮੌਜੂਦ ਮਹਾਰਾਜ ਮਹਿੰਦਰ ਸਿੰਘ, ਰਾਜਮਾਤਾ ਸਮੇਤ ਰਾਜਕੁਮਾਰੀਆਂ ਤੇ ਉਹਨਾਂ ਦੇ ਲਾਲ ਜੀ ਪਰਿਵਾਰ ਸਹਿਤ ਅੱਜਕੱਲ 1. ਸ੍: ਮਹਿੰਦਰ ਸਿੰਘ 2. ਸ੍: ਜਨਮਜੀਤ ਸਿੰਘ 3. ਸ੍: ਪ੍ਰੀਤ ਇੰਦਰ ਸਿੰਘ 4. ਸ੍: ਰੀਤਇੰਦਰ ਸਿੰਘ 5. ਕਾਕਾ ਬਲਵੀਰ ਇੰਦਰ ਸਿੰਘ 6. ਸ੍ਰੀਮਤੀ ਸੁਖਵੰਤ ਕੌਰ 7. ਬੀਬਾ ਦਮਨਜੀਤ ਕੌਰ ਵਾਸੀ 8. ਕਾਕਾ ਸਹਜਵੀਰ ਸਿੰਘ 9. ਬੀਬਾ ਰਵਿੰਦਰ ਕੌਰ 10. ਬੀਬਾ ਪਦਮਜੀਤ ਕੌਰ ਕੈਨੇਡਾ 11. ਬੀਬਾ ਰਜਨੀ 12. ਬੀਬਾ ਨਿਮਰਤ ਕੌਰ 13. ਵਿੱਚਕਾਰ ਲਿਖਾਰੀ ਸੰਤ ਖਾਲਸਾ ।

# ★ ਗੁਰ ਇਤਿਹਾਸ ★

ਲਿਖਾਰੀ ਨੇ ਸਿਰਫ਼ ਬਾਵਾ ਵੀਰਮ ਦਾਸ ਮਹਾਰਾਜ ਜੀਆਂ ਦੇ ਰੋੜੇਵਾਲ ਸਾਹਿਬ ਅਤੇ ਬਧੌਛੀ ਦੇ ਆਲੇ ਦੁਆਲੇ ਦਾ ਜੋ ਗੁਰ ਇਤਿਹਾਸ ਹੈ ਉਹ ਸੰਖੇਪ ਰੂਪ ਵਿਚ ਸੰਗਤਾਂ ਦੇ ਦ੍ਰਿਸ਼ਟੀ ਗੋਚਰ ਕਲਮ ਦੇ ਅਧੀਨ ਕੀਤਾ ਹੈ ॥ ਯਾਦ ਰਹੇ ਕਿ ਬਾਕੀ ਪੂਰੇ ਵੇਰਵਾ ਦੀ ਜਾਣਕਾਰੀ ਲਈ ਮਾਲਵਾ ਇਤਿਹਾਸ ਦੀ ਪਹਿਲੀ ਸੈਂਚੀ' ਵਿਚ ਦੇਖ ਸਕਦੇ ਹੋ । ਲਿਖਾਰੀ ਨੇ ਇਨ੍ਹਾਂ ਅਸਥਾਨਾਂ ਨੂੰ ਡੂੰਘੀਆਂ ਮਰਜੀਊੜੀਆਂ ਵਾਲੀਆਂ ਖੋਜ ਵਿਚਾਰਾਂ ਵਿੱਚੋਂ ਲੰਘ ਕੇ ਪ੍ਰਗਟ ਕਰਨ ਦਾ ਯਤਨ ਕੀਤਾਂ ਹੈ । ਜੋ ਕਿ ਆਉਣ ਵਾਲੇ ਸਮੇਂ ਦਾ ਚਾਨਣ ਮੁਨਾਰਾ ਬਣੇ ਜਿਸ ਤੋਂ ਸਿੱਖ ਕੌਮ ਦੇ ਗੁਰੂ ਨਾਨਕ ਨਾਮ ਲੇਵਾ ਭਰਪੂਰ ਲਾਭ ਉਠਾ ਸਕਣ । ਕਿਉਂ ਕਿ ਇਹ ਲੁਕਿਆ ਛਿਪਿਆ ਗੁਰ ਇਤਿਹਾਸ ਹੋਰ ਇਤਿਹਾਸਾਂ ਵਿੱਚ ਨਹੀਂ ਮਿਲੇਗਾ ।

ਯਥਾ ਗੁਰ ਪ੍ਰਮਾਣ ਹੈ :-

"ਗੁਰਸਿਖੀ ਸੋ ਥਾਨੁ ਭਾਲਿਆ, ਲੈ ਧੂੜਿ ਮੁਖਿ ਲਾਵਾ" ॥

ਇਸ ਵਿੱਚ ਸ਼ਹਿਰ ਸਰਹੰਦ ਤੋਂ ਅੱਗੇ ਲੰਘ ਕੇ ਜੀ. ਟੀ. ਰੋਡ, ਰਾਜਪੁਰਾ, ਕੌਲੀ, ਪਟਿਆਲਾ, ਦਭਲਾਨ, ਨਾਭਾ ਰਿਆਸਤੀ ਸ਼ਹਿਰ, ਭਾਦਸੋਂ, ਰਾਜਧਾਨੀ ਅਮਲੋਹ, ਮੰਡੀ ਗੋਬਿੰਦਗੜ੍ਹ ਇਸ ਦੇ ਦਰਮਿਆਨ ਜੋ ਗੁਰੂਆਂ ਦਾ ਇਤਿਹਾਸ ਹੈ ਉਹ ਦੇ ਰਹੇ ਹਾਂ । ਖਾਸ ਕਰ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਅਤੇ

ਛੇਵੇਂ ਪਾਤਸ਼ਾਹ ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀਆ ਦੇ ਗੁਰ ਅਸਥਾਨ ਹਨ। ਜਿਨ੍ਹਾਂ ਨੂੰ ਲਿਖਾਰੀ ਨੇ ਬਹੁਤ ਖੋਜ ਤੋਂ ਬਾਅਦ ਕਲਮ ਦੇ ਅਧੀਨ ਲਿਆਂਦੇ ਹਨ।

## ਧੰਨ ਧੰਨ ਗੁਰੂ ਤੇਗ ਬਹਾਦਰ ਸਾਹਿਬ ਜੀ

"ਤੇਗ ਬਹਾਦਰ ਸਿਮਰੀਐ ਘਰਿ ਨਉ ਨਿਧ ਆਵੈ ਧਾਇ ॥
ਸਭ ਥਾਂਈ ਹੋਇ ਸਹਾਇ ॥"

ਨਗਰ ਨੌ ਲੱਖਾ ਜਿਥੇ ਸ਼ਾਹੂਕਾਰ ਲੱਖੇ ਨੇ ਨੌ ਟਕੇ ਭੇਟਾ ਕੀਤੇ। ਉਸ ਨੂੰ ਅਤੇ ਨਗਰ ਨੂੰ ਨੌ ਲੱਖਾ ਜਿੱਥੇ ਵਰ ਦਿੱਤਾ । ਇਥੋਂ ਅਨੰਦ ਪੁਰ ਸਾਹਿਬ ਦਾ ਰਸਤਾ ਚਰਨ ਗੰਗਾ ਬਾਵਾ ਵੀਰਮ ਦਾਸ ਵਾਲੀ, ਗੁਰੂ ਤੇਗ ਬਹਾਦਰ ਚਰਨ ਗੰਗਾ ਵਹਿਣੀ ਸ਼ੁਰੂ ਹੋਈ। ਜਿਹੜੀ ਅੱਗੇ ਰੋੜੇਵਾਲ ਜਾਣੋ ਸਤਾ ਦਰਬਾਰ ਇਕ ਨਦੀ ਦਾ ਰੂਪ ਨਜ਼ਰੀ ਆਉਂਦਾ ਹੈ। ਜੋ ਕਿ ਅੱਗੇ ਝੰਬੋਵਾਲੀ ਚੋਆ ਕਾਲੇ ਕੀ ਦੁਗਾਲ ਭੁਪਿੰਦਰ ਸਾਗਰ ਵਿੱਚ ਜਾ ਡਿਗਿਆ । ਪਾਤੜਾ ਕਾਲੇ ਦੀ ਦੁਗਾਲ ਅੱਗੇ ਜਾ ਕੇ ਘੱਗਰ ਵਿੱਚ ਔਰ ਡਾਂਗਰੀ ਨਦੀ ਤੇ ਮਾਰਕੰਡਾ, ਮੂਣਕ, ਸਰਸਾ, ਤ੍ਰਿਬੈਣੀ ਸੰਗਮ ਰੂਪ ਧਾਰਨ ਕਰ ਗਿਆ। ਇਹ ਵਗਦਾ ਸਰਸਾ ਗੰਗਾ ਮਹਾਨ ਤ੍ਰਿਬੈਣੀ ਪਰਾਗਰਾਜ ਅੱਗੇ ਬੀਕਾਨੇਰ ਹਨੂੰਮਾਨਗੜ੍ਹ ਰਾਹੀਂ ਸਮੁੰਦਰ ਵਿਚ ਜਾ ਪਿਆ।

ਜੈਸੇ:– 'ਨਦੀਆ ਅਤੇ ਵਾਹ ਪਵਹਿ ਸਮੁੰਦਿ ਨ ਜਾਣੀਅਹਿ'

ਅਥਵਾ :– "ਗੰਗਾ ਜਮੁਨਾ ਗੋਦਾਵਰੀ ਸਰਸੁਤੀ, ਤੇ ਕਰਹਿ ਉਦਮੁ
ਧੂਰਿ ਸਾਧੂ ਕੀ ਤਾਈ" ॥





ਪੰਜ ਪਿਆਰਿਆਂ ਸਮੇਤ ਨੋਵੇਂ ਪਾਤਸ਼ਾਹ ਨੌਂ ਲੱਖੇ ਤੋਂ ਟਹਿਲਪੁਰੇ ਵੱਲ ਜਾਂਦੇ ਹੋਏ **ਜਖਵਾਲੀ** ਰੁਕੇ -:- ਨੋਟ : ਇਹ ਅਸਥਾਨ ਨੌਂ ਲੱਖੇ ਤੋਂ 2 ਕਿ:ਮੀ: ਦੇ ਫਾਸਲੇ ਤੇ ਚੜ੍ਹਦੇ ਪੂਰਬ ਦਿਸ਼ਾ ਵੱਲ ਹੈ। ਇਸ ਅਸਥਾਨ ਬਾਰੇ ਕਿਸੇ ਇਤਿਹਾਸਕਾਰ ਨੇ ਨਹੀ ਲਿਖਿਆ। **ਇਹ ਜਖਵਾਲੀ ਅਸਥਾਨ ਸੰਤ ਖਾਲਸਾ ਦਲ ਦੀ ਖੋਜ ਹੈ।** ਕਾਰ ਸੇਵਾ ਵਾਲੇ ਸੰਤ ਹਰਬੰਸ ਸਿੰਘ ਜੀ ਵਲੋਂ ਇਸ ਦੀ ਸੇਵਾ ਮੁਕੰਮਲ ਹੋ ਚੁਕੀ ਹੈ। ਇਸ ਦੀ **ਸ਼ਿਲਾਨਿਆਸ ਲਿਖਾਰੀ** ਵੱਲੋਂ ਪੰਜ ਪਿਆਰਿਆਂ ਸਮੇਤ 1965-66 ਦੇ ਕਰੀਬ ਰੱਖੀ ਗਈ ਹੈ।





ਪੰਜ ਪਿਆਰਿਆਂ ਸਮੇਤ ਗੁਰੂ ਤੇਗ ਬਹਾਦੁਰ ਜੀ ਨੌਂ ਲੱਖੇ ਤੋਂ ਜਖਵਾਲੀ (ਉਪੱਰ:- ਗੁ: ਟਹਿਲਪੁਰਾ ਸਾਹਿਬ) ਹੁੰਦੇ ਹੋਏ ਚਲੈਲਾ, ਲੰਗ, ਰੋਘਲਾਂ, ਲਚਕਾਨੀ, ਕਾਠਮੱਠੀ ਤੱਕ ਗਏ। ਸਾਰੀ ਸੰਗਤ, ਬਿਹੰਗਮਾ ਤੇ ਪਰਿਵਾਰ ਸਮੇਤ ਸਤਿਗੁਰੂ ਜੀ ਆਪਣੀ ਲੀਲਾ ਰਚਾ ਕੇ ਕਾਠਮੱਠੀ ਤੋਂ ਸਿੰਭੜੋ ਧਨੋਰੀਂ ਦੇ ਘਾਟ ਰਾਹੀਂ ਆਏ। ਇਹ ਮਾਲਵਾ ਇਤਿਹਾਸ ਦੇ ਕਰਤਾ ਨੇਂ ਖਲਾਸ ਕਰਕੇ ਇਤਿਹਾਸ ਲਿਖਿਆ ਹੈ। ਹੇਠਾਂ :- ਗੁ: ਤਪਸਰ ਗੁਰੂ ਕਾ ਬਾਗ ਸਾਹਿਬ ਚਲੈਲਾ।

## 'ਤੀਰਥਾਂ ਨੂੰ ਤਾਰਨਾ'

ਪਵਿੱਤਰ ਚਰਨਾਂ ਦਾ ਪ੍ਰਤਾਪ ਅਨੰਦ ਪੁਰੀ ਤੋਂ ਜਗਤ ਮਾਤਾ ਨਾਨਕੀ ਸਾਹਿਬ ਜੀ, ਮਹਿਲ ਮਾਤਾ ਗੁਜਰੀ ਸਾਹਿਬ ਜੀ, ਕੁਝ ਬਿਹੰਗਮੀ ਸੰਗਤ ਅਤੇ ਅਨੇਕਾਂ ਸ਼ਰਧਾਲੂ ਗੁਰੂ ਮਹਾਰਾਜ ਜੀ ਨਾਲ ਚਲੇ। ਅਨੰਦ ਪੁਰ ਸਾਹਿਬ ਤੋਂ ਚਲਦੇ ਸਰਹਿੰਦ ਦੇ ਦੱਖਣ ਵੱਲ ਪੰਜ ਕੋਹ ਦੂਰ ਪਟਿਆਲੇ ਸਾਈਡ ਸੜਕ ਉੱਤੇ ਦੋ ਫਰਲਾਂਗ ਵਿੱਥ ਤੇ ਨਗਰ ਨੌ ਲੱਖਾ ਹੈ। ਇਥੋਂ ਟਹਿਲ ਪੁਰੇ ਨਗਰ ਦੀ ਸੰਗਤ ਗੁਰੂ, ਮਹਾਰਾਜ ਜੀਆਂ ਨੂੰ ਬੇਨਤੀ ਕਰਕੇ ਨਗਰ ਵਿਚ ਚਰਨ ਪਾਉਣ ਹਿੱਤ ਲੈ ਗਈ।

ਟਹਿਲ ਪੁਰੇ ਦੀ ਅਕੱਥ ਕਥਾ ਅੱਗੇ ਲਿਖੀ ਜਾਵੇਗੀ। ਪਹਿਲਾਂ ਪਿਛਲਾ ਹਾਲ ਨੌ ਲੱਖੇ ਨਗਰ ਤੋਂ ਦੋ ਲਾਈਨਾਂ ਸਤਿਗੁਰੂ ਜੀ ਦੇ ਲਸ਼ਕਰ ਦੀਆਂ ਬਣ ਗਈਆਂ। ਜਗਤ ਮਾਤਾ ਨਾਨਕੀ ਸਾਹਿਬ ਜੀ, ਗੁਰੂ ਕੇ ਮਹਿਲ ਮਾਤਾ ਗੁਜਰੀ ਸਾਹਿਬ ਜੀ, ਔਰ ਮਾਮਾ ਕ੍ਰਿਪਾਲ ਦਾਸ ਜੀ ਉਦਾਸੀਨ ਨਾਲ ਸਨ। ਸੰਗਤ ਰੂਪ ਲਸ਼ਕਰ ਸਮੇਤ ਚਾਲੇ ਪਾਏ। ਇਹ ਲਸ਼ਕਰ ਨੇ ਬਾਲਪੁਰ, ਤਧੋਂਦਾ, ਬੈਂ ਕੋਲ ਦੀ ਚਲੈਲਾ ਪਾਸ ਬਾਹਰ-ਪੱਛਮ ਵੱਲ ਇਕ ਰਮਣੀਕ ਜਗ੍ਹਾ ਤੇ ਡੇਰਾ ਕੀਤਾ। ਅੱਗੇ ਨਦੀ ਰੂਪ ਚੋਆ ਵਹਿੰਦਾ ਹੈ। ਬਿਹੰਗਮ ਔਰ ਲਸ਼ਕਰ ਨੇ ਨਗਰ ਰੋੜੇਵਾਲ ਤੋਂ ਬਾਹਰ ਡੇਰਾ ਕੀਤਾ। ਉਡੀਕ ਵਿਚ ਕਈ ਦਿਨ ਸ਼੍ਰੀ ਗੁਰੂ ਤੇਗ ਬਹਾਦਰ ਜੀਆਂ ਨੂੰ ਸੰਗਤ ਬਿਹੰਗਮ ਜਗਤ ਮਾਤਾ ਔਰ ਮਹਿਲ ਤੱਕਦੇ ਰਹੇ ਕਿ ਪੰਜ ਪਿਆਰਿਆਂ ਸਮੇਤ ਗੁਰੂ ਜੀ

ਟਹਿਲਪੁਰੇ ਦੀ ਸੰਗਤ ਤਾਰ ਕੇ ਕਦੋਂ ਆਉਣਗੇ। ਇਸ ਚੋਏ ਦੇ ਕਿਨਾਰੇ ਤੇ ਹੀ ਲੰਗਰ ਚੱਲਿਆ ਔਰ ਦੋ ਵੇਲੇ ਸੰਗਤ ਹੋਈ। ਇਥੇ ਤਿੰਨ ਘਾਟ ਪਾਰ ਕਰਨੇ ਪੈਂਦੇ ਹਨ।

ਪਹਿਲਾ ਘਾਟ ਦੰਦਰਾਲਾ ਸਤਾ ਦਰਬਾਰ ਹੈ।

ਦੂਜਾ ਘਾਟ ਧਨੌਰਾ ਘਾਟ ਹੈ।

ਤੀਜਾ ਘਾਟ ਕਾਠਮੱਠੀ ਧਨੌਰੀ ਘਾਟ ਹੈ।

## ⁂ ਟਹਿਲਪੁਰੇ ਦੀ ਸੰਗਤ ਨੂੰ ਤਾਰਨਾ ⁂

ਟਹਿਲਪੁਰੇ ਦੀ ਸੰਗਤ ਬੇਨਤੀਆਂ ਕਰਕੇ ਸ੍ਰੀ ਗੁਰੂ ਤੇਗ ਬਹਾਦਰ ਜੀਆਂ ਨੂੰ ਸਮੇਤ ਪੰਜਾਂ ਪਿਆਰਿਆ ਦੇ ਆਪਣੇ ਨਗਰ ਲੈ ਗਏ। ਟਹਿਲਪੁਰੇ ਪਹੁੰਚ ਕੇ ਵਗਦੇ ਰਾਹ ਤੇ ਪਿੱਪਲ ਹੈ। ਸੰਗਤਾਂ ਨੇ ਗੁਰੂ ਜੀ ਦਾ ਆਸਣ ਪਿੱਪਲ ਦੇ ਹੇਠਾ ਲਗਾਇਆ। ਉਥੇ ਮੰਜੀ ਸਾਹਿਬ ਗੁਰ ਅਸਥਾਨ ਬਣਿਆ। ਇਸ ਪਿੱਪਲ ਨੂੰ ਪਿਛਲੇ ਸਮੇਂ ਤੱਕ ਪਤਾਸੇ ਲਗਦੇ ਰਹੇ। ਕਾਰ ਸੇਵਾ ਵਾਲੇ ਬਾਬਾ ਹਰਬੰਸ ਸਿੰਘ ਜੀਆਂ ਦੀ ਸੰਗਤ ਨੇ ਇਸ ਅਸਥਾਨ ਦੀ ਸੇਵਾ ਕਰਵਾਈ। ਪਿੱਪਲ ਕੱਟ ਦਿੱਤਾ ਹੈ। ਮੰਜੀ ਸਾਹਿਬ ਅਤੇ ਸਰੋਵਰ ਗੁਰ ਇਤਿਹਾਸਕ ਸਥਾਨ ਦੀ ਸ਼ੋਭਾ ਹੈ। ਗੁਰੂ ਜੀ ਸੰਗਤਾਂ ਨੂੰ ਤਾਰ ਕੇ ਵਾਪਿਸ ਉਸ ਰਸਤੇ ਚਲ ਪਏ ਜਿਸ ਰਸਤੇ ਸੰਗਤ ਸਰੂਪ ਲਸ਼ਕਰ ਨੂੰ ਸੇਧ ਦਿੱਤੀ ਸੀ ਵਾਪਿਸ ਚਲੇ ਗਏ। ਟਹਿਲ ਪੁਰੇ ਤੋਂ ਨੰਦਪੁਰ ਕੇਸ਼ੋ ਹੁੰਦੇ ਹੋਏ ਗੁਰੂ ਜੀ ਖਲੀਫ਼ੇ ਵਾਲ ਅਤੇ ਚਲੈਲਾ ਦੇ ਦਰਮਿਆਨ ਢਾਬ ਤੇ ਪਹੁੰਚੇ।

## ਚਰਨ ਕਮਲ ਗੁਰਦੁਆਰਾ ਸਾਹਿਬ ਗੁਪਤ (ਢਾਬ-ਤਾਲ ਰੂਪ)

ਗੁਰੂ ਜੀ ਨੇ ਰਸਤੇ ਵਿਚ ਜੋ ਲੀਲ੍ਹਾ ਰਚਾਈਆਂ ਹਨ। ਉਹ ਕੁਝ ਵਰਨਣ-ਯੋਗ ਹਨ, "ਲਖੀ ਨ ਜਾਈ ਤੇਰੀ ਨਾਨਕ ਲੀਲ੍ਹਾ" ਨਗਰ ਖਲੀਫੇ ਵਾਲਾ ਮਹਾਰਾਜਾ ਪਟਿਆਲਾ ਦੀ ਰਾਜਧਾਨੀ ਦਾ ਗਾਉਂ ਹੈ। ਖਲੀਫ਼ੇ ਵਾਲਾ ਔਰ ਚਲੈਲਾ ਦਰਮਿਆਨ ਇਕ ਢਾਬ (ਤਾਲ) ਜੌਹੜ ਰੂਪ ਉਸ ਜਗਾ ਸਤਿਗੁਰੂ ਜੀ ਨੇ ਇਸ਼ਨਾਨ ਕੀਤਾ ਉਸ ਧਰਤੀ ਦੇ ਭਾਗ ਸੁਭਾਗੇ। ਜਿਸ ਪੱਥਰ ਦੇ ਚੌਂਕਟੇ ਤੇ ਗੁਰੂ ਜੀ ਨੇ ਇਸ਼ਨਾਨ ਕੀਤਾ। ਉਹ ਪੱਥਰ ਨਾ ਰੋੜਾਂ ਦਾ ਹੈ, ਨਾ ਚੂਨਾ ਸੀਮਿੰਟ ਲੱਗਿਆ ਤੇ ਨਾ ਹੀ ਕੋਈ ਮਸਾਲਾ ਹੋਰ ਲੱਗਿਆ ਹੈ। ਆਮ ਪਾਂਡੂ ਕਲਰੀ ਚੀਕਨੀ ਮਿੱਟੀ ਔਰ ਕੋਈ ਧਰਤੀ ਦਾ ਰੋੜ ਹੈ। ਉਸ ਤੇ ਗੁਰੂ ਸਾਹਿਬ ਜੀ ਨੇ ਚਰਨ ਕਮਲ ਸ ਹਿਬ ਪੰਜਾ ਸਾਹਿਬ ਨਿਸ਼ਾਨ ਕਾਇਮ ਹੈ। ਜਦੋਂ ਇਸ਼ਨਾਨ ਕਰਾਓ। ਉਨਾਂ ਚਰਨਾਂ ਦਾ ਨਿਸ਼ਾਨ ਜਲ ਦੇ ਪੈਣ ਨਾਲ ਬਣ ਜਾਂਦਾ ਹੈ। ਇਹ ਜਾਹਰੀ ਕਲਾ ਅਬ ਭੀ ਪਰਤੱਖ ਹੈ।

## ਬਾਗ ਵਾਲੇ ਖੂਹ ਦੀ ਸਿਫ਼ਤ ਕਲਾ

[redacted]

ਇਸ ਤੋਂ ਅੱਗੇ ਸਤਿਗੁਰੂ ਜੀ ਨੇ ਨਗਰ ਚਲੈਲਾ, ਬਾਗ ਵਾਲੇ ਖੂਹ ਤੋਂ ਜਲ ਛਕਿਆ। ਉਸ ਖੂਹ ਦਾ ਨਿਸ਼ਾਨ ਹੁਣ ਦੂਰ ਹੋ ਚੁਕਾ ਹੈ। ਪਰ ਯਾਦ ਵਿਚ

ਗੁਰਦੁਆਰਾ ਸਾਹਿਬ ਦੀ ਨੀਂਹ ਸੰਤ ਬਾਬਾ ਪੂਰਨ ਦਾਸ ਮਹਾਰਾਜ ਜੀਆਂ ਨੇ ਆਪਣੇ ਹੱਥੀ ਰੱਖੀ ਲਿਖਾਰੀ ਵੀ ਉਸ ਸਮੇ ਬਾਬਾ ਜੀ ਦੇ ਨਾਲ ਸੀ। ਦਾਸ ਨੇ ਉਹ ਅਸਥਾਨ ਸੰਗਤਾਂ ਦੀ ਸਹਾਇਤਾ ਨਾਲ ਤਿਆਰ ਕਰਵਾਇਆ। ਬਾਗ ਵਾਲੇ ਖੂਹ ਦੀ ਸਿਫ਼ਤ ਕਲਾ ਜੋ ਕੋਈ ਰੋਗੀ ਜਲ ਛਕਦਾ ਸੀ ਉਸ ਦਾ ਹਰ ਪ੍ਰਕਾਰ ਦਾ ਰੋਗ ਦੂਰ ਹੋ ਜਾਂਦਾ ਸੀ। ਸ਼ੋਕ ਕੇ ਬਾਗ ਵਾਲੇ ਖੂਹ ਨੂੰ ਵੀ ਉਨ੍ਹਾਂ ਲੋਕਾਂ ਨੇ ਲਿਖਾਰੀ ਦੇ ਕਹਿਣ ਤੇ ਵੀ ਢਹਿ ਢੇਰੀ ਕਰ ਦਿੱਤਾ।

ਇਤਿਹਾਸ ਦੱਸਦਾ ਹੈ ਕਿ ਮਹਾਰਾਜਾ ਭੁਪਿੰਦਰ ਸਿੰਘ ਜੀ ਪਟਿਆਲੇ ਵਾਲਿਆਂ ਦਾ ਤਪ ਅਸਥਾਂਨ, ਪਹਿਲੇ ਜਨਮ ਦੀ ਤਪੱਸਿਆ ਇਸੇ ਅਸਥਾਨ ਗੁਰੂ ਘਰ ਦੇ ਨਾਲ ਹੈ। ਇਕ ਸਰੋਵਰ ਪੱਕਾ ਹੈ ਜਿਸ ਵਿੱਚ ਤਪੀਸਰ ਮਹਾਰਾਜਾ ਭੁਪਿੰਦਰ ਸਿੰਘ ਨੇ ਗਲ-ਗਲ ਪਾਨੀ ਵਿੱਚ ਖੜ ਕੇ ਤਪ ਕੀਤਾ ਸੀ। ਅਖ਼ੀਰ ਸਰੀਰ ਛੱਡਣ ਵੇਲੇ ਸਾਥੀਆਂ ਨੂੰ ਆਖਿਆ, ਸੇਵਕੋ, ਹਮਨੇ ਇਹ ਤਪ ਕਰਕੇ ਪਟਿਆਲੇ ਦਾ ਰਾਜਾ ਬਣਕੇ ਰਾਜ ਕਰਨਾਂ ਹੈ। ਕੱਲ ਨੂੰ ਮੈਂ ਜਨਮ ਲੈ ਲੈਣਾ ਹੈ ਘੰਟੇ ਖੜਕ ਜਾਣਗੇ। ਇਹ ਬਚਨ ਵੀ ਪੂਰਾ ਹੋਇਆ। ਜਨਮ ਲੈ ਕੇ ਰਾਜ ਕੀਤਾ ਸਿੱਖ ਸੇਵਕਾਂ ਨੂੰ ਬਚਨ ਕੀਤਾ, "ਕਿ ਮੈਂ ਰਾਜਾ ਬਣ ਕੇ ਆਇਆ ਕਰਾਂਗਾ। ਉਸ ਨਗਰ ਦੇ ਸੇਵਕਾਂ ਨੇ ਕਿਹਾ, ਕਿ ਮਹਾਰਾਜ ਤੁਸੀਂ ਸਾਨੂੰ ਸਿਆਣ ਲਵੋਗੇ, "ਤਪੀਸਰ ਨੇ ਕਿਹਾ, "ਕਿ ਜਰੂਰ ਸਿਆਣ ਲਿਆ ਕਰਾਂਗਾ। ਉਸ ਵੇਲੇ ਮੈਂ ਹਾਥੀ ਤੇ ਹੋਵਾਂਗਾ, ਮੇਰਾ ਤੇਜ ਪ੍ਰਤਾਪ ਹੋਵੇਗਾ। ਤੁਸੀਂ ਡਰਦਿਆਂ ਨੇ ਨੇੜੇ ਆ ਕੇ ਗੱਲ ਵੀ ਨਹੀਂ ਕਰਨੀ। ਇਹ ਬਚਨ ਵੀ ਪੂਰਾ ਹੋਇਆ। ਸ਼ੋਕ ਕੇ ਉਨ੍ਹਾਂ ਲੋਕਾਂ ਨੇ





ਚਲੈਲਾ ਤੇ ਖਲੀਫਾ ਵਾਲੇ ਦੇ ਵਿੱਚਕਾਰ ਗੁਪਤ ਅਸਥਾਨ ਕਢਾਇਆ 1974-75 ਦੇ ਕਰੀਬ
ਗੁ: ਚਰਨਕਮਲ ਸਾਹਿਬ ਜਿਥੇ ਕੀ ਨੌਵੇਂ ਪਾਤਸ਼ਾਹ ਨੇ ਇਸ਼ਨਾਨ ਕੀਤਾ, ਢਾਬ ਦਾ ਕਿਨਾਰਾ।





ਉਪੱਰ : ਗੁਰੂ ਤੇਗ ਬਹਾਦਰ ਮਹਾਰਾਜ ਜੀ ਬਿਹੰਗਮਾ ਅਤੇ ਪਰਿਵਾਰ ਮਾਤਾ ਗੁਜਰੀ ਸਾਹਿਬ, ਮਾਤਾ ਨਾਨਕੀ ਸਾਹਿਬ ਸਮੇਤ ਮਿਲਾਪ ਅਸਥਾਨ ਕਾਠਮੱਠੀ (ਰੋੜੇਵਾਲਾ)

ਹੇਠਾਂ : ਗੁ: ਦੇਹੁਰਾ ਸਾਹਿਬ ਸਿੰਭੜੋ, ਇਹ ਅਸਥਾਨ ਸੰਤ ਮਹਾਰਾਜ ਜੀ ਵੱਲੋਂ ਦੁਬਾਰਾ ਅਜਾਦ ਕਰਵਾਇਆ ਤੇ ਦੁਬਾਰਾ ਪ੍ਰਗਟਾਇਆ, ਮਹੰਤ ਲੁਕੋ ਚੁੱਕੇ ਸਨ ।

ਜਮੀਨ ਦੇ ਲਾਲਚ ਵਿਚ ਆ ਕੇ ਉਸ ਅਸਥਾਨ ਦੀ ਬ-ਅਦਬੀ ਕੀਤੀ ਅਤੇ ਸਰੋਵਰ ਨੂੰ ਪੂਰ ਦਿੱਤਾ। ਇਹ ਸ: ਚੰਨਣ ਸਿੰਘ ਨਾਇਬ ਕਰਕੇ ਸੀ। ਇਸ ਦੇ ਪੁੱਤਰ ਸੰਤਾਨ ਨਹੀਂ ਹੋਈ। ਇੱਕ ਧੀ ਹੀ ਸੀ। ਅੱਜ ਇਸ ਜਮੀਨ ਨੂੰ ਉਸ ਦੇ ਰਿਸਤੇਦਾਰ ਸਾਂਭੀ ਬੈਠੇ ਹਨ।

## (ਖੂਨੀ ਟਿੱਬਾ)

ਨਗਰ ਚਲੈਲਾ ਬਾਗ ਵਾਲੇ ਖੂਹ ਤੋਂ ਜਲ ਸਿੰਘਾਂ ਦੁਆਰਾ ਛਕ ਕੇ ਸਤਿਗੁਰੂ ਜੀ ਦੱਖਣ ਦਿਸ਼ਾ ਨਗਰ ਤੋਂ ਡੇਢ ਮੀਲ ਦੀ ਵਿੱਥ ਟਿੱਬਾ ਹੀ ਟਿੱਬਾ ਧਰਤੀ ਰੋਹੀ ਉਦਿਆਨ ਆ ਗਿਆ। ਇੱਥੇ ਆ ਕੇ ਸਤਿਗੁਰੂ ਜੀ ਨੇ ਸਿੱਖਾਂ ਪਿਆਰਿਆਂ ਕੋਲੋਂ ਜਲ ਮੰਗਿਆ। ਸਿੱਖਾਂ ਨੇ ਆਲਾ ਦੁਆਲਾ ਤੱਕ ਕੇ ਕਿਹਾ, "ਮਹਾਰਾਜ ਜੀ ਜਲ ਕਿੱਥੋਂ ਲਿਆਈਏ। ਇਥੇ ਕੋਈ ਖੂਹ ਨਹੀਂ ਹੈ।" ਸਤਿਗੁਰਾਂ ਫੁਰਮਾਨ ਕੀਆ, "ਅਗਰ ਭਾਈ ਖੂਹ ਨਹੀਂ ਹੈ ਤਾ ਖੂਨੀ ਟਿੱਬਾ ਹੈ। ਹਜੂਰੀਏ ਸਿੱਖਾਂ ਔਰ ਸੰਗਤਾਂ ਨੇ ਇਹ ਬਚਨ ਸੁਣ ਕੇ ਬਿਨੈ ਕੀਤੀ, "ਸੱਚੇ ਪਾਤਸ਼ਾਹ ਜੀ, ਜਲ ਦੀ ਜਗ੍ਹਾ ਜੋ ਖੂਨੀ ਸ਼ਬਦ ਫੁਰਮਾਇਆ ਹੈ ਇਹ ਕਬ ਪੂਰਾ ਹੋਗਾ"। ਸਤਿਗੁਰਾਂ ਫੁਰਮਾਇਆ ਕਿ ਭਾਈ ਇਹ ਵਾਕ ਕੁਝ ਸਮੇਂ ਤੱਕ ਪੂਰਾ ਹੋਵੇਗਾ।

ਸਾਧ ਸੰਗਤ ਜੀ ਹਿਸਟਰੀ ਦੇ ਲਿਖਾਰੀ, ਵਿਦਵਾਨ ਜੋ ਕੁਝ ਲਿਖ ਗਏ ਧੰਨ ਹਨ। ਪਰ ਧੰਨਤਾਯੋਗ ਗੁਰ ਇਤਿਹਾਸ ਹੈ। ਜਿਸ ਤੋਂ ਸਾਨੂੰ ਪੂਰਾ ਸ਼ਬਦ :-

"ਅਟਲ ਬਚਨ ਨਾਨਕ ਗੁਰ ਤੇਰਾ ਸਫਲ ਕਰਿ ਮਸਤਕਿ ਧਾਰਿਆ ॥"

ਇਹ ਬਚਨ ਦਰਮਿਆਨ ਗੁਰ ਇਤਿਹਾਸ ਕੁਝ ਸਿੱਧੂ ਪਾਤਸ਼ਾਹ ਕੋ ਚੌਧਰੀ ਕਾਲਾ ਰਾਇ, ਚੌ: ਆਲਾ ਰਾਇ, ਫ਼ੂਲ ਕੇ ਭਾਈ ਸਾਹਿਬ, ਨੂੰ ਛੇਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀਆਂ ਦਾ ਤੇ ਸ੍ਰੀ ਹਰ ਰਾਇ ਸਾਹਿਬ ਜੀਆਂ ਦਾ ਬਚਨ ਪੂਰਾ ਹੋਣ ਦਾ ਸੁਨਿਹਰੀ ਵਰਕਾ ਕੁਝ ਲਿਖਣ ਯੋਗ ਹੈ। ਪੜ੍ਹਨ, ਸੁਣਨ ਤੇ ਵਿਚਾਰਨ ਯੋਗ ਹੈ। ਜੋ ਕਿ ਗੁਰੂ ਸਾਹਿਬਾ ਦੀਆਂ ਬਖਸ਼ੀਸ਼ਾਂ ਤੇ ਬਚਨ ਹੋਣਾ, ਗੁਰਦੁਆਰਾ ਤਪਸਰ ਸਾਹਿਬ, ਉਪਲ ਗੋਤ ਵਿੱਚੋਂ ਖਰੌਡ ਚੌਬੀਏ ਦਾ ਟਿੱਕਾ ਮੁਰਾਦ ਚੌਬੀ ਖਰੌਢਾਂ ਦੇ ਨਗਰ ਜਿਨ੍ਹਾਂ ਨੇ ਮਹਾਰਾਜਾ ਆਲਾ ਸਿੰਘ ਨੂੰ ਇਸੇ ਖੂਨੀ ਟਿੱਬੇ ਤੇ ਖੂਨ ਨਾਲ ਰਾਜ ਤਿਲਕ ਦਿੱਤਾ। ਭਾਵ ਆਪ ਦਾ ਰਾਜਾ ਪ੍ਰਮੰਨਣ ਕੀਤਾ।

## 'ਚਲੈਲਾ ਨਗਰ ਦੇ ਇਤਿਹਾਸਕ ਅਸਥਾਨ'

੧ ਸ੍ਰੀ ਗੁਰੂ ਤੇਗ ਬਹਾਦਰ ਜੀ ਕਾ ਆਗਮਨ।

੨ ਬਾਵਾ ਵੀਰਮ ਦਾਸ ਮਹਾਰਾਜ ਜੀਆਂ ਦਾ ਰਹਿਣਾ।

੩ ਬਾਬਾ ਰੰਗੀ ਰਾਮ ਜੀ ਕਾ ਡੇਰਾ ਨਗਰ ਚਲੈਲਾ ਬੋਹੜ ਹੇਠਾਂ।

੪ ਸੰਤ ਨਾਗਾ ਲੰਗ ਵਾਲੇ ਰਸਾਇਣੀ ਇਕ ਬਾਂਹ ਅਤੇ ਇਕ ਲੱਤ ਤੇ ਖੜ ਕੇ ਤਪ ਕਰਦਿਆਂ ਸੁੱਕ ਜਾਣਾ। ਜਿਨ੍ਹਾਂ ਦਾ ਤਪ ਅਸਥਾਨ ਪਟਿਆਲੇ ਕਾਲੀ ਮੰਦਰ ਕੋਲ ਹੈ। ਇਹ ਸੰਤ ਦੋਵੇਂ ਨਗਰ ਚਲੈਲਾ ਅਤੇ ਲੰਗ ਵਿਚ ਵਿਚਰਦੇ ਰਹਿੰਦੇ ਸਨ। ਰਾਜੇ ਮਹਾਰਾਜੇ ਇਸ ਤਪੱਸਵੀ ਦਾ ਸਤਿਕਾਰ ਕਰਦੇ ਸਨ।

੫ ਭਾਈ ਸਾਹਿਬ ਭਾਈ ਮਾਨ ਸਿੰਘ ਜੀ ਤੇਗ ਦੇ ਧਨੀ ਇਸ ਨਗਰ ਦੇ ਹੀ ਸਨ।

੬ ਭਾਈ ਸਾਹਿਬ ਭਾਈ ਜੀਵਨ ਸਿੰਘ ਰੰਘਰੇਟੇ ਗੁਰੂ ਕੇ ਬੇਟੇ, ਜਿਨ੍ਹਾਂ ਨੇ ਦਿੱਲੀ ਤੋਂ ਸੀਸ ਲਿਆਉਣਾ ਕੀਤਾ। ਉਨ੍ਹਾਂ ਦਾ ਨਗਰ ਵੀ ਚਲੈਲਾ ਸੀ।

੭ ਭਾਈ ਬਾਘ ਸਿੰਘ ਜੀ, ਭਾਈ ਹਰਮਨ ਸਿੰਘ ਇਹ ਤਿੰਨ ਭਰਾ ਸਨ। ਇਨ੍ਹਾ ਦੇ ਨਾਨਕੇ ਤੰਗਰਾਲਾ ਨੇੜੇ ਫਰਜੁੱਲਾ ਪੁਰ ਹਨ। ਉਨ੍ਹਾਂ ਦੀ ਯਾਦ ਵਿੱਚ ਅੱਜ ਵੀ ਗੁਰਅਸਥਾਨ ਸੁਭਾਇਮਾਨ ਹੈ।

੮ ਚਾਰ ਸੈ ਪੰਜ ਚਰਿੱਤਰਾਂ ਵਿੱਚੋਂ ਇਕ ਚਰਿੱਤਰ ਹਸਨੇ ਵਜ਼ੀਰ ਦਾ ਇਥੇ ਚਲੈਲਾ ਸ਼ਹਿਰ ਲਿਖਾ ਹੈ। ਇਹ ਦਸਮ ਗ੍ਰੰਥ ਵਿਚ ਵਰਨਣ ਹੈ।

## (ਇਤਿਹਾਸਕ ਨਗਰ ਲੰਗ)

ਸਤਿਗੁਰੂ ਤੇਗ ਬਹਾਦਰ, ਹਿੰਦ ਦੀ ਚਾਦਰ ਅੱਗੇ ਡੇਢ ਮੀਲ ਲੰਘ ਕੇ ਨਗਰ ਲੰਗ ਪਹੁੰਚ ਗਏ। ਬਾਹਰ ਇਕ ਖਿਰਨੀ ਨੀਚੇ ਡੇਰਾ ਕੀਤਾ। ਹੋਰ ਸਿੱਖ ਸੇਵਕ ਬਿਹੰਗਮ ਨਾਲ ਸਨ। ਤਿੰਨ ਦਿਨ, ਤਿੰਨ ਰਾਤਾਂ ਭੁੱਖੇ ਕੜਾਕੇ ਕੱਟ ਕੇ ਜਦੋਂ ਕੋਈ ਭੀ ਸੰਗਤ ਸਤਿਗੁਰਾਂ ਪਾਸ ਨਾ ਆਈ ਤੇ ਨਾਂ ਹੀ ਕੋਈ ਸੇਵਾ ਹੋਈ। ਸਤਿਗੁਰਾਂ ਨੇ ਸਹਿਜੇ ਬਚਨ ਕੀਤਾ:-

"ਲੰਗ ਮਲੰਗ" ਇਹ ਸ਼ਬਦ ਸੁਣ ਕੇ ਗੁਰੂ ਸਾਹਿਬ ਜੀ ਦੇ ਸਾਥੀ ਸਿੰਘਾਂ ਨੇ ਨਗਰ ਦੇ ਲੋਕਾਂ ਨੂੰ ਕਿਹਾ, "ਕਿ ਭਾਈ ਤੁਸੀਂ ਸ੍ਰੀ ਗੁਰੂ ਤੇਗ ਬਹਾਦਰ ਜੀਆਂ ਦੀ ਸੇਵਾ ਨਹੀਂ ਕੀਤੀ। ਤੁਹਾਨੂੰ ਅੱਜ ਸਤਿਗੁਰੂ ਜੀ ਸਰਾਫ਼ ਦੇ ਗਏ ਹਨ। ਇਹ ਬਚਨ ਜ਼ਰੂਰ ਪੂਰਾ ਹੋਵੇਗਾ। ਤੁਸੀਂ ਗੁਰੂ ਜੀ ਦੇ ਚਰਨੀਂ ਪੈ ਕੇ ਖਿਮਾ ਮੰਗੋ ਅਤੇ ਸਰਾਫ਼

ਦੂਰ ਕਰਾਵੋ, ਗੁਰੂ ਜੀ ਕੀ ਖੁਸ਼ੀ ਪ੍ਰਾਪਤ ਕਰੋ।'' ਉਹ ਲੋਕ ਸੁਣ ਕੇ ਚੁਪ ਅਤੇ ਮਲੰਗਾਂ ਵਾਲੇ ਖਿਆਲ ਬਣਾ ਕੇ ਬੋਲੇ।

ਪਰ ਇਕ ਮਾਤਾ ਜੀ ਨੇ ਨਗਰ ਵਿੱਚੋਂ ਇਹ ਸ਼ਬਦ ਸੁਣ ਲਿਆ ਕਿ ਗੁਰੂ ਜੀ ਸਾਨੂੰ ਲਾਪਤਾ ਹੀ ਸਰਾਫ ਦੇ ਗਏ ਹਨ। ਐਸਾ ਨਹੀਂ ਹੋਣਾ ਚਾਹਿਏ। ਇਹ ਅਸਾਥੋਂ ਕੀ ਹੋ ਗਿਆ। ਐਸੀ ਭੁੱਲ ਹੋਈ ਕਿ ਗੁਰੂ ਜੀ ਕੀ ਪਹਚਾਨ, ਸੇਵਾ ਸੰਭਾਲ ਅਤੇ ਬਚਨ ਨਹੀਂ ਕਮਾ ਸਕੇ। ਉਧੱਰ ਸਤਿਗੁਰੂ ਜੀ ਪਿਆਰੀਆਂ ਸੰਗਤਾਂ ਸਮੇਤ ਨਗਰ ਲੰਗ ਤੋਂ ਪੂਰਬ ਔਰ ਦੱਖਣ ਦਿਸ਼ਾ ੨ ਮੀਲ ਦੀ ਵਿੱਥ ਤੇ ਪਹੁੰਚ ਗਏ। ਲੰਗ ਤੋਂ ਮਾਤਾ ਜੀ ਪਿੱਛੇ ਭੜੋਲੀ ਦਾਲਾ ਰਿੱਝਦਾ ਔਰ ਗਰਮ ਭੋਜਨ ਬਣਾ ਕੇ ਵਾਰ ਵਾਰ ਬੇਨਤੀਆਂ, ਬਖਸ ਲਿਉ ਗੁਰੂ ਮੇਰੇ ਸ਼ਰਨੀ ਆਇਆ ਨੂੰ।''ਸੱਚੇ ਪਾਤਸ਼ਾਹ ਜੀ ਸਭ ਨਗਰ ਭੁੱਲ ਗਿਆ ਕੀ ਗੱਲ ਹੋਈ। ਕਲਯੁਗੀ ਜੀਵ ਭੁੱਲਣ-ਹਾਰ ਹਾਂ। ਤੁਸੀਂ ਸਦਾ ਬਖਸ਼ਿੰਦ ਹੋ। ਸਤਿਗੁਰੂ ਜੀ ਮਿਹਰਾਂ ਦੇ ਘਰ ਵਿਚ ਆਏ। ਮਾਤਾ ਜੀ ਦੀ ਬੇਨਤੀ ਮੰਨ ਕੇ ਉਥੇ ਹੀ ਆਸਣ ਲਗਾ ਲਏ। ਗੁਰੂ ਜੀ ਨੇ ਸੰਗਤਾਂ ਸਮੇਤ ਪ੍ਰਸ਼ਾਦਾ ਛਕਿਆ। ਇਸੇ ਜਗ੍ਹਾ ਵਗਦੇ ਰਾਹ ਤੇ ਕੁਝ ਤ੍ਰਿਬੈਣੀ ਰੂਪ ਖੂਹੀ ਕਾ ਅਸਥਾਨ ਤੇ ਇਕ ਕੁਟੀਆ ਬਣੀ ਰਹੀ। ਪਰ ਅਸਥਾਨ ਨਹੀਂ ਬਣ ਸਕਿਆ ਲਿਖਾਰੀ ਨੇ ਬੜਾ ਪ੍ਰਯਤਨ ਕੀਤਾ ਉਸ ਜਗ੍ਹਾ ਨਿਸ਼ਾਨ ਸਾਹਿਬ ਝੁਲਵਾਇਆ ਤੇ ਇੱਕ ਕਮਰਾ ਬਣਵਾਇਆ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਕਾਸ਼ ਕੀਤੇ। ਸੇਵਾ ਸੰਭਾਲ ਸ: ਰਲਾ ਸਿੰਘ ਜੈਲਦਾਰ ਸਾਹਿਬ, ਗੁਰਦੇਵ ਸਿੰਘ ਭਲਵਾਨ ਜੀ ਰੌਂਘਲਾ ਨਗਰ ਨੂੰ ਸੰਭਾਲੀ।






ਉੱਪਰ : ਲੰਗ ਤੇ ਚਲੈਲਾ ਦੇ ਵਿਚਕਾਰ ਖੂਨੀ ਟਿੱਬਾ ਜਿੱਥੇ ਹਜੂਰ ਨੇਂ ਜਲ ਮੰਗਿਆ ਤੇ ਬਚਨ ਕੀਤਾ ਜੇ ਖੂਹ ਨਹੀ ਤਾਂ ਖੂਨੀ ਟਿੱਬਾ, ਇਹ ਬਚਨ ਅੱਟਲ ਹੋਇਆ ਜਿਸ ਦਾ ਸਿੱਟਾ ਖੂਨ ਦਾ ਟਿੱਕਾ ਮਹਾਰਾਜ ਆਲਾ ਸਾਹਿਬ ਨੂੰ ਚੋਬੀਏ ਦੇ ਖਰੌਢਾਂ ਨੇ ਦਿੱਤਾ, ਜਿਸ ਬਚਨ ਬਾਰੇ ਮਾਲਵਾ ਇਤਿਹਾਸ ਦੇ ਵਿੱਚ ਕਰਤਾ ਨੇ ਲਿਖਿਆ ਹੈ। ਹੇਠਾਂ : ਗੁ: ਲੰਗ ਸਾਹਿਬ





ਗੁਪਤ ਪ੍ਰਗਟ ਕਰਾਏ ਗੁ: ਰੋਘਲਾਂ ਸਾਹਿਬ, ਹੱਥੀ ਸ਼ਿਲਾਨਿਆਸ ਰੱਖੇ ਤੇ ਨਿਸ਼ਾਨ ਸਾਹਿਬ ਝੁਲਾਏ ।

ਸਤਿਗੁਰਾਂ ਨੇ ਭੋਜਨ ਛਕਣ ਤੋਂ ਬਾਅਦ 'ਮਾਈਆਂ ਰੱਬ ਰਜਾਈਆਂ ਦਾ' ਵਰ ਅਤੇ ਮਾਤਾ ਜੀ ਨੂੰ ਹੋਰ ਬਖ਼ਸ਼ਸਾਂ ਕੀਤੀਆਂ। ਮਾਈ ਜੀ ਜਿਸ ਭੜੋਲੇ ਵਿਚੋਂ ਭੋਜਨ ਆਇਆ ਹੈ। ਉਸ ਦਾ ਮੁੱਖ ਨਾ ਖੋਹਲਿਓ। ਭੰਡਾਰਾ ਅਤੁੱਟ ਵਰਤੇਗਾ। ਜਦੋਂ ਮੁੱਖ ਖੁੱਲ ਗਿਆ ਤਾਂ ਖੇਡ ਉੱਥੇ ਹੀ ਖਤਮ ਹੋ ਜਾਵੇਗੀ। ਸਤਿਗੁਰਾਂ ਦੂਸਰਾ ਬਚਨ ਕੀਤਾ, ਮਾਤਾ ਜੀ ਤੁਹਾਡੀ ਕੁਲ ਵਿੱਚ ਇੱਕ ਭਗਤ ਹੋਇਆ ਕਰੇਗਾ ਜਿਹੜਾ ਸੁਆਸ-ਸੁਆਸ ਗੁਰੂ ਕਾ ਨਾਮ ਜਪਿਆ ਕਰੇਗਾ। ਤੀਸਰਾ ਬਚਨ ਨਗਰ ਲੰਗ-ਮਲੰਗ ਹੀ ਰਹੇਗਾ। ਅੱਜ ਇਹ ਬਚਨ ਤਿੰਨੇ ਹੀ ਪੂਰੇ ਹੋਏ। ਭੜੋਲੇ ਦੀ ਕਥਾ ਵੀ ਪੂਰੀ ਅਕੱਥ ਕਥਾ ਹੈ। ਅਜੇ ਵੀ ਉਹ ਭੜੋਲਾ ਨਗਰ ਲੰਗ ਉਨ੍ਹਾਂ ਭਗਤਾਂ ਦੇ ਘਰ ਹੈ। ਇਹ ਸ਼ਕਤੀ ਸੰਭਲ-ਸੰਭਲ ਕੇ ਸੱਤ ਪੀੜ੍ਹੀਆਂ ਤੱਕ ਚੱਲੀ। ਅੱਠਵੀਂ ਪੀੜ੍ਹੀ ਆਈ ਕਵੱਲੀ ਨੂੰਹ ਨੇ ਆਖਿਆ, "ਕਿ ਮੈਨੂੰ ਆਈ ਨੂੰ ਕਿਤਨੀ ਦੇਰ ਹੋ ਗਈ ਹੈ,ਆਟਾ-ਨਹੀਂ ਪੀਸਿਆ ਸਭ ਗੁਆਢਣਾ ਪੀਸ ਕੇ ਛਕਦੀਆਂ ਹਨ।" ਉਸ ਲੜਕੀ ਨੇ ਭੜੋਲੇ ਦਾ ਮੂੰਹ ਖੋਲ ਦਿੱਤਾ ਅਤੇ ਉਸ ਦਿਨ ਤੋਂ ਹੀ ਸ਼ਕਤੀ ਜਾਂਦੀ ਰਹੀ।

ਇਸ ਜਗ੍ਹਾ ਨੂੰ ਭਾਗ ਲਾ ਕੇ ਅਤੇ ਮਾਤਾ ਜੀ ਨੂੰ ਵਰ ਦੇ ਕੇ ਸਤਿਗੁਰੂ ਜੀ ਅੱਗੇ ਰੌਂਘਲਾ ਨਗਰ ਜਿੱਥੇ ਗੁਰਦੁਆਰਾ ਸਾਹਿਬ ਵਿਖੇ ਦਾਸ ਨੇ ਸੰਗਤਾਂ ਦੁਆਰਾ ਨਿਸ਼ਾਨ ਸਾਹਿਬ ਝੁਲਾਏ ਅਤੇ ਅਸਥਾਨ ਦੀ ਰਚਨਾ ਰਚਾਈ। ਅੱਜ ਇਹ ਅਸਥਾਨ ਬੜੀ ਚੜ੍ਹਦੀ ਕਲਾ ਵਿੱਚ ਚੱਲ ਰਿਹਾ ਹੈ। ਸਤਿਗੁਰੂ ਰੌਂਘਲਾ ਅੱਗੇ "ਲਚਕਾਣੀ ਨੂੰ ਲਿੱਚ ਮਾਰੇ" ਆਖ ਕੇ ਅੱਗੇ ਨਗਰ ਕਾਠਮੱਠੀ ਪਹੁੰਚੇ। ਕਿਉਂ ਕਿ

ਚੋਏ ਦੇ ਤਿੰਨ ਘਾਟ ਪੈਂਦੇ ਹਨ। ਤਿੰਨਾਂ ਘਾਟਾਂ ਦਾ ਅਨੋਖਾ ਵਹਿਣ ਹੈ। ਨਗਰ "ਕਾਠਮੱਠੀ-ਮੱਠੀ ਇੱਕਠੀ" ਦਾ ਵਰ ਦਿੱਤਾ। ਇੱਥੇ ਹੀ ਮਾਤਾ ਜੀ, ਗੁਰੂ ਕੇ ਮਹਿਲ, ਮਾਮਾ ਕ੍ਰਿਪਾਲ ਦਾਸ ਜੀ ਸਮੇਤ ਸੰਗਤਾਂ ਗੁਰੂ ਜੀ ਨੂੰ ਆ ਕੇ ਮਿਲੇ ਸੀ।

ਸਤਿਗੁਰੂ ਤੇਗ ਬਹਾਦਰ ਜੀ ਸੋਹਣੇ ਲਸ਼ਕਰ, ਸੈਨਾਇਕ ਰੂਪ ਧਾਰਨ ਕਰ ਸਾਧ ਰੂਪ ਯਾਤਰੀਓਂ ਕੇ ਸਾਥ ਆਪ ਆਪਨੇ ਪਿਆਰੇ ਤੀਰਥੋਂ ਕੋ ਤਾਰਨ ਹਿੱਤ ਮਾਨ ਸਤਿਕਾਰ ਸਾਹਿਤ ਗੁਰਦੁਆਰਾ 'ਦੇਹੁਰਾ ਸਾਹਿਬ' ਸਿੰਭੜੋ ਪਹੁੰਚੇ। ਜਗਤ ਮਾਤਾ ਨਾਨਕੀ ਜੀ ਸਾਹਿਬ, ਗੁਰੂ ਕੇ ਮਹਿਲ ਮਾਤਾ ਗੁਜਰੀ ਜੀ ਅਤੇ ਮਾਮਾ ਕ੍ਰਿਪਾਲ ਦਾਸ ਜੀ ਸੰਗਤਾਂ ਸਮੇਤ ਗੁਰੂ ਜੀ ਨਾਲ ਹੀ ਸਨ। ਇਥੇ ਸਤਿਗੁਰੂ ਜੀ ਜੀ ਤਿੰਨ ਦਿਨ ਠਹਿਰੇ।

ਇਸ ਅਸਥਾਨ ਦੇ ਪ੍ਰਗਟ ਹੋਣ ਦੀ ਪੁਰਾਤਨ ਅਸਚਰਜ ਕਥਾ ਇਉਂ ਹੈ :-

ਸਰਦਾਰ ਬਹਾਦਰ ਗਰੇਵਾਲ ਪ੍ਰੀਵਾਰ ਕਿਲਾ ਰਾਇਪੁਰ ਵਾਲਿਆਂ ਨੂੰ ਇੱਕ ਮਹਾਪੁਰਖ ਦਾ ਮਿਲਾਪ ਹੋਇਆ। ਇਸ ਦੇ ਪੁੱਤਰ ਸੰਤਾਨ ਨਹੀਂ ਸੀ। ਪੁੱਤਰ ਸੰਤਾਨ ਦੀ ਪ੍ਰਾਪਤੀ ਹਿੱਤ ਮਹਾਪੁਰਖਾਂ ਦੀ ਸ਼ਰਨ ਪ੍ਰਾਪਤ ਕਰਨੀ ਪਈ। ਮਹਾਂਪੁਰਖਾਂ ਨੇ ਬਚਨ ਕੀਤਾ ਕਿ ਪੁੱਤਰ ਫਲ ਦੀ ਪ੍ਰਾਪਤੀ ਹੋ ਜਾਵੇਗੀ ਤੁਸੀਂ ਗੁਰੂ ਘਰ ਦੀ ਸੇਵਾ ਕਰੋ। (ਇਹ ਇਸ਼ਾਰਾ ਮਹਾਂਪੁਰਸ਼ਾਂ ਵਲੋਂ ਕਿਸੇ ਗੁਪਤ ਅਸਥਾਨ ਨੂੰ ਪ੍ਰਗਟ ਕਰਨਾ ਸੀ ਤੇ ਉਸ ਦਾ ਪ੍ਰਤਾਪ ਦਿਖਾਉਣਾ ਸੀ) ਗਰੇਵਾਲ ਸਰਦਾਰ ਨੇ ਬੇਨਤੀ ਕੀਤੀ ਮਹਾਰਾਜ ਕਿਸ ਅਸਥਾਨ ਤੇ ਸੇਵਾ ਕਰੀਏ। ਮਹਾਂਪੁਰਖਾਂ ਨੇ ਨਿਸ਼ਾਨਾ ਦੱਸਿਆ ਕਿ ਸਰਦਾਰ ਬਹਾਦਰ ਆਪ ਪਟਿਆਲੇ ਤੋਂ ਪੱਛਮ, ਲਹਿੰਦੇ ਵੱਲ ਨੂੰ ੭

ਮੀਲ ਦੇ ਫ਼ਾਸਲੇ ਤੇ ਸਿੰਭੜੋ ਨਗਰ ਹੈ। ਉਥੇ ਇਕ ਬਰੋਟਾ ਹੈ ਉਸ ਦੀਆਂ ਜੜ੍ਹਾਂ ਦੇ ਨਾਲ ਇਕ ਮੰਜੀ ਸਾਹਿਬ ਦੀ ਪ੍ਰਾਪਤੀ ਹੋਵੇਗੀ, ਉਸ ਦੀ ਸੇਵਾ ਕਰਨੀ। ਮਹਾਂਪੁਰਖਾਂ ਨੇ ਇਸ਼ਾਰੇ ਨਾਲ ਉਹ ਪਰਮਾਰਥੀ ਸੇਵਾ ਕਰਵਾ ਕੇ ਉਸ ਅਮੀਰ ਦੇ ਭਾਗ ਜਗਾਉਣੇ ਕੀਤੇ। ਸਰਦਾਰ ਨੂੰ ਸੁਭਾਗਾ ਬਨਣ ਹਿੱਤ ਮਹਾਂਪੁਰਖਾਂ ਦਾ ਬਚਨ ਮਿਲਣਾ, ਸ਼ਰਧਾ ਰੱਖ ਕੇ, ਸੁਖਾਤਕੀ ਬਣ ਕੇ ਬਚਨ ਕਮਾਇਆ। ਮਹਾਂਪੁਰਖਾਂ ਦਾਂ ਬਚਨ ਹਿਰਦੇ ਵਿਚ ਘਰ ਕਰ ਗਿਆ। ਸਰਦਾਰ ਬਹਾਦਰ ਨੇ ੨੦੫ ਵਿੱਘੇ ਥਾਂ ਖਰੀਦ ਕੇ ਉਸ ਮੰਜੀ ਸਾਹਿਬ ਦੇ ਨਾਮ ਕਰਵਾਇਆ।

ਮੰਜੀ ਸਾਹਿਬ, ਥੜਾ ਸਾਹਿਬ ਅਤੇ ਇਕ ਕਮਰਾ ਬਣਵਾਇਆ। ਇਕ ਖੂਹੀ ਲਗਵਾਈ। ਇਕ ਗਰੰਥੀ ਸਿੰਘ ਖੇੜਾ ਦਭਾਲੀ ਦਾ ਉਥੇ ਬਿਠਾਇਆਂ। ਉਸ ਸਰਦਾਰ ਬਹਾਦਰ ਨੇ ੨੦ ਵਿੱਘੇ ਦਾ ਬਾਗ਼ ਵੀ ਮੰਜੀ ਸਾਹਿਬ ਦੇ ਨਾਂ ਕਰਵਾਇਆ। ਇਨ੍ਹਾਂ ਸੇਵਾਵਾਂ ਦੇ ਉਪਰੰਤ ਉਸ ਅਮੀਰ ਦੇ ਇਕ ਪੁੱਤਰ ਸਵਾ ਸਾਲ ਅੰਦਰ ਪੈਦਾ ਹੋਇਆ। (ਕਿਲਾ ਰਾਇਪੁਰ ਵਿਖੇ ਇਹ ਬਾਗ਼ ਵਾਲੇ ਸਰਦਾਰ ਕਹਾਉਂਦੇ ਸੀ)

ਇਸ ਤੋਂ ਬਾਅਦ ਹੈਡ ਪੁਜਾਰੀ ਆਪ ਦੀ ਮਲਕੀਅਤ ਬਣਾ ਬੈਠਾ। ਸਰਦਾਰ ਬਹਾਦਰ ਦਾ ੨੦ ਵਿਘੇ ਦਾ ਬਾਗ਼ ਵੇਚ ਆਏ। ਆਉਂਦੇ ਰਸਤੇ ਵਿਚ ਭਾਦਸੋਂ ਦੇ ਨਜਦੀਕ ਚੋਏ ਵਿਚ ਸਣੇ ਮਾਇਆ ਡੁੱਬ ਕੇ ਮਰੇ। ਉਸ ਤੋਂ ਬਾਅਦ ਉਹਨਾਂ ਦੀਆਂ ਪੁਸਤਾਂ ਚਲਦੀਆਂ ਰਹੀਆ।

੧੯੬੪ ਤੋਂ ਦਾਸ ਨੂੰ ਆਲੋਵਾਲ ਤੇ ਸਿੰਭੜੋ ਅਖੰਡ ਪਾਠ ਅਤੇ ਦੀਵਾਨਾਂ ਤੇ ਜਾਣ ਦਾ ਸਮਾਂ ਮਿਲਿਆ। ਇਸ ਅਸਥਾਨ ਨੂੰ ਲਿਖਾਰੀ 'ਸੰਤ ਖਾਲਸਾ' ਨੇ

ਨਗਰ ਦੀ ਸੰਗਤ ਸਮੇਤ ਪੁਜਾਰੀ ਸਿੰਘਾ ਤੋਂ ਮੁਕਤ ਕਰਵਾ ਕੇ ਮੰਜੀ ਸਾਹਿਬ, 'ਦੇਹੁਰਾ ਸਾਹਿਬ' ਅਸਥਾਨ ਦਾ ਨੀਂਹ ਪੱਥਰ ਰੱਖ ਕੇ ਤਿਆਰ ਕਰਵਾਇਆ। ਹੁਣ ਸੁੰਦਰ, ਗੁਰਦੁਆਰਾ ਸਾਹਿਬ, ਸਰੋਵਰ ਅਤੇ ਨਿਸ਼ਾਨ ਸਾਹਿਬ ਝੂਲਦਾ ਹੈ। ਇੱਥੇ ਮੱਸਿਆ ਦਾ ਦਿਵਸ ਮਨਾਇਆ ਜਾਂਦਾ ਹੈ। ਬੜਾ ਭਾਰੀ ਜੋੜਮੇਲਾ ਲੱਗਦਾ ਹੈ।

ਇਸ ਤੋਂ ਅੱਗੇ ਗੁਰੂ ਸਾਹਿਬ ਸਮੇਤ ਸੰਗਤਾਂ ਦੇ ਅਜਨੌਦਾ ਰਾਹੀਂ ਗੁਰੂਸਰ ਧੰਗੇੜਾ ਪਹੁੰਚੇ। ਇੱਥੇ ਬਹੁਤ ਸੁੰਦਰ ਗੁਰਦੁਆਰਾ ਸਾਹਿਬ ਤੇ ਸੁੰਦਰ ਤਾਲ ਬਣੇ ਹੋਏ ਹਨ। ਉੱਚੇ ਸੁੱਚੇ ਗੁਰੂ ਕੇ ਨਿਸ਼ਾਨ ਝੂਲ ਰਹੇ ਹਨ। ਮਹਾਰਾਜਾ ਨਾਭਾ ਦੇ ਫੌਜੀ ਸਿੰਘਾਂ ਨੇ ਸੇਵਾ ਵਿਚ ਹਿੱਸਾ ਪਾਇਆ ਅਤੇ ਸੇਵਾ ਸੰਤ ਮਾਨ ਸਿੰਘ ਜੀ ਝੰਬਾਲੀ ਵਾਲਿਆਂ ਨੇ ਕਰਵਾਈ ਜੋ ਕਿ ਸੰਤ ਹਜ਼ਾਰਾ ਸਿੰਘ ਜੀ ਦੇ ਚੇਲੇ ਸਨ। ਉਨ੍ਹਾ ਨੇ ਇੱਥੇ ਹੀ ਸਾਰਾ ਜੀਵਨ ਲੇਖੇ ਲਾ ਦਿੱਤਾ। ਗੁਰੂ ਜੀ ਨੇ ਅਗੌਲ ਨਗਰ ਪਹੁੰਚ ਕੇ ਇਕ ਪਿੱਪਲ ਹੇਠ ਡੇਰਾ ਕੀਤਾ। ਜਿੱਥੇ ਅੱਜ ਕਲ ਭਾਈ ਨੱਥਾ ਸਿੰਘ ਜੀ ਨੇ ਇਸ ਅਸਥਾਨ ਦੇ ਨਾਮ ੧੦ ਵਿੱਘੇ ਜਮੀਨ ਲਗਵਾਈ। ਇਥੇ ਗੁਰਦੁਆਰਾ ਸਾਹਿਬ ਬਣ ਚੁੱਕਿਆ ਹੈ। ਗੁਰਦੁਆਰਾ ਸਾਹਿਬ ਦੀ ਸੇਵਾ ਭਾਈ ਨੱਥਾ ਸਿੰਘ ਜੀ ਨਿਭਾ ਰਹੇ ਹਨ। ਇਥੋਂ ਗੁਰੂ ਜੀ ਗੁਰੂਸਰ ਲੁਬਾਣਾ ਹੁੰਦੇ ਹੋਏ ਰੋਹਟਾ ਸਾਹਿਬ ਪਹੁੰਚੇ। ਪਹਿਲਾਂ ਇੱਥੇ ਮੰਜੀ ਸਾਹਿਬ ਹੀ ਸੀ। ਮਹਾਰਾਜ਼ ਨਾਭਾ ਵੱਲੋਂ ੭੦ ਘੁਮਾਂ ਜਮੀਨ ਅਸਥਾਨ ਦੇ ਨਾਮ ਲਗਵਾਈ ਹੋਈ ਹੈ। ਸੰਤ ਹਰਬੰਸ ਸਿੰਘ ਜੀ ਕਾਰ ਸੇਵਾ ਵਾਲੇ ਸੇਵਾ ਕਰਵਾ ਰਹੇ ਹਨ। ਬਹੁਤ ਸੁੰਦਰ ਇਮਾਰਤ ਗੁਰਦੁਆਰਾ ਸਾਹਿਬ ਦੀ ਬਣੀ ਹੋਈ ਹੈ। ਇਥੋਂ ਗੁਰੂ ਸਾਹਿਬ ਜੀ ਦਭਲਾਨ ਪਹੁੰਚੇ।

## ★ ਗੁ: ਧਬਲਾਨ ਪਾਤਿਸ਼ਾਹੀ ਨੌਵੀਂ ★

ਇਸ ਅਸਥਾਨ ਦੀ ਸੇਵਾ ਸੰਤ ਅਰਜਨ ਸਿੰਘ ਅਤੇ ਸੰਤ ਗਜਣ ਸਿੰਘ ਜੀ ਨੇ ਕੀਤੀ। ਅਸਥਾਨ ਦੇ ਨਾਮ ੨੦ ਘੁਮਾਂ ਜ਼ਮੀਨ ਕਰਵਾਈ। ਸੁੰਦਰ ਗੁਰਅਸਥਾਨ ਬਣਿਆ ਹੋਇਆ ਹੈ। ਹੁਣ ਪ੍ਰਬੰਧ ਸ਼ਰੋਮਣੀ ਗੁ: ਪ੍ਰੰ: ਕਮੇਟੀ ਦੇ ਅਧੀਨ ਹੈ। ਇਥੋਂ ਸਤਿਗੁਰੂ ਜੀ ਥੂਹੀ ਪਹੁੰਚੇ। ਥੂਹੀ ਤੋਂ ਹੁੰਦੇ ਹੋਏ ਗੁਣੀਕੇ, ਆਲੋਹਰਖ, ਭਵਾਨੀਗੜ੍ਹ, ਫੱਗੂਆਲ, ਘਰਾਚੋਂ ਆਏ। ਇਥੋਂ ਗੁਰੂ ਜੀ ਮੰਗਵਾਲ, ਖੁਰਾਣਾ (ਨਵਾਂ ਮਸਤੂਆਣਾ ਸਾਹਿਬ) ਇਸ ਅਸਥਾਨ ਤੇ ਸ੍ਰੀ ਗੁਰੂ ਨਾਨਕ ਦੇਵ ਜੀਆਂ ਨੇ ਚਰਨ ਪਾਏ। ਜੋ ਭਾਈ ਗੁਰਦਾਸ ਜੀਆਂ ਨੇ ਵਾਰ ਵਿਚ ਵਰਨਣ ਕੀਤਾ ਹੈ :-

'ਸਿੰਘ ਬੁਕੇ ਮਿਰਗਾਵਲੀ, ਭੰਨੀ ਜਾਇ ਨਾ ਧੀਰ ਧਰੋਆ ॥''

ਅਸਲੀ ਇਹ ਉਹ ਧਰਤੀ ਹੈ ਨਿਸ਼ਾਨਾ ਇਸ ਵੱਲ ਹੈ। ਇਸ ਧਰਤੀ ਤੇ ਛੇਵੇਂ ਪਾਤਿਸ਼ਾਹ ਜੀ ਆਏ ਫਿਰ ਨੌਵੇਂ ਪਾਤਿਸ਼ਾਹ ਜੀ ਆਏ। ਇਥੋਂ ਨਾਨਕਿਆਣਾ ਸਾਹਿਬ ਗਏ। ਫਿਰ ਅਕੋਈ ਸਾਹਿਬ ਅਤੇ ਕਾਂਝਲੇ ਵੀ ਤਿੰਨ ਪਾਤਿਸ਼ਾਹੀਆਂ ਨੇ ਚਰਨ ਪਾਏ। ਇਸ ਤੋਂ ਅੱਗੇ ਗੁਰੂ ਜੀ ਨੇ ਚਾਲੇ ਪਾ ਦਿੱਤੇ। (ਅਗਲੇ ਇਤਿਹਾਸ ਦਾ ਵੇਰਵਾ ਮਾਲਵਾ ਇਤਿਹਾਸ ਦੀ ਪੰਜਵੀਂ ਸੈਂਚੀ ਵਿਚ ਦਿੱਤਾ ਜਾਵੇਗਾ)

ਸ੍ਰੀ ਗੁਰੂ ਤੇਗ ਬਹਾਦਰ ਜੀਆਂ ਦੇ ਰਿਆਸਤ ਪਟਿਆਲਾ ਸ਼ਹਿਰ ਵਿਚ ਦੋ ਅਸਥਾਨ ਹਨ। ਇਕ ਲਹਿਲ ਨਗਰ ਵਿਖੇ ਡਲ ਦੀ ਬੀਮਾਰੀ ਪੈਣ ਕਾਰਨ ਸੰਗਤ ਗੁਰੂ ਜੀ ਨੂੰ ਇਥੇ ਲੈ ਕੇ ਆਈ। ਗੁਰੂ ਜੀ ਬਸੰਤ ਪੰਚਮੀ ਨੂੰ ਆਪਣੇ ਚਰਨਾਮ੍ਰਿਤ

ਤੋਂ ਪਵਿੱਤਰ ਹੋਈ ਛੱਪੜੀ ਵਿਚ ਇਸ਼ਨਾਨ ਕਰਵਾ ਕੇ ਮਾਈ ਕਰਮੋ ਦੇਈ ਦੀ ਮਾਤਾ ਦੀ ਬਿਮਾਰੀ ਹਟਾਈ ਸੀ। ਇਸ ਸੁੰਦਰ ਅਸਥਾਨ ਦੀ ਸੇਵਾ ਮਹਾਰਾਜਾ ਕਰਮ ਸਿੰਘ ਜੀ ਪਟਿਆਲਾ ਵਲੋਂ ਕਰਵਾਈ ਗਈ। ਸਮੇਂ ਸਮੇਂ ਅਨੁਸਾਰ ਸਾਰੇ ਰਾਜੇ ਇਸ ਅਸਥਾਨ ਦੀ ਸੇਵਾ ਕਰਦੇ ਆਏ ਹਨ।

ਅੱਜ ਕੱਲ ਕਾਰ ਸੇਵਾ ਵਾਲੇ ਬਾਬੇ ਸੇਵਾ ਕਰਵਾ ਰਹੇ ਹਨ। ਲਹਿਲ ਤੋਂ ਚਲ ਕੇ ਗੁਰੂ ਜੀ ਮੋਤੀ ਬਾਗ਼ ਪਹੁੰਚੇ। (ਨੋਟ :- ਗੁਰਦੁਆਰਾ ਦੂਖ ਨਿਵਾਰਨ ਸਾਹਿਬ ਔਰ ਮੋਤੀ ਬਾਗ, ਬਹਾਦਰ ਗੜ੍ਹ ਦੇ ਦੋ ਅਸਥਾਨ, ਇਕ ਕਿਲੇ ਦੇ ਅੰਦਰ ਅਤੇ ਇਕ ਬਾਹਰ ਇਹ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਦੇਹਲੀ ਨੂੰ ਸੀਸ ਵਾਰਨ ਵੇਲੇ ਜਾਣ ਦਾ ਮਾਰਗ ਹੈ।) ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਗੁਰਦੁਆਰਾ ਬਹਾਦਰ ਗੜ੍ਹ ਸੈਫ਼ਾਬਾਦ ਤਿੰਨ ਮਹੀਨੇ ਨਵਾਬ ਸੈਫ਼ ਅਲੀ ਦੇ ਬਾਗ ਵਿਚ ਰਹੇ। ਇਸ ਤਿੰਨ ਮਹੀਨੇ ਦੇ ਦੌਰਾਨ ਗੁਰੂ ਜੀ ਆਸ ਪਾਸ ਦੇ ਇਲਾਕੇ ਨੂੰ ਭਾਗ ਲਾਉਂਦੇ ਰਹੇ।

ਨਗਰ ਆਕੜ ਵਿਖੇ ਗੁਰੂ ਜੀ ਦਾ ਨਿੰਮ ਸਾਹਿਬ ਅਸਥਾਨ ਬਣਿਆ ਹੋਇਆ ਹੈ। ਇਥੇ ਗੁਰੂ ਜੀ ਨੇ ਦਾਤਣ ਗੱਡੀ ਸੀ ਅਤੇ ਵਰ ਦਿੱਤਾ ਸੀ। ਨਿੰਮ ਦੇ ਜਿਸ ਪਾਸੇ ਵੱਲ ਗੁਰੂ ਜੀ ਬੈਠੇ ਸਨ ਉੱਧਰ ਪੱਤੇ ਮਿੱਠੇ ਹਨ ਬਾਕੀ ਫਿੱਕੇ-ਕੌੜੇ ਹਨ। ਸੁੰਦਰ ਗੁਰਅਸਥਾਨ ਅਤੇ ਨਿਸ਼ਾਨ ਸਾਹਿਬ ਝੂਲ ਰਹੇ ਹਨ। ਇਸ ਤੋਂ ਅੱਗੇ ਗੁਰੂ ਸਾਹਿਬ ਜੀਆਂ ਨੇ ਆਗਰੇ ਨੂੰ ਚਾਲੇ ਪਾ ਦਿੱਤੇ।







1. ਨੌਵੇਂ ਪਾਤਸ਼ਾਹ ਨੇਂ ਇਥੇ ਚਰਨ ਪਾਏ, ਗੁ: ਧਬਲਾਨ ਸਾਹਿਬ, ਪਾਤਸ਼ਾਹੀ ਨੌਵੀਂ 2. ਗੁ: ਨਿੰਮਸਰ ਸਾਹਿਬ, ਆਕੜ 3. ਗੁਰੂ ਤੇਗਬਹਾਦਰ ਜੀ ਮਹਾਰਾਜ ਦੇ ਨਾਮ ਤੇ ਮਹਾਰਾਜ ਕਰਮ ਸਿੰਘ ਪਟਿਆਲਾ ਨੇਂ ਕਿਲਾ ਬਣਵਾਇਆ ਜਿਸਦਾ ਨਾਮ ਬਹਾਦਰਗੜ੍ਹ ਰੱਖਿਆ 4. ਬਹਾਦਰਗੜ੍ਹ ਕਿਲੇ ਵਿਚ ਨੌਂ ਦਿਨ ਸੈਫਦੀਨ ਦੀ ਬੇਗਮਾ ਨੂੰ ਦਰਸ਼ਨ ਦੇਣੇ ਤੇ ਉਪਦੇਸ਼ ਦੇਣਾ ।





ਉਪੱਰ : ਪ੍ਰਾਚੀਨ ਗੁਰ ਅਸਥਾਨ, ਜਿਥੇ ਨੌਵੇਂ ਪਾਤਸ਼ਾਹ ਨੇ ਸੰਗਤਾਂ ਨੂੰ ਦੀਵਾਨ ਸਜਾ ਕੇ ਦਰਸ਼ਨ ਦੇਣੇ ਤੇ ਦੀਵਾਨ ਸਜਾਉਣਾ, ਪ੍ਰਵਚਨਾਂ ਦੁਆਰਾ ਸੰਗਤਾਂ ਨੂੰ ਤਾਰਨਾਂ, ਇਹ ਉਹ ਅਸਥਾਨ ਹੈ । ਹੇਠਾਂ : ਤਿੰਨ ਮਹੀਨੇਂ ਦੋ ਦਿਨ ਬਹਾਦਰਗੜ੍ਹ ਇਸ ਬਾਹਰਲੇ ਅਸਥਾਨ ਤੇ ਨੌਵੇਂ ਪਾਤਸ਼ਾਹ ਨੇਂ ਠਹਿਰਨਾਂ ਕੀਤਾ, ਦੀਵਾਨ ਸਜਣਾਂ ਤੇ ਸੰਗਤ ਨੂੰ ਦਰਸ਼ਨ ਦੇਣੇ ।

ਨੋਟ :- ਇਹ ਗੁਰ ਇਤਿਹਾਸਕ ਅਸਥਾਨ ਨਗਰ ਜਖ਼ਵਾਲੀ ਵਿਖੇ ਪਾਤਿਸ਼ਾਹੀ ਨੌਵੀਂ ਜਿੱਥੇ ਪੰਜ ਪਿਆਰਿਆਂ ਸਮੇਤ ਸ੍ਰੀ ਗੁਰੂ ਤੇਗ਼ ਬਹਾਦਰ ਜੀ ਸਾਹਿਬ ਨੌ-ਲੱਖੇ ਤੋਂ ਚੱਲ ਕੇ ਟਹਿਲਪੁਰ ਨੂੰ ਜਾ ਰਹੇ ਸੀ। ਇਹ ਦੋ ਕਿਲੋਮੀਟਰ ਤੇ ਪੂਰਬ ਦਿਸ਼ਾ ਕੋਲ ਹੈ। ਹੋਰ ਕਿਸੇ ਇਤਿਹਾਸ ਵਿਚ ਇਸ ਦਾ ਜ਼ਿਕਰ ਨਹੀਂ ਹੈ। ਲਿਖਾਰੀ ਨੇ ਪੰਜ ਪਿਆਰਿਆਂ ਸਮੇਤ ਗੁਰਦੁਆਰਾ ਸਾਹਿਬ ਦੀ ਨੀਂਹ ਰੱਖੀ। ਜਿਹਨਾਂ ਪੰਜ ਪਿਆਰਿਆਂ ਵਿਚ ਸੰਤ ਖਾਲਸਾ ਲਿਖਾਰੀ ਸਮੇਤ, ਸੰਤ ਹਮੀਰ ਸਿੰਘ ਜੀ, ਸ: ਅਜੀਤ ਸਿੰਘ ਜੀ ਦੁਖੀ ਮੈਨੇਜਰ ਸ੍ਰੋ: ਗੁ: ਪ੍ਰੰ: ਕਮੇਟੀ ਗੁਰੂ ਕਾਸੀ ਦਮਦਮਾ ਸਾਹਿਬ ਗਿਆਨੀ ਭਗਵਾਨ ਸਿੰਘ ਕਥਾਗਰ ਤਖਤ ਗੁਰੂ ਕਾਂਸੀ ਦਮਦਮਾ ਸਾਹਿਬ ਤੇ ਸੰਤ ਮੋਨੀ ਜੀ ਨਾਲ ਸਨ। ਇਸ ਅਸਥਾਨ ਤੇ ਸ੍ਰੀ ਗੁਰੂ ਤੇਗ ਬਹਾਦਰ ਜੀਆਂ ਦਾ ਕੋਈ ਕੌਤਕ ਦਿੱਸਿਆ ਤੇ ਪੂਰਾ ਨਿਸ਼ਚਾ ਲਿਖਾਰੀ ਨੇ ਕਰਵਾਇਆ) ਇਸ ਸੁੰਦਰ ਗੁਰਅਸਥਾਨ ਦੀ ਦੁਬਾਰਾ ਕਾਰ ਸੇਵਾ ਸੰਤ ਹਰਬੰਸ ਜੀ ਕਾਰ ਸੇਵਾ ਵਾਲਿਆਂ ਨੇ ਕਰਵਾਈ ਹੈ। ਗੁਰੂ ਕੇ ਉੱਚੇ ਸੁੱਚੇ ਨਿਸ਼ਾਨ ਝੂਲ ਰਹੇ ਹਨ।



# ਗੁਰ ਅਸਥਾਨ
# (ਪਾਤਿਸ਼ਾਹੀ ਛੇਵੀਂ)

ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀਆਂ ਦੇ ਸਰਹੰਦ, ਮੰਡੀ ਗੋਬਿੰਦਗੜ੍ਹ, ਰਾਜਧਾਨੀ ਅਮਲੋਹ, ਸਿੱਧੂਵਾਲ, ਰਿਆਸਤੀ ਪਟਿਆਲਾ ਅਤੇ ਨਾਭਾ ਦੇ ਇਰਦੋ ਗਿਰਦ ਜੋ ਗੁਰ ਅਸਥਾਨ ਹਨ। ਜਿਹਨਾਂ ਨੂੰ ਗੁਰੂ ਸਾਹਿਬ ਜੀਆਂ ਨੇ ਆਪਣੇ ਪਵਿੱਤਰ ਚਰਨ ਕਮਲ ਪਾ ਕੇ ਪੂਜਣਯੋਗ ਬਣਾਇਆ। ਸਿਰਫ਼ ਉਹਨਾਂ ਦਾ ਇਤਿਹਾਸ ਲਿਖਾਰੀ ਦੀ ਕਲਮ ਤੋਂ ਆਪਣੀ ਖੋਜ ਦੇ ਮੁਤਾਬਕ ਇਸ ਤਰ੍ਹਾਂ ਹੈ।



ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਕਨਿਕਦਾਹਿਨੀ ਨਦੀ ਦੇ, ਜੀ. ਟੀ. ਰੋਡ ਪੁਲ ਦੇ ਉੱਪਰ ਸੁਭਾਇਮਾਨ ਹੈ।





ਉਪੱਰ : ਗੁਰਦੁਆਰਾ ਪਾਤਸ਼ਾਹੀ ਛੇਵੀਂ ਬ੍ਰਾਹਮਣ ਮਾਜਰਾ ਸਰਹਿੰਦ। ਹੇਠਾਂ: ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਨਗਰ ਸਿਧੂਵਾਲ ਨਜਦੀਕ ਸਰਹਿੰਦ।

## ਗੁਰਦੁਆਰਾ ਛੇਵੀਂ ਪਾਤਿਸ਼ਾਹੀ
## ਸ੍ਰੀ ਫਤਿਹਗੜ੍ਹ ਸਾਹਿਬ

ਇਹ ਅਸਥਾਨ ਕਨਕ ਦਾਹਿਨੀ ਨਦੀ ਦੇ ਕੰਢੇ ਤੇ ਸਸੋਭਤ ਹੈ। ਇਸ ਦੀ ਖੋਜ ਸੰਤ ਬਾਬਾ ਸੁਖਦਰਸ਼ਨ ਸਿੰਘ ਜੀ ਗਪਾਲੋਂ ਵਾਲਿਆਂ ਨੇ ਕੀਤੀ ਸੀ ਅਤੇ ਨਿਸ਼ਾਨ ਸਾਹਿਬ ਝੁਲਾਏ ਸਨ। ਹੁਣ ਇਸ ਅਸਥਾਨ ਦੀ ਸੇਵਾ ਕਾਰ ਸੇਵਾ ਵਾਲੇ ਸੰਤ ਬਾਬਾ ਹਰਬੰਸ ਸਿੰਘ ਜੀਆ ਨੇ ਕਰਵਾਈ ਹੈ। ਸੁੰਦਰ ਮੰਦਰ ਬਣ ਗਏ ਹਨ ਅਤੇ ਨਿਸ਼ਾਨ ਸਾਹਿਬ ਝੂਲਦੇ ਹਨ।

ਬ੍ਰਾਹਮਣ ਮਾਜਰੇ (ਸਰਹੰਦ) ਵਿਖੇ ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਆਏ। ਉਸ ਸਮੇਂ ਇੱਥੇ ਮਾੜੀ ਬਣੀ ਹੋਈ ਸੀ। ਇਕ ਸੇਵਾਦਾਰ ਸੇਵਾ ਕਰਦਾ ਸੀ। ਸੇਵਾਦਾਰ ਕੁਝ ਸਮੇਂ ਲਈ ਬਾਹਰ ਗਿਆ ਹੋਇਆ ਸੀ। ਮਹਾਰਾਜ ਜੀਆ ਨੇ ਪੁੱਛਿਆ, "ਕਿ ਭਾਈ ਇਹ ਕੀ ਜਗ੍ਹਾ ਹੈ।" ਸੇਵਾਦਾਰਾਂ ਨੇ ਦੱਸਿਆ, "ਕਿ ਮਹਾਰਾਜ ਜੀ ਇਹ ਮਾੜੀ ਹੈ।" ਸਤਿਗੁਰਾਂ ਨੇ ਆਪਣੇ ਮੁਖਾਰਬਿੰਦ ਤੋਂ ਇਲਾਹੀ ਬਚਨ ਕੀਤਾ, "ਕਿ ਇਹ ਅੱਜ ਤੋਂ ਤਕੜੀ ਹੋ ਜਾਵੇਗੀ।" ਮਹਾਰਾਜ ਜੀਆਂ ਦੇ ਬਚਨਾਂ ਅਨੁਸਾਰ ਮਾੜੀ ਢਾਹ ਕੇ ਗੁਰਦੁਆਰਾ ਸਾਹਿਬ ਬਣਾ ਦਿੱਤਾ। ਕੁਝ ਸਮੇਂ ਬਾਅਦ ਮਾੜੀ ਦਾ ਭਗਤ ਸੇਵਾਦਾਰ ਆਇਆ ਤਾਂ ਉਸ ਨੇ ਪੁੱਛਿਆ ਇਹ ਕੀ

ਹੈ। ਸੇਵਾਦਾਰਾਂ ਨੇ ਸਾਰੀ ਹਕੀਕਤ ਦੱਸੀ । ਉਸ ਭਗਤ ਸਾਧੂ ਨੇ ਬਚਨ ਕੀਤਾ ਕਿ ਇਹ ਅੱਗੇ ਨਹੀਂ ਵਧੇਗਾ । ਗੁਰਦੁਆਰਾ ਸਾਹਿਬ ਦੀ ਸੁੰਦਰ ਇਮਾਰਤ ਗੁਰੂ ਜੀ ਦੀ ਯਾਦ ਨੂੰ ਦਰਸਾਉਂਦੀ ਹੈ।

## ਸਿਧੂਵਾਲ ਨੇੜੇ ਬਧੌਛੀ

ਇਕ ਕ੍ਰਿਸਾਨ ਪ੍ਰੇਮੀ ਗੁਰੂ ਸਾਹਿਬ ਨੂੰ ਬ੍ਰਾਹਮਣ ਮਾਜਰੇ ਤੋਂ ਨਗਰ ਸਿੱਧੂਵਾਲ ਲੈ ਗਿਆ । ਗੁਰੂ ਜੀਆਂ ਨੇ ਉਸ ਦਾ ਪਿਆਰ ਦੇਖ ਕੇ ਸਣੇ ਕੇਸ ਕੰਘਾ ਬਖ਼ਸ਼ਿਸ਼ ਕੀਤਾ । ਇੱਕ ਟਾਹਲੀ ਸਾਹਿਬ ਹੇਠ ਗੁਰੂ ਸਾਹਿਬ ਜੀਆਂ ਨੇ ਆਸਣ ਲਾਏ। ਅੱਜ ਕੱਲ ਇਹ ਵਸਤੂ ਖੁਰਦ ਬੁਰਦ ਹੋ ਗਈ ਹੈ । ਪ੍ਰੰਤੂ ਅਫ਼ਸੋਸ ਕਿ ਇਹ ਚੀਜਾਂ ਪਤਾ ਨਹੀਂ ਹੁਣ ਕਿਥੇ ਹਨ । ਅੱਜ ਕਲ ਗੁਰਦੁਆਰਾ ਬਣਿਆ ਹੋਇਆ ਹੈ। ਇਥੋਂ ਸ੍ਰੀ ਗੁਰੂ ਜੀ ਮੰਡੀ ਗੋਬਿੰਦਗੜ ਪਹੁੰਚੇ। ਇਹ ਅਸਥਾਨ ਰੇਲਵੇ ਸ਼ਟੇਸ਼ਨ ਤੋਂ ੨ ਫਰਲਾਂਗ ਉਤਰ ਪੂਰਬ ਕੋਨ ਵਿਚ ਹੈ । ਇਸ ਅਸਥਾਨ ਦੀ ਸੇਵਾ ਸੰਤ ਸਮਸ਼ੇਰ ਸਿੰਘ ਜੀ ਗੁੜਿਆਂ ਵਾਲਿਆਂ ਨੇ ਸ: ਮਾਨ ਸਿੰਘ ਜੀ ਖਾਲਸਾ ਸਮੇਤ ਸੰਗਤਾਂ ਨਾਲ ਮਿਲਕੇ ਬਣਾਇਆ ਸੀ । ਗੁਰੂ ਜੀ ਨੇ ਬਚਨ ਕੀਤਾ ਇਥੇ ਲੋਹੇ ਨਾਲ ਲੋਹਾ ਬੜਾ ਖੜਕੇਗਾ । ਇਹ ਅੱਜ ਕੱਲ ਲੋਹੇ ਦਾ ਘਰ ਬਣਿਆ ਹੋਇਆ ਹੈ । ਸੰਗਤਾਂ ਲਾਭ ਉਠਾਉਂਦੀਆਂ ਹਨ । ਇਸ ਜਗਾ ਤੇ ਸੁੰਦਰ ਗੁਰ ਇਤਿਹਾਸਕ ਅਸਥਾਨ ਬਣਿਆ ਹੈ । ਅੱਗੇ ਗੁਰੂ ਜੀ ਸੌਂਟੀ ਨਗਰ ਪਹੁੰਚੇ । ਇਹ ਰਿਆਸਤ ਨਾਭਾ ਵਿਚ ਨਜ਼ਾਮਤ ਅਮਲੋਹ ਦਾ ਇਕ ਨਗਰ ਜੋ ਗੋਬਿੰਦਗੜ ਰੇਲਵੇ ਸ਼ਟੇਸ਼ਨ ਤੋਂ ਚਾਰ ਮੀਲ ਦੀ ਵਿੱਥ

ਤੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦਾ ਗੁਰਦੁਆਰਾ ਬਨਿਆ ਹੋਇਆ ਹੈ। ਇਸ ਅਸਥਾਨ ਦਾ ਇਤਿਹਾਸ ਸ੍ਰੀ ਗੁਰੂ ਰਾਮਦਾਸ ਜੀਆਂ ਦੇ ਦੋ ਸਿੰਘ ਹਰ ਰੋਜ ਆਪਸ ਵਿਚ ਲੜਦੇ ਰਹਿੰਦੇ ਸਨ। ਇਕ ਦਿਨ ਇਕ ਸਿੰਘ ਨੇ ਦੂਸਰੇ ਨੂੰ ਕਿਹਾ ਕਿਉਂ ਸਾਰਾ ਦਿਨ ਸੂਰ ਵਾਂਗ ਘੁਰ-ਘੁਰ ਕਰਦਾ ਰਹਿੰਦਾ ਹੈ। ਦੂਸਰੇ ਨੇ ਇਸ ਦੇ ਜਵਾਬ ਵਿਚ ਕਿਹਾ ਕਿ ਤੂੰ ਐਵੇਂ ਕੁੱਤੇ ਦੀ ਤਰ੍ਹਾਂ ਭੌਂਕੀ ਜਾਨਾ ਏ। ਮਹਾਰਾਜ ਜੀਆਂ ਨੇ ਆਪਸੀ ਬੋਲ ਚਾਲ ਸੁਣਨ ਤੇ ਫੁਰਮਾਇਆ ਕਿ ਭਾਈ ਤੁਹਾਨੂੰ ਦੋਵਾਂ ਨੂੰ ਇਹ ਜਨਮ ਭੁਗਤਣੇ ਹੀ ਪੈਣਗੇ। ਸਿੱਖਾਂ ਨੇ ਬੇਨਤੀ ਕੀਤੀ ਮਹਾਰਾਜ ਜੀ ਸਾਡਾ ਉਧਾਰ ਕਿਵੇਂ ਹੋਵੇਗਾ। ਪਾਤਿਸ਼ਾਹ ਨੇ ਫੁਰਮਾਇਆ ਕਿ ਭਾਈ ਤੁਹਾਡਾ ਛੇਵੇਂ ਜਾਮੇ ਅਤੇ ਚੌਥੇ ਜਿਲੇ ਵਿਚ ਉਧਾਰ ਹੋਵੇਗਾ।

ਸੌਂਟੀ ਨਗਰ ਦੇ ਬਾਹਰ ਸੰਘਣੀ ਬਣੀ ਵਿਚ ਕੁੱਤਾ ਤੇ ਸੂਰ ਰਹਿੰਦੇ ਸਨ। ਇਨ੍ਹਾਂ ਦੀ ਆਪਸ ਵਿਚ ਉਹੀ ਪੁਰਾਣੀ ਜਿੱਦ ਚਲੀ ਆਉਂਦੀ ਸੀ ਇਸੇ ਜੰਗਲ ਵਿਚ ਮੀਰੀ ਪੀਰੀ ਦੇ ਮਾਲਕ ਨੇ ਆ ਕੇ ਡੇਰਾ ਲਾ ਲਿਆ। ਇਕ ਦਿਨ ਗੁਰੂ ਜੀ ਦੀ ਨਦਰਿ ਕੁੱਤੇ ਅਤੇ ਸੂਰ ਤੇ ਪਈ ਜੋ ਲੜ ਰਹੇ ਸਨ। ਗੁਰੂ ਮਹਾਰਾਜ ਜੀਆਂ ਨੇ ਗੋਲੀ ਚਲਾਈ ਤੇ ਦੋਨਾ ਨੂੰ ਇਸ ਜੂਨੀ ਤੋਂ ਛੁਟਕਾਰਾ ਦਿਵਾ ਕੇ ਮੁਕਤ ਕਰਾਇਆ। ਉਸ ਥਾਂ ਤੇ ਕੁੱਤੇ ਅਤੇ ਸੂਰ ਦੀ ਸਮਾਧ ਬਣੀ ਹੋਈ ਹੈ । ਜਿਸ ਜ਼ਗ੍ਹਾ ਸਤਿਗੁਰੂ ਜੀ ਬਿਰਾਜੇ ਉਸ ਥਾ ਸੁੰਦਰ ਗੁਰ ਅਸਥਾਨ ਬਣਿਆ ਹੋਇਆ ਹੈ। ਸੁੰਦਰ ਗੁਰੂ ਕੇ ਨਿਸ਼ਾਨ ਝੂਲ ਰਹੇ ਹਨ। ਦੋ ਤੋੜੇਦਾਰ ਰਾਈਫਲਾਂ ਜਿਨ੍ਹਾਂ ਦੇ ਨਾਲ ਕੁੱਤੇ ਅਤੇ ਸੂਰ

ਦਾ ਉਧਾਰ ਕੀਤਾ ਉਹ ਉਸੇ ਤਰ੍ਹਾਂ ਪਏ ਹਨ। ੧੦ ਤੇਗੇ ਗੁਰੂ ਜੀ ਦੇ ਸਮੇਂ ਦੇ ਪਏ ਹਨ। ਪੰਡਤ ਗੁਰਦਿਆਲ ਸਿੰਘ ਜੀ ਮਹਾਨ ਵਿਦਵਾਨ ਜਿਨ੍ਹਾਂ ਦੇ ਘਰ ਦੋ ਤੀਰ, ਦੋ ਪੋਥੀਆਂ, ਪੰਜ ਗੁੰਥੀ ਅਤੇ ਦਸ ਗੁੰਥੀਹੱਥੀ ਲਿਖਤ ਪਈ ਹੈ। ਮਹਾਨ ਵਿਸ਼ਾਲ ਵਿਦਵਾਂਨ ਪੰਡਤ ਗੁਰਦਿਆਲ ਸਿੰਘ ਜੀ ਦੇ ਸਪੁੱਤਰ ਤਸੀਲਦਾਰ ਸ: ਹਰਜੀਤ ਸਿੰਘ ਜੀ ਸੇਵਾ ਸੰਭਾਲ ਕਰ ਰਹੇ ਹਨ।

ਇਥੋਂ ਗੁਰੂ ਜੀ ਨੇ ਸਲਾਨੇ ਅਤੇ ਬਘੌਰ ਨਗਰ ਦੇ ਦਰਮਿਆਂਨ ਆਸਣ ਲਾਇਆ। ਇਥੇ ਗੁਰੂ ਜੀ ਦੇ ਘੋੜੇ ਦੇ ਸੁੰਭ ਦਾ ਨਿਸ਼ਾਨ ਸੀ। ਲਿਖਾਰੀ ਨੇ ਖੋਜ ਤੋਂ ਬਾਅਦ ਗੁਰ ਅਸਥਾਨ ਸੋਮਾ ਸਰ (ਚਸ਼ਮਾ ਸ਼ਰ) ਪ੍ਰਗਟ ਕੀਤਾ ਅਤੇ ਗੁਰਦੁਆਰਾ ਸਾਹਿਬ ਦਾ ਨੀਂਹ ਪੱਥਰ ਰੱਖਿਆ ਤੇ ਸੇਵਾ ਸੰਗਤਾਂ ਦੀ ਸਹਾਇਤਾ ਨਾਲ ਕਰਵਾਈ। ਬਘੌਰ ਨਗਰ ਦੇ ਸਾਹਮਣੇ ਇਕੋਲਾਹਾ ਨਗਰ ਹੈ ਗੁਰੂ ਜੀ ਉਥੇ ਪਹੁੰਚੇ। ਇਕੋਲਾਹੇ ਨਗਰ ਤੋਂ ੮੪ ਸਿੱਧਾਂ ਵਿਚੋਂ ਸਿੱਧ ਪੁਰਸ਼ ਬਾਬਾ ਸ਼ੀਹਾਂ ਸਿੰਘ ਗੁਰੂ ਜੀਆਂ ਨੂੰ ਸਿਧਸਰ (ਸਿਹੌੜਾ ਸਾਹਿਬ) ਲੈ ਕੇ ਗਏ। ਬਾਬਾ ਜੀ ਗੁਰੂ ਜੀਆਂ ਦੇ ਕੁਠਾਰੀ ਵੀ ਰਹੇ। ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀਆਂ ਨੂੰ ਝੱਲ ਮਾਰੀ ਜਿਸ ਤੋਂ ਝੱਲੀ (ਗਿੱਲ -ਝਲਿਆਣਾ) ਕਹਾਇਆ। ਸਿੱਧ ਪੁਰਸ਼ ਬਾਬਾ ਜੀਆ ਨੇ ਗੁਰੂ ਜੀਆਂ ਤੋਂ ਚਰਣਾਮ੍ਰਿਤ ਲਿਆ। ਇਕੋਲਾਹੇ ਤੋਂ ਜਾਂਦਿਆਂ ਗੁਰੂ ਜੀਆਂ ਨੇ ਭਮੱਦੀ ਅਤੇ ਚਕੋਹੀ ਦੇ ਦਰਮਿਆਂਨ ਡੇਰਾ ਕੀਤਾ। ਇਥੋਂ ਚਲ ਕੇ ਹਰਗੋਬਿੰਦਪੁਰਾ, ਨਵਾਂ ਪਿੰਡ, ਅਲੂਣੇ ਤੋਂ ਹੋ ਕੇ ਧਮੋਟ, ਸਿਹੌੜਾ ਸਾਹਿਬ (ਸਿਧਸਰ) ਪਹੁੰਚੇ।





ਉਪੱਰ : ਪਾਤਸ਼ਾਹੀ ਛੇਵੀਂ ਗੁ: ਸੋਂਟੀ ਸਾਹਿਬ। ਹੇਠਾਂ : ਸ਼ਸਤਰ, 10 ਤੇਗੇ, ਦੋ ਤੋੜੇਦਾਰ ਨਾਲੀ ਵਾਲੀ ਰਫਲਾਂ ਪਾਤਸ਼ਾਹੀ ਛੇਵੀਂ।





ਉਪੱਰ : ਇਹ ਸਮਾਧ ਕੁੱਤੇ ਤੇ ਸੂਰ ਦੀ ਜਿਨ੍ਹਾਂ ਬਾਰੇ ਇਤਿਹਾਸ, ਗੁਰੂ ਸਾਹਿਬ ਨਾਲ ਸਬੰਧਿਤ ਹੈ, ਕਰਤਾ ਵਲੋਂ ਲਿਖਿਆ ਗਿਆ ਹੈ। ਹੇਠਾਂ : ਪੰਡਤ ਗੁਰਦਿਆਲ ਸਿੰਘ ਜੀ, ਜਿਨ੍ਹਾਂ ਦੇ ਗ੍ਰਹਿ ਦਸਵੇਂ ਪਾਤਸ਼ਾਹੀ ਦੀਆਂ, ਇਹ ਨਿਸ਼ਾਨੀਆਂ, ਦੋ ਤੀਰ, ਇਕ ਦਸਮ ਗ੍ਰੰਥੀ, ਇੱਕ ਆਪਣੀ ਨਿੱਜੀ ਨਿਸ਼ਾਨੀ ' ਪੋਥੀ ' ਸੇਵਾ ਸੰਭਾਲ ਅੱਜਕੱਲ ਉਨ੍ਹਾਂ ਦੇ ਸਪੁੱਤਰ, ਤਹਿਸੀਲਦਾਰ ਸ੍ਰ: ਹਰਜੀਤ ਸਿੰਘ ਕਰ ਰਹੇ ਹਨ।





ਉਪੱਰ : ਇਹ ਮੰਜੀ ਸਾਹਿਬ ਪਾਤਸ਼ਾਹੀ ਛੇਵੀਂ, ਜੋ ਸੰਤ ਖਾਲਸਾ ਨੇ ਪ੍ਰਗਟ ਕਰਾਇਆ, ਅਸਥਾਨ ਬਣਾਇਆ ਤੇ ਨਿਸ਼ਾਨ ਸਾਹਿਬ ਝੁਲਾਇਆ ਤੇ ਅੱਜਕੱਲ ਚੜਦੀ ਕਲਾਂ ਵਿੱਚ ਗੁਰ ਮਰਿਆਦਾ ਵਿਚ ਸੇਵਾ ਸਿਮਰਨ ਹੋ ਰਿਹਾ ਹੈ।
ਹੇਠਾਂ : ਗੁ: ਫਲਾਹੀ ਸਾਹਿਬ ਪ੍ਰਗਟ ਕੀਤਾ ਪਾਤਸ਼ਾਹੀ ਛੇਵੀਂ ਸੰਤ ਖਾਲਸਾ ਨੇਂ, ਸ੍ਰ : ਨਾਨਕ ਸਿੰਘ ਦ਼ੇ ਖੂਹ ਤੇ, ਰਾਣੋਂ ਨਹਿਰ ਪੁਲ ਛੋਟੀ ਘੁਫਾਣੀ ਦੇ ਨਾਲ ਹੀ ਹੈ।





ਚੌਧਰੀ ਬਿਨੈਪਾਲ ਸਿੰਘ ਦੀ ਖੂਹੀ ਤੇ ਖੂਹ ਜਿਥੇ ਪਾਣੀ ਖਾਰੇ ਤੋਂ ਮਿੱਠਾ ਕੀਤਾ, ਇਹ ਇਤਿਹਾਸਕ ਦੋਵੇਂ ਅਸਥਾਨ ਉੱਪਰ : ਮਲਕਾਂ ਵਾਲਾ ਖੂਹ ਤੇ ਹੇਠਾਂ : ਮਲਕਾਂ ਵਾਲੀ ਖੂਹੀ (ਬਖਸ਼ਿਸ਼ ਪਾਤਸ਼ਾਹੀ ਛੇਵੀਂ ਨਗਰ ਧਮੋਟ) ਹਨ। ਇੱਥੇ ਹੀ ਮੋਹਰੂ ਚੌਧਰੀ ਦਾ ਸਮੇਤ ਪ੍ਰੀਵਾਰ ਕੋਹੜ ਦੂਰ ਕੀਤਾ।

## ★ ਧਮੋਟ ★

ਨਗਰ ਧਮੋਟ ਵਿਖੇ ਗੁਰੂ ਜੀ ਦਾ ਅਸਥਾਨ ਮੰਜੀ ਸਾਹਿਬ ਬਣਿਆ ਹੋਇਆ ਇਹ ਤਾਂ ਨਗਰ ਦੇ ਲੋਕਾਂ ਨੇ ਨਾਮ ਤੇ ਹੀ ਬਣਾਇਆ ਹੋਇਆ ਹੈ। ਜਿਸ ਦਾ ਜ਼ਿਕਰ ਮਾਲਵਾ ਇਤਿਹਾਸ ਦੀ ਪਹਿਲੀ ਸੈਂਚੀ ਵਿਚ ਦਿੱਤਾ ਹੈ। ਪ੍ਰੰਤੂ ਅਸਲੀ ਗੁਰਅਸਥਾਨ ਮੰਜੀ ਸਾਹਿਬ ਲਿਖਾਰੀ 'ਸੰਤ ਖਾਲਸਾ' ਨੇ ਆਪਣੇ ਹੱਥੀ ਪ੍ਰਗਟ ਕਰਾਇਆ ਤੇ ਨੀਂਹ ਪੱਥਰ ਰੱਖਿਆ। ਇਹ ਅਸਥਾਨ ਮਲਕਾ ਦੇ ਖੂਹ ਤੋਂ ਅੱਧ ਫਰਲਾਂਗ ਦੀ ਵਿੱਥ ਤੇ ਹੈ। ਗੁਰਦੁਆਰਾ ਸਾਹਿਬ ਦੀ ਸੁੰਦਰ ਇਮਾਰਤ ਲਿਖਾਰੀ ਦੀ ਦੇਖ ਰੇਖ ਵਿਚ ਸੰਗਤ ਖ਼ਾਸਕਰ ਚੌਧਰੀ ਜਸਮੇਰ ਸਿੰਘ, ਸੰਤ ਜਸਵੰਤ ਸਿੰਘ, ਬਾਬਾ ਅਮਰ ਸਿੰਘ, ਬਾਬਾ ਸੁੱਚਾ ਸਿੰਘ, ਗਿ: ਰਾਮ ਸਿੰਘ ਜੀ, ਭਾਈ ਹਰੀ ਸਿੰਘ, ਹੌਲਦਾਰ ਅਮਰਜੀਤ ਸਿੰਘ, ਭਾਈ ਦਸੌਂਦਾ ਸਿੰਘ, ਚੌਧਰੀ ਜੰਗ ਸਿੰਘ, ਸਰਪੰਚ ਬਲਜੀਤ ਸਿੰਘ, ਸ: ਅਸ਼ੋਕ ਸਿੰਘ, ਅਮਰਜੀਤ ਸਿੰਘ ਰੌਣੀ, ਸ: ਗੁਰਮੇਲ ਸਿੰਘ ਆਦਿ ਦੇ ਸਹਿਯੋਗ ਨਾਲ ਤਿਆਰ ਹੋਈ। ਸੁੰਦਰ ਗੁਰਦੁਆਰਾ ਮੰਜੀ ਸਾਹਿਬ ਬਣਿਆ ਹੋਇਆ। ਉਚੇ ਸੁੱਚੇ ਨਿਸ਼ਾਨ ਸਾਹਿਬ ਝੂਲ ਰਹੇ ਹਨ। ਦੋ ਟਾਈਮ ਨਿੱਤਨੇਮ ਹੁੰਦਾ ਹੈ। ਸੰਗਤਾ ਦਰਸ਼ਨ ਕਰਕੇ ਲਾਭ ਉਠਾਉਂਦੀਆਂ ਹਨ।

ਮਲਕਾ ਦਾ ਖੂਹ ਵੀ ਇਤਿਹਾਸਕ ਅਸਥਾਨ ਹੈ। ਇਸ ਦਾ ਮਾਲਕ ਚੌਧਰੀ ਬੈਨੀਪਾਲ ਸੀ। (ਚੌਧਰੀ ਬੈਨੀਪਾਲ ਮਲਕ ਜਿਹੜੇ ਖੂਹ ਦੇ ਮਾਲਕ ਸਨ। ਇਸ ਘਰ ਵਿੱਚ ਲਿਖਾਰੀ ਦਾਸਰਾ 'ਸੰਤ ਖਾਲਸਾ' ਦੇ ਪਿਤਾ ਜੀ ਦੇ ਨਾਨਕੇ ਸਨ।)

ਉਸ ਸਮੇਂ ਗੁਰੂ ਜੀਆਂ ਨਾਲ ੨੨੦੦੦ ਘੋੜ ਅਸਵਾਰ ਸੀ।

ਭਾਈ ਬਿਧੀ ਚੰਦ ਜੀ ਅਤੇ ਭਾਈ ਜੇਠਾ ਜੀ ਸਿੰਘਾਂ ਸਮੇਤ ਜਲ ਦੀ ਤਲਾਸ ਵਿਚ ਮਲਕਾ ਦੇ ਖੂਹ ਤੇ ਪਹੁੰਚ ਗਏ। ਉਥੇ ਸਿੰਘਾਂ ਨੇ ਘੋੜਿਆਂ ਨੂੰ ਜਲ ਛਕਾਇਆ ਗੁਰੂ ਜੀਆਂ ਨੇ ਇਸ ਖੂਹ ਦੇ ਪਾਣੀ ਨੂੰ ਖਾਰੇ ਤੋਂ ਮਿੱਠਾ ਕੀਤਾ ਜੋ ਹੁਣ ਤੱਕ ਹੈ।

ਮੀਰੀ ਪੀਰੀ ਦੇ ਮਾਲਕ ਗੁਰੂ ਜੀ ਨੇ ਸਿੱਧਸਰ ਦੀ ਪਾਵਨ ਸਿੱਧਾਂ ਪੁਰਖਾਂ ਦੀ ਧਰਤੀ ਤੇ ਦੋ ਵਾਰੀ ਚਰਨ ਪਾਏ। ਇੱਥੇ ਰਹਿੰਦਿਆਂ ਗੁਰੂ ਜੀ ਨੇ ਆਲੇ ਦੁਆਲੇ ਦੇ ਨਗਰਾਂ ਵਿੱਚ ਚਰਨ ਪਾ ਕੇ ਤਾਰਨਾ ਕੀਤਾ। ਜਰਗ ਨਗਰ ਵੀ ਜਿਥੇ ਮਾਤਾ ਢਾਣੀ ਦਾ ਮੇਲਾ ਲੱਗਦਾ ਹੈ ਉਸ ਦੇ ਬਿਲਕੁਲ ਸਾਹਮਣੇ ਗੁਰੂ ਜੀ ਦੀ ਯਾਦ ਵਿਚ ਅਸਥਾਨ ਬਣਿਆ ਹੋਇਆ ਹੈ। ਨਗਰ ਜੰਡਾਲੀ ਵਿਖੇ ਵੀ ਗੁਰੂ ਜੀਆਂ ਨੇ ਚਰਨ ਪਾਏ। ਨਗਰ ਲਸੋਈ ਵਿਖੇ ਗੁਰੂ ਜੀ ਦੇ ਦੋ ਅਸਥਾਨ ਬਣੇ ਹੋਏ ਹਨ। ਇਕ ਤਾਂ ਨਗਰ ਦੇ ਅੰਦਰ ਹੈ। ਇਕ ਬਾਹਰ ਰੋਹੀ ਵਿਚ ਇਹ ਜਗ੍ਹਾ ਜਰਗ, ਸਿਰਥਲਾ, ਜੁਲਮਗੜ੍ਹ ਤੋਂ ਪੱਛਮ ਦਿਸ਼ਾ ਵੱਲ ਸੂਏ ਦੇ ਕਿਨਾਰੇ ਤੇ ਹੁੰਦੇ ਹੋਏ ਗੁਰੂ ਜੀ ਲਸੋਈ ਪਹੁੰਚੇ। ਇਕ ਨਿਹੰਗ ਸਿੰਘ ਦਾ ਇੱਥੇ ਪਹਿਰਾ ਹੈ। ਲਾਡਲੀਆਂ ਫੌਜਾਂ ਸੇਵਾ ਕਰ ਰਹੀਆਂ ਹਨ।

ਸਿੱਧਸਰ (ਸਿਹੌੜਾ ਸਾਹਿਬ) ਦੇ ਅਸਥਾਨ ਤੇ ਗੁਰੂ ਜੀ ਦਾ ਨੌਵਾਂ ਜੰਗ ਪਠਾਨ ਹਸਨ ਖਾਂ ਨਾਲ ਹੋਇਆ । ਇਸੇ ਜੰਗ ਵਿਚ ਬਾਬਾ ਸ਼ੀਹਾਂ ਸਿੰਘ ਜੀ ਹਸਨ ਖਾਂ ਨਾਲ ਲੜਦੇ ਸਾਂਝੇ ਵਾਰ ਵਿਚ ਸ਼ਹੀਦ ਹੋ ਗਏ ਨਾਲ ਹੀ ਬਾਬਾ ਜੀ ਦਾ ਘੋੜਾ ਸ਼ਹੀਦ ਹੋ ਗਿਆ।

(ਇਸ ਸਬੰਧੀ ਜੋ ਵੀ ਗੁਰ ਇਤਿਹਾਸਕ ਅਤੇ ਹੋਰ ਅਸਥਾਨ ਹਨ ਉਨ੍ਹਾ ਦਾ ਪੂਰਾ ਵੇਰਵਾ ਮਾਲਵਾ ਇਤਿਹਾਸ ਦੀ ਪੰਜਵੀ ਸੈਂਚੀ ਵਿਚ ਦਿੱਤਾ ਜਾਵੇਗਾ)।

## ★ ਘੁਢਾਣੀ ★

ਸਿੱਧਸਰ ਸ਼ਾਹਿਬ ਤੋਂ ਗੁਰੂ ਜੀ ਘੁਢਾਣੀ ਨਗਰ ਪਹੁੰਚੇ। ਨੇੜੇ ਹੀ ਸੀਹਣੀ ਨਗਰ ਸੀ ਇਥੋਂ ਦੇ ਲੋਕ ਘੁਢਾਣੀ ਦੇ ਲੋਕਾਂ ਨੂੰ ਤੰਗ ਕਰਦੇ ਸਨ (ਮਾਰਦੇ ਸਨ) ਸਤਿਗੁਰੂ ਜੀ ਦੇ ਹੁਕਮ ਨਾਲ ਇਹ ਗਿੱਦੜੀ ਕਹਾਉਣ ਲੱਗੀ ਅਤੇ ਘੁਢਾਣੀ ਨਗਰ ਨੂੰ ਬੜੇ ਭਾਗ ਲੱਗੇ। ਨਗਰ ਤੋਂ ਬਾਹਰ ਗੁਰਦੁਆਰਾ ਨਿੰਮਸਰ ਸਾਹਿਬ ਹੈ ਇਸ ਜਗ੍ਹਾ ਤੇ ਗੁਰੂ ਜੀ ਨੇ ਦਾਤਣ ਕਰਕੇ ਗੱਡੀ ਸੀ।

ਇਸ ਨਗਰ ਦਾ ਸੂਰਤੀਆ ਨਾਮੀ ਸਿੱਖ ਗੁਰੂ ਜੀ ਦਾ ਸ਼ਰਧਾਲੂ ਸੀ। ਉਸ ਦੇ ਪ੍ਰੇਮ ਵੱਸ ਹੋ ਕੇ ਗੁਰੂ ਜੀ ਕੁਝ ਚਿਰ ਇਥੇ ਬਿਰਾਜੇ ਸਨ। ਸੂਰਤੀਏ ਸਿੱਖ ਨੇ ਗੁਰੂ ਜੀ ਦੇ ਆਰਾਮ ਅਤੇ ਭਜਨ ਕਰਨ ਲਈ ਇਕ ਕਮਰਾ ਬਣਾਇਆ ਹੋਇਆ ਸੀ। ਸੰਗਤਾਂ ਹਜ਼ਾਰਾਂ ਦੀ ਗਿਣਤੀ ਵਿਚ ਸਜਦੀਆਂ ਸਨ, ਦੀਵਾਨ ਸਜਦੇ ਅਤੇ ਸਤਸੰਗ ਹੁੰਦੀ ਰਹਿੰਦੀ। ਗੁਰੂ ਜੀ ਨੇ ਸੂਰਤੀਏ ਸਿੱਖ ਦੀ ਹਾਲਤ (ਗ਼ਰੀਬੀ) ਵੇਖਕੇ ਉਸ ਦੇ ਘਰ ਇਕ ਕੋਠੀ ਵਿਚ ਸੱਤ ਦਾਣੇ ਅੰਨ ਦੇ ਪਾ ਕੇ ਕਿਹਾ ਕਿ ਭਾਈ ਇਸ ਨੂੰ ਜਿੰਦਰਾ ਲਗਾ ਦੇਵੋ ਅਤੇ ਵਚਨ ਕੀਤਾ ਕਿ ਇਸ ਨੂੰ ਖੋਹਲਣਾ ਨਹੀਂ ਬਰਕਤ ਇਸੇ ਤਰ੍ਹਾ ਰਹੇਗੀ। ਇਕ ਮੋਰੀ ਸੀ, ਬਚਨ ਕੀਤਾ ਕਿ

ਇਸ ਰਾਹੀਂ ਆਟਾ ਕੱਢ ਲਿਆ ਕਰੋ। ਸੰਗਤਾਂ ਲਈ ਦਿਨ ਰਾਤ ਲੰਗਰ ਇਸ ਵਿਚੋਂ ਹੀ ਵਰਤਦਾ ਰਹਿੰਦਾ ਪਰ ਕੋਠੀ ਵਿਚੋਂ ਅਨਾਜ ਨਾ ਮੁੱਕਿਆ। ਇਹ ਬਰਕਤ ਕਈ ਪੀੜ੍ਹੀਆਂ ਤੱਕ ਚਲਦੀ ਗਈ। ਪ੍ਰੰਤੂ ਸੂਰਤੀਏ ਸਿੱਖ ਤੋਂ ਬਾਅਦ ਉਸ ਕੁਲ ਦੀ ਇਕ ਨੂੰਹ ਐਸੀ ਆਈ ਜਿਸ ਨੇ ਜਿੰਦਰਾ ਖੋਲ ਲਿਆ ਫਿਰ ਉਹ ਬਰਕਤ ਹੀ ਜਾਂਦੀ ਰਹੀ। ਗੁਰੂ ਜੀ ਨੇ ਸੂਰਤੀਏ ਸਿੰਘ ਨੂੰ ਇਕ ਜੋੜਾ ਇਕ ਪੋਥੀ ਅਤੇ ਬਵੰਜਾ ਕਲੀਆਂ ਵਾਲਾ ਚੋਲਾ ਸਾਹਿਬ ਬਖ਼ਸ਼ਿਆ ਸੀ। ਇਹ ਚੋਲਾ ਸਾਹਿਬ ਜੋ ਗਵਾਲੀਅਰ ਦੇ ਕਿਲੇ ਵਿਚੋਂ ਬਵੰਜਾ ਰਾਜਿਆਂ ਨੂੰ ਛੁਡਾਉਣ ਵੇਲੇ ਗੁਰੂ ਸਾਹਿਬ ਜੀ ਨੇ ਪਹਿਨਿਆ ਹੋਇਆ ਸੀ। ਇਹ ਵਸਤੂਆਂ ਅੱਜ ਵੀ ਘੁਡਾਣੀ ਨੱਗਰ ਵਿਖੇ ਗੁਰਦੁਆਰਾ ਸਾਹਿਬ ਵਿਚ ਪਈਆਂ ਹਨ। ਸੰਗਤਾਂ ਦਰਸ਼ਨ ਕਰਦੀਆਂ ਹਨ।

ਘੁਡਾਣੀ ਨਗਰ ਰਹਿੰਦਿਆ ਗੁਰੂ ਜੀਆਂ ਨੇ ਰਾਣੋ ਨਗਰ ਬਾਹਰ ੨ ਜੋ ਕਿ ਨਗਰ ਧਮੋਟ ਤੋਂ ਪੱਛਮ ਦਿਸ਼ਾ ਵੱਲ ਸ: ਨਾਨਕ ਸਿੰਘ ਦੇ ਖੂਹ ਤੇ ਡੇਰਾ ਕੀਤਾ। ਇਸ ਅਸਥਾਨ ਨੂੰ ਲਿਖਾਰੀ ਨੇ ਪ੍ਰਗਟ ਕੀਤਾ ਅਤੇ ਗੁਰ ਅਸਥਾਨ ਦਾ ਨੀਂਹ ਪੱਥਰ ਰੱਖਿਆ। ਦੋ ਤਿੰਨ ਕਮਰੇ ਬਣ ਚੁੱਕੇ ਹਨ। ਉਸਾਰੀ ਕਾਰ ਸੇਵਾ ਅਧੀਨ ਹੈ। ਇੱਥੋਂ ਗੁਰੂ ਜੀਆਂ ਨੇ ਨਗਰ ਰਾੜਾ ਸਾਹਿਬ ਹੁੰਦੇ ਹੋਏ ਅੱਗੇ ਨੂੰ ਚਾਲੇ ਪਾਏ।



## "ਸੰਤ ਖਾਲਸਾ ਅਨੁਭਵ ਪ੍ਰਕਾਸ"
## ਨਗਰ ਸੰਗਤਪੁਰਾ ਸੋਢੀਆਂ ਦਾ
## ਲੁਕਿਆ ਇਤਿਹਾਸ
## (ਲਿਖਾਰੀ ਸੰਤ ਖਾਲਸਾ ਦੀ ਕਲਮ ਤੋਂ)

ਲਿਖਾਰੀ ਦੀ ਲਿਖਤ ਨਾਲ ਬਾਬਾ ਮੋਤੀ ਰਾਮ ਜੀ ਯਾਦਗੀਰੀ ਟਰੱਸਟ ਸ੍ਰੀ ਫਤਿਹਗੜ੍ਹ ਸਾਹਿਬ ਅਤੇ ਪੰਜਾਬ ਕੈਸ਼ਯਪ ਰਾਜਪੂਤ ਸਭਾ ਸੰਗਰੂਰ ਜਿਨ੍ਹਾਂ ਨੇ ਯਾਦਗੀਰੀ ਧਰਮਸਾਲਾ ਭਾਈ ਹਿੰਮਤ ਸਿੰਘ ਜੀ, ਭਾਈ ਘਨੱਈਆ ਜੀ ਦੀ ਯਾਦਗੀਰੀ ਬਣਾਈ ਹੈ। ਇਸ ਦੇ ਪ੍ਰਧਾਨ ਸ: ਸੁਰਜੀਤ ਸਿੰਘ ਜੀ 'ਭਾਥ' ਸਮੇਤ ਰਾਜਪੂਤ ਕੈਸ਼ਯਪ ਸਭਾ ਦੀ ਰਾਏ ਦਾਸ ਨਾਲ ਸਹਿਮਤ ਹੈ ਕਿ ਬਾਬਾ ਮੋਤੀ ਰਾਮ ਜੀ ਦਾ ਨਗਰ ਸੰਗਤਪੁਰਾ ਸੋਢੀਆਂ ਹੈ। ਬਾਬਾ ਮੋਤੀ ਰਾਮ ਜੀ, ਬਾਬਾ ਜੋਤੀ ਰਾਮ ਜੀ ਦੇ ਭਰਾ ਸਨ। ਬਾਬਾ ਜੋਤੀ ਰਾਮ ਜੀ ਦੇ ਸਪੁੱਤਰ ਅੱਗੇ ਭਾਈ ਹਿੰਮਤ ਸਿੰਘ ਜੀ ਜੋ ਕਿ ਖਾਲਸਾ ਪੰਥ ਦੀ ਸਿਰਜਨਾ ਸਮੇਂ ਦਸ਼ਮੇਸ਼ ਜੀਆਂ ਦੀ ਕਸੌਟੀ (ਪਰਖਣਾ) ਉੱਤੇ ਪੂਰੇ ਉਤਰੇ ਸਨ ਉਨ੍ਹਾਂ ਵਿਚੋਂ ਇਕ ਸਨ। ਕਿਉਂਕਿ ਇਸ ਪ੍ਰੀਵਾਰ ਦਾ ਗੁਰੂ ਘਰ ਨਾਲ ਅਥਾਹ ਪਿਆਰ ਹੈ। ਇਹ ਦੋਵੇਂ ਮਹਾਨ ਕੁਰਬਾਨੀਆਂ ਸਬੂਤ ਦਿੰਦੀਆਂ ਹਨ ਇਹ ਜਿਉਂਦੀ ਜਾਗਦੀ ਸਾਹਮਣੇ ਮਿਸਾਲ ਹੈ ਜਿਨ੍ਹਾਂ ਨੇ ਸਿੰਘ ਸਜ ਕੇ ਸੱਚਾ ਸਿਦਕ ਰੱਖਿਆ।

ਬਾਬਾ ਹਿੰਮਤ ਸਿੰਘ ਜੀ ਪਿੰਡ ਸੰਗਤਪੁਰਾ ਨਜਾਮਤ ਪਟਿਆਲਾ ਜੋਤੀ ਰਾਮ ਝਿਊਰ ਦੇ ਗ੍ਰਿਹ ਮਾਤਾ ਰਾਮੋ ਜੀ ਦੀ ਕੁੱਖ ਤੋਂ ੫ ਮਾਘ ਸੰਮਤ ੧੭੧੮ ਨੂੰ ਜਨਮੇ। ਸੰਮਤ ੧੭੩੫ ਵਿਚ ਸ੍ਰੀ ਕਲਗੀਧਰ ਜੀ ਦੀ ਸ਼ਰਨ ਆਏ। ਸੰਮਤ ੧੭੫੬ ਵਿਚ ਸੀਸ ਭੇਟ ਕਰਕੇ ਸਿੰਘ ਸਜੇ। ਸੰਮਤ ੧੭੬੧ ਵਿਚ ਚਮਕੌਰ ਸਾਹਿਬ ਸ਼ਹੀਦੇ ਵਤਨ ਪ੍ਰਾਪਤ ਕੀਤਾ। ਅਸਲੀ ਗੁਰਸਿੱਖੀ ਦੀ ਇਹੋ ਨਿਸ਼ਾਨੀ ਹੈ। ਇਸ ਤਰ੍ਹਾਂ ਬਾਬਾ ਮੋਤੀ ਰਾਮ ਜੀ ਦੀ ਉਸ ਅੰਸਾਂਵਲੀ ਵਿਚ ਸੱਚਾ ਪਿਆਰ ਸਿਦਕ ਨਿਭਾਉਣ ਵਾਲੇ :-

"ਰਤੇ ਸੇਈ ਜਿ ਮੁਖੁ ਨ ਮੋੜੰਨਿ ॥"

ਯਥਾ :- "ਕਬੀਰ ਮੁਹਿ ਮਰਨੇ ਕਾ ਚਾਉ ਹੈ
ਮਰਉ ਤ ਹਰਿ ਕੈ ਦੁਆਰ ॥"

ਅਥਵਾ :- "ਆਪ ਗਵਾਈਐ ਤਾ ਸਹੁ ਪਾਈਐ ॥" ਜਿਨ੍ਹਾਂ ਤੇ ਅਨੇਕਾਂ ਗੁਰਬਾਣੀ ਦੇ ਪ੍ਰਮਾਣ ਢੁੱਕਦੇ ਹਨ। ਧੰਨ-ਧੰਨ ਜਗਤ ਮਾਤਾ ਗੁਜਰੀ ਸਾਹਿਬ ਜੀ, ਧੰਨ ਧੰਨ ਬਾਬਾ ਜੋਰਾਵਰ ਸਿੰਘ ਜੀ ਮਹਾਰਾਜ, ਧੰਨ ਧੰਨ ਬਾਬਾ ਫਤਿਹ ਸਿੰਘ ਜੀ ਮਹਾਰਾਜ, ਤਿੰਨਾਂ ਜੋਤਾਂ ਨੂੰ ਦੁੱਧ ਛਕਾਉਣ ਵਾਲੇ ਬਾਬਾ ਮੋਤੀ ਰਾਮ ਜੀ ਦੀ ਸੱਚੀ ਸੁੱਚੀ ਕੁਰਬਾਨੀ ਸਾਹਮਣੇ ਆ ਜਾਂਦੀ ਹੈ। ਇਸ ਪਵਿੱਤਰ ਭੂਮੀ ਦੇ ਦਰਸ਼ਨ ਕਰਦਿਆਂ ਹੀ ਇਹ ਸਾਰਾ ਨਕਸ਼ਾ ਅੱਖਾਂ ਅੱਗੇ ਆ ਜਾਂਦਾ ਹੈ।

ਪ੍ਰੰਤੂ ਅਫਸੋਸ ਕਿ ਬਾਬਾ ਮੋਤੀ ਰਾਮ ਜੀ ਦੇ ਜਨਮ ਸਬੰਧੀ ਯਾਦਗੀਰੀ ਅਸਥਾਨ ਦੀ ਦੱਸ ਕਿਸੇ ਪੰਥਕ ਸੇਵਕ ਤੇ ਵਿਦਵਾਨਾਂ ਨੇ ਨਹੀਂ ਪਾਈ ਲਿਖਾਰੀ ਲਿਖਦੇ ਹਨ ਕੇ ਜੇਕਰ ਇਹ ਟੋਡਰਮੱਲ (ਸੱਚਾ ਸਾਹੂਕਾਰ) ਮੋਹਰਾਂ ਵਿਛਾ ਕੇ ਜਗ੍ਹਾ ਖਰੀਦਣ ਵਾਲੇ ਦੀ ਹਵੇਲੀ ਦਾ ਪਤਾ ਕਰ ਸਕਦੇ ਹਨ ਅਤੇ ਸੰਤ ਦਿਆਲ ਪੁਰੀ ਜੀ ਵਾਰੇ ਜਿਨ੍ਹਾ ਨੇ ਦੀਨੇ ਕਾਂਗੜ ਜਾ ਕੇ ਦਸ਼ਮੇਸ਼ ਜੀ ਤੋਂ ਵਰ ਪ੍ਰਾਪਤ ਕਰਕੇ, ਵਾਪਿਸ ਆ ਕੇ ਸੰਖ ਵਜਾਇਆ ਇਹ ਇਤਿਹਾਸ ਲੱਭ ਸਕਦੇ ਹਨ। ਸ਼ਦਨੇ ਭਗਤ ਦਾ ਸਦੀਆਂ ਦਾ ਲੁਕਿਆ ਅਸਥਾਨ 'ਸੰਤ ਅਸਥਾਨ ਬਸੈ ਸੁਖ ਸਹਜੇ।'

ਇਹ ਲੱਭ ਸਕਦੇ ਹਨ ? ਬਾਬਾ ਬੰਦਾ ਸਿੰਘ ਜੀ ਦੀਆਂ ਕੁਰਬਾਨੀਆਂ ਸਰਹਿੰਦ ਮਾਰੀ ਥੇਹ ਦਾ ਇਤਿਹਾਸ ਸਾਹਮਣੇ ਚਮਕਾ ਸਕਦੇ ਹਨ ? ਬੰਦਾ ਬਹਾਦਰ ਸਿੰਘ ਜੀ ਸਮੇਤ ਸਾਥੀਆਂ ੫੫੦ ਗੱਡਿਆਂ ਦੇ ਗੱਡੇ ਸਰੀਰਾਂ ਨੂੰ ਇਕੱਠਿਆਂ ਕਰਕੇ ਯਾਦਗੀਰੀ ਬਣਾ ਸਕਦੇ ਹਨ ? ਕੀ ਇਹ ਬਾਬਾ ਮੋਤੀ ਰਾਮ ਜੀਆਂ ਵਾਰੇ ਸਰਹਿੰਦ ਨਜ਼ਾਮਤ ਸੰਗਤਪੁਰਾ ਜਨਮ ਅਸਥਾਨ ਹੁਣ ਤੱਕ ਕਿਉਂ ਨਹੀਂ ਲੱਭਿਆ ? ਇਹ ਸੰਤ ਖਾਲਸਾ ਦੀ ਖੋਜ ਨਾਲ ਵਿਦਵਾਨਾਂ ਦੀਆਂ ਖੋਜਾਂ ਨਾਲ, ਗੁਰ ਇਤਿਹਾਸਕਾਰਾਂ ਦੀਆਂ ਖੋਜਾਂ ਦੇ ਸੂਰਜ ਵਿਚੋਂ ਕਿਰਣਾ ਚਮਕਦੀਆਂ ਨੂੰ ਕਲਮ ਦੇ ਅਧੀਨ ਕਰਕੇ ਸੰਸਾਰ ਦੇ ਸਾਹਮਣੇ ਲਿਆਂਦਾ ਹੈ। ਪ੍ਰੰਤੂ ਅਫਸੋਸ ਕਿ ਪੰਥ ਨੇ ਬਾਬਾ ਜੀ ਦੀ ਜਨਮ ਭੂੰਮੀ ਨੂੰ ਸਾਹਮਣੇ ਨਹੀਂ ਲਿਆਂਦਾ। ਨਗ਼ਰ ਸੰਗਤਪੁਰਾ, ਬਧੌਛੀ, ਸੈਨਪੁਰਾ ਆਦਿ ਸੰਗਤਾਂ ਮਰਜੀਵੜੇ ਗੁਰਸਿੱਖ, ਸੋਢੀ ਸਾਹਿਬਾਨ, ਜਥੇ: ਕਲਵੰਤ ਸਿੰਘ ਖਰ੍ਹਾ ਸੰਤ ਖਾਲਸਾ

ਦੀਆਂ ਖੋਜਾਂ ਨਾਲ ਸਹਿਮਤ ਹਨ ਕਿ ਇਹ ਖੋਜ ਸਹੀ ਮਿਲਦੀ ਹੈ। ਭਾਈ ਹਿੰਮਤ ਸਿੰਘ ਜੀ ਦੀ ਯਾਦਗੀਰੀ ਨਗਰ ਸੰਗਤਪੁਰਾ ਵਿਖੇ ਬਣਾਉਣ ਦੇ ਉਪਰਾਲੇ ਕੀਤੇ ਜਾਂਦੇ ਹਨ। ਇਹ ਸੁਪਨਾ ਸੱਚ ਹੋਵੇ। ਦੋਵੇਂ ਯਾਦਗੀਰੀਆ ਭਾਈ ਹਿੰਮਤ ਸਿੰਘ ਜੀ ਅਤੇ ਬਾਬਾ ਮੋਤੀ ਰਾਮ ਜੀ ਤੇ ਬਾਬਾ ਜੋਤੀ ਰਾਮ ਜੀ ਦੀਆਂ ਯਾਦਾਂ ਵੀ ਉਸਾਰਨ ਵਿਚ ਉੱਦਮ ਕੀਤਾ ਜਾ ਰਿਹਾ ਹੈ। ਉਮੀਦ ਰੱਖਦੇ ਹਾਂ ਕਿ ਗੁਰੂ ਪੰਥ ਦੇ ਹਿਤਕਾਰੀ, ਗੁਰ ਇਤਿਹਾਸਕ ਦੇ ਸਤਿਕਾਰੀ - ਗੁਰ ਇਤਿਹਾਸ-ਗੁਰ ਲਿਬਾਸ, ਗੁਰ ਸ਼ਬਦ ਪ੍ਰਕਾਸ਼, ਮਨ, ਬਚ, ਕਰਮ ਦੇ ਪੂਰੇ ਗੁਰਸਿੱਖਾਂ ਤੋਂ ਆਸ ਰਖਾਉਂਦੇ ਹਾਂ ਕਿ ਸਾਡਾ ਇਹ ਸੁਪਨਾ ਸੱਚ ਹੋਵੇ। ਅਸੀਂ ਉਨ੍ਹਾਂ ਨੂੰ ਵਧਾਈ ਦੇ ਰਹੇ ਹਾਂ। ਅਟੱਲ ਯਾਦਗੀਰੀ ਕਾਇਮ ਹੋਣ ਤੇ ਗੁਰੂ ਪੰਥ ਤੋਂ ਸਦਾ ਮਾਣ ਪ੍ਰਾਪਤ ਦਾ ਚਿਰੰਜੀਵੀ ਇਤਿਹਾਸਕ ਖੋਜੀ 'ਸੰਤ ਖਾਲਸਾ' ਸਦਾ ਚੜ੍ਹਦੀ ਕਲਾ ਵਿੱਚ ਰਹੇ।

# ਨਗਰ ਸੰਗਤਪੁਰਾ ਸੋਢੀਆਂ ਦਾ ਇਤਿਹਾਸ

**ਬਾਬਾ ਕੌਲ ਜੀ :-** ਪ੍ਰਿਥੀ ਚੰਦ ਦੀ ਵੰਸ਼ ਵਿੱਚ ਹੋਣ ਵਾਲੇ ਸੋਢੀ ਕੌਲ ਸਾਹਿਬ ਜੋ ਢਿੱਲਵਾਂ ਗ੍ਰਾਮ ਦੇ ਵਸਨੀਕ ਸਨ। ਜਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਮਾਛੀਵਾੜੇ ਵਾਲੇ ਨੀਲੇ ਬਾਣੇ ਨਾਲ ਉਨ੍ਹਾਂ ਪਾਸ ਪਹੁੰਚੇ ਤਾਂ ਇਨ੍ਹਾਂ ਨੇ ਘੋੜਾ ਅਤੇ ਸਫੈਦ ਪੁਸ਼ਾਕ ਭੇਟ ਕੀਤੀ। ਦਸ਼ਮੇਸ਼ ਪਿਤਾ ਜੀਆਂ ਨੇ ਚਿੱਟੇ ਬਸਤਰ ਪਹਿਨ ਕੇ ਨੀਲੇ ਫਾੜ ਕੇ ਇਹ ਗੁਰਬਾਣੀ ਦੀ ਤੁੱਕ ਉਚਾਰੀ :-

**'ਨੀਲ ਬਸਤ੍ਰ ਲੇ ਕਪੜੇ ਫਾੜੇ ਤੁਰਕ ਪਠਾਣੀ ਅਮਲ ਗਿਆ ॥'**

ਫਿਰ ਅਗਨੀ ਵਿੱਚ ਭਸਮ ਕਰ ਦਿੱਤੇ। ਫਿਰੋਜ਼ਪੁਰ ਜ਼ਿਲ੍ਹੇ ਦੇ ਬੁੱਟਰ ਨਗਰ ਦੇ ਸੋਢੀ ਵੀ ਬਾਬਾ ਕੌਲ ਵੰਸ਼ੀ ਹਨ।

ਜਿਲ੍ਹਾ ਫਿਰੋਜਪੁਰ ਤਹਿ: ਮੋਗਾ ਦਾ ਇਕ ਪਿੰਡ ਬੁੱਟਰ ਇਥੋਂ ਦਾ ਜਗੀਰਦਾਰ ਸੋਢੀ ਸਾਹਿਬ ਬਾਬਾ ਪ੍ਰਿਥੀ ਚੰਦ ਜੀ ਦੀ ਵੰਸ਼ ਵਿੱਚ ਹੋਣ ਵਾਲੇ ਸੋਢੀ ਕੌਲ ਜੀ ਦੀ ਔਲਾਦ ਹਨ। ਇਨ੍ਹਾਂ ਕੋਲ ਕਈ ਪਿੰਡ ਅੰਗਰੇਜੀ ਰਾਜ ਵਿੱਚ ਅਤੇ ਕਈ ਸਿੱਖ ਰਿਆਸਤਾਂ ਵਿੱਚ ਜਗੀਰਾਂ ਹਨ।

ਰਾਜ ਪਟਿਆਲਾ ਨਜਾਮਤ ਫਤੇਗੜ੍ਹ ਸਾਹਿਬ ਬਸੀ, ਥਾਣਾ ਮੂਲੇਪੁਰ ਦਾ ਇਕ ਪਿੰਡ ਜੋ ਢਿੱਲਵਾਂ ਵਾਲੇ ਬਾਬਾ ਕੌਲ ਜੀ ਦੇ ਨੱਤੇ ਦੀਦਾਰ ਸਿੰਘ ਨੇ ਮਹਾਰਾਜਾ ਅਮਰ ਸਿੰਘ ਜੀ ਪਟਿਆਲਾਪਤੀ ਸਮੇਂ ਆਬਾਦ ਕੀਤਾ। ਰਿਆਸਤ ਨੇ ਸੰਗਤ ਪੁਰਾ ਸਾਰਾ ਜਗੀਰ ਵਿੱਚ ਸੋਢੀ ਸਾਹਿਬ ਨੂੰ ਦੇ ਦਿੱਤਾ ਅਤੇ ਪੰਜ ਪਿੰਡ ਹੋਰ ਖਰ੍ਹੇ,

ਪੌਲਾ, ਰਾਇਸਰ, ਮਾਜਰੀ ਨਾਲ ਹੀ ਅਰਪਨ ਕੀਤੇ।

ਸੰਗਤਪੁਰਾ ਦੇ ਸੋਢੀ ਸਾਹਿਬਾਨਾਂ ਦੀ ਕੁਲ ਜਗੀਰ ਨੌ ਹਜ਼ਾਰ ਰੁਪੈ ਸਲਾਨਾ ਹੈ। ਸੋਢੀ ਸਾਹਿਬ ਆਖਦੇ ਹਨ ਕਿ ਉਨ੍ਹਾਂ ਕੋਲ ਇਕ ਮਾਲਾ ਅਤੇ ਇਕ ਪੰਜ ਗ੍ਰੰਥੀ ਪੰਚਮ ਪਾਤਿਸ਼ਾਹ ਜੀ ਦੀ ਹੈ। ਸ੍ਰੀ ਜਪੁਜੀ ਸਾਹਿਬ ਦਾ ਗੁਟਕਾ ਸ੍ਰੀ ਦਸ਼ਮੇਸ਼ ਪਿਤਾ ਜੀ ਦਾ ਬਖ਼ਸ਼ਿਆ ਹੋਇਆ ਹੈ।

**ਬਾਬਾ ਜੀ ਦੀ ਵੰਸ਼ਾਵਲੀ ਇਸ ਪ੍ਰਕਾਰ ਹੈ :-**

**ਬਾਬਾ ਕੌਲ ਜੀ**
|
**ਬਨਮਾਲੀ ਦਾਸ**
|
**ਅਭੈ ਰਾਮ**
|
**ਜਸਪਤ ਸਿੰਘ**
|
**ਦਿਦਾਰ ਸਿੰਘ**

ਸੰਤ ਅਰਜਨ ਸਿੰਘ ਜੀ ਸੋਢੀ ਸਾਹਿਬ ਵੀ ਇਸੇ ਵੰਸ਼ਾਵਲੀ ਵਿੱਚੋਂ ਹੋਏ। ਜਦੋਂ ਸੰਤ ਅਤਰ ਸਿੰਘ ਮਹਾਰਾਜ ਜੀਆਂ ਨੇ ਪੋਠੋਹਾਰ ਦੀ ਧਰਤੀ ਤੋਂ ਪਹਿਲਾ

ਦੌਰਾ ਸ੍ਰੀ ਫਤਹਿਗੜ੍ਹ ਸਾਹਿਬ ਦੀ ਤਰਫ ਕੀਤਾ ਤਾਂ ਸ੍ਰੀ ਫਤਹਿਗੜ੍ਹ ਸਾਹਿਬ ਸਟੇਸ਼ਨ ਤੇ ਉਤਰੇ। ਸ਼ਹੀਦਾਂ ਦੀ ਧਰਤੀ ਦੇ ਦਰਸ਼ਨ ਕੀਤੇ। ਸਮੇਂ ਦੇ ਪ੍ਰਬੰਧਕਾਂ ਨੇ ਸੰਤ ਮਹਾਰਾਜ ਜੀਆਂ ਦਾ ਨਾ ਆਦਰ ਸਤਿਕਾਰ ਕੀਤਾ ਤੇ ਨਾ ਹੀ ਰਹਿਣ ਲਈ ਜਗ੍ਹਾ ਦਿੱਤੀ। ਸੰਤ ਮਹਾਰਾਜ ਜੀ ਰੋਜ਼ਾ ਸਰੀਫ਼ ਜਾ ਬਿਰਾਜੇ। ਕਾਜ਼ੀ ਸਾਹਿਬ ਅਤੇ ਮੌਲਾਣਾ ਜੀ ਨੇ ਬੜਾ ਸਤਿਕਾਰ ਕੀਤਾ ਤੇ ਆਸਣ ਲਵਾਇਆ। ਬੇਨਤੀ ਕੀਤੀ ਮਹਾਰਾਜ ਜੀ ਅਸੀਂ ਇਸਲਾਮ ਮੱਤੀਏ ਹਾਂ ਆਪ ਸੁੱਕਾ ਸੀਧਾ ਲੈ ਲਵੋ ਤੇ ਭੋਜਨ ਤਿਆਰ ਕਰਕੇ ਛਕ ਲਵੋ। ਸੰਤ ਮਹਾਰਾਜ ਜੀਆਂ ਨੇ ਮਿੱਠੇ ਸ਼ਬਦਾਂ ਨਾਲ ਧੰਨਵਾਦ ਕੀਤਾ। ਕਿ ਤੁਸੀਂ ਰਸਦ ਦੇ ਦਿੱਤੀ ਹੈ ਤੇ ਸਾਡੇ ਪਾਸ ਪਹੁੰਚ ਗਈ ਹੈ।

ਸੰਤ ਅਰਜਨ ਸਿੰਘ ਜੀ ਸੋਢੀ ਸਾਹਿਬ ਨੂੰ ਪਤਾ ਲੱਗ ਗਿਆ। ਦੂਸਰੇ ਦਿਨ ਆ ਕਰ ਸੰਤ ਮਹਾਰਾਜ ਜੀਆਂ ਦੇ ਦਰਸ਼ਨ ਕੀਤੇ ਅਤੇ ਖਿਮਾਂ ਮੁਆਫ਼ੀ ਮੰਗੀ। ਨਗਰ ਮਹੌਦੀਆਂ ਆਲੇ ਦੁਆਲੇ ਨਗਰਾਂ ਵਿੱਚ ਸੰਤ ਮਹਾਰਾਜ ਜੀਆਂ ਦੇ ਦੀਵਾਨ ਸਜਾਏ ਅਤੇ ਅੰਮ੍ਰਿਤ ਛਕਾਏ। ਸੰਤ ਸੋਢੀ ਸਾਹਿਬ ਜੀ ਦੀ ਮਹਾਨ ਘਾਲਣਾ ਬਾਵਾ ਵੀਰਮ ਦਾਸ ਜੀ ਅਤੇ ਬਾਬਾ ਰੰਗੀ ਰਾਮ ਜੀਆਂ ਦੇ ਸਮਕਾਲੀ ਹੋਣ ਤੇ ਬਹੁਤ ਸੇਵਾ ਕੀਤੀ। ਆਪ ਇਕੱਲੇ ਹੀ ਸੰਗਤ ਕਰਾਉਣ ਦੇ ਆਗੂ ਸਨ। ਆਪ ਜੀ ਦੇ ਜਪ ਤਪ ਸੇਵਾ ਸਿਮਰਨ ਦਾ ਮਹਾਨ ਤੇਜ ਤਪ ਸੀ। ਇਨ੍ਹਾਂ ਦੇ ਜੀਵਨ ਵਾਰੇ ਰੋੜੇਵਾਲਾ, ਬੈ-ਖਲੀਫ਼ੇ ਆਦਿ ਨਗਰਾਂ ਦੀਆਂ ਕੁਝ ਝਲਕਾਂ ਪਹਿਲਾਂ ਲਿਖ ਚੁੱਕੇ ਹਾਂ।

# ਨਵਾਂ ਮਸਤੂਆਣਾ ਸਾਹਿਬ
# ਤੀਰਥ - ਤ੍ਰਿਵੈਣੀ ਸੰਗਮ
### ਮੰਗਵਾਲ (ਸੰਗਰੂਰ)

ਨਵਾਂ ਮਸਤੂਆਣਾ ਸਾਹਿਬ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ, ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀਆਂ ਨੇ ਚਰਨ ਪਾਏ। ਇਹ ਸਾਰਾ ਜੰਗਲ ਹੀ ਪਿਆ ਸੀ। ਇਕ ਭੰਨੀ ਦਾ ਰੂਪ ਸੀ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਇੱਥੇ ਆਏ। ਭਾਈ ਗੁਰਦਾਸ ਜੀ ਦੀ ਵਾਰ ਅਨੁਸਾਰ :-

"ਸਿੰਘ ਬੁਕੇ ਮਿਰਗਾਵਲੀ ਭੰਨੀ ਜਾਇ ਨ ਧੀਰ ਧਰੋਆ॥"

ਅਸਲੀ ਇਹੀ ਧਰਤੀ ਭੰਨੀ ਦਾ ਰੂਪ ਹੈ। ਭੰਨੀ ਨਾਮ ਇਸ ਬਣੀ ਦਾ ਸੀ। ਜਿੱਥੇ ਸ਼ੇਰ ਬਗੇਰੇ ਬੁੱਕਦੇ ਸਨ। ਇੱਥੇ ਸ੍ਰੀ ਗੁਰੂ ਨਾਨਕ ਦੇਵ ਜੀਆਂ ਨੇ ਕੀਰਤਨ ਕੀਤਾ। ਹੋਰ ਕਿਸੇ ਜਗ੍ਹਾ ਇਸ ਭੰਨੀ ਨਾਮ ਅਸਥਾਨ ਦਾ ਨਾਮੋ ਨਿਸ਼ਾਨ ਵੀ ਨਹੀਂ ਸੁਣਿਆ। ਨਗਰ ਮੰਗਵਾਲ ਦੀ ਧਰਤੀ ਵਿੱਚ ਇਹ ਭੰਨੀ ਨਾਮ ਹੀ ਗੁਰਤੀਰਥ ਰੂਪ ਹੈ। ਜਿਲ੍ਹਾ ਫ਼ਿਰੋਜ਼ਪੁਰ ਤਹਿਸੀਲ ਮੋਗਾ ਵਿੱਚ ਇਕ ਨਗਰ 'ਜਨੇਰ ਦਾ ਥੇਹ' ਹੈ ਜਿਥੇ ਸੰਤ ਵਿਸਾਖਾ ਸਿੰਘ ਜੀ ਸੰਤ ਸਿਪਾਹੀ 'ਪੰਥ ਹੀਰਾ ਰਤਨ' ਨੇ ਉਸ ਯਾਦ ਵਿੱਚ ਗੁਰਦੁਆਰਾ ਸਾਹਿਬ ਅਤੇ ਸਕੂਲ ਬਣਵਾਇਆ ਹੈ। ਕਸਬਾ ਜਨੇਰ ਤੋਂ ਜੰਞ ਦਾ ਆਉਣਾ। ਅਸਲੀਅਤ ਉਹ ਰਾਜੇ ਦੀ ਲੜਕੀ ਹੀ ਸੀ ਜਿਸ ਦੀ ਜੰਞ ਆ ਰਹੀ



ਸੰਤ ਖਾਲਸਾ ਕੀਰਤਨ ਦਰਬਾਰ ਵਿਚ ਸ੍ਰੀ ਮਾਨ 111 ਸੰਤ ਬਲਵੰਤ ਸਿੰਘ ਜੀ
(ਸਿੱਧਸਰ ਸਿਹੌੜੇ ਵਾਲੇ)



ਸੰਤ ਖਾਲਸਾ ਕੀਰਤਨ ਪ੍ਰਕਾਸ਼ ਹਜ਼ੂਰੀ ਜੱਥਾ

ਸੀ। ਇਹ ਲੜਕੀ (ਸਹਿਜ਼ਾਦੀ) ਰਾਜੇ ਨੇ ਲੜਕਾ ਕਰਕੇ ਪਾਲੀ ਹੋਈ ਸੀ। ਲੜਕੀ ਦੇ ਮਰਦਾਵਾ ਵੇਸ ਪਹਿਨਿਆ ਹੋਇਆ ਲੜਕੀ ਨੂੰ ਹੀ ਵਿਆਹੁਣ ਚੱਲੀ ਸੀ। ਮਰਦਾਵੇ ਸਰੂਪ ਵਿੱਚ ਸ਼ਾਸਤਰਧਾਰੀ ਸੱਨਧਬੱਧ, ਸਹਿਜ਼ਾਦੀ ਸਾਥੀਆਂ ਸਮੇਤ ਸ਼ਿਕਾਰ ਖੇਡਦੇ ਇਸ ਭੰਨੀ ਵਿੱਚ ਸ੍ਰੀ ਗੁਰੂ ਜੀ ਦਾ ਕੀਰਤਨ ਸੁਣ ਕੇ ਕੋਲ ਆ ਕੇ ਬੈਠ ਗਏ। ਹਜ਼ੂਰ ਨੇ ਬੜੇ ਪਿਆਰ ਨਾਲ ਉਸ (ਸ਼ਹਿਜ਼ਾਦੀ) ਰਾਜ ਕੁਮਾਰ ਨੂੰ ਬਚਨ ਕੀਤੇ। 'ਆਉ ਬਹੋ ਸੁਲਤਾਨਾ, ਨੇੜੇ ਬੈਠ ਜਾਉ ॥' ਸਤਿਗੁਰੂ ਜੀਆਂ ਨੇ ਇਤਨਾ ਬਚਨ ਉਚਾਰਨ ਕੀਤਾ ਉਹ ਸ਼ਹਿਜਾਦੀ ਲੜਕੀ ਤੋਂ ਲੜਕਾ ਰਾਜ ਕੁਮਾਰ ਬਣ ਗਿਆ। ਇਸ ਅਸਥਾਨ ਦੀ ਅਕੱਥ ਕੱਥਾਂ ਹੈ।

ਇਸ ਅਸਥਾਨ ਤੋਂ ਇਕ ਮੀਲ ਉਤਰੀ ਕੋਨ ਵੱਲ ਗੁਰਦੁਆਰਾ ਸਿਧਿਆਣਾ ਸਾਹਿਬ ਹੈ ਇਹ ਵੀ ਸ੍ਰੀ ਗੁਰੂ ਦੀ ਯਾਦ ਵਿਚ ਸ਼ਸ਼ੋਭਤ ਹੈ। ਸੰਤ ਨੰਦ ਸਿੰਘ ਜੀ ਪਟਿਆਲਾ ਡੇਰਾ ਜੱਸਾ ਸਿੰਘ ਜੀ ਵਾਲਿਆਂ ਦਾ ਅਨੁਭਵ ਸਿਧਿਆਣਾ ਸਾਹਿਬ ਵਿਖੇ ਲੜਕੀ ਤੋਂ ਲੜਕਾ ਹੋਇਆ। ਨਗਰ ਅਕੋਈ ਸਾਹਿਬ ਵਿਖੇ ਵੀ ਤਿੰਨੇ ਪਾਤਿਸ਼ਾਹੀ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਹਰ ਗੋਬਿੰਦ ਸਾਹਿਬ ਜੀ, ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀਆਂ ਨੇ ਚਰਨ ਪਾਏ। ਨਗਰ ਕਾਂਝਲਾ ਸਾਹਿਬ ਵਿਖੇ ਵੀ ਤਿੰਨਾਂ ਪਾਤਿਸ਼ਾਹੀਆਂ ਨੇ ਚਰਨ ਪਾਏ। ਪ੍ਰੰਤੂ ਤਿੰਨਾਂ ਪਾਤਸ਼ਾਹੀਆਂ ਦੀ ਅਲਾਹਿਦਾ ੨ ਜਗ੍ਹਾਂ ਕਿਤੇ ਮੁਕੱਰਰ ਨਹੀਂ ਕੀਤੀ ਇਕੋ ਹੀ ਜਗ੍ਹਾਂ ਇਸਥਿਤ ਹੈ। ਜਿੱਥੇ ਸੰਤ ਬਿਸ਼ਨ ਸਿੰਘ ਜੀ ਕਾਂਝਲੇ ਵਾਲਿਆਂ ਨੇ ਗੁਰਦੁਆਰਾ

ਸਾਹਿਬ ਦੀ ਰਚਨਾ ਰਚਾਈ। ਅੱਜ ਕੱਲ ਇਹ ਗੁਰਦੁਆਰਾ ਸਾਹਿਬ ਸ੍ਰੋ: ਗੁ: ਪ੍ਰੰ: ਕਮੇਟੀ ਦੇ ਅਧੀਨ ਹੈ। ਉਨ੍ਹਾਂ ਦਾ ਅਨੁਭਵ ਕਿ ਇਸ ਜਗ੍ਹਾ ਤੇ ਲੜਕੀ ਤੋਂ ਲੜਕਾ ਬਣਿਆ ਹੈ। ਨਗਰ ਕਾਂਝਲਾ ਸਾਹਿਬ ਤੋਂ ਇਕ ਕੋਹ ਦੇ ਫਾਸਲੇ ਤੇ ਪੱਛਮ ਦਿਸ਼ਾ ਵੱਲ 'ਜੱਗਾਂ' ਨਾਮ ਕਰਕੇ ਸਿੱਧਾਂ ਦੀ ਪਾਵਨ ਧਰਤੀ ਹੈ। ਸੰਤ ਜਗਤ ਸਿੰਘ ਕਾਂਝਲਾ ਸਾਹਿਬ ਵਾਲਿਆਂ ਦਾ ਕਹਿਣਾ ਹੈ ਕਿ ਇਸ ਜਗ੍ਹਾ ਤੇ ਲੜਕੀ ਤੋਂ ਲੜਕਾ ਬਣਿਆ ਹੈ।

ਵੀਸਵੀਂ ਸਦੀ ਦੇ ਅਵਤਾਰ ਸੰਤ ਅਤਰ ਸਿੰਘ ਜੀ ਮਸਤੂਆਣਾ ਸਾਹਿਬ ਵਾਲਿਆਂ ਦਾ ਅਨੁਭਵ ਹੈ ਕਿ ਗੁਰਸਾਗਰ ਮਸਤੂਆਣਾ ਸਾਹਿਬ ਵਿਖੇ ਤਿੰਨਾਂ ਪਾਤਿਸ਼ਾਹੀਆਂ, ਪਹਿਲੇ ਸ੍ਰੀ ਗੁਰੂ ਨਾਨਕ ਦੇਵ ਜੀ, ਦੂਜੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਅਤੇ ਤੀਜੇ ਸ੍ਰੀ ਗੁਰੂ ਤੇਗ ਬਹਾਦਰ ਜੀਆ ਨੇ ਚਰਨ ਪਾਏ ਹਨ। ਪ੍ਰੰਤੂ ਉਥੇ ਤਿੰਨ ਪਾਤਿਸ਼ਾਹੀਆਂ ਦੇ ਅਲਾਹਿਦਾ ੨ ਮੰਜੀ ਸਾਹਿਬ ਜਾਂ ਗੁਰ-ਅਸਥਾਨ ਨਹੀਂ ਬਣੇ ਹੋਏ। ਸਿਰਫ ਇਕ ਅਸਥਾਨ ਜੋ ਸੰਤ ਅਤਰ ਸਿੰਘ ਮਹਾਰਾਜ ਜੀਆਂ ਨੇ ਸਰੋਵਰ ਦੇ ਕਿਨਾਰੇ ਬਣਾਇਆ ਇੱਥੇ ਲੜਕੀ ਤੋਂ ਲੜਕਾ ਕੀਤਾ ਹੈ।

ਰਹੋ ਵੀਚਾਰ :-

"ਸੰਤਨ ਕੀ ਮਹਿਮਾ ਕਵਨ ਵਖਾਨਉ,
ਅਗਾਧਿ ਬੋਧਿ ਕਿਛੁ ਮਿਤਿ ਨਹੀਂ ਜਾਨਉ॥"

ਇਹ ਸਾਂਝੇ ਵੀਚਾਰ ਹਨ ਸਰੋਤਾ ਜਨ ਤੇ ਸਰਬ ਸੱਜਣ ਸ਼ਰਧਾ ਅਨੁਸਾਰ ਲਾਭ

ਉਠਾਉ । ਪਰ ਜੈਸੇ ਕਬੀਰ ਜੀ ਫੁਰਮਾਉਂਦੇ ਹਨ :-

ਨਾਰੀ ਤੇ ਜੋ ਪੁਰਖ ਕਰਾਵੈ ਪੁਰਖਨ ਤੇ ਜੋ ਨਾਰੀ ॥

ਕਹਤ ਕਬੀਰ ਸਾਧੂ ਕੋ ਪ੍ਰੀਤਮ, ਤਿਸੁ ਮੂਰਤਿ ਬਲਿਹਾਰੀ ॥

ਅਕਾਲ ਪੁਰਖ ਵਾਹਿਗੁਰੂ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਜਾਂ ਸਾਧੂਆਂ ਦਾ ਪ੍ਰੀਤਮ ਪੂਰਨ ਪੁਰਖ ਸੰਤ ਬ੍ਰਹਮ ਗਿਆਨੀ ਜੋ

"ਬ੍ਰਹਮ ਗਿਆਨੀ ਸਭ ਸ੍ਰਿਸਟਿ ਕਾ ਕਰਤਾ"

ਉਹ ਇਕ ਲੜਕੀ ਤੋਂ ਲੜਕਾ ਕਰਨ ਵਿਚ ਸਮਰੱਥ ਹਨ । ਕੀ ਗੁਰੂ ਨਾਨਕ ਸਾਹਿਬ ਇੱਕ ਲੜਕੀ ਤੋਂ ਲੜਕਾ ਨਹੀਂ ਬਣਾ ਸਕਦੇ ? ਸਤਿਗੁਰ ਮੇਰਾ ਸਰਬ ਕਲਾ ਕਰਕੇ ਸਮਰੱਥ ਹੈ । ਇਨ੍ਹਾਂ ਵਿਚਾਰਾ ਤੇ ਸਿੱਖ ਸੇਵਕ ਸ਼ਰਧਾਲੂਆਂ ਨੂੰ ਅਸੂਲ ਵਿਰੁੱਧ ਅਲੋਚਨਾ ਨਹੀਂ ਚਾਹੀਦੀ । ਸਗੋਂ ਲੋਚਨਾ ਜਰੂਰੀ ਹੈ । ਜਿਸ ਨਾਲ ਵੱਧ ਤੋਂ ਵੱਧ ਗੁਰੂ ਘਰ ਤੇ ਸ਼ਰਧਾ ਅਤੇ ਸ਼ਰਧਾਲੂ ਬਣੋ । ਇਸ ਤੋਂ ਸੰਗਤਾਂ ਅਨੁਮਾਨ ਲਗਾ ਸਕਦੀਆਂ ਹਨ । ਲਿਖਾਰੀ ਭੁੱਲਾਂ ਦੀ ਖਿਮਾਂ ਮੰਗਦਾ ਹੈ । ਪਵਨ ਪਵਿੱਤਰ ਭੂਮੀ ਦੀ ਚਰਨ ਛੋਹ ਪ੍ਰਾਪਤ ਹੋਣ ਤੇ ਸਭ ਨੂੰ ਨਮਸਕਾਰ ਕਰਦਾ ਹੋਇਆ ਧੰਨਵਾਦੀ ਸਾਹਿਤ ਕਲਮ ਅਗਲੇ ਹਿੱਸੇ ਵਿਚ ਚਲਾਉਣ ਦਾ ਜਾਂਚਕ ਬਣਦਾ ਹਾਂ ।

ਧੰਨਵਾਦੀ ਸਹਿਤ

'ਸੰਤ ਖਾਲਸਾ'

# ਡੇਰਾ ਉੱਚ ਦਾ ਪੀਰ (ਗੋਬਿੰਦ ਘਾਟ)
# ਪਾਲ ਮਾਜਰਾ (ਮਾਛੀਵਾੜਾ)

ਮਾਛੀਵਾੜਾ ਸਾਹਿਬ ਤੋਂ ਗਨੀ ਖਾਂ, ਨਬੀ ਖਾਂ, ਭਾਈ ਦਇਆ ਸਿੰਘ ਜੀ, ਭਾਈ ਮਾਨ ਸਿੰਘ ਜੀ ਅਤੇ ਭਾਈ ਧਰਮ ਸਿੰਘ ਪੰਜਾਂ ਨੇ ਸ੍ਰੀ ਦਸ਼ਮੇਸ਼ ਪਿਤਾ ਜੀ ਨੂੰ ਪਲੰਘ ਦੀ ਸਵਾਰੀ "ਉੱਚ ਦਾ ਪੀਰ" ਸਰੂਪ ਵਿਚ ਵਾਰੋ ਵਾਰ ਪਲੰਘ ਸਾਹਿਬ ਅਤੇ ਚੌਰ ਸਾਹਿਬ ਦੀ ਸੇਵਾ ਕਰਦੇ ਹੋਏ ਮਾਛੀਵਾੜੇ ਤੋਂ ਤਿੰਨ ਮੀਲ ਦੇ ਫ਼ਾਸਲੇ ਤੇ ਆ ਕੇ ਸਰਹਿੰਦ ਨਹਿਰ ਦੇ ਕਿਨਾਰੇ, ੧੩੭ ਨੰਬਰ ਬੁਰਜੀ ਹੈ। ਇਥੇ ਦਸ਼ਮੇਸ਼ ਜੀਆਂ ਦਾ ਪਲੰਘਾ ਸਾਹਿਬ ਟਿਕਾਇਆ (ਉਤਾਰਿਆ)। ਸੰਘਣੇ ਜੰਗਲ ਵਿਚ ਕੁਝ ਸਮਾਂ ਬਿਸਰਾਮ ਕੀਤਾ। ਇਸ ਅਸਥਾਨ ਤੇ 'ਗੁਰਦੁਆਰਾ ਡੇਰਾ ਉੱਚ ਦਾ ਪੀਰ' ਗੋਬਿੰਦ ਘਾਟ ਦੀ ਰਚਨਾ ਲਿਖਾਰੀ ਨੇ ਅਨੁਭਵੀ ਖੋਜ ਤੋਂ ਬਾਅਦ ਰਚਾਈ ਹੈ। ਇਸ ਅਸਥਾਨ ਤੇ ਹਰ ਅਮਾਵਸ ਨੂੰ ਦੀਵਾਨ ਸੱਜਦਾ ਹੈ। ਸੰਗਤਾਂ ਇਸ਼ਨਾਨ ਅਤੇ ਦਰਸ਼ਨ ਕਰਕੇ ਲਾਭ ਉਠਾਉਂਦੀਆ ਹਨ। ਇਹ ਅਸਥਾਨ ਮਾਛੀਵਾੜੇ ਤੋਂ ਦੱਖਣ ਦਿਸ਼ਾ ਕੋਨ ਤੇ ਵਾਕਯ ਹੈ। ਇਸ ਅਸਥਾਨ ਤੋਂ ਚੱਲ ਕੇ ਦਸ਼ਮੇਸ਼ ਜੀ ਦੱਖਣ ਪੂਰਬ ਕੋਨ ਨਗਰ ਭਰਥਲਾ ਦੇ ਬਾਹਰ-ਬਾਹਰ ਡੇਰਾ ਕੀਤਾ। ਇਥੋਂ ਮਹਾਰਾਜ ਠੰਡੀ ਖੂਹੀ ਤੇ ਜਾ ਬਿਰਾਜੇ ਅੱਜ ਕੱਲ ਉਥੇ ਨਿਰਮਲੇ ਸੰਤਾਂ ਦਾ ਡੇਰਾ ਹੈ। ਇੱਥੇ ਮਹਾਰਾਜ ਜੀਆਂ ਨੇ ਜਲ ਛਕਿਆ। ਅੱਜ ਵੀ ਇਸ ਖੂਹੀ ਦਾ ਜਲ ਠੰਡਾ ਹੈ ਅਤੇ ਠੰਡੀ ਖੂਹੀ ਦਾ ਦਰਜਾ ਹੈ।

ਨੋਟ :- ਇਹ ਸਰਹੰਦ ਨਹਿਰ ਉਸ ਵੇਲੇ ਨਹੀਂ ਨਿਕਲੀ ਸੀ।





ਉੱਪਰ : ਇਹ ਉੱਚ ਦੇ ਪੀਰ ਦਾ ਡੇਰਾ, 'ਗੋਬਿੰਦ ਘਾਟ', ਪਾਲਮਾਜਰਾ, ਜਿਥੇ ਮਹਾਰਾਜ ਨੇਂ ਕੁਝ ਸਮਾਂ ਅਰਾਮ ਕੀਤਾ ਤੇ ਪਲੰਘ ਸਾਹਿਬ ਤੋਂ ਸਿੰਘ ਬਦਲਦੇ ਗਏ, ਇਹ ਉਹ ਮਾਰਗ ਹੈ।
ਹੇਠਾਂ : ਇੱਥੋਂ ਦੀ ਗੁਰੂ ਗੋਬਿੰਦ ਸਿੰਘ ਜੀ ਉੱਚ ਦੇ ਪੀਰ ਬਣ, ਲੰਘਦੇ ਹੋਏ, ਖੂਹੀ ਤੋਂ ਜਲ ਛਕਿਆ, ਉਦੋਂ ਤੋਂ ਇਸ ਖੂਹੀ ਦਾ ਜਲ ਠੰਡਾ ਹੋ ਗਿਆ, ਇਸਨੂੰ ਠੰਡੀ ਖੂਹੀ ਕਹਿੰਦੇ ਹਨ।





ਉੱਪਰ : ਗੁਲਾਬ ਰਾਏ, ਪੰਜਾਬ ਰਾਏ ਗੁਰੂ ਕੇ ਸੇਵਕ ਮਸੰਦ ਸਾਹਿਬ ਆਪਣੇ ਮਾਛੀਵਾੜੇ ਦੇ ਬਾਗ ਵਿੱਚੋਂ ਆਪਣੇ ਘਰ ਸਮਰਾਲੇ ਲੈ ਆਏ, ਇਹ ਉਹ ਇਤਿਹਾਸਕ **ਘਰ** ਹੈ। ਹੇਠਾਂ : ਦਸ਼ਮੇਸ਼ ਜੀਆਂ ਦਾ ਉਸ ਸਮੇਂ ਦਾ ਬਰੋਟਾ ਖੜ੍ਹਾ ਹੈ, ਇਸਦੀ **ਬੜੀ ਕਰਾਮਾਤ** ਹੈ, ਇਸਦੀ ਕੋਈ ਟਾਹਣੀਂ ਪੱਤਾ ਨਹੀਂ ਤੋੜ ਸਕਦਾ। ਨਾਲ ਲਗਦਾ ਹੀ ਮੁਸਲਮਾਨਾਂ ਦੀ ਬਸਤੀ ਹੈ, ਜਿਸ ਕਾਜੀ ਨੇਂ ਰੌਲਾ ਪਾਇਆ ਸੀ ਕਿ ਇਹ **ਹਿੰਦੂਆਂ** ਦਾ **ਪੀਰ** ਹੈ, ਮਹਾਰਾਜ ਨੇਂ ਕਾਜੀ ਦੇ ਘਰ **ਸੰਖੀਆਂ** (ਹੱਡੀਆ) ਦੇ ਨਾਲ਼ ਮੋਹਰਾਂ ਸੁੱਟ ਕੇ ਕਾਜੀ ਨੂੰ ਚੁੱਪ ਕਰਾ ਦਿੱਤਾ।

# ਗੁਲਾਬ ਰਾਏ ਅਤੇ ਪੰਜਾਬ ਰਾਏ ਮਸੰਦ ਦੇ ਘਰ ਦੀ ਖੋਜ
## ਗੁਰ ਇਤਿਹਾਸ

ਇਥੋਂ ਦਸ਼ਮੇਸ਼ ਪਿਤਾ ਜੀ ਗੁਲਾਬ ਰਾਏ ਅਤੇ ਪੰਜਾਬ ਰਾਏ ਮਸੰਦ ਸੇਵਕਾਂ ਦੇ ਘਰ ਗਏ। ਇਨ੍ਹਾਂ ਸੇਵਕਾਂ ਦੇ ਘਰ ਰਿਹਾਇਸ਼ ਵਾਰੇ ਕਿਸੇ ਇਤਿਹਾਸਕ ਖੋਜੀ ਵਿਦਵਾਨ ਨੇ ਖੋਜ ਕਰਨ ਦੀ ਕੋਸ਼ਿਸ਼ ਨਹੀਂ ਕੀਤੀ। ਇਨ੍ਹਾਂ ਸੇਵਕਾਂ ਦਾ ਘਰ, ਕਸਬਾ ਸ਼ਹਿਰ ਨਗਰ ਸਮਰਾਲਾ ਪੱਤੀ ਮਸੰਦਾਂ ਵਿਖੇ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਇਨ੍ਹਾਂ ਸੇਵਕਾਂ ਦੇ ਘਰ ਆ ਕੇ ਬਿਰਾਜੇ ਸਨ।

ਸੇਵਕਾਂ ਦੇ ਗੁਆਂਢ ਹੀ ਕਾਜ਼ੀ ਦਾ ਘਰ ਸੀ। ਦਸ਼ਮੇਸ਼ ਜੀਆਂ ਨੂੰ ਦੇਖ ਕੇ ਕਾਜ਼ੀ ਨੇ ਰੌਲਾ ਪਾਉਣਾ ਸ਼ੁਰੂ ਕਰ ਦਿੱਤਾ ਕਿ ਇਹ ਤਾਂ ਹਿੰਦੂਆਂ ਦਾ ਪੀਰ ਹੈ। ਗੁਲਾਬ ਰਾਏ ਨੇ ਬੇਨਤੀ ਕੀਤੀ ਹੇ ਸੱਚੇ ਪਾਤਿਸ਼ਾਹ ਕਾਜ਼ੀ ਰੌਲਾ ਪਾ ਰਿਹਾ ਹੈ ਕਿ ਹਿੰਦੂਆਂ ਦਾ ਪੀਰ ਇਨ੍ਹਾਂ ਦੇ ਘਰ ਹੈ। ਦਸ਼ਮੇਸ਼ ਜੀਆਂ ਫੁਰਮਾਇਆ ਭਾਈ ਇਸ ਨੂੰ ਵੀ ਟਿਕਾ ਦਿੰਦੇ ਹਾਂ। ਮਹਾਰਾਜ ਜੀਆਂ ਨੇ ਭੋਜਨ ਛਕਦਿਆਂ ਇਕ ਇਕ ਸੰਖੀ ਦੇ ਨਾਲ ਦੋ ਦੋ ਮੋਹਰਾਂ ਲਗਾ ਕੇ ਕਾਜ਼ੀ ਦੇ ਘਰ ਸੁੱਟਣੀਆਂ ਸ਼ੁਰੂ ਕਰ ਦਿੱਤੀਆਂ। ਜਦੋਂ ਕਾਜ਼ੀ ਨੇ ਮੋਹਰਾਂ ਦੇਖੀਆਂ ਤਾਂ ਚੁੱਪ ਕਰ ਗਿਆ। ਅਜੇ ਵੀ ਇਹ ਮੁਹੱਲਾ ਮੁਸਲਮਾਨ ਕਰਕੇ ਅੱਲ ਪਈ ਹੋਈ ਹੈ। ਇੱਥੇ ਦਰਵਾਜਾ ਵੀ ਮਸੰਦਾਂ ਵਾਲਾ ਤੇ ਪੱਤੀ ਵੀ ਮਸੰਦਾਂ ਵਾਲੀ ਹੈ। ਉਸ ਸਮੇਂ ਦਾ ਇਕ ਬਰੌਟਾ ਸਾਹਿਬ ਅਜੇ ਵੀ ਮੌਜੂਦ ਹੈ ਜੋ ਹਰਾ ਭਰਾ ਖੜਾ ਹੈ। ਪ੍ਰੰਤੂ ਇਸ ਦਾ ਕੋਈ ਪੱਤਾ ਨਹੀਂ ਤੋੜ ਸਕਦਾ।

ਇਸ ਅਸਥਾਨ ਬਾਰੇ ਪੂਰੀ ਖੋਜ ਹੋ ਚੁੱਕੀ ਹੈ। 292 ਸਾਲ ਬਾਅਦ 'ਸੰਤ ਖਾਲਸਾ' ਨੇ ਸੰਗਤਾਂ ਦੇ ਸਾਹਮਣੇ ਗੁਰ ਇਤਿਹਾਸ ਦੀ ਝਲਕ ਦਾ ਨਕਸ਼ਾ, ਲਿਆਂਦਾ ਹੈ। ਉਸ ਅਸਥਾਨ ਨੂੰ ਪ੍ਰਗਟ ਕਰਨਾ ਸੰਤ ਖਾਲਸਾ ਦੱਲ ਦੀ ਖੋਜ ਹੈ। ਲਿਖਾਰੀ ਦੀ ਖੋਜ ਵਿੱਚ ਸਾਥ ਦੇਣ ਵਾਲਿਆਂ ਦੇ ਨਾਮ :- ਸ: ਗੁਰਦੇਵ ਸਿੰਘ ਕੋਠੀ ਵਾਲੇ ਸ਼ਹਿਰ ਸ੍ਰਮਰਾਲਾ, ਐਸ.ਈ. ਸ: ਹਰਨੈਲ ਸਿੰਘ 'ਕੂਨਰ' ਸਮਰਾਲਾ, ਸ: ਮਹਿੰਦਰ ਸਿੰਘ ਸਰਪੰਚ ਪਾਲਮਾਜਰਾ, ਬੀਬੀ ਡਾਕਟਰਨੀ ਸੁਰਿੰਦਰ ਕੌਰ ਕੋਟ ਗੰਗੂ ਰਾਏ, ਸੰਤ ਬਲਵੀਰ ਦਾਸ ਜੀ ਡੇਰਾ ਕੱਦੋਂ, ਠੇਕੇਦਾਰ ਅਮਰੀਕ ਸਿੰਘ ਸਮਰਾਲਾ ਅਤੇ ਸ: ਸੇਵਾ ਸਿੰਘ ਐਸ.ਡੀ.ਓ. ਹਨ।

ਗੁਲਾਬ ਰਾਏ ਅਤੇ ਪੰਜਾਬ ਰਾਏ ਮਸੰਦਾਂ ਦੀ ਪੁਸ਼ਤ-ਬ-ਪੁਸ਼ਤ ਸੇਵਾ ਕਮਾਉਣ ਵਾਲਿਆਂ ਵਿੱਚੋਂ ਅੱਜ ਕੱਲ ਸ: ਬਚਨ ਸਿੰਘ ਜੀ ਬਜੁਰਗ, ਪੱਤੀ ਮਸੰਦਾਂ ਸ਼ਹਿਰ ਸਮਰਾਲਾ ਤੋਂ ਯੂ.ਪੀ. ਨੈਨੀਤਾਲ ਵਿਖੇ ਸੋਈ ਸੇਵਾ ਜੋ ਦਸ਼ਮੇਸ਼ ਜੀਆਂ ਦੇ ਸਮੇਂ ਤੋਂ ਲਈ ਹੈ ਉਸ ਨੂੰ ਨਿਭਾਉਣ ਲਈ ਹੁਣ ਵੀ ਤਤਪਰ ਹਨ। ਉਨ੍ਹਾਂ ਨੂੰ ਵੀ ਸਤਿਕਾਰ ਸਾਹਿਤ 40 ਦਿਨਾ ਦੇ ਜਪ ਤਪ ਸੰਜਮ 'ਚਾਲੀਸਾ' ਦੇ ਭੋਗ ਤੇ ਸੱਦਾ ਪੱਤਰ ਦਿੱਤਾ ਗਿਆ ਹੈ ਅਤੇ ਉਨ੍ਹਾਂ ਨੂੰ ਸਨਮਾਨਿਆਂ ਜਾਵੇਗਾ। ਉਸ ਘਰ ਦੀ ਅਸਲੀ ਤਲਾਸ਼ ਪੂਰੀ ਤਸੱਲੀ ਨਾਲ ਹੋ ਚੁੱਕੀ ਹੈ। ਸਾਰੇ ਖੋਜੀਆਂ ਦੇ ਸਾਥ ਜੋ ਗੁਰ ਇਤਿਹਾਸਕ ਅਸਥਾਨ ਪ੍ਰਾਪਤੀ ਤੋਂ ਜੁੱਗੋ ਜੁੱਗ ਧੰਨਵਾਦੀ ਤੇ ਅਤਿ ਰਿਣੀ

'ਸੰਤ ਖਾਲਸਾ' ਲਿਖਾਰੀ।

ਸੰਗਤਾਂ ਨੂੰ ਮਹਾਨ ਖੁਸ਼ੀ ਹੋਵੇਗੀ ਜਿਹੜੀ ਖੋਜ ਹੋ ਚੁੱਕੀ ਹੈ ਉਹ ਯਾਦਾਂ ਕਾਇਮ ਕਰਨੀਆਂ ਹਨ। ਦਰਸ਼ਨ ਪਰਸ਼ਨ ਕਰਕੇ ਲਾਭ ਉਠਾਉ। ਸ੍ਰੀ ਗੁਰੂ ਦਸ਼ਮੇਸ਼ ਜੀਆਂ ਦੇ ਅਸਥਾਨਾਂ ਤੇ ਨਿਸ਼ਾਨ ਝੂਲਣਗੇ। 'ਸੰਤ ਖਾਲਸਾ' ਇਸ ਤੇ ਸਾਰੇ ਜਗਤ ਨੂੰ ਵਧਾਈ-ਵਧਾਈ-ਵਧਾਈ ਦਿੰਦਾ ਹੈ। ਮਾਲਵਾ ਇਤਿਹਾਸ ਦੇ ਕਰਤਾ ਲਿਖਾਰੀ ਜੀ ਲਿਖਦੇ ਹਨ ਕਿ ਇਥੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪੂਰਬ ਦਿਸ਼ਾ ਵਲ ਨਗਰ ਘੁੰਗਰਾਲੀ ਪਹੁੰਚੇ। ਕੁਝ ਸਮਾਂ ਇਥੇ ਠਹਿਰੇ। ਦਸ਼ਮੇਸ਼ ਜੀਆਂ ਦੀ ਯਾਦ ਅੰਦਰ ਗੁਰਦੁਆਰਾ ਸਾਹਿਬ ਸੁਸੋਭਤ ਹੈ ਅਤੇ ਗੁਰੂ ਕੇ ਸੁੰਦਰ ਨਿਸ਼ਾਨ ਝੂਲ ਰਹੇ ਹਨ। ਹਰ ਸਾਲ ਦਸ਼ਮੇਸ਼ ਜੀਆਂ ਦੀ ਯਾਦ ਅੰਦਰ ਜੋੜਮੇਲਾ ਮਨਾਇਆ ਜਾਂਦਾ ਹੈ।

ਇਥੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਪੱਛਮ ਦਿਸ਼ਾ ਵਲ ਨੂੰ ਚਾਵਾ ਸਟੇਸ਼ਨ ਤੋਂ ਇਕ ਕੋਹ ਦੇ ਫ਼ਾਸਲੇ ਤੇ ਕੋਟ ਨਗਰ ਪਹੁੰਚੇ। ਇਥੇ ਇਕ ਲਸ਼ਕਰੀ ਖਾਂ ਦੀ ਸਰਾਏ ਕੋਟ ਹੈ। ਇਸ ਸਰ੍ਹਾਂ ਦੇ ਕੋਲ ਗੁਰੂ ਸਾਹਿਬ ਜੀਆਂ ਨੇ ਸੁਰੱਖਿਅਤ ਥਾਂ ਦੇਖ ਕੇ ਡੇਰਾ ਕਰ ਲਿਆ। ਇਕ ਸਰ੍ਹਾਂ ਦੋਰਾਹੇ ਦੇ ਨਜਦੀਕ ਹੈ। ਇਨ੍ਹਾਂ ਦੋਨ੍ਹਾਂ ਸਰ੍ਹਾਵਾਂ ਦਾ ਮੇਲ, ਹੇਠਾਂ ਇਕ ਡੂੰਘੀ ਸੁਰੰਗ ਹੈ ਉਸ ਵਿਚੀ ਹੁੰਦਾ ਹੈ। ਕੁਝ ਦਿਨ ਦਸ਼ਮੇਸ਼ ਜੀਆਂ ਨੇ ਇਸ ਜਗ੍ਹਾ ਤੇ ਬਿਸ਼ਰਾਮ ਕਰਕੇ ਅੱਗੇ ਜਸਪਾਲੋਂ-ਲੱਲੇ ਕੁੱਬੇ-ਕਟਾਣਾ ਸਾਹਿਬ - ਰੇਰੂ ਸਾਹਿਬ ਤੋਂ ਕਨੇਚ ਪਹੁੰਚੇ। ਨੰਬਰਦਾਰ ਫਤੇ ਸਿੰਘ ਤੋਂ ਘੋੜੀ ਮੰਗਣ ਦਾ ਪ੍ਰਸੰਗ, ਉਸਨੇ ਜਬਾਬ ਦੇਣਾ, ਘੋੜੀ ਸੱਪ ਲੜ ਕੇ ਮਰਨੀ, ਮਰਦਾਨੇ ਕਿਆਂ ਨੇ ਘੋੜੀ ਭੇਟਾ ਕਰਕੇ ਵਰ ਲਏ। ਇਹ ਕਨੇਚ ਦਾ ਇਤਿਹਾਸ ਹੈ।

# ਸੰਤ ਹਰਬੰਸ ਸਿੰਘ ਜੀ

## (ਨਿਰਮਲ ਡੇਰਾ - ਡੁਮੇਲੀ)

ਸੰਤ ਬਾਬਾ ਹਰਬੰਸ ਸਿੰਘ ਜੀਆਂ ਨੇ ਆਪਣੇ ਗੁਰੁਦੇਵ ਸੰਤ ਬਾਬਾ ਦਲੀਪ ਸਿੰਘ ਜੀਆਂ ਦੀ ਮਹਾਨ ਸੇਵਾ ਕਰਕੇ ਰਾਜ ਵੈਦਿਕ, ਸੰਗੀਤ ਵਿਦਿਆ, ਕੀਰਤਨ ਭਗਤੀ ਦੀ ਪ੍ਰਾਪਤੀ ਕੀਤੀ। ਆਪ ਖ਼ਾਸ ਕਰ ਜੋੜੀ ਦੀ ਸੇਵਾ ਕਰਦੇ। ਰੈਣ ਸਵਾਈਆਂ ਕਰਨੀਆਂ, ਗੁਰੂ ਘਰ ਬਨਾਉਣੇ। ਇੰਗਲੈਂਡ (ਯੂ.ਕੇ.) ਵਿੱਚ ਮਹਾਨ ਸੇਵਾ ਕੀਤੀ। ਇੱਧਰ ਵੀ ਗੁਰਦੁਆਰੇ, ਹਸਪਤਾਲ ਅਤੇ ਵਿਦਿਆਲਿਆਂ ਦੀ ਸੇਵਾ ਸੰਗਤਾਂ ਦੇ ਸਹਿਯੋਗ ਨਾਲ ਕਰਵਾਉਂਦੇ ਰਹੇ। ਖ਼ਾਸ ਕਰ ਬਬੇਲੀ 'ਚੋ' ਦਾ ਪੁਲ ਜਿਸ ਦਾ ਨੀਂਹ ਪੱਥਰ 'ਸੰਤ ਖਾਲਸਾ' ਲਿਖਾਰੀ ਤੋਂ ਰਖਾਇਆ। ਨਨਕਾਣਾ ਸਾਹਿਬ, ਪੰਜਾ ਸਾਹਿਬ ਵਿਖੇ ਸੋਨੇ ਦੀ ਪਾਲਕੀ ਸਾਹਿਬ ਦੀ ਅਤੇ ਲੰਗਰ ਦੀ ਸੇਵਾ ਕਰਵਾਈ। ਮਾਤਾ ਗੁਜਰੀ ਸਰਾਏ ਵਿਖੇ ਸੱਤ ਕਮਰਿਆਂ ਦੀ ਅਤੇ ਭੋਰਾ ਸਾਹਿਬ ਦੀ ਸੇਵਾ ਬਾਹਰਲੀ ਸੰਗਤਾਂ ਤੋਂ ਸੰਤ ਬਾਬਾ ਰਾਮ ਸਿੰਘ ਜੀ (ਚੌਥੇ ਸ਼ਹਿਨਸ਼ਾਹ ਸੰਤ ਖਾਲਸਾ ਦਲ) ਰਾਹੀਂ ਕਰਵਾਈ। ਸ: ਕੇਵਲ ਸਿੰਘ ਜੀ ਕੋਲਡ ਸਟੋਰ ਨਕੋਦਰ ਯੂ.ਕੇ. ਅਤੇ ਸ: ਸੁਰਜੀਤ ਸਿੰਘ ਜੀ 'ਸੰਖਲ' ਜਦੋਂ ਵੀ ਪੰਜਾਬ ਯਾਤਰਾ ਤੇ ਆਉਂਦੇ ਸੇਵਾ ਨਿਭਾਉਂਦੇ। ਇਹ ਦੋਵੇਂ ਸੰਤ ਖਾਲਸਾ ਦਲ ਦੇ ਮਹਾਨ ਸੇਵਕ ਦੁਆਬੇ ਅਤੇ ਮਾਲਵੇ ਵਿੱਚ ਹਰਮਨ-ਪਿਆਰੇ ਹਨ। ਪ੍ਰੀਵਾਰਾਂ ਸਮੇਤ ਸੇਵਾ ਕਰਦੇ ਹਨ। ਸੰਤ ਬਾਬਾ ਜੀ ਦੀ ਬਰਸੀ ਕੇਵਲ ਕੋਲਡ ਸਟੋਰ ਨਕੋਦਰ (ਮਹਿਤਪੁਰ) ਵਿਖੇ ਹਰ ਸਾਲ ਮਨਾਉਂਦੇ ਹਨ।




ਸੰਤ ਖਾਲਸਾ ਦਲ ਦੇ ਦੂਜੇ ਸ਼ਹਿਨਸ਼ਾਹ ਸ਼੍ਰੀਮਾਨ ਸੰਤ ਬਾਬਾ
ਹਰਬੰਸ ਸਿੰਘ ਜੀ (ਯੂ.ਕੇ.) ਡੁਮੇਲੀ ਦੁਆਬਾ।

ਸਾਲ ਵਿਚ ਚਾਰ ਵਾਰੀ ਤੀਰਥ ਯਾਤਰਾ ਗੁਰਧਾਮਾਂ ਦੀ ਤਖਤ ਸਾਹਿਬਾਨਾਂ ਦੀ ਅਤੇ ਦਰਸ਼ਨ ਇਸ਼ਨਾਨ ਲਈ ਆਉਂਦੇ ਹਨ। ਇਹ ਮਰਿਆਦਾ ਸੰਤ ਹਰਬੰਸ ਸਿੰਘ ਜੀ ਮਹਾਰਾਜ ਡੁਮੇਲੀ ਵਾਲੇ ਚਲਾ ਗਏ ਸਨ। ਪਾਕਿਸਤਾਨ, ਨਨਕਾਣਾ ਸਾਹਿਬ, ਪੰਜੇ ਤਖਤ ਸਾਹਿਬ, ਸ੍ਰੀ ਹੇਮਕੁੰਟ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ ਆਦਿ ਤੀਰਥਾਂ ਦੀ ਯਾਤਰਾ ਹੁਣ ਵੀ ਜਥੇਦਾਰ ਰਾਮ ਸਿੰਘ ਜੀ 'ਢਿੱਲੋਂ' ਪ੍ਰਧਾਨ ਸਾਹਿਬ ਅਤੇ ਜਥੇਦਾਰਨੀ ਬੀਬੀ ਕਸ਼ਮੀਰ ਕੌਰ ਜੀ 'ਢਿੱਲੋਂ' ਉਸ ਰੀਤੀ ਨੂੰ ਬੜੇ ਪਿਆਰ ਸ਼ਰਧਾ ਨਾਲ ਨਿਭਾ ਰਹੇ ਹਨ। ਇਧਰ ਸ: ਜਥੇਦਾਰ ਕਸ਼ਮੀਰਾ ਸਿੰਘ ਜੀ ਸਾਰੀ ਸੰਗਤ ਨੂੰ ਜੀ ਆਇਆਂ ਆਖਦੇ ਹਨ ਅਤੇ ਸੰਭਾਲਣਾ ਕਰਦੇ ਹਨ।

ਸੰਤ ਹਰਬੰਸ ਸਿੰਘ ਜੀ ਡੁਮੇਲੀ ਜੋ ਕਿ 'ਸੰਤ ਖਾਲਸਾ ਦਲ' ਦੇ ਦੂਜੇ ਸ਼ਹਿਨਸ਼ਾਹ ਥਾਪੇ ਗਏ ਸਨ ਉਨ੍ਹਾਂ ਦੀ ਮਹਾਨ ੨ ਸੇਵਾ ਹੈ।

"ਧੰਨੁ ਧੰਨੁ ਧੰਨੁ ਜਨੁ ਆਇਆ ॥
ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ ॥
ਜਨ ਆਵਨ ਕਾ ਇਹੈ ਸੁਆਉ ॥
ਜਨ ਕੈ ਸੰਗਿ ਚਿਤ ਆਵੈ ਨਾਉ ॥"

ਅਖੀਰ ਸੇਵਾ ਸਿਮਰਨ, ਨਾਮ ਜਪਾਉਂਦੇ ਹੋਏ ਨਿਰਮਲ ਡੇਰਾ ਡੁਮੇਲੀ ਵਿਖੇ ਹੀ ੧੯੯੦ ਈ: ਵਿੱਚ ਸੱਚਖੰਡ ਜਾ ਵਿਰਾਜੇ।

# ਸੰਤ ਬਾਬਾ ਬੀਰ ਸਿੰਘ ਜੀ ਨੌਰੰਗਾਬਾਦ

ਸੰਤ ਬਾਬਾ ਬੀਰ ਸਿੰਘ ਜੀਆਂ ਨੇ ਪੂਜਯ ਪਿਤਾ ਸ: ਸੇਵਾ ਸਿੰਘ ਅਤੇ ਮਾਤਾ ਧਰਮ ਕੌਰ ਜੀ ਦੀ ਸੁਭਾਗੀ ਕੁੱਖ ਤੋਂ ਮਾਝੇ ਦੇ ਨਗਰ ਗਗੋਬੂਏ ਜਿਲਾ ਅਮ੍ਰਿਤਸਰ ਵਿਖੇ ੧੮੨੫ ਬਿਕਰਮੀ ਨੂੰ ਅਵਤਾਰ ਧਾਰਿਆ। ਪੰਜ ਸਾਲ ਦੀ ਅਵਸਥਾ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਆਂ ਦਾ ਪਾਠ ਹੋਰ ਗੁਰਬਾਣੀ ਦੇ ਗ੍ਰੰਥ ਪੜ ਲਏ। ਜੁਆਨ ਅਵਸਥਾ ਵਿਚ ਫ਼ੌਜ ਵਿਚ ਭਰਤੀ ਹੋ ਗਏ। ਫੌਜ ਵਿਚ ਆਪ ਜੀ ਦਾ ਮਿਲਾਪ ਸਾਥੀ ਚੰਦਾ ਸਿੰਘ ਜੀ ਨਾਲ ਹੋਇਆ। ਉਨਾਂ ਨੇ ਸੰਤ ਭਾਗ ਸਿੰਘ ਜੀ ਕੁਰੀ ਵਾਲਿਆਂ ਦੀ ਉਸਤਤ ਕੀਤੀ। ਆਪ ਜੀ ਦੀ ਖਿੱਚ ਦਿਨੋ ਦਿਨ ਵਧਦੀ ਗਈ। ਅਖ਼ੀਰ ਫ਼ੌਜ ਵਿਚੋਂ ਨੌਕਰੀ ਛੱਡ ਕੇ ਸੰਤ ਭਾਗ ਸਿੰਘ ਜੀ ਕੁਰੀ ਵਾਲਿਆਂ ਦੇ ਦਰਸ਼ਨ ਕੀਤੇ। ਅਤੇ ਲੰਗਰ ਦੀ ਸੇਵਾ ਵਿਚ ਜੁਟ ਗਏ। ਦਿਨੋ ਦਿਨ ਸੰਗਤਾਂ ਦੀ ਗਿਣਤੀ ਵਧਦੀ ਹੀ ਗਈ। ਸੰਤ ਬਾਬਾ ਭਾਗ ਸਿੰਘ ਜੀਆਂ ਨੇ ਵਰ ਦਿੱਤਾ ਕਿ ਭਾਈ ਤੇਰੇ ਲੰਗਰ ਵਿਚ ਵੀਹ ੨ ਹਜ਼ਾਰ ਦੀਆਂ ਪੰਗਤਾਂ ਇਕੋਂ ਸਮੇਂ ਲੱਗਿਆ ਕਰਨਗੀਆਂ। ਇਥੋਂ ਸੰਤਾਂ ਨੇ ਇਨ੍ਹਾਂ ਨੂੰ ਬਾਬਾ ਸਾਹਿਬ ਜੀ ਬੇਦੀ ਪਾਸ ਊਨੇ ਸਾਹਿਬ ਭੇਜਿਆ। ਉਥੇ ਜਾ ਕੇ ਆਪ ਜੀ ਨੇ ਬੜੀ ਸੇਵਾ ਕੀਤੀ। ਸੰਤ ਬਾਬਾ ਸਾਹਿਬ ਸਿੰਘ ਜੀਆਂ ਨੇ ਬਚਨ ਕੀਤੇ ਕਿ ਭਾਈ ਹੁਣ ਤੁਸੀਂ ਨੌਰੰਗਾਬਾਦ ਜਾ ਕੇ ਡੇਰਾ ਲਗਾਉ। ਤੈਨੂੰ ਕੋਈ ਤੋਟ ਨਹੀਂ ਆਵੇਗੀ ਰਾਜੇ ਮਹਾਰਾਜੇ ਤੇਰੇ ਦਰਬਾਰ ਵਿੱਚ

ਝੁੱਕਣਗੇ । ਆਪਦੀ ਉਪਮਾ ਵਡਿਆਈ ਦਿਨੋ ਦਿਨ ਵਧਦੀ ਗਈ । ਜਿਸ ਨੂੰ ਦੇਖ ਅੰਗਰੇਜ ਘਬਰਾ ਗਏ । ਉਨ੍ਹਾ ਨੇ ਕੂਟਲ ਨੀਤੀ ਨਾਲ ਆਪ ਜੀ ਉਪਰ ਤੋਪਾਂ ਨਾਲ ਹਮਲਾ ਕਰਵਾਇਆ । ਆਪ ਜੀ ਨੇ ਪਹਿਲਾ ਹੀ ਭਾਈ 'ਮਹਾਰਾਜ ਸਿੰਘ ਜੀ ਨੂੰ ਬੁਲਾ ਕੇ ਆਖਿਆ ਕਿ ਭਾਈ ਅੱਜ ਆਪਣੇ ਭਾਈਚਾਰੇ ਨੇ ਆਪਣੇ ਉੱਤੇ ਹਮਲਾ ਕਰਨਾ ਹੈ । ਉਹ ਕਿਤੇ ਭੁੱਖੇ ਨਾ ਚਲੇ ਜਾਣ ਖੂਬ ਲੰਗਰ ਤਿਆਰ ਕਰੋ । ਆਪਾਂ ਆਪਣੇ ਭਰਾਵਾਂ ਉੱਤੇ ਹੱਥ ਨਹੀਂ ਚੁੱਕਣਾ ਅਕਾਲ ਪੁਰਖ ਦੀ ਰਜਾ ਵਿਚ ਰਾਜੀ ਰਹਿਣਾ ਹੈ ।

ਅਖੀਰ ਅੰਗਰੇਜੀ ਸਰਕਾਰ ਦੀ ਕੁਟਲ ਨੀਤੀ ਦਾ ਅਸਰ ਭਰਾਵਾਂ ਤੇ ਹੋ ਹੀ ਗਿਆ । ੬ ਮਈ ੧੯੪੪ ਈ: ਨੂੰ ਨਦੀ ਦੇ ਕਿਨਾਰੇ ਨਗਰ ਸਰਹਾਣਾ ਵਿਖੇ ਲੱਗੇ ਦੀਵਾਨ ਵਿੱਚ ਫੌਜ ਨੇ ਹਮਲਾ ਕਰ ਦਿੱਤਾ ਅਤੇ ਗੋਲੀਆਂ ਨਾਲ ਸ਼ਹੀਦ ਕਰ ਦਿੱਤੇ । ਆਪ ਜੀਆਂ ਦੇ ਹਜ਼ਾਰਾਂ ਸ਼ਰਧਾਲੂਆਂ ਨੂੰ ਵੀ ਨਾਲ ਹੀ ਗੋਲੀ ਨਾਲ ਸ਼ਹੀਦ ਕਰ ਦਿੱਤਾ । ਆਪ ਜੀ ਦੀ ਆਗਿਆ ਅਨੁਸਾਰ ਸਿੱਖ ਸੇਵਕਾ ਨੇ ਸਰੀਰ ਨੂੰ ਜਲ ਪ੍ਰਵਾਹ ਕਰ ਦਿੱਤਾ ।

ਯਥਾ :- ਸੂਰਜ ਕਿਰਣ ਮਿਲੀ ਜਲ ਕਾ ਜਲੁ ਹੂਆ ਰਾਮ ॥
ਜੋਤੀ ਜੋਤਿ ਰਲੀ ਸੰਪੂਰਨ ਥੀਆ ਰਾਮ ॥

## ਸੰਤ ਬਾਬਾ ਖੁਦਾ ਸਿੰਘ ਜੀ (ਲਾਹੌਰ ਵਾਲੇ)

ਸੰਤ ਬਾਬਾ ਖੁਦਾ ਸਿੰਘ ਜੀ ਦਾ ਜਨਮ ਪਿਤਾ ਸਰਦਾਰ ਨੱਥਾ ਸਿੰਘ ਜੀ

ਅਤੇ ਮਾਤਾ ਸੁਖਦੇਈ ਜੀ ਦੀ ਪਵਿੱਤਰ ਸੁਭਾਗੀ ਕੁੱਖ ਤੋਂ ੧੯੩੪ ਬਿਕਰਮੀ ਨੂੰ ਪਿੰਡ ਸ਼ਾਮਗੜ੍ਹ ਜਿਲਾ ਕਰਨਾਲ ਵਿਖੇ ਹੋਇਆ। ਆਪ ਜੀ ਦਾ ਬਚਪਨ ਵਿਚ ਨਾਮ ਜਸਵੰਤ ਸਿੰਘ ਰੱਖਿਆ। ਬਚਪਨ ਵਿਚ ਸਕੂਲ ਪੜ੍ਹਨੇ ਪਾ ਦਿੱਤੇ। ਆਪ ਜੀ ਦੇ ਮਾਤਾ ਪਿਤਾ ਗੁਰੂ ਘਰ ਦੇ ਸ਼ਰਧਾਲੂ, ਗੁਰਬਾਣੀ ਦੇ ਨਿਤਨੇਮੀ ਅਤੇ ਸੰਤ ਸੇਵੀ ਸਨ। ਸੋ ਬਾਬਾ ਜੀ ਨੂੰ ਵੀ ਗਿਆਰਾਂ ਸਾਲ ਦੀ ਉਮਰ ਵਿਚ ਅੰਮ੍ਰਿਤ ਛਕਾ ਦਿੱਤਾ ਤੇਰਾਂ ਸਾਲ ਦੀ ਅਵਸਥਾ ਵਿਚ ਹਰਪ੍ਰਕਾਰ ਦੀ ਵਿਦਿਆ ਵਿਚ ਨਿਪੁੰਨ ਹੋ ਗਏ। ਗੁਰਬਾਣੀ ਪਾਠ ਸੰਥਿਆ ਵੀ ਸ਼ੁੱਧ ਕਰ ਲਈ। ਸਤਾਰਾਂ ਸਾਲ ਦੀ ਉਮਰ ਵਿਚ ਬੀਬੀ ਚੰਦ ਕੌਰ ਜੀ ਨਾਲ ਆਪ ਜੀ ਦੀ ਸ਼ਾਦੀ ਹੋਈ। ਬੀਬੀ ਚੰਦ ਕੌਰ ਜੀ ਦੀ ਸੁਭਾਗੀ ਕੁੱਖ ਤੋਂ ਇਕ ਪੁੱਤਰ ਨੇ ਜਨਮ ਲਿਆ। ਆਪ ਜੀ ਨੇ ਪੁਲਿਸ ਡਿਊਟੀ ਲੈ ਲਈ ਅਤੇ ਥਾਣੇਦਾਰ ਦੀ ਪਦਵੀ ਤੇ ਪਿੰਡ ਕੁਰੜੀ ਜਿਲਾ ਕਰਨਾਲ ਵਿਚ ਜਾ ਨੌਕਰੀ ਕੀਤੀ। ਆਪ ਜੀ ਨੂੰ ਦੁਨਿਆਵੀ ਸੁੱਖ ਸਭ ਪ੍ਰਾਪਤ ਹਨ। ਪ੍ਰੰਤੂ ਆਪ ਜੀ ਦੀ ਲਗਨ ਗੁਰਬਾਣੀ, ਭਜਨ ਸਿਮਰਨ ਵੱਲ ਸੀ। ਦੇਵਨੇਤ ਇਕ ਦਿਨ ਬਾਬਾ ਬੀਰ ਸਿੰਘ ਜੀ ਨੌਰੰਗਾਬਾਦ ਵਾਲੇ ਤੁਰਦੇ ਫਿਰਦੇ ਨਗਰ ਕੁਰੜੀ ਦੇ ਗੁਰਦੁਆਰਾ ਸਾਹਿਬ ਵਿਖੇ ਚਲੇ ਗਏ। ਅੱਗੇ ਥਾਣੇਦਾਰ ਜਸਵੰਤ ਸਿੰਘ ਜੀ ਬੜੀ ਮਿੱਠੀ ਅਵਾਜ਼ ਵਿਚ ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਪਾਠ ਕਰ ਰਹੇ ਸਨ। ਭੋਗ ਪੈਣ ਤੇ ਥਾਣੇਦਾਰ ਸਾਹਿਬ ਨੇ ਆ ਕੇ ਬਾਬਾ ਜੀ ਦੇ ਚਰਨਾਂ ਤੇ ਮੱਥਾ ਟੇਕਿਆ ਔਰ ਅਰਜ ਕੀਤੀ

ਕਿ ਕੋਈ ਸੇਵਾ ਦੱਸੋ। ਬਾਬਾ ਜੀ ਇੱਥੇ ਤਕਰੀਬਨ ਦੋ ਮਹੀਨੇ ਠਹਿਰੇ। ਇਸ ਸਤਿਸੰਗ ਦਾ ਥਾਨੇਦਾਰ ਸਾਹਿਬ ਤੇ ਬਹੁਤ ਅਸਰ ਹੋਇਆ। ਪੂਰਬਲੇ ਕਰਮਾਂ ਅਨੁਸਾਰ ਜੈਸੇ ਗੁਰਵਾਕ ਹੈ :

**"ਪੂਰਬ ਕਰਮ ਅੰਕੁਰ ਜਬ ਪਰਗਟਿਓ ਭੇਟਿਓ ਪੁਰਖੁ ਰਸਕਿ ਬੈਰਾਗੀ ॥"**

ਮਹਾਂਪੁਰਖਾਂ ਦੀ ਸੰਗਤ ਨੇ ਜੀਵਨ ਹੀ ਪਲਟਾ ਦਿੱਤਾ। ਆਪ ਜੀ ਨੌਕਰੀ ਛੱਡ ਕੇ ਨਾਲ ਹੀ ਜਾਣਾ ਚਾਹੁੰਦੇ ਸਨ। ਪ੍ਰੰਤੂ ਮਹਾਂਪੁਰਖਾਂ ਨੇ ਆਖਿਆ ਕਿ ਭਾਈ ਅਸੀਂ ਬਾਬਾ ਸਾਹਿਬ ਸਿੰਘ ਜੀ ਪਾਸ ਊਨੇ ਚਲੇ ਹਾਂ ਤੁਸੀਂ ਉਥੇ ਹੀ ਪਹੁੰਚ ਜਾਣਾ। ਆਪ ਜੀ ਨੇ ਊਨੇ ਸਾਹਿਬ ਪਹੁੰਚਣਾ ਕੀਤਾ ਅਤੇ ਬਾਬਾ ਜੀ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ। ਆਪ ਜੀ ਐਸੀ ਅਵੱਸਥਾ ਤੇ ਅਰੂਢ ਰਹਿੰਦੇ ਸਨ ਕਿ ਸਰੀਰ ਦੀ ਸੁੱਧ ਬੁੱਧ ਹੀ ਨਹੀਂ ਸੀ ਰਹਿੰਦੀ। ਇਕ ਦਿਨ ਸ਼ਾਹੀ ਮਸਜਿਦ ਸਾਹਮਣੇ ਕਾਜ਼ੀ ਦੇ ਪੁੱਛਣ ਤੇ ਆਪ ਨੇ ਕਿਹਾ ਕਿ ਮੈਂ ਖੁਦ ਖੁਦਾ ਹਾਂ। ਬਾਦਸ਼ਾਹ ਪਾਸ ਸ਼ਿਕਾਇਤ ਜਾਣ ਤੇ ਆਪ ਜੀ ਨੇ ਐਸੇ ਉੱਤਰ ਦਿੱਤੇ ਕਿ ਬਾਦਸ਼ਾਹ ਦੀ ਸਤੁੰਸ਼ਟੀ ਕਰਾਈ। ਬਾਦਸ਼ਾਹ ਨੂੰ ਹੋਰ ਅਨੇਕਾਂ ਕੌਤਕ ਦਿਖਾਏ। ਇਥੇ ਹੀ ਆਪ ਜੀ ਦਾ ਨਾਮ ਖੁਦਾ ਸਿੰਘ ਪੈ ਗਿਆ। ਅਖੀਰ ਸੰਤ ਬਾਬਾ ਵੀਰ ਸਿੰਘ ਜੀਆਂ ਨੇ ਆਗਿਆ ਕੀਤੀ ਕਿ ਤੁਸੀਂ ਨੌਰੰਗਾਬਾਦ ਜਾ ਕੇ ਡੇਰੇ ਦੀ ਸੰਭਾਲਣਾ ਕਰੋ। ਪ੍ਰੰਤੂ ਇਹ ਸੇਵਾ ਆਪ ਨੇ ਸਵੀਕਾਰ ਨਾ ਕੀਤੀ। ਫਿਰ ਬਾਬਾ ਜੀਆਂ ਨੇ ਕਿਹਾ ਕਿ ਭਾਈ ਖੁਦਾ ਸਿੰਘ ਜੀ ਆਪ ਜਿੱਥੇ ਮਰਜੀ ਵਿਚਰੋ। ਆਪ ਲਾਹੌਰ ਚਲੇ ਗਏ ਉਥੇ ਵੀ ਜਿੰਦਗੀ ਦੇ ਕਈ ਉਤਰਾਅ ਚੜ੍ਹਾਅ ਦੇਖਦੇ ਹੋਏ ਅਖੀਰ 1918 ਬਿਕ੍ਰਮੀ ਵਿੱਚ ਬ੍ਰਹਮ ਵਿੱਚ ਅਭੇਦ ਹੋ ਗਏ।

# ਸ੍ਰੀ ਮਹਾਰਾਜ ਮੋਹਰ ਸਿੰਘ ਜੀ
## (ਮਹਿਮੇ ਸ਼ਾਹੀ)

ਭਾਈ ਦਇਆ ਸਿੰਘ ਜੀ ਪੰਜਾਂ ਪਿਆਰਿਆਂ ਨਾਲ ਸ੍ਰੀ ਦਸ਼ਮੇਸ਼ ਜੀਆਂ ਤੋਂ ਅੰਮ੍ਰਿਤ ਛਕਿਆ। ਇਨ੍ਹਾਂ ਤੋਂ, ਸੰਤ ਪਦਾਰਥ ਸਿੰਘ ਜੀਆਂ ਨੇ ਅੰਮ੍ਰਿਤ ਦੀ ਦਾਤ ਲਈ ਅਤੇ ਸ੍ਰੀ ਗੁਰੂ ਜੀ ਦੀ ਆਗਿਆ ਨਾਲ ਮਾਲਵੇ ਜਾ ਕੇ ਸ੍ਰੀ ਗੁਰੂ ਨਾਨਕ ਮੱਤ ਦਾ ਪ੍ਰਚਾਰ ਕੀਤਾ। ਇਨ੍ਹਾਂ ਦੇ ਅੱਗੇ ਸੰਤ ਸੰਤੋਖ ਸਿੰਘ ਜੀ ਸੇਵਕ ਹੋਏ। ਜਿਨ੍ਹਾਂ ਨੂੰ ਸ੍ਰੀ ਗੁਰੂ ਕਲਗੀਧਰ ਪਾਤਿਸ਼ਾਹ ਜੀਆਂ ਦੇ ਸੁਪਨੇ ਵਿੱਚ ਦਰਸ਼ਨ ਹੋਏ ਅਤੇ ਅੰਮ੍ਰਿਤ ਛਕਾਇਆ। ਫਿਰ ਇਨ੍ਹਾਂ ਨੇ ਸ੍ਰੀ ਅਨੰਦਪੁਰ ਸਾਹਿਬ ਜਾ ਕੇ ਪ੍ਰਤੱਖ ਦਸ਼ਮੇਸ਼ ਜੀਆਂ ਦੇ ਦਰਸ਼ਨ ਕੀਤੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀਆਂ ਨੇ ਅਨੇਕਾਂ ਵਰ ਅਤੇ ਬਖ਼ਸ਼ਿਸ਼ਾਂ ਦਿੱਤੀਆਂ। ਇਨ੍ਹਾਂ ਨੇ ਆ ਕੇ ਲੋਪੋ ਬਲਾਲਾ ਡੇਰਾ ਲਾਇਆ। ਇਨ੍ਹਾਂ ਦੇ ਸ਼ਿਸ਼ ਸੰਤ ਗੁਰਬਖਸ਼ ਸਿੰਘ ਜੀ ਹੋਏ ਜੋ ਦੂਰ ਨੇੜੇ ਜਾ ਕੇ ਸੰਗਤਾਂ ਵਿੱਚ ਪ੍ਰਚਾਰ ਕਰਦੇ ਸਨ। ਅੱਗੇ ਸਮੇਂ ਅਨੁਸਾਰ ਸੰਤ ਮੋਹਰ ਸਿੰਘ ਜੀ ਮਹਿਮਾ ਸ਼ਾਹੀ ਇਨ੍ਹਾਂ ਦੇ ਚੇਲੇ ਬਣੇ।

ਸੰਤ ਮੋਹਰ ਸਿੰਘ ਜੀ ਦਾ ਜਨਮ ਨਗਰ ਸਲਾਣਾ ਰਿਆਸਤ ਨਾਭਾ ਪੂਜਯ ਭਾਈ ਸਾਹਿਬ ਭਾਈ ਗੁਰਬਖਸ਼ ਸਿੰਘ ਜੀ (ਜੋ ਕਿ ਮਹਾਰਾਜਾ ਨਾਭਾ ਸਾਹਿਬ ਦੇ ਹਜ਼ੂਰੀ ਗ੍ਰੰਥੀ ਸਨ) ਜੀ ਦੇ ਗ੍ਰਹਿ ਵਿਖੇ ਮਾਤਾ ਰਸਮਾ ਜੀ ਦੀ ਸੁਭਾਗੀ ਕੁੱਖ ਤੋਂ 1815 ਸੰਮਤ ਨੂੰ ਮਾਘ ਮਹੀਨੇ ਵਿੱਚ ਹੋਇਆ। ਬਚਪਨ ਤੋਂ ਬਾਅਦ ਘਰ ਵਿੱਚ



ਮਹਾਰਾਜਾ ਸੰਤ ਮੋਹਰ ਸਿੰਘ ਜੀ
(ਲੋਪੋਬਲਾਲਾ)

ਹੀ ਪਿਤਾ ਜੀ ਪਾਸੋਂ ਗੁਰਮੁਖੀ, ਗੁਰਬਾਣੀ ਦੀ ਸੰਥਿਆ ਲਈ। ਕਦੀ ਕਦੀ ਮਾਤਾ ਜੀ ਨਾਲ ਘਰ ਦੇ ਕੰਮ ਕਾਜ ਵਿੱਚ ਹੱਥ ਵਟਾਉਂਦੇ। 20 ਵਰ੍ਹੇ ਦੀ ਆਯੂ ਵਿੱਚ ਮਾਤਾ ਪਿਤਾ ਨੇ ਸ਼ਾਦੀ ਕਰਨੀ ਚਾਹੀ ਪਰ ਆਪ ਜੀ ਨੇ ਇਨਕਾਰ ਕਰ ਦਿੱਤਾ। ਫਿਰ ਕੁਝ ਸਮਾਂ ਘਰ ਵਿੱਚ ਰਹਿ ਕੇ ਉਪਰਾਮ ਹੋਣ ਤੇ ਲੋਪੋ ਬਲਾਲਾ ਸ੍ਰੀ ਮਹਾਰਾਜ ਸੰਤ ਗੁਰਬਖ਼ਸ਼ ਸਿੰਘ ਜੀ ਦੀ ਸ਼ਰਨ ਵਿੱਚ ਆ ਗਏ। ਆਪ ਜੀ ਨੇ ਅੰਮ੍ਰਿਤ ਛਕਿਆ ਅਤੇ ਸੇਵਾ ਵਿੱਚ ਜੁਟ ਗਏ। ਇਕਾਂਤ ਵਾਤਾਵਰਣ ਵਿੱਚ ਕਦੀ ਪਲਾਹ ਦੇ ਹੇਠਾਂ ਆਸਣ ਲਗਾ ਕੇ ਸਮਾਧੀ ਲਗਾਈ ਰੱਖਦੇ। 25 ਸਾਲ ਦੀ ਉਮਰ ਵਿੱਚ ਤੀਰਥ ਯਾਤਰਾ ਕੀਤੀ ਕਈ ਥਾਵਾਂ ਤੇ ਬਹਿ ਕੇ ਤਪੱਸਿਆ ਕੀਤੀ। ਅਖੀਰ 1960 ਸੰਮਤ ਨੂੰ ਲੋਪੋ ਬਲਾਲਾ ਆ ਡੇਰਾ ਲਾਇਆ। ਜੇਕਰ ਕੋਈ ਆਪ ਜੀ ਨੂੰ ਭੇਖ ਵਾਰੇ ਪੁੱਛਦਾ ਤਾਂ ਆਪ ਉੱਤਰ ਦਿੰਦੇ :-

**"ਨਾ ਸੰਨਿਆਸੀ ਨਾ ਬੈਰਾਗੀ ਨਾ ਜੋਗੀ ਨਾ ਬ੍ਰਹਮਚਾਰੀ ਰੇ ॥**
**ਸਭਹੀ ਬੀਚ ਸਭ ਹੂੰ ਤੇ ਨਿਆਰੇ ਐਸੀ ਸਮਝ ਵਿਚਾਰੀ ਰੇ ॥"**

ਮਹਾਰਾਜਾ ਭਰਪੂਰ ਸਿੰਘ ਜੀ ਅਤੇ ਭਗਵਾਨ ਸਿੰਘ ਜੀ ਨਾਭਾ ਦਾ ਜ਼ਨਮ ਆਪ ਜੀ ਦੀ ਬਖ਼ਸ਼ਿਸ਼ ਨਾਲ ਹੋਇਆ। ਆਪ ਬੜੇ ਸੰਜਮ ਨਾਲ ਜੀਵਨ ਬਤੀਤ ਕਰਦੇ ਸਨ। ਹਮੇਸ਼ਾ ਨਵਿਰਤੀ ਵਿੱਚ ਰਹਿ ਕੇ ਸਮਾਂ ਲੰਘਾਉਂਦੇ ਸਨ। ਕਿਸੇ ਕੋਲੋਂ ਵੈਰਾਗਮਈ ਬਾਣੀ ਅਤੇ ਸਾਖੀਆਂ ਸੁਣ ਕੇ ਬਹੁਤ ਖੁਸ਼ ਹੁੰਦੇ ਸਨ। ਸੋ ਇਸ ਤਰ੍ਹਾਂ ਸੰਤ ਮੋਹਰ

ਸਿੰਘ ਜੀ ਜਪੀ ਤਪੀ, ਤਿਆਗ ਵੈਰਾਗ ਦੀ ਮੂਰਤੀ ਮਾਲਵੇ ਦੇਸ਼ ਵਿੱਚ ਹੋਏ ਹਨ। ਜਿਨ੍ਹਾਂ ਨੇ ਸਾਰੀ ਉਮਰ ਜਤ ਸਤ ਵਿੱਚ ਬਿਤਾਈ। ਗੁਰੂ ਘਰ ਦੇ ਪ੍ਰਚਾਰ ਨੂੰ ਜਾਰੀ ਰੱਖਣ ਲਈ ਆਪ ਜੀ ਨੇ ਰਿਆਸਤ ਪਟਿਆਲਾ ਲੋਪੋ ਬਲਾਲਾ ਵਿਖੇ ਅਸਥਾਨ ਕਾਇਮ ਕੀਤਾ। ਆਪ ਜੀ ਦੇ ਅਨੇਕਾਂ ਚੇਲਿਆਂ ਵਿੱਚੋਂ ਬਾਬਾ ਵੀਰ ਸਿੰਘ ਜੀ ਜਿਹੜੇ ਕਿ ਆਪ ਜੀ ਦੀ ਸੇਵਾ ਕਰਦੇ ਸਨ। ਉਨ੍ਹਾਂ ਨੂੰ 1872 ਈ: ਵਿੱਚ ਪ੍ਰਚਾਰ ਦੀ ਸੇਵਾ ਬਖ਼ਸ਼ ਕੇ ਆਪ ਡੇਰਾ ਲੋਪੋ ਬਲਾਲਾ ਵਿਖੇ ਹੀ ਬ੍ਰਹਮ ਵਿੱਚ ਲੀਨ ਹੋ ਗਏ। ਸ੍ਰੀ ਸੰਤ ਬਾਬਾ ਵੀਰ ਸਿੰਘ ਜੀ ਨੇ ਆਪ ਜੀ ਦੀ ਸਮਾਧ ਬਣਾਈ ਅਤੇ ਤਖ਼ਤ ਵਾਂਗ ਦਰਬਾਰ ਬਣਾਇਆ ਜਿਥੇ ਅੱਜ ਕੱਲ ਹਰ ਪੂਰਨਮਾਸੀ ਨੂੰ ਸੰਗਤਾਂ ਇਕੱਤਰ ਹੁੰਦੀਆਂ ਹਨ ਅਤੇ ਮਨ ਦੀਆਂ ਮੁਰਾਦਾਂ ਪੂਰੀਆਂ ਕਰਦੀਆਂ ਹਨ।



# ਸੰਤ ਬਾਬਾ ਮਹਾਰਾਜਾ ਸਿੰਘ ਜੀ

ਸੰਤ ਬਾਬਾ ਮਹਾਰਾਜਾ ਸਿੰਘ ਜੀ ਦਾ ਜਨਮ 1780 ਈ: ਨੂੰ ਨਗਰ ਉੱਚੀ ਰੱਬੋਂ, ਡਾਕਖਾਨਾ ਮਲੌਦ ਜਿਲ੍ਹਾ ਲੁਧਿਆਣਾ ਵਿਖੇ ਹੋਇਆ। ਬਚਪਨ ਵਿੱਚ ਮੁਢਲੀ ਵਿਦਿਆ ਗੁਰਦੁਆਰਾ ਸਾਹਿਬ ਦੇ ਗ੍ਰੰਥੀ ਸਿੰਘ ਤੋਂ ਲਈ। ਸੰਤ ਤੋਤਾ ਸਿੰਘ ਜੀ ਨਿਰਮਲੇ ਠੀਕਰੀਵਾਲ ਸੰਤਾਂ ਦੇ ਕੋਲ ਡੇਰੇ ਪੜ੍ਹਨ ਲਈ ਚਲੇ ਗਏ। ਉਥੋਂ ਮਹਾਂਪੁਰਖਾਂ ਦੀ ਮਿਹਰ ਦਾ ਸਦਕਾ ਥੋੜੇ ਸਮੇਂ ਵਿੱਚ ਕਾਫ਼ੀ ਵਿਦਵਾਨ ਬਣ ਗਏ। ਸੰਤ ਬਾਬਾ ਸਮੁੰਦ ਸਿੰਘ ਜੀਆਂ ਨੇ ਇਸ ਬੱਚੇ ਨੂੰ ਹੋਣਹਾਰ ਸਮਝ ਕੇ ਸੰਤ ਬਾਬਾ ਬੀਰ ਸਿੰਘ ਜੀ ਨੌਰੰਗਾਬਾਦ ਵਾਲਿਆਂ ਕੋਲ ਲੈ ਗਏ। ਬਾਬਾ ਬੀਰ ਸਿੰਘ ਜੀ ਮਹਾਰਾਜ ਉਸ ਵੇਲੇ ਮਰਹਾਣੇ ਨਗਰ ਆਏ ਹੋਏ ਸਨ। ਸੰਤਾਂ ਦੇ ਦਰਸ਼ਨ ਕਰਨ ਉਪ੍ਰੰਤ ਬਾਬਾ ਜੀ ਨੂੰ ਲੰਗਰ ਦੀ ਸੇਵਾ ਸੌਂਪ ਦਿੱਤੀ ਗਈ। ਸੰਤ ਬਾਬਾ ਮਹਾਰਾਜ ਸਿੰਘ ਜੀ ਦਾ ਪਹਿਲਾ ਨਾਮ ਨਿਹਾਲ ਸਿੰਘ ਸੀ। ਮਹਾਂਪੁਰਖਾਂ ਨੇ ਆਪ ਪੰਜ ਪਿਆਰਿਆਂ ਵਿੱਚ ਰਲਕੇ ਅੰਮ੍ਰਿਤਪਾਨ ਕਰਾਇਆ।

ਸੰਤ ਬਾਬਾ ਬੀਰ ਸਿੰਘ ਜੀ ਮਹਾਨ ਕਮਾਈ ਦੇ ਮਾਲਕ ਜਿਨ੍ਹਾਂ ਨੇ ਉਨ੍ਹਾਂ ਤੋਂ ਅੰਮ੍ਰਿਤਪਾਨ ਕੀਤਾ ਉਹ ਮਸਤ ਹੋ ਗਏ। ਬਾਬਾ ਖੁਦਾ ਸਿੰਘ ਜੀ ਨੂੰ ਸੰਤਾਂ ਦੀ ਦ੍ਰਿਸ਼ਟੀ ਨੇ ਨਿਹਾਲ ਕੀਤਾ। ਦਿਨ ਰਾਤ ਸੇਵਾ ਸਿਮਰਨ ਕਰਦਿਆਂ ਲੰਗਰ ਦੀ ਡਿਊਟੀ ਜੋ ਵੀ ਗੁਰਸਿੱਖ ਲੰਗਰ ਵਿੱਚ ਆਉਂਦੇ ਹਰ ਇਕ ਨੂੰ ਪਿਆਰ ਨਾਲ ਆਉ ਮਹਾਰਾਜ ਜੀ, ਬੈਠੋ ਮਹਾਰਾਜ ਜੀ, ਛਕੋ ਮਹਾਰਾਜ ਜੀ, ਮਿੱਠੀ ਆਵਾਜ਼ ਵਿੱਚ ਕਹਿੰਦੇ। ਇਸ ਤੋਂ ਇਨ੍ਹਾਂ ਨੂੰ ਬਾਬਾ ਮਹਾਰਾਜ ਸਿੰਘ ਹੀ ਕਹਿਣ ਲੱਗ ਪਏ। ਸੇਵਾ ਵਿੱਚ ਇਤਨੇ ਮਗਨ ਰਹਿੰਦੇ ਕਿ ਸਰੀਰ ਦੀ ਕੋਈ ਸੁੱਧ ਬੁੱਧ ਨਾ ਰਹਿੰਦੀ। ਲੋਹ ਦੇ

ਕੋਲ ਹੀ ਸਦਾ ਰਹਿੰਦੇ ਇਹੀ ਉਨ੍ਹਾਂ ਦਾ ਤਪ ਅਸਥਾਨ ਸੀ। ਸੰਤ ਬਾਬਾ ਬੀਰ ਸਿੰਘ ਜੀ ਦੀ ਸੇਵਾ ਵਿੱਚ ਵੀ ਹਾਜ਼ਰ ਹੁੰਦੇ। ਲੰਗਰ ਦੀ ਸੇਵਾ ਕਰਦਿਆਂ ਅਨੇਕ ਕੌਤਕ ਵਰਤਾਏ। ਸੰਤ ਮਹਾਰਾਜ ਜੀ ਦੀਆਂ ਅਨੇਕਾਂ ਖੁਸ਼ੀਆਂ ਅਤੇ ਵਰ ਬਖਸ਼ੀਸ਼ਾਂ ਪ੍ਰਾਪਤ ਕੀਤੀਆਂ। ਅਖੀਰ ਅੰਗਰੇਜ ਸਰਕਾਰ ਦੀ ਕੁਟਿਲ ਨੀਤੀ ਨਾਲ ੭ ਮਈ ੧੮੪੪ ਨੂੰ ਸੰਤ ਬਾਬਾ ਬੀਰ ਸਿੰਘ ਜੀ ਨੂੰ ਸ਼ਹੀਦ ਕੀਤਾ ਗਿਆ। ਸੰਤਾਂ ਤੋਂ ਬਾਅਦ ਡੇਰੇ ਦੀ ਮਹੰਤੀ ਦੀ ਪੱਗ ਸੰਤ ਬਾਬਾ ਖੁਦਾ ਸਿੰਘ ਜੀ ਰਾਹੀਂ ਸੰਤ ਬਾਬਾ ਮਹਾਰਾਜ ਸਿੰਘ ਜੀ ਨੂੰ ਦਿੱਤੀ ਗਈ। ਸੰਤ ਮਹਾਰਾਜਾ ਸਿੰਘ ਜੀਆਂ ਨੇ ਮਹਾਰਾਣੀ ਜਿੰਦਾਂ ਦੀ ਸਹਾਇਤਾ ਲਈ ਅੰਗਰੇਜ ਸਰਕਾਰ ਨਾਲ ਟੱਕਰ ਲਈ। ਗੁਜਰਾਤ, ਲਾਹੌਰ, ਸਭਰਾਮਾ ਅਤੇ ਚਿਲੀਆਂ ਵਾਲੇ ਦੀਆਂ ਭਿਆਨਕ ਲੜਾਈਆਂ ਲੜੀਆਂ। ਅੰਗਰੇਜਾਂ ਨੂੰ ਭਾਰਤ ਵਿੱਚੋਂ ਕੱਢਣ ਦਾ ਹਰ ਸੰਭਵ ਯਤਨ ਕੀਤਾ। ਪੰਜਾਬ ਦੇ ਤਿੰਨ ਹਿੱਸੇ ਮਾਝਾ - ਮਾਲਵਾ - ਦੁਆਬਾ ਤਿੰਨਾਂ ਨੂੰ ਜੋੜਨਾ, ਹਿੰਦੂ, ਸਿੱਖ, ਮੁਸਲਮ ਤਿੰਨਾਂ ਨੂੰ ਇਕ ਜਗ੍ਹਾ ਇਕੱਤਰ ਕਰਕੇ ਅੰਗਰੇਜਾਂ ਦੀ ਨੀਤੀ ਤੋਂ ਜਾਣੂ ਕਰਾਉਣਾ। ਪ੍ਰੰਤੂ ਅੰਗਰੇਜ ਨੂੰ ਕੱਢਣ ਦੀ ਨੀਤੀ ਪੂਰੀ ਨਾ ਹੋਈ। ਆਪ ੧੯ ਦਸੰਬਰ ੧੮੪੯ ਨੂੰ ਦੁਸ਼ਮਣ ਦੇ ਕਾਬੂ ਆ ਗਏ। ਸੰਤ ਬਾਬਾ ਮਹਾਰਾਜਾ ਸਿੰਘ ਜੀ ਨੂੰ ਸਿੰਘਾਪੁਰ ਦੀ ਸ਼ਾਹੀ ਜੇਲ ਵਿੱਚ ਰੱਖਿਆ। ਇਸ ਜੇਲ ਅੰਦਰ ਸਖਤ ਹੁਕਮ ਸੀ ਨਾ ਕੋਈ ਕੈਦੀ ਕਮਰੇ ਵਿੱਚੋਂ ਬਾਹਰ ਆ ਸਕਦਾ ਸੀ ਤੇ ਨਾ ਹੀ ਕੋਈ ਪੰਜਾਬੀ ਉਨ੍ਹਾਂ ਪਾਸ ਜਾ ਸਕਦਾ ਸੀ। ਪੰਜ ਛੇ ਮਹੀਨੇ ਇਕ ਕਮਰੇ ਵਿੱਚ ਰਹਿਣ ਨਾਲ ਸਰੀਰ ਤੇ ਬਹੁਤ ਅਸਰ ਹੋ ਗਿਆ। ਸਿਹਤ ਵਿਗੜਦੀ ਹੀ ਗਈ। ਅਖੀਰ ਇਹ ਵੀਰ ਯੋਧਾ ਸੰਤ ਸਿਪਾਹੀ ੫ ਜੁਲਾਈ ੧੮੫੬ ਨੂੰ ਬਿਦੇਸ਼ੀ ਸਰਕਾਰ ਦੇ ਸਿਰ ਠੀਕਰਾ ਫੋੜ ਗਏ।

(ਬਾਬਾ ਜੀ ਦਾ ਪੂਰਾ ਜੀਵਨ ਉਨ੍ਹਾਂ ਦੀ ਜੀਵਨੀ ਵਿੱਚ ਪੜ੍ਹ ਸਕਦੇ ਹੋ)





ਖੱਬੇ : ਸੰਤ ਭਾਨ ਸਿੰਘ ਜੀ ਭਦੌੜ (ਬ੍ਰਹਮ ਗਿਆਨੀ) ਸੱਚਖੰਡ ਵਾਸੀ। ਸੱਜੇ : ਸ੍ਰੀਮਾਨ 108 ਬ੍ਰਹਮ ਗਿਆਨੀ, ਪਰਮ ਪਵਿੱਤਰ, ਪਰਉੱਪਕਾਰੀ, ਮਹਾਨ ਵਿਸ਼ਾਲ ਵਿਦਵਾਨ, ਨਾਮ ਬਾਣੀ ਦੇ ਅਭਿਆਸੀ, "ਆਪਿ ਜਪੈ ਅਵਰਹ ਨਾਮੁ ਜਪਾਵੈ", ਅੱਜਕੱਲ ਗੱਦੀ ਨਸ਼ੀਨ ਸੰਤ ਕਰਨੈਲ ਸਿੰਘ ਜੀ, ਗੁ: ਟੱਲੇਵਾਲ ਨਹਿਰ ਦੇ ਕੰਢੇ ਸੁਸ਼ੋਭਿਤ ਹਨ।







ਖੱਬੇ : ਸੰਤ ਸੁੰਦਰ ਸਿੰਘ ਜੀ ਕੈਨੇਡੀਅਨ (ਬ੍ਰਹਮ ਗਿਆਨੀ) ਟੱਲੇਵਾਲ,
ਸੱਜੇ : 108 ਸੰਤ ਲਾਲ ਸਿੰਘ ਜੀ ਮਹਾ ਵਿਰੱਕਤ (ਟੱਲੇਵਾਲ)
ਨੋਟ : ਇਨਾਂ ਦਾ ਜੀਵਨ ਸੰਤ ਕਥਾ ਵਿੱਚ ਪੜੋ, ਲੇਖਕ ਕਵੀਸ਼ਰ ਗੁਰਚਰਨ ਸਿੰਘ (ਟੱਲੇਵਾਲ)



ਸੰਤ ਮਨੀ ਸਿੰਘ ਜੀ ਮਹਾਰਾਜ ਦਿਆਲਪੁਰਾ

# ਸੰਤ ਮਨੀ ਸਿੰਘ ਜੀ (ਦਿਆਲਪੁਰਾ)

ਸੰਤ ਮਨੀ ਸਿੰਘ ਜੀ ਦਾ ਜਨਮ ਨਗਰ ਬਾੜੇਵਾਲਾ (ਮੁਕਤਸਰ) ਵਿਖੇ ਹੋਇਆ। ਬਚਪਨ ਤੋਂ ਹੀ ਭਗਤੀ ਵੱਲ ਖਿਆਲ, ਸੇਵਾ ਸਿਮਰਨ ਦੀ ਬਿਰਤੀ ਸੀ। ਆਪ ਜੀ ਨਗਰ ਸਿਵੀਆ ਵਿਖੇ ਆਪਣੇ ਅਨੰਦ ਵਿੱਚ ਰਹਿ ਕੇ ਸੇਵਾ ਸਿਮਰਨ ਬੰਦਗੀ ਕਰਦੇ ਸਨ। ਵੀਸਵੀਂ ਸਦੀ ਦੇ ਅਵਤਾਰ ਸੰਤ ਅਤਰ ਸਿੰਘ ਜੀ ਮਹਾਰਾਜ ਮਸਤੂਆਣਾ ਸਾਹਿਬ ਦੇਵਨੇਤ ਨਗਰ ਸਿਵੀਆ ਆਏ। ਸੰਤ ਮਹਾਰਾਜ ਜੀ ਦੇ ਦਰਸ਼ਨ ਹੋਏ। ਚੁੰਬਕ ਦੀ ਤਰ੍ਹਾਂ ਖਿੱਚੇ ਗਏ। ਸੰਤ ਮਹਾਰਾਜ ਜੀਆਂ ਨੇ ਬਚਨ ਕੀਤਾ ਕਿ ਭਾਈ ਉਸ ਜਵਾਨ ਬਾਲਕੇ ਨੂੰ ਬੁਲਾਉ। ਸੰਤ ਮਹਾਰਾਜ ਜੀਆਂ ਦੇ ਨੇੜੇ ਆਉਣ ਤੇ ਮਹਾਰਾਜ ਜੀਆਂ ਨੇ ਮਿਹਰ ਦੀ ਨਦਰ ਕੀਤੀ।

ਆਪ ਸੰਤ ਮਹਾਰਾਜ ਜੀਆਂ ਦੇ ਨਾਲ ਹੀ ਮਸਤੂਆਣਾ ਸਾਹਿਬ ਚਲੇ ਗਏ। ਉਥੇ ਗਊਆਂ ਨੂੰ ਜਲ ਛਕਾਉਣਾ ਅਤੇ ਹੋਰ ਸੇਵਾ ਦੀ ਡਿਊਟੀ ਕਰਦੇ ਰਹੇ। ਪ੍ਰੰਤੂ ਆਪ ਇਕਾਂਤ ਜਿਆਦਾ ਰਹਿ ਕੇ ਤਪ ਕਰਦੇ ਸਨ। ਕਿਸੇ ਨਾਲ ਲਗਾਅ ਨਹੀਂ ਸੀ ਰੱਖਦੇ। ਆਪ ਜੀ ਇਕੱਲੇ ਹੀ ਦੀਵਾਨ ਸਜਾਉਂਦੇ ਦੇਸ਼ਾਂ ਬਿਦੇਸ਼ਾਂ ਵਿੱਚ ਜਾ ਕੇ ਕੀਰਤਨ ਦੀਵਾਨ ਲਗਾਉਂਦੇ। ਪ੍ਰੰਤੂ ਸੰਤ ਮਹਾਰਾਜ ਜੀਆਂ ਨੂੰ ਹਰ ਸਮੇਂ ਆਪਣੇ ਨਾਲ ਹੀ ਸਮਝਦੇ ਸਨ।

ਆਪ ਜੀ ਨੇ ਨਾਰੋਬੀ, ਅਮਰੀਕਾ, ਅਫ਼ਰੀਕਾ ਦਾ ਦੌਰਾ ਵੀ ਕੀਤਾ। ਅਖੀਰ ਆਪ ਅਫ਼ਰੀਕਾ ਗਏ ਹੋਏ ਜਹਾਜ ਵਿੱਚ ਵਾਪਿਸ ਆ ਰਹੇ ਹੀ ਲਾਪਤਾ ਹੋ ਗਏ।

# ਸੰਤ ਗੁਰਦਿਆਲ ਸਿੰਘ ਜੀ ਨਿਰਮਲੇ
# ਸੰਤ ਸੰਤਾ ਸਿੰਘ ਜੀ ਨਿਰਮਲੇ
# ਸੰਤ ਅਮਰ ਸਿੰਘ ਜੀ ਨਿਰਮਲੇ

ਆਪ ਜੀ ਨੇ ਸੰਤ ਪੂਰਨ ਸਿੰਘ ਜੀਆਂ ਤੋਂ ਵੇਦਾਂਤ ਅਤੇ ਸਿਧਾਂਤ ਪੜ੍ਹੇ। ਸੰਤ ਸੰਤਾ ਸਿੰਘ ਜੀ ਕਾਠਮੱਠੀ, ਸੰਤ ਅਮਰ ਸਿੰਘ ਜੀ ਨਿਰਮਲੇ. ਤਿੰਨਾਂ ਨੇ ਹੀ ਬਿਲਾਸਪੁਰ ਹੁਸ਼ਿਆਰਪੁਰ ਨੇੜੇ ਹਰਖੋਵਾਲ ਡੇਰਾ ਵੇਦਾਂਤੀ ਸਿਧਾਂਤੀ ਵਿਦਿਆ ਮਾਰਤੰਡ ਗਿ: ਸੰਪੂਰਨ ਸਿੰਘ ਤੋਂ ਵਿਦਿਆ ਪ੍ਰਾਪਤ ਕੀਤੀ। ਇਹ ਮਾਲਵੇ ਦੀ ਮਹਾਨ ਹਸਤੀ ਖ਼ਾਸ ਕਰ ਸਿੱਖ ਪੰਥ ਅਤੇ ਨਿਰਮਲੇ ਆਸ਼ਰਮਾਂ ਵਿੱਚ ਮਸ਼ਹੂਰ ਹੈ। ਸੰਤ ਅਮਰ ਸਿੰਘ ਜੀ ਨਿਰਮਲੇ ਵੇਦਾਂਤ ਸਿਧਾਂਤ ਵਿੱਚ ਭਰਪੂਰ ਸਨ। ਖ਼ਾਸ ਕਰ ਡੇਰਾ ਸੰਤਗੜ੍ਹ ਹਰਖੋਵਾਲ ਹੀ ਕਥਾ ਕਰਦੇ ਰਹਿੰਦੇ ਸਨ। ਸੰਤ ਜਵਾਲਾ ਸਿੰਘ ਜੀਆਂ ਨਾਲ ਯੂ. ਪੀ. ਵਿੱਚ ਵੀ ਕਥਾ ਕੀਤੀ ਸੰਤ ਮਹਾਰਾਜ ਜੀਆਂ ਤੋਂ ਬਾਅਦ ਤੁਰ ਫਿਰ ਕੇ ਕਥਾ ਦੇ ਪ੍ਰਵਾਹ ਚਲਾਏ।

ਤਿੰਨੇ ਹੀ ਸਾਧੂ ਰੋੜੇਵਾਲ ਸਾਹਿਬ, ਚਲੈਲਾ ਨਗਰ, 'ਸੰਤ ਖ਼ਾਲਸਾ' ਨਾਲ ਵਿਚਰ ਕੇ ਕੀਰਤਨ, ਧਰਮ ਪ੍ਰਚਾਰ, ਨਾਮ ਜਪਦੇ ਜਪਾਉਂਦੇ, ਅੰਮ੍ਰਿਤ ਛਕਾਉਂਦੇ, ਦੀਵਾਨ ਬਾਬਾ ਜੀ ਦੇ ਡੇਰੇ ਕਰਾਉਂਦੇ। ਇਨ੍ਹਾਂ ਨੇ ਮਹਾਨ ਸੇਵਾ ਕੀਤੀ।

***********



ਸੰਤ ਗੁਰਦਿਆਲ ਸਿੰਘ ਨਿਰਮਲੇ ਕਾਠਮੱਠੀ
ਨੇੜੇ ਰੌੜੇਵਾਲਾ (ਪਟਿਆਲਾ)।



ਸੰਤ ਕੇਹਰ ਦਾਸ ਜੀ ਉਦਾਸੀਨ
ਰੋੜੇਵਾਲਾ (ਪਟਿਆਲਾ)



ਹੈੱਡ ਪੁਜਾਰੀ ਜਥੇਦਾਰ ਜੋਗਿੰਦਰ ਸਿੰਘ ਜੀ ਮੋਨੀਜੀ ਸਾਹਿਬ,
ਤਖਤ ਸ਼੍ਰੀ ਹਜ਼ੂਰ ਸਾਹਿਬ, ਅਬਚਲ ਨਗਰ, ਨਾਦੇੜ।

# ਪੂਜਯ 108 ਸੰਤ ਬਾਬਾ ਜੋਗਿੰਦਰ ਸਿੰਘ ਜੀ ਮੋਨੀ
# (ਨਾਂਦੇੜ - ਹਜ਼ੂਰ ਸਾਹਿਬ)

ਸੰਤ ਬਾਬਾ ਜੋਗਿੰਦਰ ਸਿੰਘ ਜੀ ਦਾ ਅਵਤਾਰ ੨੩ ਦਸੰਬਰ ੧੯੨੧ ਅਬਚਲ ਨਗਰ ਹਜੂਰ ਸਾਹਿਬ ਨਾਂਦੇੜ ਵਿਖੇ ਮਾਤਾ ਗਿਆਨ ਕੌਰ ਜੀ ਦੀ ਸੁਭਾਗੀ ਕੁੱਖ ਤੋਂ ਹੋਇਆ। ਆਪ ਦੇ ਪਿਤਾ ਜੀ ਰਹਿਰਾਸੀਆ ਸ੍ਰੀ ਕਿਸਨ ਸਿੰਘ ਜੀ (ਜੋ ਕਿ ਰਹਿ ਰਾਸੀਆ ਦੀ ਸੇਵਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਾਹਿਬ ਜੀਆਂ ਨੇ ਸ੍ਰੀ ਗੁਰੂ ਤੇਗ ਬਹਾਦਰ ਜੀਆਂ ਦੇ ਬਚਨ ਨੂੰ ਪੂਰਨ ਕਰਨ ਹਿੱਤ ਬਾਬਾ ਜੀਵਨ ਦਾਸ ਜੀ ਦੇ ਸਪੁੱਤਰ ਬਾਬਾ ਮੋਹਨ ਦਾਸ ਜੋ ਦਸ਼ਮੇਸ਼ ਜੀਆਂ ਤੋਂ ਅੰਮ੍ਰਿਤ ਛਕ ਕੇ ਮੋਹਨ ਸਿੰਘ ਬਣੇ, ਉਨ੍ਹਾ ਨੂੰ ਸੌਂਪੀ) ਅੱਗੇ ਬਾਬਾ ਜੀ ਅੱਠਵੀ ਪੀੜ੍ਹੀ ਵਿਚ ਹੋਏ।

ਸੰਤ ਬਾਬਾ ਜੋਗਿੰਦਰ ਸਿੰਘ ਬਚਪਨ ਤੋਂ ਹੀ ਸ਼ਾਂਤੀ ਸੁਭਾ ਵਾਲੇ ਸਨ। ਇਕ ਸਾਲ ਦੀ ਛੋਟੀ ਉਮਰ ਤੋਂ ਹੀ ਗੁਰੂ ਘਰ ਦੀ ਲਗਨ ਐਸੀ ਥੀ ਕਿ ਕਦੀ ਗੁਰਦੁਆਰੇ ਸਾਹਿਬ ਚਲੇ ਜਾਂਦੇ ਕਦੀ ਘਰ ਦੇ ਕਿਸੇ ਕੋਨੇ ਵਿਚ ਹੀ ਬੈਠ ਕੇ ਸਮਾਧੀ ਲਗਾ ਲੈਂਦੇ। ਪਿਛਲੇ ਕਰਮਾਂ ਦੇ ਅਨੁਸਾਰ, ਪਰਮਾਰਥ ਦੀ ਰੁਚੀ ਉਮਰ ਦੇ ਅਨੁਸਾਰ ਪਰਗਟ ਹੋ ਰਹੀ ਸੀ। ਛੋਟੀ ਅਵਸਥਾ ਵਿਚ ਹੀ ਵੈਰਾਗ ਦੀ ਉੱਚੀ ਅਵਸਥਾਂ ਵਾਲੇ ਸਾਧਨ ਕਰ ਰਹੇ ਸਨ। ਪੰਜ ਸਾਲ ਦੀ ਉਮਰ ਵਿਚ ਆਪ ਜੀ ਨੂੰ ਨਾਂਦੇੜ ਵਿਖੇ ਧਾਰਮਿਕ ਸਕੂਲ ਵਿਚ ਪੜਨ ਪਾਇਆ। ਆਪ ਪੜ੍ਹਾਈ ਅਤੇ ਖੇਡਾਂ

ਵਿਚ ਬਹੁਤ ਦਿਲਚਸਪੀ ਰੱਖਦੇ ਅਤੇ ਇਨਾਮ ਪ੍ਰਾਪਤ ਕਰਦੇ। ਪੰਜਵੀਂ ਸਕੂਲ ਵਿਚ ਆਪ ਜੀ ਨੂੰ ਸਰਕਾਰੀ ਸਕੂਲ ਵਿਚ ਦਾਖਲ ਕਰਾਇਆ। ਆਪ ਅੰਮ੍ਰਿਤ ਵੇਲੇ ਆਪ ਦੇ ਮਾਮਾ ਜੀ ਭਰਪੂਰ ਸਿੰਘ ਜੋ ਕਿ ਸੱਚਖੰਡ ਦਰਬਾਰ ਸਾਹਿਬ ਵਿਚ ਆਸਾ ਜੀ ਦੀ ਵਾਰ ਦਾ ਕੀਰਤਨ ਕਰਨ ਜਾਂਦੇ ਸਨ, ਉਨ੍ਹਾਂ ਦੇ ਨਾਲ ਹੀ ਜਾ ਕੇ ਪਿੱਛੇ ਬੈਠ ਕੇ ਕੀਰਤਨ ਵਿਚ ਮਗਨ ਹੋ ਜਾਂਦੇ। ਸ਼ਾਮ ਸਮੇਂ ਰਹਿਰਾਸ ਸਾਹਿਬ ਅਤੇ ਆਰਤੀ ਵੇਲੇ ਜ਼ਰੂਰ ਹਾਜ਼ਰੀ ਭਰਦੇ।

ਸੰਨ ੧੯੩੧ ਵਿਚ ਆਪ ਪੰਜਵੀਂ ਕਲਾਸ ਵਿਚ ਪੜ੍ਹਦੇ ਸਨ ਤਾਂ ਆਪ ਜੀਆਂ ਨੇ ਸੰਤ ਬਾਬਾ ਰਾਮ ਸਿੰਘ ਜੀ ਹੋਤੀ ਮਰਦਾਨ ਸੰਪਰਦਾਏ ਵਾਲਿਆਂ ਦੇ ਦਰਸ਼ਨ ਕੀਤੇ ਜੋ ਕਿ ਉਸ ਸਮੇਂ ਸੰਤ ਬਾਬਾ ਨਿਧਾਨ ਸਿੰਘ ਜੀ ਦੇ ਸਥਾਨ ਤੇ ਰਹਿੰਦੇ ਸਨ। ਸੰਤ ਬਾਬਾ ਰਾਮ ਸਿੰਘ ਜੀਆਂ ਦਾ ਤਪਤੇਜ਼ ਬਹੁਤ ਸੀ ਆਪ ਸੱਚਖੰਡ ਦਰਬਾਰ ਵਿਚ ਲੰਗਰ ਦੀ ਸੇਵਾ ਕਰਦੇ ਸਨ। ਉਹਨਾਂ ਦਿਨਾਂ ਵਿਚ ਪਾਸ ਹੋਣ ਕਰਕੇ ਵਿਦਿਆਰਥੀ ਸੰਤ ਰਾਮ ਸਿੰਘ ਜੀਆਂ ਤੋਂ ਸ਼ਬਦ ਮੰਤਰ ਮੰਗਣ ਲਈ ਜਾਂਦੇ ਸਨ। ਇਕ ਦਿਨ ਬੱਚਿਆਂ ਦੇ ਨਾਲ ਰਹਿਰਾਸ ਦੇ ਸਮੇਂ ਸੰਤ ਮੋਨੀ ਜੀ ਵੀ, ਸੰਤ ਬਾਬਾ ਜੀ ਕੋਲ ਗਏ। ਉਸ ਸਮੇਂ ਸੰਤ ਬਾਬਾ ਜੀ ਰਾਗੀ ਸਿੰਘਾਂ ਦੇ ਪਿਛੇ ਅਡੋਲ ਸਮਾਧੀ ਸਥਿੱਤ ਬੈਠੇ ਸਨ। ਸੰਤ ਮੋਨੀ ਜੀ ਬਾਬਾ ਜੀਆਂ ਵੱਲ ਬੜੇ ਧਿਆਨ ਨਾਲ ਦੇਖਦੇ ਰਹੇ ਫਿਰ ਸਮੇਂ ਅਨੁਸਾਰ ਸੰਤ ਬਾਬਾ ਜੀਆਂ ਨੂੰ ਪਰਕਰਮਾਂ ਕਰਕੇ ਅਤੇ ਨਮਸ਼ਕਾਰ ਕਰਕੇ ਘਰ ਆ ਗਏ। ਪ੍ਰੰਤੂ ਚੁੰਬਕ ਦੀ ਤਰ੍ਹਾਂ ਮਨ ਉਸ ਮਹਾਤਮਾ

ਵੱਲ ਖਿੱਚਿਆ ਗਿਆ ।

ਇਕ ਦਿਨ ਕੀਰਤਨ ਸੋਹਿਲੇ ਤੋਂ ਬਾਅਦ ਸੰਤ ਬਾਬਾ ਮੋਨੀ ਜੀ ਆਪਣੇ ਭਰਾਵਾਂ ਸਮੇਤ ਸੰਤ ਬਾਬਾ ਰਾਮ ਸਿੰਘ ਜੀਆਂ ਦੇ ਦਰਸ਼ਨਾਂ ਲਈ ਗਏ । ਬਾਬਾ ਜੀਆਂ ਨੇ ਕਈ ਸਾਖੀਆਂ ਅਤੇ ਪ੍ਰਬਚਨ ਸੁਣਾਏ । ਬੜੇ ਬਾਬਾ ਸੰਤ ਰਾਮ ਸਿੰਘ ਜੀਆਂ ਨੇ ਇਨ੍ਹਾਂ ਦੀ ਲਗਨ ਵੇਖ ਕੇ ਇਨ੍ਹਾਂ ਨੂੰ ਨਾਮ ਦੀ ਦਾਤ ਬਖਸ਼ਿਸ਼ ਕੀਤੀ । ਬਾਬਾ ਜੀ ਦੇ ਚਰਨਾ ਵਿਚ ਆਉਣ ਤੇ ਮੋਨੀ ਜੀਆਂ ਦੀ ਦੁਨਿਆਵੀ ਪੜ੍ਹਾਈ ਛੁਟ ਗਈ, ਬਾਬਾ ਜੀ ਇਸ ਗੁਰਵਾਕ ਉੱਤੇ ਪੂਰੇ ਤੁਲੇ ਰਹੇ -:

"ਕਬੀਰ ਸਾਧੂ ਕਉ ਮਿਲਨੇ ਜਾਈਐ, ਸਾਥਿ ਨ ਲੀਜੈ ਕੋਇ ॥
ਪਾਛੈ ਪਾਉ ਨ ਦੀਜੀਐ ਆਗੈ ਜੋ ਹੋਇ ਸੁ ਹੋਇ ॥"

੧੪ ਸਾਲ ਦੀ ਅਵੱਸਥਾ ਵਿਚ ਸੰਤ ਬਾਬਾ ਜੀ ਦੀ ਆਗਿਆ ਨਾਲ ਆਪ ਜੀ ਨੇ ਮੋਨ ਧਾਰਨ ਕਰ ਲਿਆ । ਜੈਸੇ ਗੁਰਵਾਕ ਹੈ :-

"ਨਾਮ ਬਿਨਾ ਸਭ ਕੂੜ ਗਾਲੀ ਹੋਛੀਆ ।।" ਤੇ ਪੂਰਾ ਪਹਿਰਾ ਦੇਣ ਲੱਗੇ । ਇਸ ਕਰਕੇ ਸਾਰੇ ਇਨ੍ਹਾ ਨੂੰ ਮੋਨੀ ਜੀ ਕਹਿ ਕੇ ਬਲਾਉਂਦੇ ਅਤੇ ਮੋਨੀ ਸਿੰਘ ਹੀ ਨਾਮ ਪੈ ਗਿਆ । ਉਨ੍ਹਾ ੩੬ ਸਾਲ ਤੱਕ ਮੋਨ ਧਾਰਨ ਕੀਤਾ । ਘਰ ਮਾਤਾ ਪਿਤਾ ਤੋਂ ਆਗਿਆ ਲੈ ਕੇ ਆਪ ਹੁਣ ਸੰਤ ਬਾਬਾ ਰਾਮ ਜੀ ਦੇ ਨਾਲ ਹੀ ਰਹਿਣ ਲੱਗ ਪਏ । ਲੰਗਰ ਦੀ ਸੇਵਾ ਨਿਸ਼ਕਾਮ ਅਤੇ ਪ੍ਰੇਮ ਸ਼ਰਧਾ ਨਾਲ ਕਰਦੇ । ਆਪਣੇ

ਵੱਡੇ ਭਰਾਤਾ ਸ: ਠਾਕੁਰ ਸਿੰਘ ਜੀ ਦੇ ਜੋ ਕਿ ਰਹਿਰਾਸਾ ਸਾਹਿਬ ਦੀ ਡਿਊਟੀ ਨਿਭਾਉਂਦੇ ਸਨ ਅਚਾਨਕ ਵਿਛੋੜਾ ਦੇਣ ਤੋਂ ਬਾਅਦ ਆਪ ਜੀ ਨੂੰ ਸ੍ਰੀ ਰਹਿਰਾਸ ਸਾਹਿਬ ਦੀ ਡਿਊਟੀ ਸੰਭਾਲੀ ਗਈ। ਇਹ ਸੇਵਾ ਦੱਸ ਸਾਲ ਕੀਤੀ। ਸੰਨ ੧੯੪੬ ਵਿਚ ਉਹਨਾਂ ਨੂੰ ਮੀਤ ਪੁਜਾਰੀ ਦੀ ਛੋਟੀ ਸੇਵਾ ਸੰਭਾਲੀ ਗਈ। ਰਹਿਰਾਸ ਸਾਹਿਬ ਦੀ ਸੇਵਾ ਉਹਨਾਂ ਦੇ ਪੂਜਯ ਪਿਤਾ ਸ: ਕਿਸ਼ਨ ਸਿੰਘ ਜੀ ਨੇ ਕੀਤੀ।

ਸੰਤ ਬਾਬਾ ਜੋਗਿੰਦਰ ਸਿੰਘ ਜੀਆਂ ਨੂੰ ਦਸ ਸਾਲ ਛੋਟੀ ਸੇਵਾ ਕਰਨ ਤੋਂ ਬਾਅਦ ੧੯੪੬ ਈ: ਵਿਚ ਵੱਡੀ ਸੇਵਾ ਸੌਂਪ ਦਿੱਤੀ। ਇਹਨਾਂ ਨੇ ਇਹ ਸੇਵਾ ਬਿਨ੍ਹਾਂ ਕਿਸੇ ਸੁਆਰਥ, ਨਿਸ਼ਕਾਮ ਅਤੇ ਪੂਰੇ ਪਿਆਰ ਨਾਲ ਨਿਭਾਈ। ਆਪ ਜੀ ਨੇ ਗੁਰਦੁਆਰਾ ਮਾਲ ਟੇਕਰੀ ਸਾਹਿਬ, ਗੁਰਦੁਆਰਾ ਰਤਨਗੜ੍ਹ ਸਾਹਿਬ, ਗੁ: ਨਾਨਕ ਪੁਰੀ ਔਰ ਗੁਰਦੁਆਰਾ ਬਿਸ਼ਨ ਪੁਰੀ ਵਿਖੇ ਚੌਂਕੀਆਂ ਮਨਜੂਰ ਕਰਵਾ-ਈਆਂ ਚੌਂਕੀਆਂ ਦੇ ਨਾਲ ਹੀ ਇਨ੍ਹਾਂ ਅਸਥਾਨਾ ਤੇ ਲੰਗਰ ਦੀ ਸੇਵਾ ਸ਼ੁਰੂ ਕੀਤੀ। ਸੰਤ ਮੋਨੀ ਜੀਆਂ ਨੇ ਗੁਰਦੁਆਰਾ ਮਾਲ ਟੇਕਰੀ ਸਾਹਿਬ, ਗੁ: ਨਗੀਨਾ ਘਾਟ, ਗੁ: ਸ਼ਿਕਾਰ ਘਾਟ, ਗੁ: ਸ਼ਹੀਦ ਗੰਜ, ਗੁ: ਨਾਨਕ ਝੀਰਾਂ ਆਦਿ ਅਸਥਾਨਾਂ ਦੀ ਸੇਵਾ ਆਪਣੇ ਹਸਤ ਕਮਲਾਂ ਨਾਲ ਕਰਵਾਈ। ਸੱਚਖੰਡ ਹਜ਼ੂਰ ਸਾਹਿਬ ਦੇ ਇਤਿਹਾਸ ਵਿਚ ਪਹਿਲਾਂ ਮੌਕਾ ਸੀ ਕਿ ਇਥੋਂ ਦੇ ਵਸਨੀਕ ਨੂੰ ਅੰਦਰ ਦੀ ਸੇਵਾ ਲਈ ਰੱਖਿਆ ਗਿਆ।

ਸੰਤ ਬਾਬਾ ਰਾਮ ਸਿੰਘ ਜੀ, ਮੋਨੀ ਜੀਆਂ ਦੀ ਵਾਰ ਵਾਰ ਪ੍ਰੀਖੀਆ ਲੈਂਦੇ ਰਹਿੰਦੇ। ਇਕ ਮਿੰਟ ਵੀ ਪਹਿਲਾਂ ਨਹੀਂ ਸੀ ਬੈਠਣ ਦਿੰਦੇ। ਗੁਰੂ ਪੀਰਾਂ ਦੀ ਚਾਕਰੀ ਮਹਾਂ ਕਰੜੀ ਸੁੱਖਸਾਰ' ਦੇ ਮਹਾਂਵਾਕ ਅਨੁਸਾਰ ਆਪ ਹਰ ਕਸੌਟੀ ਤੇ ਪੂਰੇ ਉਤਰਦੇ। ਇੱਥੋਂ ਤੱਕ ਕਿ ਭੋਜਨ ਵੀ ਬਾਬਾ ਜੀ ਦੀ ਆਗਿਆ ਤੋਂ ਬਿਨਾਂ ਨਹੀਂ ਛਕਦੇ ਸਨ।

ਪੂਜਯ ਸ੍ਰੀ 108 ਸੰਤ ਮਾਤਾ ਅਧੀ ਰਾਧਾ ਜੀ, ਜਿਨ੍ਹਾਂ ਨੇ ਸਿੰਧੀ ਸੰਗਤ ਵਿੱਚ ਗੁਰਸਿੱਖੀ ਅਤੇ ਗੁਰਬਾਣੀ ਦਾ ਪ੍ਰਵਾਹ ਜਾਰੀ ਰਖਿਆ। ਜੋ ਉਨ੍ਹਾਂ ਦੇ ਦਾਦਾ ਜੀ 111 ਸੰਤ ਥਾਹਰਿਆ ਸਿੰਘ ਜੀ ਨੇ ਚਲਾਇਆ ਸੀ। ਇਨ੍ਹਾਂ ਦਾ ਵੱਡੇ ਬਾਬਾ ਜੀ ਅਤੇ ਮੋਨੀ ਜੀਆਂ ਤੇ ਅਤੁੱਟ ਸ਼ਰਧਾ ਅਤੇ ਵਿਸ਼ਵਾਸ ਸੀ। ਇਹ ਇਕ ਵਾਰ ਮਾਤਾ ਜੀਆਂ ਦੇ ਨਾਲ ਹੋਲੀ ਦੇ ਉਤਸਵ ਤੇ ਕਮਲਾ ਜੀ, ਸਾਧੂ ਸਿੰਘ ਅਤੇ ਹੋਰ ਸੰਗਤ ਪਹੁੰਚੀ। ਮਾਤਾ ਕਮਲਾ ਜੀਆਂ ਨੇ ਇਥੇ ਰਹਿ ਕੇ ਸੇਵਾ ਸਿਮਰਨ ਦਾ ਮਨ ਬਣਾ ਲਿਆ। ਅਨੇਕਾਂ ਕੌਤਕ ਦੇਖਣ ਤੋਂ ਬਾਅਦ ਸਾਧੂ ਸਿੰਘ ਜੀ ਵੀ ਇੱਥੇ ਹੀ ਸੇਵਾ ਵਿੱਚ ਆ ਗਏ। ਸੰਤ ਮਾਤਾ ਅਧੀ ਰਾਧਾ ਜੀ ਨੇ ਸਾਧੂ ਸਿੰਘ ਜੀ ਅਤੇ ਕਮਲਾ ਜੀ ਨੂੰ ਸੰਤ ਮੋਨੀ ਜੀ ਦੀ ਸੇਵਾ ਵਿੱਚ ਲਗਾ ਦਿੱਤਾ। ਇਨ੍ਹਾਂ ਦੋਨ੍ਹਾਂ ਨੇ ਤਨ, ਮਨ, ਲੋਕ ਲਾਜ, ਵੇਦ ਲਾਜ, ਕੁਲ ਲਾਜ, ਸਭ ਤਿਆਗ ਕੇ ਕਠਿਨ ਸੇਵਾ ਕੀਤੀ। ਜੋ ਅਖੀਰ ਤੱਕ ਨਿਭਾ ਗਏ।

੩੦ ਜਨਵਰੀ ੧੯੭੦ ਵਿੱਚ ਸੰਤ ਬਾਬਾ ਰਾਮ ਸਿੰਘ ਜੀ :-

**"ਸੂਰਜ ਕਿਰਣਿ ਮਿਲੀ ਜਲ ਕਾ ਜਲੁ ਹੂਆ ਰਾਮ ॥**
**ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥"**

ਦੇ ਮਹਾਂ ਵਾਕ ਅਨੁਸਾਰ ਬ੍ਰਹਮ ਵਿੱਚ ਸਮਾ ਗਏ।

ਸੰਨ ੧੯੮੦ ਵਿੱਚ ਦਿੱਲੀ ਅਤੇ ਪੰਜਾਬ ਦਾ ਦੌਰਾ ਕੀਤਾ। ਦਿੱਲੀ ਦੇ ਸਾਰੇ

ਗੁਰਦੁਆਰਿਆਂ ਦੇ ਦਰਸ਼ਨ ਸੰਗਤ ਸਮੇਤ ਕੀਤੇ । ਫਿਰ ਸੰਗਤ ਸਮੇਤ ਕੁਰਕੁਸ਼ੇਤਰ, ਅਨੰਦਪੁਰ ਸਾਹਿਬ, ਜਗਾਧਰੀ, ਪਾਉਂਟਾ ਸਾਹਿਬ, ਸਕੇਤ ਮੰਡੀ, ਸ੍ਰੀ ਦਮਦਮਾ ਸਾਹਿਬ, ਜਲੰਧਰ ਛਾਉਣੀ, ਅੰਬਾਲਾ, ਮਾਲਵਾ, ਮਾਝਾ, ਚਮਕੌਰ ਸਾਹਿਬ, ਬਾਬਾ ਬਕਾਲਾ, ਬਿਆਸ ਹੋ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚੇ । ਗੁਰਦੁਆਰਿਆਂ ਦੇ ਦਰਸ਼ਨ ਕਰਦੇ ਹੋਏ ਮੋਨੀ ਜੀ ਸ੍ਰੀ ਫਤਹਿਗੜ੍ਹ ਸਾਹਿਬ ਪਹੁੰਚੇ। ਇਥੋਂ ਸੰਤ ਖਾਲਸਾ ਲਿਖਾਰੀ ਦੇ ਗੁਰੂਦੇਵ ਬਾਬਾ ਪੂਰਨ ਦਾਸ ਮਹਾਰਾਜ ਜੀਆਂ ਦਾ ਅਸਥਾਨ ਗੁਰਦੁਆਰਾ ਗੁਫਾਸਰ ਸਾਹਿਬ ਰੋੜਗੜ੍ਹ (ਰੋੜੇਵਾਲ ਪਟਿਆਲਾ) ਵਿਖੇ ਪਹੁੰਚੇ। ਇੱਥੇ ਲਿਖਾਰੀ ਸ੍ਰੀਮਾਨ ੧੧੧ ਸੰਤ ਬਲਵੰਤ ਸਿੰਘ ਜੀ ਮਹਾਰਾਜ ਨਾਲ ਮਿਲਾਪ ਹੋਇਆ। ਜਦੋਂ ਵੀ ਮੋਨੀ ਜੀ ਸਾਹਿਬ ਪੰਜਾਬ ਦੇ ਦੌਰੇ ਤੇ ਆਉਂਦੇ ਜਰੂਰ ਹੀ 'ਸੰਤ ਖਾਲਸਾ' ਨਾਲ ਮਿਲਾਪ ਅਤੇ ਪਿਆਰ ਦੇ ਪਰਸਪਰ ਬਚਨ ਬਿਲਾਸ ਕਰਦੇ ।

ਸ੍ਰੀ ਰੋੜੇਵਾਲ ਸਾਹਿਬ ਪਹੁੰਚੇ । ਇੱਥੇ ਸੰਤ ਬਲਵੰਤ ਸਿੰਘ ਜੀ ਮਹਾਰਾਜ ਜੀਆਂ ਨੇ ਮੋਨੀ ਜੀ ਦਾ ਸਤਿਕਾਰ ਕੀਤਾ । ਫਿਰ ਦੀਵਾਨ ਵਿੱਚ ਮੋਨੀ ਜੀ ਅੱਗੇ ਬੇਨਤੀ ਕੀਤੀ ਕਿ ਸੰਗਤਾਂ ਨੂੰ ਬਚਨ ਸੁਣਾਉ । ਮੋਨੀ ਜੀ ਮੁਸਕਰਾ ਪਏ ਅਤੇ 36 ਸਾਲ ਬਾਅਦ ਇੱਥੇ ਮੋਨ ਉਪਾੜਨ ਕੀਤਾ ਅਤੇ ਸੰਗਤਾਂ ਨੂੰ ਬਚਨ ਸੁਣਾਏ । ਇੱਥੋਂ ਮੋਨੀ ਜੀ ਮਹਾਰਾਜ, ਲਿਖਾਰੀ ਅਤੇ ਸੰਗਤਾਂ ਸਮੇਤ ਸਿੱਧਸਰ ਸਾਹਿਬ, ਭੋਗੀਵਾਲ-ਬਾਲੇਵਾਲ ਸਾਹਿਬ, ਚੌਂਦਾ ਨਗਰ, ਸਿੰਧੀ ਨਾਨਕ ਦਰਬਾਰ ਮਾਲੇਰਕੋਟਲਾ, ਗੁਰੂ ਸਾਗਰ ਮਸਤੂਆਣਾ ਸਾਹਿਬ, ਗੁਰਦੁਆਰਾ ਡਿਉਢੀ ਸਾਹਿਬ ਬਡਰੁੱਖਾ ਪਹੁੰਚੇ ।

ਇਥੋਂ ਮੋਨੀ ਜੀ ਮਹਾਰਾਜ ਜੀਆਂ ਨੂੰ ਵਿਦਾਇਗੀ ਦਿੱਤੀ। ਸੰਨ 1981 ਵਿੱਚ ਮੋਨੀ ਜੀਆਂ ਨੇ ਵੱਡੇ ਬਾਬਾ ਜੀ ਦੀ ਬਾਰਵੀਂ ਬਰਸੀ ਪ੍ਰਥਾਇ ਨਵੇਂ ਰਚੇ ਤੀਰਥ ਅਸਥਾਨ ਭਗੌੜ ਸਾਹਿਬ ਪਾਂਡਰਕੁਵੜਾ (ਯਵਤਮਾਲ ਮਹਾਰਾਸ਼ਟਰ) ਵਿਖੇ 113 ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਅਤੇ ਮਹਾਨ ਭੰਡਾਰਾ ਕੀਤਾ। ਇਸ ਤੋਂ ਬਾਅਦ ਪੂਜਯ ਮਾਤਾ ਗਿਆਨ ਕੌਰ ਜੀਆਂ ਦਾ ਸੱਚਖੰਡ ਜਾਣਾ। ਫਿਰ ਪੂਜਯ 108 ਸੰਤ ਮਾਤਾ ਅਧੀ ਰਾਧਾ ਜੀ ਵੀ ਸੱਚਖੰਡ ਜਾ ਬਿਰਾਜੇ। ਇਨ੍ਹਾਂ ਦੀ ਯਾਦ ਵਿੱਚ 101 ਸ੍ਰੀ ਅਖੰਡ ਪਾਠ ਸਾਹਿਬ ਅਤੇ ਮਹਾਨ ਯੱਗ ਪਿੰਪਰੀ ਵਿਖੇ ਕਰਵਾਇਆ। ਮਾਤਾ ਜੀ ਦੀ ਯਾਦ ਵਿੱਚ ਗੁਰਮਤ ਟਕਸਾਲ ਮੰਡਲ ਦਾ ਨਿਰਮਾਣ ਕੀਤਾ।

ਸੰਨ 1981 ਵਿੱਚ ਮੋਨੀ ਜੀਆਂ ਨੇ ਸ਼ਾਨਦਾਰ ਪਾਲਕੀ ਸਾਹਿਬ ਤਿਆਰ ਕਰਵਾ ਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀਆਂ ਦੇ ਪ੍ਰਕਾਸ਼ ਕਰਕੇ ਬਹੁਤ ਲੰਬਾ ਜਲੂਸ ਕੱਢਿਆ ਜਿਹੜਾ ਕਿ ਸੋਲ੍ਹਾਪੁਰ, ਪੰਤਰਪੁਰ, ਬਿਦਰ, ਨਾਨਕ ਝੀਰਾ, ਕਰਨਾਟਕ ਕਿੰਨੇ ਹੀ ਰਾਜਾਂ ਵਿੱਚੀ ਹੋ ਕੇ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਪਹੁੰਚਿਆ। ਮੋਨੀ ਜੀ ਮਹਾਰਾਜ ਜੀਆਂ ਨੇ ਇਹ ਪਾਲਕੀ ਨਾਂਦੇੜ ਗੁਰਦੁਆਰਾ ਸੱਚਖੰਡ ਵਿਖੇ ਭੇਟ ਕੀਤੀ।

ਅਖ਼ੀਰ ਸੰਗਤਾਂ ਨੂੰ ਨਾਮ ਜਪਦੇ ਜਪਾਉਂਦੇ ਅਤੇ ਸੇਵਾ ਸਿਮਰਨ ਕਰਾਉਂਦੇ ੩੯ ਜੂਨ ੧੯੯੫ ਈ: ਨੂੰ ਜੋਤ ਵਿੱਚ ਜੋਤ ਮਿਲਾ ਗਏ। ਜੈਸੇ ਗੁਰਵਾਕ ਹੈ :- "ਅਮਰ ਭਏ ਅਮਰਾਪਦ ਪਾਇਆ' ਅਨੁਸਾਰ ਅਬਿਨਾਸੀ ਅਮਰ ਅਟੱਲ ਪਦ ਪ੍ਰਾਪਤ ਕੀਤਾ।

## ਰਹਿਰਾਸੀਆ ਵੰਸਾਵਲੀ ਦਾ ਵੇਰਵਾ

ਨੌਵੇਂ ਪਾਤਿਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀਆਂ ਨੇ ਬਾਬਾ ਜੀਵਨ ਦਾਸ ਜੀ ਨੂੰ ਬੁਰਹਾਨਪੁਰ ਦੀ ਸੰਗਤ ਨਾਲ 52 ਪੀਰਾਂ ਤੋਂ ਉਨ੍ਹਾਂ ਦੀ ਰੱਖਿਆ ਕਰਨ ਅਤੇ ਗੁਰੂ ਨਾਨਕ ਸਾਹਿਬ ਜੀਆਂ ਦੀ ਬਾਨੀ ਅਤੇ ਸਿੱਖੀ ਦਾ ਪ੍ਰਚਾਰ ਕਰਨ ਵਾਸਤੇ ਭੇਜਿਆ। ਬਾਬਾ ਜੀਵਨ ਦਾਸ ਜੀਆਂ ਨੇ ਬਾਲਾ ਪ੍ਰੀਤਮ ਦੇ ਦਰਸ਼ਨਾਂ ਲਈ ਬੇਨਤੀ ਕੀਤੀ। ਗੁਰੂ ਤੇਗ ਬਹਾਦਰ ਜੀਆਂ ਨੇ ਭਵਿੱਖਤ ਬਚਨ ਅਤੇ ਅਸ਼ੀਰਵਾਦ ਦੇ ਕੇ ਫੁਰਮਾਇਆ ਕਿ ਬਾਲਾ ਪ੍ਰੀਤਮ ਆਪ ਹੀ ਤੁਹਾਡੇ ਪਾਸ ਆਉਣਗੇ। ਸੋ ਸਮਾਂ ਆਉਣ ਤੇ ਦਸ਼ਮੇਸ਼ ਜੀਆਂ ਨੇ ਭਵਿੱਖਤ ਬਚਨ ਪੂਰੇ ਕੀਤੇ ਅਤੇ ਇਸ ਪ੍ਰਵਾਰ ਨੂੰ ਆਪਣੇ ਨਾਲ ਨਾਂਦੇੜ ਸਾਹਿਬ ਹੀ ਲੈ ਗਏ। ਰਹਿਰਾਸ ਸਾਹਿਬ ਦੀ ਸੇਵਾ ਬਖਸ਼ੀ। ਜੋ ਹੁਣ ਤੱਕ ਇਸ ਤਰ੍ਹਾਂ ਪੁਸ਼ਤ-ਬ-ਪੁਸ਼ਤ ਚਲੀ ਆਉਂਦੀ ਹੈ :-

(1) ਬਾਬਾ ਜੀਵਨ ਦਾਸ (2) ਬਾਬਾ ਮੋਹਨ ਸਿੰਘ ਜੀ (ਅੰਮ੍ਰਿਤ ਛਕ ਕੇ ਮੋਹਨ ਦਾਸ ਤੋਂ ਮੋਹਨ ਸਿੰਘ ਬਣੇ) (3) ਬਾਬਾ ਰਣ ਸਿੰਘ ਜੀ (4) ਸ: ਕਰਮ ਸਿੰਘ ਜੀ (5) ਸ: ਜੀਵਨ ਸਿੰਘ ਜੀ (6) ਸ: ਕੰਚਨ ਸਿੰਘ ਜੀ (7) ਸ: ਗੁਰਮੁਖ ਸਿੰਘ ਜੀ (8) ਸ: ਠਾਕੁਰ ਸਿੰਘ ਜੀ (9) ਬਾਬਾ ਜੋਗਿੰਦਰ ਸਿੰਘ ਜੀ (10) ਸ: ਬਿਨੋਦ ਸਿੰਘ ਜੀ ਜੋ ਕਿ ਅੱਜ ਕੱਲ ਸ੍ਰੀ ਰਹਿਰਾਸ ਸਾਹਿਬ ਜੀ ਦੇ ਪਾਠ ਦੀ ਹਾਜ਼ਰੀ ਸੱਚਖੰਡ ਸ੍ਰੀ ਦਰਬਾਰ ਸਾਹਿਬ ਵਿੱਚ ਨਿਭਾ ਰਹੇ ਹਨ।

************



ਸ੍ਰੀਮਾਨ 135 ਸੰਤ ਬਾਬਾ ਸ਼ਮਸ਼ੇਰ ਸਿੰਘ ਜੀ ਗੁੜਿਆ ਵਾਲੇ
(ਪਹਿਲੇ ਸ਼ਹਿਨਸ਼ਾਹ ਸੰਤ ਖਾਲਸਾ ਦਲ)

# ਸ੍ਰੀਮਾਨ 135 ਸੰਤ ਬਾਬਾ ਸ਼ਮਸ਼ੇਰ ਸਿੰਘ ਜੀ ਗੁੜਿਆਂ ਵਾਲੇ

ਆਪ ਜੀ ਦਾ ਜਨਮ ਨਗਰ ਗੁੜੇ ਨੇੜੇ ਜਗਰਾਉਂ ਵਿਖੇ ਹੈ। ਆਪ ਜੀ ਨੇ ਮੁਢਲੀ ਵਿਦਿਆ ਨਗਰ ਵਿਖੇ ਹੀ ਲਈ ਤੇ ਬਚਪਨ ਤੋਂ ਹੀ ਧਾਰਮਿਕ ਵਿਦਿਆ ਵੱਲ ਜ਼ਿਆਦਾ ਰੁਚੀ ਰੱਖਦੇ ਸਨ। ਭਰ ਜੁਆਨ ਅਵੱਸਥਾ ਵਿੱਚ ਸੰਤ ਮੱਘਰ ਸਿੰਘ ਜੀ ਰਾਮਗੜ੍ਹ ਵਾਲਿਆਂ ਦੀ ਸੰਗਤ ਪ੍ਰਾਪਤ ਹੋਣ ਤੇ ਉਨ੍ਹਾਂ ਦੇ ਜੱਥੇ ਵਿੱਚ ਭਰਤੀ ਹੋ ਗਏ। ਆਪ ਜੀ ਦੇ ਬਾਣੀ ਬਹੁਤ ਕੰਠ ਸੀ ਜ਼ਿਆਦਾਤਰ ਦਸਮ ਗ੍ਰੰਥ ਦੀ ਬਾਣੀ ਪੜ੍ਹਦੇ ਸਨ। ਆਪ ਜੀ ਦਾ ਕੀਰਤਨ ਬੀਰ ਰਸ ਵਾਲਾ ਹੁੰਦਾ ਸੀ। ਆਪ ਜੀ ਨੇ ਬਾਹਰਲੇ ਦੇਸ਼ਾਂ ਸਿੰਘਾਪੁਰ, ਮਲਾਇਆ ਆਦਿ ਵਿੱਚ ਵੀ ਜਾ ਕੇ ਕੀਰਤਨ ਅਤੇ ਬਾਣੀ ਦਾ ਪ੍ਰਚਾਰ ਕੀਤਾ। ਆਪਣੇ ਜੀਵਨ ਕਾਲ ਦੇ ਅੰਦਰ ਅਨੇਕਾਂ ਗੁਰੂ ਘਰਾਂ ਅਤੇ ਨਿਸ਼ਾਨ ਸਾਹਿਬ ਦੀ ਸੇਵਾ ਕਰਵਾਈ।

ਇਕ ਵਾਰੀ ਆਪ ਦੀਨੇ ਕਾਂਗੜ ਵਿਖੇ ਮਨ ਦੀ ਅਵੱਸਥਾ ਮੁਤਾਬਕ ਅਰਦਾਸ ਵਿੱਚ ਜੁੜ ਗਏ ਤਾਂ ਆਪ ਜੀ ਨੂੰ ਆਕਾਸ਼ੀ ਬਾਣੀ ਹੋਈ-'ਪੰਡਤ-ਪੰਡਤ-ਪੰਡਤ'। ਆਪ ਜੀ ਦਿਨ ਰਾਤ ਭਜਨ ਬੰਦਗੀ ਵਿੱਚ ਲੀਨ ਰਹਿੰਦੇ। ਸਾਰੀ-2 ਰਾਤ ਕੋਠੇ ਉਤੇ ਚੜ੍ਹਕੇ ਉਚੀ ਧੁਨੀ ਵਿੱਚ ਬਾਣੀ ਪੜ੍ਹੀ ਜਾਂਦੇ। ਆਪ ਜੀ ਨੇ ਆਪਣੇ ਹਸਤ ਕਮਲਾਂ ਨਾਲ ਕਈ ਗ੍ਰੰਥ ਲਿਖੇ।

ਸੰਨ 1969 ਵਿੱਚ ਆਪ ਜੀ ਦਾ ਮਿਲਾਪ ਸੰਤ ਬਲਵੰਤ ਸਿੰਘ ਜੀ ਮਹਾਰਾਜ ਸਿੱਧਸਰ ਸਿਹੌੜਾ ਸਾਹਿਬ ਵਾਲਿਆਂ ਨਾਲ ਹੋਇਆ। ਆਪ ਜੀ ਸੰਤ ਮਹਾਰਾਜ ਜੀਆਂ ਨੂੰ ਅਥਾਹ ਪਿਆਰ ਕਰਦੇ ਸਨ ਅਤੇ ਇਹੀ ਧਾਰਨਾ ਪੜਿਆ ਕਰਦੇ ਸਨ।

**"ਉਮਰ ਸੁਹਾਵਾ ਤੇਰੀ ਜੀ ਤੂੰ ਦਿਨ ਦਿਨ ਚੜ੍ਹੇ ਸਵਾਇਆ।"**

ਆਪ ਜੀ ਨੂੰ 1975 ਈ: ਵਿਸਾਖੀ ਵਾਲੇ ਦਿਹਾੜੇ ਸੰਤ ਮਹਾਰਾਜ ਸਿੱਧਸਰ ਸਿਹੌੜਾ ਵਾਲਿਆਂ ਨੇ ਪੰਜਾਂ ਪਿਆਰਿਆਂ ਸਮੇਤ ਸੰਤ ਖਾਲਸਾ ਦਲ ਦੇ ਪਹਿਲੇ ਸ਼ਹਿਨਸਾਹ ਥਾਪਿਆ ਗਿਆ। ਆਪ ਜੀ ਸੰਤ ਖਾਲਸਾ ਦਲ ਨਾਲ ਹਰ ਪ੍ਰਕਾਰ ਦਾ ਸਾਥ ਦਿੰਦੇ ਸਨ।

ਅਖੀਰ ਸੰਨ 1979 ਅਕਤੂਬਰ ਮਹੀਨੇ ਸੱਚਖੰਡ ਜਾ ਬਿਰਾਜੇ। ਆਪ ਜੀ ਦੀ ਬਰਸੀ ਹਰ ਸਾਲ ਨਗਰ ਬਾਲੇਵਾਲ- ਭੋਗੀਵਾਲ ਵਿਖੇ 22-23-24 ਅਕਤੂਬਰ ਨੂੰ ਬੜੀ ਧੂਮ ਧਾਮ ਨਾਲ ਮਨਾਈ ਜਾਂਦੀ ਹੈ।

# ਸੰਤ ਸੁਰਜਨ ਸਿੰਘ ਜੀ (ਮੋਰਿੰਡਾ)

ਸੰਤ ਸੁਰਜਨ ਸਿੰਘ ਜੀਆਂ ਦਾ ਜਨਮ ਨਗਰ ਭਗੜਾਣਾ ਸੀ। ਬਚਪਨ ਤੋਂ ਸਕੂਲ ਵਿਦਿਆ ਪ੍ਰਾਪਤ ਕਰਨੀ। ਸੰਤ ਸੇਵੀ ਹੋਣ ਦੇ ਨਾਲ-2 ਗੁਰਬਾਣੀ ਤੇ ਅਥਾਹ ਸ਼ਰਧਾ ਪਿਆਰ ਸੀ। ਪੂਰਬਲੇ ਕਰਮਾਂ ਦੇ ਅਨੁਸਾਰ ਵੀਸਵੀਂ ਸਦੀ ਦੇ ਅਵਤਾਰ ਧੰਨ-2 ਸੰਤ ਅਤਰ ਸਿੰਘ ਜੀ ਮਹਾਰਾਜ ਮਸਤੂਆਣਾ ਸਾਹਿਬ ਵਾਲਿਆਂ ਦੀ ਸੰਗਤ ਪ੍ਰਾਪਤ ਹੋਣੀ। ਆਪਣੇ ਜੀਵਨ ਦੌਰਾਨ ਸੇਵਾ ਸਿਮਰਨ ਕਰਦਿਆਂ ਇਕਾਂਤ ਜੀਵਨ ਬਤੀਤ ਕੀਤਾ। ਮੋਰਿੰਡੇ ਵਿਖੇ ਨਿਰੋਲ ਲੜਕੀਆਂ ਦੀ ਵਿਦਿਆ ਲਈ ਹਾਇਰ ਸੈਕੰਡਰੀ ਸਕੂਲ ਅਤੇ ਕਾਲਜ ਦੀ ਸਥਾਪਨਾ ਕੀਤੀ। ਅਖੀਰ ਜਪ, ਤਪ ਸਿਮਰਨ ਕਰਦੇ ਹੋਏ 103 ਸਾਲ ਦੀ ਅਵੱਸਥਾ ਵਿੱਚ ਬ੍ਰਹਮ ਲੀਨ ਹੋ ਗਏ।





ਸ੍ਰੀ ਮਾਨ ਸੰਤ ਸੁਰਜਣ ਸਿੰਘ ਜੀ ਮੋਰਿੰਡਾ (ਸੰਤ ਬੇਲਾ)



ਸੰਤ ਬਾਬਾ ਬਿਸ਼ਨ ਸਿੰਘ ਜੀ
ਕਾਂਝਲਾ ਸਾਹਿਬ (ਸੰਗਰੂਰ)

ਸੰਤ ਬਾਬਾ ਬਿਸ਼ਨ ਸਿੰਘ ਜੀ
ਕਾਂਝਲਾ ਸਾਹਿਬ (ਸੰਗਰੂਰ)

# ਸੰਤ ਬਿਸ਼ਨ ਸਿੰਘ ਜੀ (ਕਾਂਝਲਾ ਸਾਹਿਬ)

ਮਹਾਨ ਤਪੱਸਵੀ ਮਨ ਬਚ ਕਰਮ ਦੇ ਪੂਰੇ ਸੂਰੇ, ਸਿੱਖੀ ਸਿਦਕ ਵਿੱਚ ਪਰਪੱਕ ਤੇ ਨਾਮ ਦੇ ਰਸੀਏ, ਸੇਵਾ ਤੇ ਕਥਾ ਕੀਰਤਨ, ਮਹਾਨ ਗੁਰਬਾਣੀ ਦੇ ਖੋਜੀ ਤੇ ਵਰਤਾਰੇ 'ਆਪਿ ਜਪਹਿ ਅਵਰਹਿ ਨਾਮ ਜਪਾਵੈ,' ਬ੍ਰਹਮ ਗਿਆਨੀ ਸੰਤ ਬਾਬਾ ਜਗਤ ਸਿੰਘ ਜੀਆਂ ਤੋਂ ਵਰਦਾਨ ਲੈਣੇ। ਜਿਨ੍ਹਾਂ ਨੇ ਬਚਪਨ ਤੋਂ ਜਵਾਨੀ ਤੱਕ ਮਹਾਂਪੁਰਸ਼ਾਂ ਦੀ ਸੇਵਾ, ਸਿਮਰਨ ਤੇ ਗੁਰੂ ਘਰ ਤੇ ਪ੍ਰਤੱਖ ਸ਼ਰਧਾ ਧਾਰਨ ਕੀਤੀ। ਗ੍ਰਿਹਸਤ ਮਾਰਗ ਚੋਂ ਉਚੇ ਲੰਘਣਾ, ਫੌਜ ਦੀ ਡਿਊਟੀ ਤੋਂ ਫਾਰਗ ਹੋਣਾ। ਉਪ੍ਰੰਤ ਸੰਤ ਅਤਰ ਸਿੰਘ ਜੀ ਮਹਾਰਾਜ ਗੁਰਸਾਗਰ ਮਸਤੂਆਣਾ ਸਾਹਿਬ ਵਾਲਿਆਂ ਦਾ ਜੈਸੇ 'ਸਾਧ ਭੇਟੇ ਪੂਰਬ ਸੰਜੋਗ' ਅਥਵਾ : 'ਭਾਗ ਹੋਆ ਗੁਰਿ ਸੰਤ ਮਿਲਾਇਆ ॥' ਸੰਤ ਮਹਾਰਾਜ ਜੀ ਦਾ ਮਿਲਾਪ ਸੋਨੇ ਤੇ ਸੁਹਾਗੇ ਵਾਲਾ ਕੰਮ ਕਰ ਗਿਆ। ਸੰਤ ਮਹਾਰਾਜ ਜੀ ਦੀ ਸੱਜੀ ਬਾਂਹ ਬਣ ਕੇ ਸੇਵਾ ਸਿਮਰਨ ਵਿੱਚ ਪੂਰਾ 2 ਹੱਥ ਵਟਾਇਆ ਵੱਡੇ 2 ਅਹਿਲਕਾਰ, ਰਾਜੇ ਜੋ ਮਹਾਰਾਜ ਜੀ ਦੇ ਸੇਵਕ ਸਨ। ਪੰਜਾਬ ਤੋਂ ਬਾਹਰ ਕਲਕੱਤੇ ਤੱਕ ਨਾਮ ਜਪਿਆ ਤੇ ਜਪਾਇਆ। ਸੰਤ ਮਹਾਰਾਜ ਜੀਆਂ ਦੇ ਸੇਵਕਾਂ ਨਾਲ ਬੜਾ ਪ੍ਰੇਮ ਅਤੇ ਮਿਲਾਪ ਉਸੇ ਤਰ੍ਹਾਂ ਹੀ ਕਾਇਮ ਰੱਖਿਆ।

ਬੇਅੰਤ ਗੁਰੂ ਘਰਾਂ ਦੀ ਸੇਵਾ ਕਰਦੇ ਹੋਏ ਆਖਰ ਬਾਲੇਵਾਲ ਕੋਠੀ ਸਾਹਿਬ ਬਿਸ਼ਰਾਮ ਕੀਤਾ ਜੋ ਕਿ ਸੰਤ ਆਸ਼ਰਮ ਸੰਤ ਮਹਾਰਾਜ ਅਤਰ ਸਿੰਘ ਜੀ ਮਸਤੂਆਣਾ ਸਾਹਿਬ ਵਾਲਿਆਂ ਦਾ ਸੀ ਇਸੇ ਅਸਥਾਨ ਤੇ ਸੇਵਾ ਨਿਭਾਉਂਦੇ ਹੋਏ ਇਕ ਭਾਦਰੋਂ 1947 ਨੂੰ ਸੱਚਖੰਡ ਪਿਆਨਾ ਕਰ ਗਏ। ਉਨ੍ਹਾਂ ਦੀ ਯਾਦ ਵਿੱਚ ਸੁੰਦਰ ਗੁਰਦੁਆਰਾ ਸਾਹਿਬ ਬਣ ਚੁਕਿਆ ਹੈ। ਜਿਨ੍ਹਾਂ ਦੇ ਮਹਾਨ ਜੀਵਨ ਦੀਆਂ ਖੋਜਾਂ ਇਨ੍ਹਾਂ ਦੇ ਦੋਹਤਰੇ ਪੂਰੀ 2 ਖੋਜ ਨਾਲ ਜੀਵਨ ਸੰਤ ਮਹਾਰਾਜ ਜੀ ਦਾ ਲਿਖ ਰਹੇ ਹਨ। ਸੰਤ ਮਹਾਰਾਜ ਜੀ ਦਾ ਜੀਵਨ ਪੂਰਾ ਵੇਰਵੇ ਸਹਿਤ ਕੁਝ ਸਮੇਂ ਤੱਕ ਸੰਗਤਾਂ ਦੇ ਹੱਥ ਵਿੱਚ ਪਹੁੰਚ ਜਾਵੇਗਾ। ਉਨ੍ਹਾਂ ਦੀ ਯਾਦ ਵਿੱਚ 1 ਭਾਦਰੋਂ ਨੂੰ ਬਰਸੀ ਨਗਰ ਵਲੋਂ ਮਨਾਈ ਜਾਂਦੀ ਹੈ।

# ਸ੍ਰੀਮਾਨ 111 ਸੰਤ ਕਿਰਪਾਲ ਸਿੰਘ ਜੀ ਮਹਾਰਾਜ (ਛੰਨਾਂ)

ਸੰਤ ਕਿਰਪਾਲ ਸਿੰਘ ਜੀਆਂ ਦਾ ਜਨਮ ਪੂਜਯ ਸਤਿਕਾਰਯੋਗ ਪਿਤਾ ਸ: ਸ਼ਾਮ ਸਿੰਘ ਜੀ ਅਤੇ ਕਿਸ਼ਨ ਕੌਰ ਜੀ ਦੀ ਸੁਭਾਗੀ ਕੁੱਖ ਤੋਂ ਸੰਨ 1901 ਈ: ਵਿੱਚ ਹੋਇਆ। ਗੁਰਮੁੱਖੀ ਦੇ ਅੱਖਰ ਆਪ ਦੇ ਪੂਜਯ ਨਾਨਾ ਜੀ ਤੋਂ ਸਿੱਖੇ ਅਤੇ ਇਕ ਸਾਲ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠੀ ਹੋ ਗਏ ਇਸ ਵੇਲੇ ਇਨ੍ਹਾਂ ਦੀ ਉਮਰ 6 ਸਾਲ ਦੀ ਸੀ। ਫਿਰ ਲੁਧਿਆਣੇ ਸੀਤਾ ਰਾਮ ਦੇ ਬਾਗ ਵਿੱਚ ਰਿਹਾਇਸ਼ ਰੱਖੀ। ਇੱਥੇ ਹੀ ਬਾਬਾ ਜੀਆਂ ਨੇ ਦਸਵੀਂ ਕਲਾਸ ਕਰ ਲਈ। ਸਾਢੇ ਚੌਦਾਂ ਸਾਲ ਦੀ ਉਮਰ ਵਿੱਚ ਸ੍ਰੀਮਾਨ ਸੰਤ ਮਹਾਰਾਜ ਅਤਰ ਸਿੰਘ ਜੀ ਮਸਤੂਆਣੇ ਸਾਹਿਬ ਵਾਲਿਆਂ ਤੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ। ਦਿਨ ਰਾਤ ਬੰਦਗੀ ਵੱਲ ਵਧੇਰੇ ਧਿਆਨ ਦੇਣ ਲੱਗੇ ਸਤਾਰਾਂ ਸਾਲ ਦੀ ਅਵੱਸਥਾ ਵਿਚ ਫੌਜ ਵਿਚ ਭਰਤੀ ਹੋ ਗਏ ਇਸ ਸਮੇਂ ਸੰਸਾਰ ਦਾ ਪਹਿਲਾਂ ਮਹਾਂਯੁੱਧ ਅਰੰਭ ਸੀ। ਮਾਤਾ ਜੀਆਂ ਦੇ ਸਖਤ ਬਿਮਾਰ ਹੋਣ ਦਾ ਸੁਨੇਹਾ ਮਿਲਣ ਤੇ ਆਪ ਜੀਆਂ ਨੇ ਫੌਜ ਵਿਚੋਂ ਨਾਮ ਕਟਵਾਉਣ ਲਈ ਅਰਜੀ ਦਿੱਤੀ ਪ੍ਰੰਤੂ ਸਾਹਿਬ ਨੇ ਨਾ ਮਨਜੂਰ ਕਰ ਦਿੱਤੀ। ਅਖੀਰ ਰਜਿਸਟਰ ਦੇਖਣ ਤੇ ਆਪ ਦਾ ਨਾਮ ਹੀ ਨਹੀਂ ਮਿਲਿਆ। ਜਦੋਂ ਆਪ ਜੀ ਪਿਤਾ ਜੀ ਦੇ ਨਾਲ ਲੁਧਿਆਣੇ ਆਏ ਤਾਂ ਮਾਤਾ ਜੀ ਅਕਾਲ ਚਲਾਣਾ ਕਰ ਚੁੱਕੇ ਸਨ। ਫਿਰ ਆਪ ਇਕ ਸਾਲ ਸੁਲਤਾਨਪੁਰ ਲੋਧੀ ਬੇਈ ਨਦੀ ਦੇ ਪਾਰ ਮੱਠ ਵਿੱਚ ਗੁਪਤ ਰਹੇ ਦਿਨ ਰਾਤ ਅੰਤਰ ਮੁੱਖ ਹੋਕੇ ਸਿਮਰਨ ਵਿੱਚ ਲੱਗੇ ਰਹਿੰਦੇ। ਆਪ ਜੀਆਂ ਨੇ ਕੀਰਤਨ ਦੀ ਦਾਤ ਸੰਤ ਮਨੀ ਸਿੰਘ ਜੀਆਂ ਤੋਂ ਪ੍ਰਾਪਤ ਕੀਤੀ। ਆਪ ਖੜਕੇ ਕੀਰਤਨ ਕਰਦੇ ਸਨ ਅਤੇ ਸੰਤ ਮਹਾਰਾਜ ਮਸਤੂਆਣੇ ਸਾਹਿਬ ਵਾਲਿਆਂ ਨੇ ਜੋ ਕੀਰਤਨ ਪ੍ਰਚੱਲਤ ਕੀਤਾ ਮਾਈ ਭਾਈ ਨੂੰ ਜੋਟੀਆਂ ਵਿੱਚ ਸ਼ਬਦ ਪੜਾਉਣੇ, ਆਪ ਆਪ ਜੀ ਨੇ ਗ੍ਰਹਿਣ ਕੀਤਾ। 1923 ਈ: ਵਿੱਚ ਜੈਤੋ ਦੇ ਮੋਰਚੇ ਵੇਲੇ ਆਪ ਜੀਆਂ ਨੇ ਸੰਤ ਮੱਘਰ ਸਿੰਘ ਜੀ ਰਾਮਗੜ੍ਹ ਵਾਲਿਆ ਨਾਲ ਮਿਲਕੇ ਸਾਰੀ ਰਾਤ ਕੀਰਤਨ ਕੀਤਾ। ਸਖ਼ਤ ਪਾਬੰਧੀ ਹੋਣ ਦੇ ਬਾਵਜੂਦ ਵੀ ਦੋਨਾ ਮਹਾਂਪੁਰਖਾਂ ਦਾ ਤਪ ਤੇਜ



ਸ੍ਰੀ ਮਾਨ 108 ਸੰਤ ਕਿਰਪਾਲ ਸਿੰਘ ਜੀ ਛੈਨਾਂ ਵਾਲੇ

ਵੇਖ ਕੇ ਅੰਗਰੇਜ਼ ਵੀ ਚਰਨਾਂ ਤੇ ਢਹਿ ਪਿਆ ਅਤੇ ਮੁਆਫੀ ਮੰਗੀ। ਛੋਟੀਆਂ ਛੰਨਾਂ ਰਹਿੰਦਿਆਂ ਆਪ ਜੀ ਨੇ ਤੀਆਂ ਲੱਗਣ ਦੀ ਰਸਮ ਬੰਦ ਕਰਵਾਈ ਅਤੇ ਗੁਰਮੁਖੀ ਵਿਦਿਆ ਪੜ੍ਹਾਉਣ ਦਾ ਕੰਮ ਅਰੰਭ ਕਰ ਦਿੱਤਾ ਅਤੇ ਸਿੰਘਾਂ ਨੂੰ ਕਵਾਇਦ ਵੀ ਸਿਖਾਉਂਦੇ। ਸੰਨ 1927 ਵਿੱਚ ਕਿਸ਼ਨਗੜ੍ਹ ਛੰਨਾਂ ਦੀ ਸੰਗਤ ਆਪ ਜੀ ਨੂੰ ਸਤਿਕਾਰ ਸਹਿਤ ਲੈ ਆਈ। ਇਥੇ ਗੁਰੂ ਘਰ ਦੀ ਨੀਂਹ ਰੱਖੀ। ਸੰਤ ਮਹਾਰਾਜ ਜੀਆਂ ਨੇ ਜੀਵਨ ਕਾਲ ਦੌਰਾਨ ਅਨੇਕਾਂ ਗੁਰੂ ਘਰਾਂ ਦੀ ਸੇਵਾ ਕਰਵਾਈ। ਸੰਮਤ 1993 ਬਿਕਰਮੀ ਨੂੰ ਨਗਰ ਕਲਿਆਣ ਵਿਖੇ ਬਾਹਰ ਇਕਾਂਤ ਇਕ ਲੌਂਗ ਦਾਸ ਨਾਮੀ ਮਹਾਤਮਾ ਕੋਲ ਜਾ ਡੇਰੇ ਲਾਏ। ਇਥੇ ਇਕ ਭਾਰੀ ਬੋਹੜ ਹੇਠਾਂ ਆਸਣ ਲਗਾ ਲਏ ਕੋਲ ਹੀ ਇਕ ਖੂਹੀ ਸੀ। ਸੰਮਤ 1994 ਵਿਚ ਸੰਤ ਮਹਾਰਾਜ ਜੀਆਂ ਨੇ ਹੁਕਮਨਾਮਾ ਸਾਹਿਬ ਲੈ ਅਰਦਾਸ ਕਰਕੇ ਗੁਰਦੁਆਰਾ ਸਾਹਿਬ ਦਾ ਨੀਂਹ ਪੱਥਰ ਆਪ ਦੇ ਹਸਤ ਕਮਲਾਂ ਨਾਲ ਰੱਖਿਆ। ਸੇਵਾ ਪੂਰੀ ਹੋਣ ਤੇ ਇਸ ਅਸਥਾਨ ਦਾ ਨਾਮ 'ਅਰਦਾਸਪੁਰਾ' ਰੱਖਿਆ। 1994 ਬਿਕਰਮੀ ਵਿਚ ਰੁੜਕੀ ਅਤੇ ਹਰਦੁਆਰ ਦੀ ਯਾਤਰਾ ਕੀਤੀ। ਨਗਰਾਂ ਦੀ ਸੰਗਤ ਦੀਆਂ ਬੇਨਤੀਆਂ ਨੂੰ ਪ੍ਰਵਾਨ ਕਰਕੇ ਹਰ ਥਾਂ ਕੀਰਤਨ ਦੀਵਾਨ ਸਜਾਉਂਦੇ ਅਤੇ ਸੰਗਤਾਂ ਦੇ ਤਪਦਿਆਂ ਹਿਰਦਿਆਂ ਨੂੰ ਸਾਂਤੀ ਬਖ਼ਸ਼ਦੇ।

ਸੰਨ 1950 ਈ: ਵਿੱਚ ਸੰਤ ਮਹਾਰਾਜ ਜੀਆਂ ਖੇੜੀ ਚਾਹਿਲਾਂ ਦੀਵਾਨਾਂ ਦੀ ਬਖਸ਼ਿਸ ਕੀਤੀ। ਇਥੇ ਇਕ ਬੋਹੜ ਦੇ ਹੇਠਾਂ ਢਾਬ ਦੇ ਕਿਨਾਰੇ ਆਸਣ ਲਗਾ ਲਿਆ। 17 ਦਿਨ ਵੈਰਾਗਮਈ ਅਵੱਸਥਾ ਅਤੇ ਸੰਗਤਾਂ ਨੂੰ ਉਪਦੇਸ਼ ਦਿੰਦੇ। ਅਖੀਰ ਧਾਰਨਾ ਇਹ ਵੀ ਪੜੀ :-

ਦਿਨ ਥੋਹੜੇ ਰਹਿ ਗਏ ਨੇ, ਜਿੰਦੜੀਏ ਭਇਆ ਪੁਰਾਣਾ ਚੋਲਾ।

'ਸੂਰਜ ਕਿਰਨ ਮਿਲੀ ਜਲ ਕਾ ਜਲ ਹੂਆ ਰਾਮ॥

ਜੋਤੀ ਜੋਤਿ ਰਲੀ ਸੰਪੂਰਨ ਥੀਆ ਰਾਮ' ਦੇ ਮਹਾਂਵਾਕ ਅਨੁਸਾਰ 17 ਵੈਸਾਖ ਦਿਨ ਮੰਗਲਵਾਰ, ਸੰਨ 1951 ਵਿਚ ਪਰਮਜੋਤ ਵਿਚ ਲੀਨ ਹੋ ਗਏ।

(ਸੰਤ ਮਹਾਰਾਜ ਜੀਆਂ ਦਾ ਪੂਰਾ ਜੀਵਨ ਨਿਹਾਲ ਸਿੰਘ ਹਾਂਸ ਦੀ ਰਚਿਤ ਜੀਵਨ ਬਿਰਤਾਂਤ ਵਿਚ ਪੜੋ ਜੀ)।

# ਬਾਬਾ ਰਾਮ ਸਿੰਘ ਜੀ (ਨਾਮਧਾਰੀ)

ਨਾਮਧਾਰੀ ਲਹਿਰ ਦੇ ਬਾਨੀ ਸਤਿਗੁਰੂ ਰਾਮ ਸਿੰਘ ਜੀਆਂ ਦਾ ਜਨਮ 13 ਮਾਘ 1872 ਬਿ: ਵਿੱਚ ਪੂਜਯ ਪਿਤਾ ਸ: ਜੱਸਾ ਸਿੰਘ ਜੀ ਅਤੇ ਮਾਤਾ ਸਦਾ ਕੌਰ ਜੀ ਦੀ ਸੁਭਾਗੀ ਕੁੱਖ ਤੋਂ ਨਗਰ ਵੱਡੀ ਲਲਤੋਂ (ਲੁਧਿਆਣਾ) ਵਿਖੇ ਹੋਇਆ। ਇਸ ਤੋਂ ਬਾਅਦ ਤੋਪਖਾਨੇ ਵਿੱਚ ਨੌਕਰ ਹੋ ਗਏ ਸੰਨ 1898 ਸੰਮਤ ਵਿੱਚ ਆਪ ਜੀ ਦੀ ਪਲਟਨ ਹਜਰੋਂ ਗਈ ਉਥੇ ਬਾਬਾ ਬਾਲਕ ਸਿੰਘ ਜੀ ਦੀ ਸੋਇ ਸੁਣਕੇ ਉਨ੍ਹਾਂ ਦੇ ਦਰਸ਼ਨ ਕਰਨ ਗਏ ਅਤੇ ਨਾਮ ਦੀ ਦਾਤ ਪ੍ਰਾਪਤ ਕੀਤੀ। ਆਪ ਜੀ ਨੇ ਨੌਕਰੀ ਛਡ ਕੇ ਭੈਣੀ ਨਗਰ ਵਿਖੇ ਰਹਿ ਕੇ ਅੰਮ੍ਰਿਤ ਪ੍ਰਚਾਰ ਦਾ ਪ੍ਰਵਾਹ ਚਲਾਇਆ।

ਹਰ ਜਿਲੇ ਵਿੱਚ ਸੂਬੇ ਥਾਪ ਕੇ ਪ੍ਰਚਾਰ ਦਾ ਦੌਰ ਖੁੱਲਾ ਚਲਾ ਦਿੱਤਾ। ਸਮੇਂ ਦੀ ਸਰਕਾਰ ਨੂੰ ਸ਼ੱਕ ਹੋਣ ਤੇ ਇਨ੍ਹਾਂ ਨੂੰ 1863 ਵਿੱਚ ਭੈਣੀ ਵਿਖੇ ਹੀ ਨਜ਼ਰ ਬੰਦ ਕਰ ਲਿਆ। ਰਾਜਨੀਤਕ ਦ੍ਰਿਸ਼ਟੀ ਤੋਂ ਅੰਗਰੇਜ਼ ਬਾਬਾ ਜੀ ਤੋਂ ਡਰਦੇ ਸਨ ਆਪ ਜੀ ਦਾ ਪ੍ਰਚਾਰ ਬੜਾ ਵੀਰ ਰਸ ਤੇ ਅਸਰ ਵਾਲਾ ਹੁੰਦਾ ਸੀ ਅੰਮ੍ਰਿਤਸਰ ਵਿੱਚ ਬੁਚੜਖਾਨੇ ਵਾਰੇ ਸੁਣਕੇ ਨਾਮਧਾਰੀਆਂ ਨੂੰ ਜੋਸ਼ ਆ ਗਿਆ ਇਨਾਂ ਨੇ 14 ਜੂਨ 1970 ਨੂੰ ਅੰਮ੍ਰਿਤਸਰ ਵਿੱਚ ਚਾਰ ਬੁੱਚੜ ਵੱਢ ਦਿਤੇ ਨਾਲ ਹੀ ਰਾਇਕੋਟ ਵਿਖੇ ਕੁੱਝ ਬੁੱਚੜ ਕਤਲ ਕਰ ਦਿੱਤੇ। 1972 ਨੂੰ ਮਲੌਟ ਅਤੇ ਮਲੇਰਕੋਟਲਾ ਵਿਚ ਗਊ ਬੱਧ ਹੋਣ ਦੇ ਕਾਰਨ ਕੁੱਝ ਬੁੱਚੜ ਵੱਢ ਦਿੱਤੇ। ਜਿਸ ਤੋਂ ਲੁਧਿਆਣੇ ਦੇ ਡੀ. ਸੀ. ਨੇ ਬਿਨ੍ਹਾਂ ਤਫ਼ਤੀਸ ਕੀਤੇ ਹੀ 49 ਸਿੱਖ ਤੋਪਾਂ ਨਾਲ ਉਡਵਾ ਦਿੱਤੇ ਅਤੇ 30 ਸਿੱਖਾਂ ਨੂੰ ਫਾਂਸੀ ਤੇ ਲਟਕਾ ਦਿੱਤਾ। ਐਸੀ ਹਾਲਤ ਵਿੱਚ ਬਾਬਾ ਰਾਮ ਸਿੰਘ ਜੀਆਂ ਨੂੰ ਰੰਗੂਨ (ਬਰਮਾ) ਵਿਚ ਲਿਜਾਕੇ ਨਜ਼ਰਬੰਦ ਕਰ ਦਿੱਤਾ ਗਿਆ। ਭੈਣੀ ਨਗਰ ਨੂੰ ਫੌਜ ਨੇ ਘੇਰਾ ਪਾਕੇ ਲੁੱਟ ਲਿਆ ਅਤੇ ਨਾਮਧਾਰੀਆਂ ਤੇ ਸਖਤ ਪਾਬੰਦੀਆਂ ਲਗਾ ਦਿੱਤੀਆਂ।

ਆਪ ਜੀ ਦੀ ਥਾਂ ਬਾਬਾ ਬੁਧ ਸਿੰਘ ਜੀ ਨੂੰ ਥਾਪਿਆ ਗਿਆ। ਇਨ੍ਹਾਂ ਤੋਂ ਬਾਬਾ ਜੀਆਂ ਦੇ ਸਪੁੱਤਰ ਬਾਬਾ ਪ੍ਰਤਾਪ ਸਿੰਘ ਜੀ ਹੋਏ। ਇਸ ਸੰਪਰਦਾ ਦੇ ਸਾਰੇ ਸਿੱਖ ਚਿੱਟੇ (ਸਫੈਦ) ਬਸਤਰ, ਦਸਤਾਰ ਪੋਚਵੀਂ, ਚਿੱਟੀ ਉਨ ਦੀ ਮਾਲਾ ਗਲ ਵਿੱਚ ਰੱਖਦੇ ਹਨ। ਬਾਬਾ ਪ੍ਰਤਾਪ ਸਿੰਘ ਜੀਆਂ ਤੋਂ ਬਾਅਦ ਸਤਿਗੁਰ ਬਾਬਾ ਜਗਜੀਤ ਸਿੰਘ ਜੀ ਜੋ ਅੱਜਕੱਲ ਮੌਜੂਦ ਹਨ ਸਿੱਖ ਸੰਗਤਾਂ ਨੂੰ ਨਾਮਬਾਨੀ ਨਾਲ ਜੋੜਦੇ ਹਨ।

---

**ਨੋਟ :- ਪੰਨਾ ਨੰਬਰ 501 ੳ ਤੋਂ ਕ ਨੂੰ 500 ਪੰਨਾ, ੳ ਕ ਪੜ੍ਹਿਆ ਜਾਵੇ।**




ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ



ਸੰਤ ਬਾਬਾ ਧਿਆਨ ਸਿੰਘ ਜੀ, ਨਿਰਮਲ ਡੇਰਾ
ਲੋਹਟਬੱਧੀ।

# ਬ੍ਰਹਮ ਵਿਦਿਆ ਮਾਰਤੰਡ
# ਸੰਤ ਬਾਬਾ ਧਿਆਨ ਸਿੰਘ ਜੀ ਲੋਹਟਬੱਦੀ

ਸੰਤ ਬਾਬਾ ਧਿਆਨ ਸਿੰਘ ਜੀਆਂ ਦਾ ਜਨਮ ਮਾਨਸਾ ਮੰਡੀ ਰਿਆਸਤ ਪਟਿਆਲਾ ਵਿਖੇ ਹੋਇਆ। ਬਚਪਨ ਤੋਂ ਬਾਅਦ ਕੁਝ ਸਮਾਂ ਪੂਜਯ ਪਿਤਾ ਜੀ ਨਾਲ ਘਰ ਦਾ ਕੰਮ ਕਾਜ ਕਰਵਾਉਂਦੇ ਰਹੇ। ਆਪ ਜੀ ਬਚਪਨ ਤੋਂ ਹੀ ਸਾਧੂ ਬਿਰਤੀ ਦੇ ਮਾਲਕ ਸਨ। ਫਿਰ ਆਪ ਜੀ ਫੂਲ ਮਰਾਝ ਸੰਤ ਮਸਤਾਨ ਸਿੰਘ ਜੀਆਂ ਕੋਲ ਆ ਕੇ ਸੇਵਾ ਕਰਨ ਲੱਗ ਪਏ। ਫੂਲ ਮਰਾਝ ਤੋਂ ਸੰਤ ਮਸਤਾਨ ਸਿੰਘ ਜੀ ਇਨ੍ਹਾਂ ਨੂੰ ਮੁਕਤਸਰ ਲੈ ਆਏ। ਆਪ ਜੀ ਨੇ ਅਨੇਕਾਂ ਤੀਰਥਾਂ ਦਾ ਭ੍ਰਮਣ ਕੀਤਾ। ਅਖੀਰ ਨਗਰ ਲੋਹਟਬੱਦੀ ਵਿਖੇ ਬਾਹਰ ਇਕਾਂਤ ਜਗ੍ਹਾ ਦੇਖ ਕੇ ਪਿੱਪਲ ਹੇਠਾਂ ਡੇਰਾ ਲਾ ਲਿਆ। ਨਗਰ ਦੀ ਸੰਗਤ ਦੇ ਸਹਿਯੋਗ ਨਾਲ ਬਾਬਾ ਜੀਆਂ ਨੇ ਸੰਮਤ 1927 ਨੂੰ ਡੇਰੇ ਦੀ ਰਚਨਾ ਕੀਤੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀਆਂ ਦੇ ਪ੍ਰਕਾਸ਼ ਕੀਤੇ। ਫਿਰ ਬੱਚਿਆਂ ਨੂੰ ਵਿਦਿਆ ਪੜ੍ਹਾਉਣੀ ਸ਼ੁਰੂ ਕਰ ਦਿੱਤੀ ਅਤੇ ਨਾਲ ਹੀ ਸੂਰਜ ਪ੍ਰਕਾਸ਼ ਦੀ ਕਥਾ ਕਰਨ ਲੱਗ ਪਏ। ਆਪ ਜੀਆਂ ਨੇ ਅਨੇਕਾਂ ਬੱਚਿਆਂ ਨੂੰ ਗੁਰਮਤ ਦੀ ਵਿਦਿਆ ਸਿਖਾ ਕੇ ਬਹੁਤ ਵਧੀਆ ਪਾਠੀ ਬਣਾਇਆ। ਆਪ ਜੀ ਉਚ ਕੋਟੀ ਦੇ ਵੈਦ ਵੀ ਸਨ। ਗਰੀਬਾਂ ਰੋਗੀਆਂ ਨੂੰ ਮੁਫਤ ਦਵਾਈ ਦਿੰਦੇ ਸਨ। ਸੰਗਤਾਂ ਜੋ ਵੀ ਮਨ ਵਿੱਚ ਸ਼ਰਧਾ ਧਾਰਕੇ ਆਉਂਦੀ ਉਹ ਪੂਰੀ ਹੁੰਦੀ ਸੀ। ਆਪ ਜੀ ਹਰ ਇਕ ਨਾਲ ਮਿੱਠਾ ਬੋਲਦੇ ਸਨ। ਆਖਰ ਆਪ ਦੇ ਚੇਲੇ ਮਹੰਤ ਮਾਨ ਸਿੰਘ ਜੀ ਨੂੰ ਡੇਰੇ ਦਾ ਉਤਰਾਧਿਕਾਰੀ ਥਾਪਕੇ 135 ਸਾਲ ਦੀ ਉਮਰ ਵਿੱਚ ਸੰਮਤ 1992 ਭਾਦਰੋਂ ਸ਼ੁਦੀ ਅਸ਼ਟਮੀ ਨੂੰ ਬ੍ਰਹਮਲੀਨ ਹੋ ਗਏ।

# ਸੰਤ ਬਾਬਾ ਚੰਨਣ ਸਿੰਘ ਜੀ (ਲੋਹਟਬੱਦੀ)

ਸੰਤ ਚੰਨਣ ਸਿੰਘ ਜੀਆਂ ਦਾ ਜਨਮ ਨਗਰ ਲੋਹਟਬੱਦੀ ਵਿਖੇ ਪੂਜਯ ਪਿਤਾ ਸ: ਗੁਰਦਿੱਤ ਸਿੰਘ ਜੀ ਮੰਡ ਦੇ ਗ੍ਰਹਿ ਵਿਖੇ ਹੋਇਆ। ਬਚਪਨ ਤੋਂ ਆਪ ਪਿਤਾ ਜੀ ਦੇ ਨਾਲ ਡੇਰੇ ਸੰਤ ਧਿਆਨ ਸਿੰਘ ਜੀਆਂ ਦੇ ਦਰਸ਼ਨ ਕਰਨ ਜਾਇਆ ਕਰਦੇ ਸਨ। ਇਕ ਦਿਨ ਸੰਤ ਮਹਾਰਾਜ ਜੀਆਂ ਨੇ ਬਚਨ ਕੀਤਾ ਕਿ ਭਾਈ ਤੂੰ ਇਸ ਅਸਥਾਨ ਦੀ ਬੜੀ ਸੇਵਾ ਕਰਨੀ ਹੈ। ਸੰਤ ਮਹਾਰਾਜ ਜੀ ਦਾ ਉਹ ਬਚਨ ਫਲੀਭੂਤ ਹੋ ਰਿਹਾ ਹੈ। ਆਪ ਜੀ ਨੇ ਡੇਰੇ ਵਿੱਚ ਸ੍ਰੀ ਦਰਬਾਰ ਸਾਹਿਬ, ਲੰਗਰ ਅਤੇ ਸੰਗਤਾਂ ਲਈ ਨਵੇਂ ਕਮਰਿਆਂ ਦੀ ਸੇਵਾ ਕਰਵਾਈ ਹੈ ਡਿਊਢੀ ਸਾਹਿਬ ਦੀ ਸੇਵਾ ਆਪ ਜੀ ਨੇ ਕਰਵਾਈ ਹੈ। ਸੰਤ ਮਹਾਰਾਜ ਜੀ ਮਿੱਠ ਬੋਲੜੇ ਅਤੇ ਹਰ ਇਕ ਮਿਲਾਪੀ ਹਨ। ਆਪ ਜੀ ਰਸਭਿੰਨਾ ਕੀਰਤਨ ਅਤੇ ਪ੍ਰਬਚਨਾਂ ਦੁਆਰਾ ਸੰਗਤਾਂ ਨੂੰ ਨਿਹਾਲ ਕਰਦੇ ਹਨ। ਸੰਗਤਾਂ ਦੇ ਸਹਿਯੋਗ ਨਾਲ ਸੰਤ ਬਾਬਾ ਧਿਆਨ ਸਿੰਘ ਜੀਆਂ ਦੀ ਬਰਸੀ ਬੜੀ ਧੂਮਧਾਮ ਨਾਲ ਹਰ ਸਾਲ ਡੇਰੇ ਵਿਖੇ ਮਨਾਉਂਦੇ ਹਨ।

ਆਪ ਜੀ ਦਾ ਸੰਤ ਬਲਵੰਤ ਸਿੰਘ ਮਹਾਰਾਜ ਜੀਆਂ ਨਾਲ ਬਹੁਤ ਪਿਆਰ ਹੈ ਅਤੇ ਹਰ ਸਾਲ ਮਹਾਰਾਜ ਜੀਆਂ ਕੋਲੋਂ ਡੇਰੇ ਵਿੱਚ ਦੀਵਾਨ ਲਗਾਉਂਦੇ ਹਨ।



ਸੰਤ ਚੰਨਣ ਸਿੰਘ (ਲੋਹਟਬੱਧੀ)
ਨਿਰਮਲ ਡੇਰਾ




ਸੰਤ ਮਹਾਰਾਜ ਸੰਤ ਭਗਵਾਨ ਸਿੰਘ ਜੀ
ਗੁ: ਰੇਰੂ ਸਾਹਿਬ ਰਾਮਪੁਰਾ, ਬ੍ਰਹਮ ਗਿਆਨੀ, ਗੱਦੀ ਨਸ਼ੀਨ

# ਪੂਰਨ ਬ੍ਰਹਮ ਗਿਆਨੀ
# ਸੰਤ ਬਾਬਾ ਭਗਵਾਨ ਸਿੰਘ ਜੀ (ਰੇਰੂ ਸਾਹਿਬ) ਰਾਮਪੁਰ

ਆਪ ਜੀਆਂ ਦਾ ਜਨਮ ਨਗਰ ਨੰਦਪੁਰ (ਕਲੌੜ) ਨੇੜੇ ਬਸੀ ਪਠਾਣਾਂ ਜ਼ਿਲਾ ਫਤਹਿਗੜ੍ਹ ਸਾਹਿਬ ਹੈ। ਬਚਪਨ ਵਿੱਚ ਗੁਰਮਤ ਵਿਦਿਆ ਗ੍ਰੰਥੀ ਸਿੰਘ ਕਲੋਂ ਪ੍ਰਾਪਤ ਕੀਤੀ। ਉਪ੍ਰੰਤ ਕਥਾ ਕੀਰਤਨ ਵਖਿਆਨ ਦਾ ਸ਼ੌਕ ਜਾਗਿਆ ਆਪ ਕਦੀ-2 ਬਾਵਾ ਵੀਰਮ ਦਾਸ ਮਹਾਰਾਜ ਜੀਆਂ ਦੇ ਦਰਸ਼ਨ ਕਰਨ ਬਧੌਛੀ, ਰੋੜੇਵਾਲ ਉਸ ਤਪੋਬਣ ਭੂੰਮੀ ਵਿੱਚ ਕਾਫੀ ਸਮਾਂ ਅਨੰਦ ਮਾਣਦਿਆ ਪੂਰਨ ਵੈਰਾਗ ਅਵੱਸਥਾ ਦਾ ਅਨੰਦ ਸ੍ਰੀਮਾਨ ੧੧੧ ਰਾਜੇ ਜੋਗੀ ਸੰਤ ਅਤਰ ਸਿੰਘ ਜੀ ਮਹਾਰਾਜ ਮਸਤੂਆਣਾ ਸਾਹਿਬ ਦੇ ਆਗਮਨ ਹੋਣ ਤੇ ਉਨ੍ਹਾਂ ਦੇ ਜਥੇ ਪਾਸੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ। ਉਪ੍ਰੰਤ ਆਪ ਪੂਰਨ ਮਹਾਂਪੁਰਖ ਸੰਤ ਅਤਰ ਸਿੰਘ ਜੀ ਮਹਾਰਾਜ ਰੇਰੂ ਸਾਹਿਬ ਵਾਲਿਆਂ ਪਾਸ ਪਹੁੰਚ ਕੇ ਦਰਸਨ ਪਰਸਨ ਕਰਨ ਤੋਂ ਨਾਮ ਸੇਵਾ, ਸਿਮਰਨ ਦੀਆਂ ਜੁਗਤੀਆਂ ਪ੍ਰਾਪਤ ਕੀਤੀਆਂ। ਸੰਤ ਮਹਾਰਾਜ ਜੀਆਂ ਦੇ ਚਰਨਾਂ ਵਿੱਚ 'ਬੈ ਖਰੀਦ ਹਉ ਦਾਸਰੋ ਤੇਰਾ,' ਵਾਲਾ ਜੀਵਨ ਬਣਾ ਲਿਆ। ਦੋ ਵੇਲੇ ਨਿੱਤਨੇਮ ਉਪ੍ਰੰਤ ਸੰਤਾਂ ਦੀ ਸੇਵਾ ਵਿਚ ਪ੍ਰਪੱਕ ਹੋਣਾ ਕੀਤਾ। ਮਹਾਰਾਜ ਜੀਆਂ ਨੇ ਆਪ ਹਲ ਫੜਾਇਆ ਗੁਰੂ ਘਰ ਦੀ ਸੇਵਾ ਬਾਬਾ ਬੁੱਢਾ ਜੀਆਂ ਵਾਂਗ ਸੰਗਤਾਂ ਇਨ੍ਹਾਂ ਵਿਚੋਂ ਹੀ ਬਾਬਾ ਬੁੱਢਾ ਜੀਆਂ ਦੇ ਦਰਸ਼ਨ ਪ੍ਰਤੀਤ ਕਰਦੀਆਂ ਸਨ। ਆਪ ਜੀ ਨੂੰ 19 ਮਾਘ ਸੰਨ 1927 ਵਿੱਚ ਸੰਤ ਸਮਾਜ ਵਲੋਂ ਪੱਗ ਦੀ ਰਸਮ ਅਦਾ ਕੀਤੀ। ਆਪ ਜੀ ਪੂਰਨ ਬ੍ਰਹਮ ਗਿਆਨੀ ਦੀ ਅਵੱਸਥਾ ਵਿੱਚ ਵਿਚਰਦੇ ਸਨ। ਜੈਸੇ ਗੁਰਵਾਕ ਹੈ :-

ਬ੍ਰਹਮਗਿਆਨੀ ਕਉ ਖੋਜਹਿ ਮਹੇਸਰੁ ॥ ਨਾਨਕ ਬ੍ਰਹਮਗਿਆਨੀ ਆਪਿ ਪ੍ਰਮੇਸਰੁ ॥

ਅਖੀਰ ਇਕ ਮਾਘ ਸੰਨ 1975 ਸੰਗਰਾਂਦ ਦੇ ਦਿਨ ਸੱਚਖੰਡ ਜਾ ਬਿਰਾਜੇ। ਆਪ ਜੀ ਦੇ ਅਸਥਾਨ ਦੀ ਦੁਸਿਹਰੇ ਤੇ ਸੰਤ ਸਮਾਜ ਵਲੋਂ ਪੱਗ ਦੀ ਰਸਮ ਸੰਤ ਸਾਧੂ ਸਿੰਘ ਜੀਆਂ ਨੂੰ ਸੌਂਪੀ ਗਈ।

ਸ੍ਰੀ ਮਾਨਨੀਯ ਸ੍ਰੀ ੧੦੮ ਵੈਦ ਰਾਜ ਨਿਰਮਲੇ

## ਸੰਤ ਗੁਰਬਚਨ ਸਿੰਘ ਜੀ (ਬਾਹੋਮਾਜਰਾ ਨੇੜੇ ਖੰਨਾ-ਲਿਬੜਾ)

ਵਿਸ਼ਾਲ ਵਿਦਵਾਨ ਮਨ ਬਚ ਕਰਮ ਦੇ ਪੂਰੇ ਸੂਰੇ ਜਿਨ੍ਹਾਂ ਦਾ ਜਨਮ ਅਸਥਾਨ ਨਗਰ ਸ਼ਰਕਪੁਰ ਰਾਮਗੜ੍ਹੀਆ ਪ੍ਰੀਵਾਰ ਜ਼ਿਲਾ ਸੇਖੂਪੁਰਾ ਜੋ ਅੱਜ ਕਲ ਪਾਕਿਸਤਾਨ ਵਿਚ ਹੈ। ਪ੍ਰਾਇਮਰੀ ਵਿਦਿਆ ਨਗਰ ਵਿੱਚ ਹੀ ਪ੍ਰਾਪਤ ਕੀਤੀ। ਉਪ੍ਰੰਤ ਲਾਹੌਰ ਸ਼ਹਿਰ ਦਇਆ ਸਿੰਘ ਕਾਲਜ ਤੋਂ ਮੁਨਸ਼ੀ ਦੀ ਫ਼ਾਜਲ ਡਿਗਰੀ ਹਾਸਲ ਕੀਤੀ। ਉਸ ਤੋਂ ਬਾਅਦ ਹਰਦੁਆਰ ਪਹੁੰਚ ਕੇ ਗੁਰੂ ਕੁਲ ਕਾਂਗੜੀ ਦੇ ਵਿਦਿਆਲੇ ਤੋਂ ਯੂਨਾਨੀ ਹਿਕਮਤ ਵੈਦਿਕ ਦੀ ਡਿਗਰੀ ਪ੍ਰਾਪਤ ਕੀਤੀ। ਆਪ ਜੀ ਦੇ ਗੁਰੂ ਇੰਦਰ ਮੁਨੀ ਜੀ ਸਨ। ਨੇੜੇ ਨਗਰ ਛੰਨਾ ਡੇਰਾ ਰਾਹੋਂ ਕੁਝ ਸਮਾਂ ਗੁਰੂ ਜੀ ਪਾਸ ਰਹਿ ਕੇ ਧਾਰਮਿਕ ਵਿਦਿਆ ਪ੍ਰਾਪਤ ਕੀਤੀ। ਆਪ ਜੀ ਨੇ ਕੁਝ ਸਮਾਂ ਨਗਰ ਹੰਸਾਲੀ ਵਿਖੇ 'ਜੀਅ ਦਾਨ ਦੇਇ ਭਗਤੀ ਲਾਇਨ ਹਰਿ ਸਿਉ ਲੈਨਿ ਮਿਲਾਏ।'' ਦੇ ਮਹਾਂਵਾਕ ਅਨੁਸਾਰ ਆਧੀ, ਬਿਆਧੀ, ਉਪਾਧੀ ਦੇ ਤਾਪ ਹਰਨ ਹਿੱਤ ਆਪ ਜੀ ਦਾ ਜਸ ਫੈਲਿਆ। ਆਪ ਦੇ ਸੇਵਕ ਇਥੋਂ ਬਾਹੋਮਾਜਰੇ ਲੈ ਗਏ, ਜਿੱਥੇ ਅੱਜਕੱਲ ਕੁਟੀਆ ਬਣੀ ਹੋਈ ਹੈ ਸੰਤਾਂ ਨੇ ਆਪ ਹੀ ਅਸਥਾਨ ਕਾਇਮ ਕੀਤਾ ਜਿੱਥੇ ਦੂਰ ਦੁਰੇਡੇ ਤੱਕ ਆਪ ਜੀ ਦੇ ਪ੍ਰਮਾਰਥੀ ਵੀਚਾਰ ਪਰਉਪਕਾਰ ਚਿਤਵਣ ਹੀ ਨਹੀਂ ਪੂਰਨਤਾਈ ਵਿੱਚ ਸਫਲਤਾ ਸੀ।

ਉਪ੍ਰੰਤ ਚੰਗੇ ਕਮਾਈ ਵਾਲੇ ਇਲਾਕੇ ਦੇ ਮਹਾਂਪੁਰਖਾਂ ਦਾ ਮਿਲਾਪ ਹੋਣਾ। ਧਾਰਮਿਕ ਪੱਖ ਤੋਂ ਖਾਸਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਆਂ ਦੇ ਮੰਗਲ ਬਦਲਣ ਵੇਲੇ ਆਪ ਜੀ ਨੇ ਸੰਤ ਸਮਾਜ ਵਿਚ ਅਤੇ ਸ੍ਰੋ: ਗੁ: ਪ੍ਰੰ: ਕਮੇਟੀ ਵਿਚ ਚਮਕਦੇ ਸਿਤਾਰਿਆਂ ਵਾਂਗ ਵਿਦਵਤਾ ਭਰਪੂਰ ਯੋਗਦਾਨ ਪਾਕੇ ਮਾਨ ਪ੍ਰਾਪਤ ਕੀਤਾ। ਜਿਸ ਦਾ ਸਿੱਟਾ ਸਰਬ ਸੰਤ ਸਮਾਜ ਦੀ ਜਿੱਤ ਹੋਈ ਅਤੇ ਸ੍ਰੋ: ਗੁ: ਪ੍ਰੰ: ਕਮੇਟੀ ਨੇ ਆਪ ਜੀ ਪਾਸੋਂ ਗਲਤੀ ਮੰਨੀ। ਆਖਰ ਆਪ ਮਈ 1961 ਈ: ਵਿੱਚ ਆਪਣੇ ਭੋਰਾ ਸਾਹਿਬ ਵਿੱਚ ਭੋਜਨ ਦਾ ਥਾਲਾ ਲਗਾਕੇ ਪੱਖੇ ਨੂੰ ਇੱਧਰ ਉੱਧਰ ਕਰਨ ਤੇ ਬਿਜਲੀ ਦੇ ਕਰੰਟ ਨਾਲ ਸੱਚਖੰਡ ਬਿਰਾਜਣਾ ਕੀਤਾ। ਆਪ ਇਕ ਉਚੇ ਜੀਵਨ ਵਾਲੇ ਵਿਸ਼ਾਲ ਵਿਦਵਤਾ ਭਰਪੂਰ ਵਿਦਵਾਨ ਸੰਤ ਸਨ। ਆਪ ਜੀ ਦੇ ਵਿਸਥਾਰ ਪੂਰਬਕ ਜੀਵਨ ਦੀਆ ਝਲਕਾਂ 'ਨਿਰਮਲ ਸੰਤ ਖਾਲਸਾ ਜੀਵਨ' ਵਿੱਚ ਪੜ੍ਹੋਗੇ।



ਸ੍ਰੀ ਮਾਨ ਸੰਤ ਮਾਨ ਸਿੰਘ ਜੀ ਮਹਾਰਾਜ ਕੋਕਰੀ ਵਾਲੇ

# ਸੰਤ ਮਾਨ ਸਿੰਘ ਜੀ (ਕੋਕਰੀ ਕਲਾਂ)
## [ਸੰਤ ਖਾਲਸਾ ਦਲ ਦੇ ਤੀਜੇ ਸ਼ਹਿਨਸ਼ਾਹ]

ਸੰਤ ਬਾਬਾ ਮਾਨ ਸਿੰਘ ਜੀਆਂ ਦਾ ਜਨਮ ਨਗਰ ਕੋਕਰੀ ਕਲਾਂ ਹੈ । ਆਪ ਜੀ ਦਾ ਬਚਪਨ ਤੋਂ ਹੀ ਗੁਰਬਾਣੀ ਅਤੇ ਗੁਰੂ ਘਰ ਨਾਲ ਅਥਾਹ ਪਿਆਰ ਅਤੇ ਸ਼ਰਧਾ ਸੀ । 'ਭਾਗ ਹੋਆ ਗੁਰ ਸੰਤ ਮਿਲਾਇਆ' ਦੇ ਮਹਾਂਵਾਕ ਅਨੁਸਾਰ ਬਾਬਾ ਜੀਆਂ ਨੂੰ ਸੰਤ ਵਿਸਾਖਾ ਸਿੰਘ ਜੀ ਪੰਥ ਹੀਰਾ ਰਤਨ ਕਿਸ਼ਨਪੁਰਾ ਕਲਾਂ ਵਾਲਿਆਂ ਦੀ ਸੰਗਤ ਪ੍ਰਾਪਤ ਹੋਣੀ ਅਤੇ ਉਥੇ ਹੀ ਰਹਿਕੇ ਸੇਵਾ ਸ਼ਿਮਰਨ ਵਿਚ ਜੁੱਟ ਗਏ । ਸੰਤ ਬਾਬਾ ਜੀਆਂ ਤੋਂ ਬਾਅਦ ਮਹੰਤੀ ਦੀ ਦਸਤਾਰ ਆਪ ਜੀ ਦੇ ਸੀਸ ਤੇ ਸਜਾਈ ਗਈ । ਆਪ ਜੀ ਨੇ ਸੰਤ ਮਹਾਰਾਜ ਦੇ ਪੂਰਨਿਆਂ ਤੇ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਧੁਰ ਕੀ ਬਾਣੀ ਦੇ ਮਹਾਨ ਪਰਉਪਕਾਰ, ਮਹਾਨ ਗੁਰੂ ਘਰਾਂ ਦੀ ਸੇਵਾ ਨਾਮ ਸਿਮਰਨ, ਸਹਿਜ ਪਾਠ, ਸੰਪਟ ਪਾਠ ਅਖੰਡ ਪਾਠ ਜੋ ਸਿੱਖ ਸੰਗਤਾਂ ਨੂੰ ਸੰਤ ਮਹਾਰਾਜ ਜੀਆਂ ਦੀ ਮਰਿਆਦਾ ਅਨੁਸਾਰ ਗੁਰੂ ਘਰ ਦੀਆਂ ਖੁਸ਼ੀਆਂ ਵਰਤਾ ਕੇ ਸਿੱਖ ਸੇਵਕਾਂ ਦੇ ਲੋਕ ਪ੍ਰਲੋਕ ਸੰਵਾਰਦੇ ਸਨ । ਆਪ ਜੀ ਨੇ ਮੁਰਝਾਈ ਸੰਗਤ ਨੂੰ ਮੁੜ ਸੁਰਜੀਤ ਕੀਤਾ । ਆਪ ਜੀ ਪਾਸੋਂ ਸ੍ਰੀ ਧੁਰ ਕੀ ਬਾਣੀ ਆਈ ਦੇ ਅਰਥ ਵੀਚਾਰ ਸੁਣਦੇ ਸੀ ਤਾਂ ਸੰਤ ਬਾਬਾ ਜੀਆਂ ਦੇ ਦਰਸ਼ਨ ਇਨ੍ਹਾਂ ਵਿਚੋਂ ਹੀ ਹੋ ਜਾਂਦੇ ਸਨ । ਆਪ ਜੀ ਦੇ ਦਰਸ਼ਨ ਕਰਨ ਅਤੇ ਬਚਨ ਬਿਲਾਸ ਸੁਨਣ ਲਈ ਸੰਗਤਾਂ ਨਗਰ ਜਵੱਦੀ ਗੁ: ਸਾਹਿਬ ਵਿਖੇ ਪੁਜਦੀਆਂ ਸਨ । ਬਖ਼ਸ਼ੀਸ਼ੇ ਤਖਤ ਰੋੜੇਵਾਲਾ ਸਾਹਿਬ ਵਿਖੇ ਸ੍ਰੀਮਾਨ ਸੰਤ ਬਾਬਾ ਮਾਨ ਸਿੰਘ ਜੀਆਂ ਨੂੰ ਸੰਤ ਬਾਬਾ ਪੂਰਨ ਦਾਸ ਮਹਾਰਾਜ ਜੀਆਂ ਦੇ ਬਰਸੀ ਸਮੇਂ ਸੰਤ ਖਾਲਸਾ ਦਲ ਦੇ ਤੀਜੇ ਸ਼ਹਿਨ ਸ਼ਾਹ ਦੀ ਪਦਵੀ ਸੰਭਾਲੀ ਗਈ । ਉਸ ਸਮੇਂ ਆਪ ਜੀਆਂ ਨੇ ਸੰਤ ਬਾਬਾ ਵਿਸਾਖਾ ਸਿੰਘ ਜੀਅ ਦੇ ਭਵਿੱਖਤ ਬਚਨ ਨੂੰ ਪੂਰਾ ਕਰਨ ਹਿੱਤ ਮਾਲਵਾ ਇਤਿਹਾਸ ਦੀ ਚੌਥੀ ਸੈਂਚੀ ਲਿਖਣ ਦਾ ਹੱਕ ਸ੍ਰੀਮਾਨ ੧੧੧ ਸੰਤ ਬਲਵੰਤ ਸਿੰਘ ਜੀ ਮਹਾਰਾਜ ਸਿੱਧਸਰ ਸਿਹੌੜਾ ਸਾਹਿਬ ਜੀਆਂ ਨੂੰ ਦਿੱਤਾ । ਅਖੀਰ ਆਪ ਸੇਵਾ, ਸਿਮਰਨ, ਨਾਮ ਜਪਾਉਂਦੇ ਬ੍ਰਹਮਲੀਨ ਹੋ ਗਏ ।

# ਸ੍ਰੀਮਾਨ ਸੰਤ ਅਤਰ ਸਿੰਘ ਜੀ ਮਹਾਰਾਜ
## (ਘੁੰਨਸਾਂ ਵਾਲੇ)

ਆਪ ਜੀ ਦਾ ਜਨਮ ਪਿਤਾ ਸ: ਦਲੇਲ ਸਿੰਘ ਜੀ ਅਤੇ ਮਾਤਾ ਕਰਮੋਂ ਜੀ ਦੀ ਸੁਭਾਗੀ ਕੁੱਖ ਤੋਂ 1903 ਸੰਮਤ ਨੂੰ ਨਗਰ ਸੇਮਾ (ਬਾਹੀਆ) ਵਿਖੇ ਹੋਇਆ। ਜਦੋਂ ਪੰਜ ਸਾਲ ਦੀ ਅਵੱਸਥਾ ਹੋਈ ਤਾਂ ਸੰਤ ਸੰਪੂਰਨ ਸਿੰਘ ਜੀ ਪਾਸ ਸ੍ਰੀ ਅਨੰਦਪੁਰ ਸਾਹਿਬ ਲਿਜਾਕੇ ਅੰਮ੍ਰਿਤ ਪਾਨ ਕਰਾਇਆ। ਮੁੱਢਲੀ ਵਿਦਿਆ ਪਿੰਡ ਵਿੱਚ ਹੀ ਨਿਰਮਲੇ ਸੰਤਾਂ ਪਾਸੋਂ ਪੜ੍ਹੀ। ਛੋਟੇ-2 ਹੋਰ ਗ੍ਰੰਥ ਅਤੇ ਵਿਚਾਰ ਸਾਗਰ ਵੀ ਪੜ੍ਹ ਲਿਆ। ਆਪ ਜੀ ਦਾ ਮਨ 16-17 ਸਾਲ ਦੀ ਉਮਰ ਵਿੱਚ ਹੀ ਬਹੁਤ ਉਪਰਾਮ ਵੈਰਾਗ ਵਿੱਚ ਸੀ। ਅਖੀਰ ਮਾਤਾ ਪਿਤਾ ਆਪ ਜੀ ਨੂੰ ਸੰਤ ਸੰਪੂਰਨ ਸਿੰਘ ਜੀਆਂ ਪਾਸ ਵੈਦਿਕ ਵਿਦਿਆ ਪੜ੍ਹਨ ਲਈ ਛੱਡ ਆਏ। ਇਕ ਪੂਰਨ ਵੈਦਰਾਜ ਬਣਨ ਤੋਂ ਬਾਅਦ ਭਾਈ ਕੇ ਦਿਆਲਪੁਰੇ ਨਿਰਮਲੇ ਸੰਤਾਂ ਕੋਲੋਂ ਵੇਦਾਂਤ ਤੇ ਮੋਖਸ਼ ਪੰਥ, ਬ੍ਰਿਤੀ ਪ੍ਰਭਾਕਰ ਆਦਿਕ ਗ੍ਰੰਥ ਪੜ੍ਹੇ। ਫਿਰ ਗਿਆਨੀ ਭਾਈ ਦਾਨ ਸਿੰਘ ਜੀ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸ੍ਰੀ ਦਸਮ ਗ੍ਰੰਥ ਸਾਹਿਬ ਜੀ ਤੇ ਗੁਰੂ ਇਤਿਹਾਸ ਦੀ ਕਥਾ ਸਰਵਣ ਕੀਤੀ। ਆਪ ਜੀ ਭਾਈ ਕੇ ਦਿਆਲਪੁਰੇ ਦੋਵੇਂ ਟਾਈਮ ਕਥਾ ਕੀਰਤਨ ਕਰਦੇ ਸਨ। ਇਥੋਂ ਆਪ ਜੀ ਨੂੰ ਘੁੰਨਸਾਂ ਨਗਰ ਦੀ ਪੰਚਾਇਤ ਆਪਣੇ ਨਗਰ ਲੈ ਆਈ। ਇਥੇ ਆਪ ਜੀ ਨਾਮ ਸਿਮਰਨ ਦੇ ਨਾਲ-2 ਆਯੁਰਵੈਦਿਕ ਚਕਿਸਤਾ ਨਾਲ ਲੋਕਾਂ ਦੇ ਰੋਗ ਦੂਰ ਕਰਦੇ ਸਨ। ਇਸ ਤਰ੍ਹਾਂ ਆਪ ਜੀ ਦੀ ਸੁਗੰਧੀ ਇਲਾਕੇ ਵਿੱਚ ਚੰਦਨ ਵਾਂਗ ਫੈਲ ਗਈ। ਘੁੰਨਸਾਂ ਨਗਰ ਇਕ ਦੇਵ ਨਗਰੀ ਬਣ ਗਿਆ। ਹੌਲੀ-2 ਡੇਰੇ ਦੀ ਰਚਨਾ ਰਚੀ ਗਈ। ਅਨੇਕਾਂ ਸੰਗਤਾਂ ਦਰਸ਼ਨ ਪਰਸਨ ਕਰਕੇ ਮਨ ਦੀਆਂ ਮੁਰਾਦਾਂ ਪੂਰੀਆਂ ਕਰਦੀਆਂ ਸਨ। ਆਪ ਜੀ ਨੇ ਪੰਜਾਬ ਤੋਂ ਬਾਹਰ ਜਾ ਕੇ ਵੀ ਦੇਸ਼ਾਂ ਵਿਦੇਸ਼ਾਂ ਵਿੱਚ ਸੰਗਤਾਂ ਨੂੰ ਕਥਾ ਕੀਰਤਨ ਦੁਆਰਾ ਨਿਹਾਲ ਕੀਤਾ। ਅਖੀਰ ਸੰਮਤ 1985, ਅੱਸੂ ਦੇ ਮਹੀਨੇ ਵਿੱਚ, 'ਜੋਤੀ ਜੋਤਿ ਰਲੀ ਸੰਪੂਰਨ ਥੀਆ ਰਾਮ' ਦੇ ਮਹਾਂਵਾਕ ਅਨੁਸਾਰ ਸੱਚਖੰਡ ਜਾ ਬਿਰਾਜੇ।

# ਸ੍ਰੀਮਾਨ ਸੰਤ ਅਤਰ ਸਿੰਘ ਜੀ ਮਹਾਰਾਜ
## (ਅਤਲੇ ਵਾਲੇ)

ਸ੍ਰੀਮਾਨ ਸੰਤ ਅਤਰ ਸਿੰਘ ਜੀਆਂ ਦਾ ਜਨਮ ਸੰਮਤ 1922 ਵਿਚ ਪਿੰਡ ਮੀਰਪੁਰ ਰਿਆਸਤ ਕਸ਼ਮੀਰ ਵਿੱਚ ਹੋਇਆ। ਆਪ ਜੀ ਦੇ ਹਿਰਦੇ ਅੰਦਰ ਸ਼ੁਰੂ ਤੋਂ ਹੀ ਗੁਰੂ ਘਰ ਪ੍ਰਤੀ ਅਥਾਹ ਪਿਆਰ ਸੀ। ਪਹਿਲੇ ਆਪ ਜੀ ਫੌਜ ਵਿੱਚ ਵੀ ਰਹੇ ਅਤੇ ਸਰਕਾਰੀ ਨੌਕਰੀ ਕੀਤੀ। ਆਪ ਜੀ ਫੌਜ ਵਿਚੋਂ 1988 ਵਿੱਚ ਮਾਂਡਲੇ ਗਏ ਉਥੇ ਇਕ ਪੂਰਨ ਮਹਾਂਪੁਰਖ ਦਾ ਮਿਲਾਪ ਹੋਇਆ। ਅਤੇ ਆਪ ਜੀ ਨੇ ਨੌਕਰੀ ਤੋਂ ਅਸਤੀਫ਼ਾ ਦੇ ਦਿੱਤਾ। ਮਹਾਂਪੁਰਖਾਂ ਦੇ ਦੱਸੇ ਅਨੁਸਾਰ ਪ੍ਰਭੂ ਸਿਮਰਨ ਵਿੱਚ ਲੱਗ ਗਏ। ਆਪ ਜੀਆਂ ਨੇ ਅਨੇਕਾਂ ਪ੍ਰਾਣੀਆਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਦੇ ਲੜ ਲਾਇਆ। ਇਥੋਂ ਆਪ ਪਿੰਡ ਅਤਲੇ ਆ ਕੇ ਰਹਿਣ ਲੱਗ ਪਏ। ਆਪ ਜੀ ਨੇ ਸ੍ਰੀਮਾਨ ਪੰਡਤ ਮਾਨ ਸਿੰਘ ਜੀ ਵਰਗੇ ਵਿਦਵਾਨ ਬਣਾਕੇ ਸਿੱਖੀ ਪ੍ਰਚਾਰ ਲਈ ਤੋਰੇ। ਆਪ ਜੀ ਨੇ ਜੀਵਨ ਕਾਲ ਵਿੱਚ ਸਿੱਖੀ ਦਾ ਖੂਬ ਪ੍ਰਚਾਰ ਕੀਤਾ। ਆਪ ਜੀ ਨੂੰ ਕੀਰਤਨ ਸੁਨਣ ਦਾ ਕਾਫ਼ੀ ਸ਼ੌਕ ਸੀ। ਆਖਰ ਆਪ ਜੀ ਨਾਮ ਜਪਦੇ ਜਪਾਉਂਦੇ ਬਿਰਧ ਅਵੱਸਥਾ ਵਿੱਚ ਸੱਚਖੰਡ ਜਾ ਬਿਰਾਜੇ।

ਇਨ੍ਹਾਂ ਤੋਂ ਬਾਅਦ ਨਗਰ ਅਤਲਾ ਵਿਖੇ ਸੰਤ ਲੱਖਾ ਸਿੰਘ ਜੀ ਸੇਵਾਵਾਂ ਕਰਵਾ ਕੇ ਸੰਤ ਮਹਾਰਾਜ ਜੀਆਂ ਦੇ ਚਲਾਏ ਮਿਸ਼ਨ ਅਨੁਸਾਰ ਸੰਗਤਾਂ ਨੂੰ ਤਾਰਦੇ ਰਹੇ ਅੱਜ ਕੱਲ ਸੇਵਾ ਸੰਭਾਲ ਨਗਰ ਪੰਚਾਇਤ ਕਰ ਰਹੀ ਹੈ।

# 'ਡੇਰਾ ਸੇਖਵਾਂ ਦੇ ਮਾਨਨੀਯ ਮਹਾਂਪੁਰਖ'

**ਮਹਾਰਾਜ ਥਿਰਾਜ ਸਿੰਘ ਜੀ :-** ਆਪ ਜੀ ਦਾ ਜਨਮ ਨਗਰ ਦੋਦੇ ਸੀ । ਆਪ ਜੀ ਦਾ ਛੋਟੀ ਅਵੱਸਥਾ ਤੋਂ ਹੀ ਨਿਮਰਤਾ ਵਾਲਾ ਸੁਭਾ ਸੀ । ਸੇਵਾ, ਤੇ ਪੜ੍ਹਨ ਦਾ ਅਭਿਆਸ ਰੱਖਦੇ ਸਨ । ਆਪ ਜੀ ਦੇ ਗੁਰੂਦੇਵ ਮਹਾਰਾਜਾ ਚਤੁਰ ਸਿੰਘ ਜੀ ਸਨ । ਸੰਤ ਗੁਰੂਦੇਵ ਜੀ ਦੇ ਕਹੇ ਬਚਨਾਂ ਅਨੁਸਾਰ ਆਪ ਜੀ ਨੇ ਸੰਮਤ 1840 ਵਿੱਚ ਪੰਡੋਰੀ ਖੱਤਈਆ ਵਿਖੇ ਜਾ ਕੇ ਤਪ ਕੀਤਾ । ਫਿਰ ਸੇਖਵਾਂ ਨਗਰ ਦੀ ਸੰਗਤ ਬੇਨਤੀ ਕਰਕੇ ਲੈ ਆਈ । ਨਗਰ ਤੋਂ ਬਾਹਰ ਇਕ ਛੱਪਰੀ ਬਣਾਕੇ ਨਿਵਾਸ ਕੀਤਾ । ਠਾਕਰ ਨਾਰਾਇਣ ਸਿੰਘ ਜੀ ਇੱਥੇ ਹੀ ਇਨ੍ਹਾਂ ਦੀ ਸੇਵਾ ਵਿੱਚ ਹਾਜ਼ਰ ਹੋਏ ਸਨ । ਆਪ ਜੀ ਦੇ ਹੋਰ ਵੀ ਕਈ ਚੇਲੇ ਸਨ । ਪ੍ਰੰਤੂ ਅਖੀਰ ਸਮੇਂ ਸੰਤ ਨਾਰਾਇਣ ਸਿੰਘ ਜੀ ਨੂੰ ਕੁਟੀਆ ਵਿੱਚ ਉਤਰਾਧਿਕਾਰੀ ਨੀਯਤ ਕਰਕੇ ਗੁਰਪੁਰੀ ਸਿਧਾਰ ਗਏ ।

**ਠਾਕੁਰ ਨਾਰਾਇਣ ਸਿੰਘ :-** ਠਾਕੁਰ ਨਾਰਾਇਣ ਸਿੰਘ ਜੀ ਨੇ ਇਸ ਅਸਥਾਨ ਦੀ ਸੇਵਾ ਕਰਕੇ ਡੇਰੇ ਦੀ ਰੂਪ ਰੇਖਾ ਹੀ ਬਦਲ ਦਿਤੀ । ਸਤਿਸੰਗ ਦਾ ਪ੍ਰਵਾਹ ਜਾਰੀ ਹੋ ਗਿਆ । ਗੁਰੂ ਕਾ ਲੰਗਰ ਅਤੁੱਟ ਵਰਤਣ ਲੱਗਾ ਆਏ ਗਏ ਸਿੱਖ ਸਾਧੂਆਂ ਦੇ ਆਰਾਮ ਲਈ ਕੁਟੀਆਂ ਬਨਾਈਆਂ ਗਈਆਂ । ਆਪ ਜੀ ਦੇ ਹਜ਼ਾਰਾਂ ਦੀ ਗਿਣਤੀ ਵਿਚ ਗ੍ਰਿਹਸਤੀ ਸੇਵਕ ਬਣੇ । ਐਸੇ ਸਾਧੂ ਮਹਾਤਮਾ ਜੋ ਮਾਲਵੇ ਦਾ ਦੌਰਾ ਕਰਕੇ ਗੁਰੂ ਘਰ ਦਾ ਪ੍ਰਚਾਰ ਕਰਦੇ ਸਨ । ਗਿਆਨੀ ਬਦਨ ਸਿੰਘ ਜੀ ਸੁਭਾ ਸ਼ਾਮ ਕਥਾ ਕਰਦੇ ਸਨ । ਜਿਨ੍ਹਾਂ ਨੇ ਫਰੀਦਕੋਟ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਟੀਕਾ ਲਿਖਿਆ । ਅਖੀਰ ਸੰਤ ਠਾਕੁਰ ਨਰੈਣ ਸਿੰਘ ਜੀਆਂ ਨੇ ਆਪਣੇ ਸ਼ਿਸ਼ ਮਹਾਰਾਜ ਖੜਗ ਸਿੰਘ ਜੀ ਨੂੰ ਸੇਵਾ ਬਖ਼ਸ਼ਕੇ ਆਪ ਗੁਰਪੁਰੀ ਸਿਧਾਰ ਗਏ ।

**ਮਹੰਤ ਖੜਗ ਸਿੰਘ ਜੀ :-** ਆਪ ਜੀ ਕਈ ਸਾਲ ਸੰਤਾਂ ਦੇ ਚਰਨਾਂ ਵਿੱਚ ਰਹੇ ਅਤੇ ਡੇਰੇ ਦੀ ਹਰ ਤਰ੍ਹਾਂ ਕਰਕੇ ਸੇਵਾ ਕਰਦੇ ਰਹੇ । ਇਸ ਲਈ ਸੰਤਾਂ ਨੇ ਆਪ ਦੀ ਮੌਜੂਦਗੀ ਵਿੱਚ ਕਈ ਸਾਲ ਪਹਿਲਾਂ ਹੀ ਆਪ ਨੂੰ ਪੱਗ ਦੇ ਦਿੱਤੀ ਸੀ । ਆਪ ਜੀ ਨੇ ਜੀਵਨ ਕਾਲ ਵਿੱਚ ਬਹੁਤ ਜੱਸ ਖੱਟਿਆ । ਚੰਗੀ ਕਮਾਈ ਵਾਲੇ ਮਹਾਤਮਾ ਹੋਏ । ਆਖਰ ਆਪਣੇ ਸ਼ਿਸ਼ ਸੰਤ ਨਾਰਾਇਣ ਸਿੰਘ ਜੀ ਨੂੰ ਆਪਣਾ ਉਤਰਾਧਿਕਾਰੀ ਥਾਪ ਕੇ ਆਪ ਸੱਚ ਖੰਡ ਜਾ ਬਿਰਾਜੇ ।






ਸਮਾਧਾ ਬਾਬਾ ਥਿਰਾਜ ਸਿੰਘ, ਖੜਕ ਸਿੰਘ, ਪਾਖਰ ਸਿੰਘ,
ਹੇਠਾਂ : ਬਾਬਾ ਜੈਮਲ ਸਿੰਘ, ਬਾਬਾ ਨੱਥਾ ਸਿੰਘ (ਡੇਰਾ ਸ਼ੇਖਵਾਂ)।






ਸੰਤ ਨਰੈਣ ਸਿੰਘ, ਮਹੰਤ ਨਰੈਣ ਸਿੰਘ, ਮਹੰਤ ਭਗਵਾਨ ਸਿੰਘ
ਮੌਜੂਦਾ ਮਹੰਤ ਰੇਸ਼ਮ ਸਿੰਘ (ਡੇਰਾ ਸ਼ੇਖਵਾਂ)

**ਮਹੰਤ ਨਾਰਾਇਣ ਸਿੰਘ ਜੀ :-** ਆਪ ਜੀ ਉੱਚ ਦਰਜੇ ਦੇ ਲਿਖਾਰੀ ਸਨ। ਸੰਤ ਮਹਾਂਪੁਰਸ਼ਾਂ ਦੀ ਸੰਗਤ ਵਿੱਚ ਸੇਵਾ ਸਿਮਰਨ ਕਰਨ ਨਾਲ ਹਿਰਦੇ ਵਿੱਚ ਨਿਮਰਤਾ ਅਤੇ ਸ਼ਾਂਤੀ ਨੇ ਨਿਵਾਸ ਕਰ ਲਿਆ। ਆਪ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਹੱਥੀ ਲਿਖਿਆ ਸੀ। ਆਪ ਜੀ ਦੀ ਸੇਵਾ ਤੋਂ ਪ੍ਰਸੰਨ ਹੋ ਕੇ ਸੰਤ ਮਹਾਰਾਜ ਜੀਅ ਨੇ ਡੇਰੇ ਦੀ ਸੇਵਾ ਸੰਭਾਲ ਅਤੇ ਮਹੰਤੀ ਆਪ ਜੀ ਨੂੰ ਸੌਂਪ ਦਿੱਤੀ, 1960 ਸੰਮਤ ਨੂੰ ਮਹਾਰਾਜ ਈਸ਼ਰ ਸਿੰਘ ਜੀ ਦੀ ਆਗਿਆ ਅਨੁਸਾਰ ਹਰਿਦੁਆਰ ਮਾਯਾਪੁਰ ਵਿਖੇ ਸੰਤ ਆਸ਼ਰਮ ਬਣਾਇਆ। ਆਪ ਜੀ ਦੇ ਕਈ ਸ਼ਿਸ਼ ਸਨ। ਜਿਨ੍ਹਾਂ ਵਿੱਚ ਸ੍ਰੀ ਮਹੰਤ ਸੰਤ ਜੈਮਲ ਸਿੰਘ ਨੂੰ ਥਾਪਕੇ ਆਪ 1975 ਸੰਮਤ ਵਿਚ ਸੱਚਖੰਡ ਜਾ ਵਸੇ।

**ਮਹੰਤ ਜੈਮਲ ਸਿੰਘ ਜੀ :-** ਆਪ ਜੀ ਦਾ ਗੁਰੂ ਘਰ ਪ੍ਰਤੀ ਅਤੇ ਗੁਰਬਾਣੀ ਨਾਲ ਅਥਾਹ ਪਿਆਰ ਸੀ। ਪਹਿਲਾਂ ਸ੍ਰੀ ਅੰਮ੍ਰਿਤਸਰ ਜਾ ਕੇ ਵੇਦਾਂਤ ਪੜ੍ਹੇ ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਵੀਚਾਰ ਪੂਰਨ ਕਰਕੇ ਡੇਰੇ ਆ ਗਏ। ਆਪ ਜੀ ਦੀ ਰਹਿਣੀ, ਬਹਿਣੀ, ਕਹਿਣੀ, ਸਹਿਣੀ ਤੋਂ ਸੰਤ ਜੀ ਅਤੀ ਪ੍ਰਸੰਨ ਹੋਏ ਅਤੇ ਡੇਰੇ ਦੀ ਸੇਵਾ ਬਖ਼ਸ਼ਕੇ ਆਪ 1975 ਸੰਮਤ ਵਿੱਚ ਗੁਰਪੁਰੀ ਸਿਧਾਰ ਗਏ। ਆਪ ਜੀ ਦੇ ਗੁਰਭਾਈ ਸੰਤ ਨੱਥਾ ਸਿੰਘ ਜੀ ਸਨ। ਇਨ੍ਹਾਂ ਤੋਂ ਬਿਨ੍ਹਾਂ ਆਪ ਜੀ ਦੇ ਕਈ ਹੋਰ ਵੀ ਚੇਲੇ ਸਨ। ਆਪ ਜੀ ਨੇ ਸੰਮਤ 1989 ਨੂੰ ਗੁਰਪੁਰੀ ਜਾ ਨਿਵਾਸ ਕੀਤਾ। ਸਾਧੂ ਸਮਾਜ ਨੇ ਪੱਗ ਸ੍ਰੀ ਸੰਤ ਨੱਥਾ ਸਿੰਘ ਜੀ ਨੂੰ ਬੰਨ੍ਹਾ ਦਿਤੀ।

**ਸੰਤ ਮਹੰਤ ਨੱਥਾ ਸਿੰਘ ਜੀ :-** ਆਪ ਜੀ ਦਾ ਨਗਰ ਖਾਸ ਮੋਗੇ ਸੀ। ਸਕੂਲੀ ਵਿਦਿਆ ਤੋਂ ਬਾਅਦ ਆਪ ਸੰਤਾਂ ਦੀ ਸ਼ਰਨ ਵਿੱਚ ਆ ਗਏ। ਆਪ ਮਿੱਠ ਬੋਲੜੇ ਅਤੇ ਸਾਦਾ ਲਿਬਾਸ ਰੱਖਦੇ ਸਨ। ਆਪ ਜੀ ਨੇ ਆਪ ਦੀ ਸਾਰੀ ਜਾਇਦਾਦ ਡੇਰੇ ਦੇ

ਨਾਮ ਲਗਵਾ ਦਿੱਤੀ। ਸੰਮਤ 1998 ਵਿੱਚ ਆਪ ਦੇ ਭਤੀਜੇ ਸੰਤ ਪਾਖਰ ਸਿੰਘ ਜੀ ਨੂੰ ਗੱਦੀ ਦੇ ਕੇ ਆਪ ਸੱਚਖੰਡ ਜਾ ਬਿਰਾਜੇ।

ਮਹੰਤ ਪਾਖਰ ਸਿੰਘ ਜੀਆਂ ਤੋਂ ਬਾਅਦ ਮਹੰਤ ਭਗਵਾਨ ਸਿੰਘ ਜੀ, ਇਨ੍ਹਾਂ ਤੋਂ ਬਾਅਦ ਮਹੰਤ ਸੁਰਮੁਖ ਸਿੰਘ ਜੀ ਹੋਏ। ਇਨ੍ਹਾਂ ਤੋਂ ਅੱਗੇ ਮਹੰਤ ਨੰਦ ਸਿੰਘ ਜੀ ਅਤੇ ਮਹੰਤ ਕੁਲਵੰਤ ਸਿੰਘ ਜੀ ਡੇਰੇ ਦੀ ਸੇਵਾ ਸੰਭਾਲ ਕਰ ਰਹੇ ਹਨ।

---

**ਨੋਟ :-** ਪਾਠਕ ਜਨਾਂ ਅੱਗੇ ਬੇਨਤੀ ਹੈ ਕਿ 'ਸੇਖਵਾਂ ਡੇਰੇ ਦੇ ਮਹਾਂਪੁਰਖਾਂ ਦੇ ਜੋ ਜੀਵਨ ਲਿਖਤੀ ਰੂਪ ਵਿੱਚ ਹਨ ਉਹ ਲੜੀ ਸਹੀ ਹੈ। ਸਰੂਪਾਂ ਵਿੱਚ ਜਿਹੜਾ (ਸੰਤ ਰੇਸ਼ਮ ਸਿੰਘ ਜੀ) ਦਾ ਸਰੂਪ ਹੈ ਉਹ ਫੋਟੋਗ੍ਰਾਫਰ ਦੀ ਗਲਤੀ ਨਾਲ ਛਪਿਆ ਹੈ ਉਸ ਦੀ ਥਾਂ ਤੇ ਮਹੰਤ ਨੰਦ ਸਿੰਘ ਅਤੇ ਮਹੰਤ ਕੁਲਵੰਤ ਸਿੰਘ ਜੀ ਹਨ।








ਉੱਪਰ : 'ਗੋਸਲਾਂ' ਯੁੱਧ ਵਿਚ ਬਾਬਾ ਸ਼ੀਹਾਂ ਸਿੰਘ ਜੀ ਦਾ ਸੀਸ ਲੱਥਾ ਤੇ ਸੀਸ ਤਲੀ ਤੇ ਰੱਖ ਕੇ ਯੁੱਧ ਕਰਨਾ, ਇਹ ਅਸਥਾਨ ਉਹ ਯਾਦਗਾਰੀ ਹੈ। ਹੇਠਾਂ : ਪਾਤਸ਼ਾਹੀ ਛੇਵੀਂ ਨੌਵੇਂ ਯੁੱਧ ਦੇ ਸਿੰਘ ਸ਼ਹੀਦਾਂ ਦਾ ਅਸਥਾਨ ਗੁ: ਸ਼ਹੀਦਗੜ੍ਹ ਸਾਹਿਬ (ਸਿਹੌੜਾ ਸਾਹਿਬ)।





ਉੱਪਰ : ਵਿੱਚਕਾਰ ਗੁ: ਸੀਸ ਗੰਜ ਸਾਹਿਬ ਜਿਥੇ ਬਾਬਾ ਜੀ ਨੇਂ ਅੰਤਿਮ ਸੀਸ ਟਿਕਾ ਦਿੱਤਾ, ਆਪਣੇ ਹੱਥੀਂ। ਹੇਠਾਂ : ਸਾਂਝੇ ਵਾਰ ਵਿਚ ਸ਼ਹੀਦ ਹੋਣਾਂ, ਬਾਬਾ ਸ਼ੀਹਾਂ ਸਿੰਘ ਸਾਹਿਬ ਗਿੱਲ ਝੱਲੀ ਯਾਦਗਾਰੀ (ਸਿੱਧਸਰ)।






ਉੱਪਰ : 'ਗੋਸਲਾਂ' ਯੁੱਧ ਵਿਚ ਬਾਬਾ ਸ਼ੀਹਾਂ ਸਿੰਘ ਜੀ ਦਾ ਸੀਸ ਲੱਥਾ ਤੇ ਸੀਸ ਤਲੀ ਤੇ ਰੱਖ ਕੇ ਯੁੱਧ ਕਰਨਾ, ਇਹ ਅਸਥਾਨ ਉਹ ਯਾਦਗਾਰੀ ਹੈ। ਹੇਠਾਂ : ਪਾਤਸ਼ਾਹੀ ਛੇਵੀਂ ਨੌਂਵੇਂ ਯੁੱਧ ਦੇ ਸਿੰਘ ਸ਼ਹੀਦਾਂ ਦਾ ਅਸਥਾਨ ਗੁ: ਸ਼ਹੀਦਗੜ੍ਹ ਸਾਹਿਬ (ਸਿਹੌੜਾ ਸਾਹਿਬ)।





ਉੱਪਰ : ਵਿੱਚਕਾਰ ਗੁ: ਸੀਸ ਗੰਜ ਸਾਹਿਬ ਜਿਥੇ ਬਾਬਾ ਜੀ ਨੇਂ ਅੰਤਿਮ ਸੀਸ ਟਿਕਾ ਦਿੱਤਾ, ਆਪਣੇ ਹੱਥੀਂ। ਹੇਠਾਂ : ਸਾਂਝੇ ਵਾਰ ਵਿਚ ਸ਼ਹੀਦ ਹੋਣਾਂ, ਬਾਬਾ ਸ਼ੀਹਾਂ ਸਿੰਘ ਸਾਹਿਬ ਗਿੱਲ ਝੱਲੀ ਯਾਦਗਾਰੀ (ਸਿੱਧਸਰ)।

# ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀਆਂ ਦੇ ਨੌਵੇਂ ਯੁੱਧ ਦੀ ਸਮਾਪਤੀ

ਮਾਲਵਾ ਇਤਿਹਾਸ ਦੀ ਖੋਜ ਨਾਲ ਸਬੰਧਤ ਪਾਠਕ ਜਨੋਂ ਮੀਰੀ ਪੀਰੀ ਦੇ ਮਾਲਕ ਦਾ ਨੌਵਾਂ ਯੁੱਧ ਡੇਹਲੋਂ ਤੋਂ ਅੱਗੇ ਲੰਘ ਕੇ ਬਾਬਾ ਦੀਪ ਸਿੰਘ ਜੀ ਗੁਰਮ ਦੇ ਨਗਰ ਰਾਹੀਂ ਸ਼ੁਰੂ ਹੋ ਜਾਣਾ। ਅੱਗੇ ਮੁਕੰਦਪੁਰ, ਭੁੱਟਾ, ਅੱਲਾਪੁਰ (ਲਾਪਰਾਂ) ਕਟਾਰੀ ਤੋਂ ਹੁੰਦੇ ਹੋਏ ਨਗਰ ਰਾੜਾ ਸਾਹਿਬ ਵਿਖੇ ਛੇਵੇਂ ਪਾਤਿਸ਼ਾਹ ਜੀ ਦਾ ਗੁਰ ਅਸਥਾਨ ਹੈ। (ਡੇਰਾ ਕਰਮਸਰ ਰਾੜਾ ਸਾਹਿਬ ਤੋਂ ਇਲਾਵਾ) ਇਸ ਰਾੜੇ ਦੀ ਢੱਕੀ ਰਾਹੀਂ ਇਹ ਯੁੱਧ ਹਸਨ ਖਾਂ ਪਠਾਨ ਨਾਲ ਸਨਮੁੱਖ ਹੋਇਆ। ਛੇਵੇਂ ਪਾਤਿਸ਼ਾਹ ਜੀ ਦੇ ਜਨਰਲ ਬਹਾਦਰ ਬਾਬਾ ਸ਼ੀਹਾਂ ਸਿੰਘ ਜੀ ਦਾ ਹਸਨ ਖਾਂ ਪਠਾਨ ਨਾਲ ਆਮੋ ਸਾਹਮਣੇ ਚਲਦਾ 2 ਯੁੱਧ, ਲੈਹਲ, ਗੋਸਲਾਂ, ਬਾਹਰ 2 ਸੀਸ ਲੱਥਿਆ ਉਥੇ ਵੀ ਦਰਬਾਰ ਸਾਹਿਬ ਸੁਸ਼ੋਭਤ ਹੈ ਅਤੇ ਬਾਬਾ ਜੀ ਦੇ ਸੀਸ ਲੱਥਣ ਦੀ ਯਾਦ ਵਿੱਚ ਸਮਾਧ ਦੀ ਜਗ੍ਹਾ ਹੈ। ਬਾਬਾ ਜੀ ਨੇ ਸੀਸ ਤਲੀ ਤੇ ਰੱਖ ਕੇ ਯੁੱਧ ਵਿੱਚ ਜੂਝਣਾ ਕੀਤਾ।

ਨਗਰ ਗੋਸਲਾਂ ਤੋਂ ਅੱਗੇ 2 ਕਿਲੋਮੀਟਰ ਤੇ ਨਗਰ ਬੇਰ ਕਲਾਂ ਦੇ ਦਰਮਿਆਨ ਬਾਬਾ ਜੀ ਦਾ ਕੁੱਤਾ ਸ਼ਹੀਦ ਹੋ ਗਿਆ। ਅੱਜ ਗੁਰੂ ਘਰ ਦੇ

ਬਖ਼ਸ਼ਿਆਂ ਹੋਇਆਂ ਕੁੱਤਿਆਂ ਦੀ ਸਮਾਧ ਤੇ ਸੰਗਤਾਂ ਨਮਸ਼ਕਾਰਾਂ ਕਰਦੀਆਂ ਹਨ ਅਤੇ ਸੁੱਖਾਂ ਵਰ ਆਉਂਦੀਆਂ ਹਨ। ਉਥੋਂ ਬਾਬਾ ਜੀ ਲੜਦੇ ਹੋਏ ਬੇਰ ਖੁਰਦ (ਕਿਲੇ ਵਾਲੀ ਬੇਰ) 2 ਕਿਲੋਮੀਟਰ ਦੀ ਵਿੱਥ ਤੇ ਆ ਗਏ। ਬੇਰ ਤੋਂ 6 ਕਿ: ਮੀ: ਦੀ ਵਿੱਥ ਤੇ ਸਿਹੌੜਾ ਸਾਹਿਬ ਸ਼ਹੀਦ ਗੜ੍ਹ ਸਾਹਿਬ ਗੁਰਦੁਆਰਾ ਹੈ। ਇਸ ਅਸਥਾਨ ਤੇ 84 ਫੁੱਟ ਉੱਚਾ ਨਿਸ਼ਾਨ ਸਾਹਿਬ ਅਤੇ ਗੁਰ ਅਸਥਾਨ ਦੀ ਸੇਵਾ 'ਸੰਤ ਖਾਲਸਾ' ਲਿਖਾਰੀ ਨੇ ਸੰਗਤਾਂ ਦੇ ਸਹਿਯੋਗ ਨਾਲ ਕਰਵਾਈ। ਇਥੋਂ ਦੋ ਕਿਲੋਮੀਟਰ ਦੀ ਵਿੱਥ ਤੇ ਯੁੱਧ ਵਿੱਚ ਜੂਝਦੇ ਹੋਏ ਬਾਬਾ ਜੀ ਨੇ ਸੀਸ ਟਿਕਾ ਦਿੱਤਾ। ਜਿਥੇ ਬਾਬਾ ਜੀ ਦੀ ਸਮਾਧ, ਸੀਸ ਗੰਜ ਗੁਰਦੁਆਰਾ ਸਾਹਿਬ ਅਤੇ ਨਿਸ਼ਾਨ ਸਾਹਿਬ 'ਸੰਤ ਖਾਲਸਾ' ਨੇ ਝੁਲਵਾਏ। ਪਰ ਅਫ਼ਸੋਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਹੋਣ ਤੋਂ ਬਾਅਦ ਉਦਾਸੀ ਸਾਧੂਆਂ ਦੀ ਜਮੀਨ ਜੋ ਲੋਹ ਦੇ ਨਾਮ ਤੇ ਡੇਰਾ ਹੈ ਉਥੇ ਇਹ ਜਗ੍ਹਾ ਹੈ। ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਆਂ ਦੇ ਪ੍ਰਕਾਸ਼ ਬੰਦ ਕਰਵਾ ਦਿੱਤੇ। ਹੁਣ ਸਿਰਫ ਬਾਬਾ ਜੀਆਂ ਦੀ ਸਮਾਧ ਹੀ ਹੈ। ਸੀਸ ਗੰਜ ਤੋਂ ਸਿੱਧਸਰ ਸਾਹਿਬ ਤਿੰਨ ਕਿਲੋਮੀਟਰ ਦੀ ਵਿੱਥ ਤੇ ਹੈ। ਇਥੇ ਸ਼ੀਹਾਂ ਸਿੰਘ ਜੀ ਸਿੱਧ ਪੁਰਸ਼, ਹਸਨ ਖਾਂ ਪਠਾਨ ਨਾਲ ਸਾਂਝੇ ਵਾਰ ਵਿੱਚ ਸ਼ਹੀਦੇ ਵਤਨ ਪ੍ਰਾਪਤ ਕਰ ਗਏ। ਇਹੀ ਅਸਥਾਨ ਸਿੱਧਸਰ ਸਾਹਿਬ ਹੈ। ਬਾਬਾ ਜੀ ਦੇ ਨਾਲ ਹੀ ਉਨ੍ਹਾਂ ਦਾ ਘੋੜਾ ਸਾਹਿਬ ਸ਼ਹੀਦ ਹੋ ਗਿਆ। ਇਹ ਘੋੜਾ, ਤਲਵਾਰ, ਮਾਲਾ ਮੀਰੀ ਪੀਰੀ





ਉਪੱਰ : ਪਾਤਸ਼ਾਹੀ ਛੇਵੀਂ ਹਰਿਮੰਦਰ ਮੰਜੀ ਸਾਹਿਬ। ਹੇਠਾਂ : ਗੁ: ਸਾਹਿਬ ਸਿਧੱਸਰ ਸਾਹਿਬ।





ਉੱਪਰ : ਮਾਤਾ ਹਰਨਾਮ ਕੌਰ ਜੀ ਯਾਦਗਾਰੀ ਅਸਥਾਨ, ਗੁ: ਲੰਗਰ ਸਾਹਿਬ (ਦੀਵਾਨ ਖਾਨਾ) ਲੱਖੀ ਜੰਗਲ ਸਿਹੌੜਾ ਸਾਹਿਬ। ਹੇਠਾਂ : ਗੁ: ਚਾਰੇ ਸਾਹਿਬਜਾਦੇ, ਸਮੇਤ ਨਿਸ਼ਾਨ ਸਾਹਿਬ, ਯਾਦਗਾਰੀ ਵਿੱਚ ਸਜਾਇਆ ਗਿਆ ਹੈ।

ਦੇ ਮਾਲਕ ਸਾਹਿਬ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀਆਂ ਨੇ ਬਖ਼ਸ਼ਿਸ਼ ਕੀਤੀ ਸੀ ਸਿੱਧਸਰ ਤੋਂ ਹੀ ਬਖ਼ਸ਼ਿਸ਼ ਕੀਤੀ ਸੀ ਅਤੇ ਇੱਥੇ ਹੀ ਸਮਾਪਤੀ ਹੋਈ। ਬਾਬਾ ਜੀ ਮੀਰੀ ਪੀਰੀ ਦੇ ਮਾਲਕ ਨਾਲ ਕਈ ਜੰਗਾਂ ਯੁੱਧਾਂ ਵਿੱਚ ਰਹੇ।

ਨੌਵੇਂ ਯੁੱਧ ਦੀ ਸਮਾਪਤੀ ਤੋਂ ਬਾਅਦ ਸੂਰਮਿਆਂ ਦੀਆਂ ਲਾਸ਼ਾਂ ਦੀ ਸੰਭਾਲਣਾ ਕੀਤੀ। ਸਿਹੌੜਾ ਸਾਹਿਬ 22 ਸ਼ਹੀਦਾਂ ਦੀਆਂ ਸਮਾਧਾਂ ਹਨ। ਨਿਜ਼ਾਮ ਪੁਰ ਵਿਖੇ 28 ਸ਼ਹੀਦਾਂ ਦੀ ਯਾਦ ਅੰਦਰ ਸਮਾਧਾਂ ਅਤੇ ਗੁਰ ਅਸਥਾਨ ਬਣਿਆ ਹੋਇਆ ਹੈ। 5 ਸ਼ਹੀਦਾਂ ਦੀਆਂ ਸਮਾਧਾਂ ਗਲਵਾਨੇ ਟੋਭੇ ਤੇ ਹਨ। ਬਹੁਤ ਲਿਖਾਰੀਆਂ ਨੇ ਕਰਤਾਰਪੁਰ ਦੇ ਯੁੱਧ ਤੋਂ ਬਾਅਦ ਮੀਰੀ ਪੀਰੀ ਦੇ ਮਾਲਕ ਦਾ ਸ਼ਾਂਤੀ ਧਾਰਨ ਵਾਰੇ ਜ਼ਿਕਰ ਕੀਤਾ ਹੋਇਆ ਹੈ। ਹੋਰ ਵੀ ਬਹੁਤ ਇਤਿਹਾਸਕ ਲੇਖ ਮਿਲਦੇ ਹਨ। ਪ੍ਰੰਤੂ ਅਸਲੀਅਤ ਖੋਜ ਦੁਆਰਾ ਸਿੱਧਸਰ ਸਾਹਿਬ ਤੇ ਸਿਹੌੜਾ ਸਾਹਿਬ ਨੌਵੇਂ ਯੁੱਧ ਤੋਂ ਬਾਅਦ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀਆਂ ਨੇ ਕੀਰਤਪੁਰ ਨੂੰ ਚਾਲੇ ਪਾਏ ਅਤੇ ਸ਼ਾਂਤੀ ਧਾਰਨ ਕੀਤੀ।



# ਚੌਮੁੱਖਾਬਾਦ - ਮੋੜਗੜ੍ਹ - ਚੋਮੋਂ

ਰਾਜੇ ਬਿਨੈਪਾਲ ਦੀ ਸੰਤਾਨ ਗਿੱਲ ਜਿਲ੍ਹਾ ਬਠਿੰਡਾ ਵਿੱਚੋਂ ਜੰਗਾਂ ਯੁੱਧਾਂ ਕਾਰਨ ਛੱਡ ਕੇ ਚੌਧਰੀ ਰਾਏ ਮੋਖਾ ਨੇ ਮਲੌਦ-ਬੇਰਾਂ ਦੇ ਦਰਮਿਆਨ ਡੇਢ 2 ਮੀਲ ਦੇ ਫ਼ਾਸਲੇ ਤੇ ਮੋੜ੍ਹੀ ਗੱਡੀ। ਜਿਥੇ ਨਗਰ ਚੌਮੁੱਖਾ ਭਾਰੀ ਨਗਰ (ਕਸਬਾ) ਵਸਿਆ ਚੌਮੁੱਖਾਬਾਦ ਤੋਂ ਪਾਇਲ ਤੱਕ ਵਧਦੇ ਹੋਏ ਪੈਲ ਆਪਣੀ ਰਾਜਧਾਨੀ ਬਣਾ ਲਈ। ਇਨ੍ਹਾਂ ਦੀ ਪੰਜਵੀਂ ਪੀੜ੍ਹੀ ਵਿੱਚ ਬਾਬਾ ਸ਼ੀਹਾਂ ਸਿੰਘ ਜੀ ਸਿੱਧਪੁਰਸ਼ ਹੋਏ ਹਨ। ਇਨ੍ਹਾਂ ਦਾ ਜਨਮ ਨਗਰ ਚੌਮੁੱਖਾ ਮੋੜ੍ਹਗੜ੍ਹ ਹੈ। ਇਹ ਸਿੱਧ ਪੁਰਸ਼ ਹੀ ਰਹੇ। ਇਨ੍ਹਾਂ ਦੀ ਅਵੱਸਥਾ 275 ਸਾਲ ਦੇ ਕਰੀਬ ਹੋਈ ਹੈ। ਸਿੱਧਸਰ ਅਸਥਾਨ ਦੀ ਇੰਨੀ ਮਹਾਨਤਾ ਹੈ ਕਿ ਇਸ ਦੀ 11 ਸਦੀਆਂ ਤੋਂ ਪੂਜਾ ਹੁੰਦੀ ਆ ਰਹੀ ਹੈ। ਇਥੇ ਨੌਂ-ਨਾਥ ਅਤੇ 84 ਸਿੱਧਾਂ ਦਾ ਡੇਰਾ ਹੁੰਦਾ ਸੀ। ਮੀਰੀ ਪੀਰੀ ਦੇ ਮਾਲਕ ਦੇ ਆਉਣ ਵਾਰੇ ਬਾਬਾ ਜੀ ਨੂੰ ਪਤਾ ਲੱਗਿਆ ਤਾਂ ਇਕਲਾਹਾ ਨਗਰ ਤੋਂ ਮਹਾਰਾਜ ਜੀਆਂ ਨੂੰ ਲੈ ਕੇ ਆਏ। ਸਿੱਧਸਰ ਆ ਕੇ ਆਲੇ ਦੁਆਲੇ ਦੇ ਨਗਰਾਂ ਵਿੱਚ ਗੁਰੂ ਨਾਨਕ ਮਿਸ਼ਨ ਦਾ ਪ੍ਰਚਾਰ ਕਰਾਇਆ। ਬਾਬਾ ਸ਼ੀਹਾਂ ਸਿੰਘ ਜੀ ਮਹਾਰਾਜ ਮੀਰੀ ਪੀਰੀ ਦੇ ਮਾਲਕ ਦੇ ਕੁਠਾਰੀ ਵੀ ਰਹੇ। ਦੀਵਾਨ ਸਮੇਂ,ਅਤੇ ਮਹਾਰਾਜ ਜੀ ਦੇ ਪਲੰਘ ਤੇ ਦਰਸ਼ਨ ਦੇਣ ਸਮੇਂ ਝੱਲ ਮਾਰਦੇ ਸਨ। ਇੱਥੋਂ ਗਿੱਲਾਂ ਨੂੰ ਝੱਲੀ ਝੱਲ ਮਾਰਨ ਕਰਕੇ ਇਤਿਹਾਸ ਵਿੱਚ ਗਿੱਲ ਝੱਲੀ ਦਾ ਨਾਮ ਪੈ ਗਿਆ ਹੈ। ਚੌਮੁੱਖਾਬਾਦ ਇਤਨਾ ਵੱਡਾ ਸ਼ਹਿਰ ਸੀ ਕਿ ਇਥੇ 300 ਕੋਹਲੂ ਚੱਲਦੇ ਸਨ। ਇਹ 36 ਪਿੰਡਾਂ ਗਿੱਲ ਝੱਲੀਆਂ ਦਾ ਮੁੱਖ ਤੇ ਮੁੱਢ ਅਸਥਾਨ ਮੋੜਗੜ੍ਹ ਹੈ। ਇਸ ਅਸਥਾਨ ਦੀ ਖੋਜ 'ਸੰਤ ਖਾਲਸਾ' ਲਿਖਾਰੀ ਨੇ ਕਰਕੇ ਇਥੇ ਸ੍ਰੀ ਗੁਰਦੁਆਰਾ ਸਾਹਿਬ ਅਤੇ ਨਿਸ਼ਾਨ ਸਾਹਿਬ ਝੁਲਾਏ। ਜਿੱਥੇ ਚੌਧਰੀ ਰਾਏ ਮੋਖਾ ਨੇ ਮੋੜੀ ਗੱਡੀ ਸੀ। ਇੱਥੇ ਪੂਰਨਮਾਸ਼ੀ ਅਤੇ ਸੰਗਰਾਂਦ ਨੂੰ ਦੀਵਾਨ ਸਜਦੇ ਹਨ। 'ਸੰਤ ਖਾਲਸਾ' ਲਿਖਾਰੀ ਦੀ ਮੁਹਤਮਸੀ ਹੇਠ ਗੁ: ਪ੍ਰੰ: ਕਮੇਟੀ ਬਣੀ ਹੋਈ ਹੈ ਜੋ ਪਿਆਰ ਨਾਲ ਸੇਵਾ ਨਿਭਾਉਂਦੇ ਹਨ। ਇਕ ਵੱਡਾ ਸੁੰਦਰ ਹਾਲ ਬਣਿਆ ਹੈ। ਚੌਮੁੱਖਾਬਾਦ ਜਿਸ ਨੂੰ ਅੱਜ ਕੱਲ ਨਗਰ ਚੋਮੋਂ ਕਿਹਾ ਜਾਂਦਾ ਹੈ।



ਗੁ: ਸਰਬ ਧਰਮ ਪ੍ਰਕਾਸ਼, ਅਸਥਾਨ, ਸੰਤ ਖਾਲਸਾ ਪ੍ਰਕਾਸ਼ (ਸਿਹੌੜਾ ਸਾਹਿਬ)



ਬਾਬਾ ਸ਼ੀਹਾਂ ਸਿੰਘ ਜੀ ਦੇ ਪੜਦਾਦੇ, ਆਦਿ, ਪੰਜਵੇਂ ਬਾਬੇ ਚੌਧਰੀ ਰਾਏਮੋਖਾ ਗਿੱਲ, ਜਿਨ੍ਹਾਂ ਨੇਂ ਇਥੇ ਮੋੜੀ ਗੱਡ ਕੇ ਮੋੜਗੜ੍ਹ ਨਗਰ ਤੇ ਸ਼ਹਿਰ ਵਸਾਇਆ, ਸਦੀਆਂ ਬਾਅਦ ਉੱਜੜ ਜਾਣ ਤੇ ਉਸਦੀ ਖੋਜ ਸੰਤ ਖਾਲਸਾ ਨੇਂ ਕੀਤੀ ਤੇ ਇਥੇ ਇਹ ਅਸਥਾਨ ਕਾਇਮ ਕੀਤਾ (ਉੱਪਰ : ਗੁ: ਮੋੜਗੜ ਸਾਹਿਬ। ਹੇਠਾਂ : ਸੁੰਦਰ ਹਾਲ ਦੀ ਇਮਾਰਤ।

# "ਬਿਨੈ ਸਮਰਪਣ ਸਵੀਕਾਰ ਹੋ"

ਬਿਨੈ : ਬਿਨੈ : ਬਿਨੈ :

ਇਨ੍ਹਾਂ ਪਰਮ ਪਵਿੱਤਰ ਉੱਚੀਆਂ ਸੁੱਚੀਆਂ ਮਹਾਨ ਜੋਤਾਂ ;

ਧੰਨ ਧੰਨ ਜਗਤ ਮਾਤਾ ਗੁਜਰੀ ਸਾਹਿਬ ਜੀ,
ਧੰਨ ਧੰਨ ਬਾਬਾ ਜ਼ੋਰਾਵਰ ਸਿੰਘ ਸਾਹਿਬ ਜੀ,
ਧੰਨ ਧੰਨ ਬਾਬਾ ਫਤਹਿ ਸਿੰਘ ਸਾਹਿਬ ਜੀ,

ਜਿਨ੍ਹਾਂ ਦੀ ਪਵਿੱਤਰ ਭੂਮੀ ਵਿਖੇ, ਅਤੇ ਮਾਤਾ ਗੁਜਰੀ ਸਰਾਏ ਵਿੱਚ; 'ਸੰਤ ਖਾਲਸਾ ਪ੍ਰਿੰਟਿੰਗ ਪ੍ਰੈਸ ਦੁਆਰਾ ਮਾਲਵਾ ਇਤਿਹਾਸ ਛਪਿਆ। ਇਨ੍ਹਾਂ ਜੋਤਾਂ ਨੂੰ ਅਤੇ ਧੂੜੀ ਨੂੰ ਸਦਾ ਸੀਸ ਝੁਕਦਾ ਹੈ ਅਤੇ ਝੁਕਦਾ ਰਹੇਗਾ।

ਮਹਾਨ ਸ਼ਹੀਦੇ ਵਤਨ ਲਈ,
ਹਉ ਆਪਾ ਵਾਰੀ,

ਲਿਖਾਰੀ
'ਸੰਤ ਖਾਲਸਾ'

ੴ ਸਤਿਗੁਰ ਪ੍ਰਸਾਦਿ ॥

'ਦਸ਼ਮੇਸ਼ ਪਿਤਾ ਜੀ ਦੀ ਭਵਿੱਖ ਬਾਣੀ ਦਾ ਪ੍ਰਗਟ ਹੋਣਾ'

# 'ਸੱਚ ਚੋਟ ਨਗਾਰੇ ਦੀ'

ਉੱਨੀ ਸੌ ਚਹੌਤਰ ਦਾ ਰੰਗ ਚੜ੍ਹਿਆ, ਐਸਾ ਹੁਕਮ ਅਕਾਲ ਦਾ ਵਰਤਿਆ ਸੀ ॥
ਤੱਕ ਲਿਆ ਨਜ਼ਾਰਾ ਨਰ ਨਾਰੀਆਂ ਨੇ, ਉਦੋਂ ਸਮਾਂ ਭਵਿੱਖ ਦਾ ਪਰਤਿਆ ਸੀ ॥
ਕੌਤਕ ਦੇਖ ਕੇ ਹੋਏ ਹੈਰਾਨ ਲੋਕੀ, ਐਨਾ ਕਿਸ ਨਾਲ ਲਾਲ ਅਕਾਸ਼ ਹੋਇਆ ॥
ਹੋ ਗਈ ਰੋਸ਼ਨੀ ਸਾਰੇ ਸੰਸਾਰ ਉਤੇ, ਸੰਤ ਖਾਲਸਾ ਦਲ ਪ੍ਰਕਾਸ਼ ਹੋਇਆ ॥
ਲੈ ਕੇ ਹੁਕਮ ਅਕਾਲ ਦੀ ਜੋਤ ਆ ਗਈ, ਛੂਤ ਛਾਤ ਦੇ ਚੱਕ ਦਿੱਤੇ ਭਰਮ ਸਾਰੇ ॥
ਸਾਂਝੀਵਾਲ ਸਦਾਇਨ ਦਾ ਹੁਕਮ ਹੋਇਆ, ਇਕੱਠੇ ਇਕ ਜਗ੍ਹਾ ਤੇ ਧਰਮ ਸਾਰੇ ॥
ਗੁੜ੍ਹਿਆਂ ਵਾਲੇ ਸ਼ਮਸ਼ੇਰ ਸਿੰਘ ਚੱਕ ਝੰਡਾ, ਮੋਢੀ ਆਪ ਇਸ ਡਿਊਟੀ ਦਾ ਖਾਸ ਹੋਇਆ ॥
ਹੋ ਗਈ ਰੋਸ਼ਨੀ ਸਾਰੇ ਸੰਸਾਰ ਉਤੇ, ਸੰਤ ਖਾਲਸਾ ਦਲ ਪ੍ਰਕਾਸ਼ ਹੋਇਆ ॥
ਆ ਗਏ ਸ਼ਕਤੀਆਂ ਭਗਤੀਆਂ ਨਾਲ ਲੈ ਕੇ, ਲੈ ਕੇ ਨਾਮ ਦਾ ਅਮਰ ਭੰਡਾਰ ਆਏ
ਪੂਰੇ ਕਰਨਗੇ ਕੀਤਿਆਂ ਵਾਅਦਿਆਂ ਨੂੰ, ਬੀਸਵੀਂ ਸਦੀ ਦੇ ਸੰਤ ਅਵਤਾਰ ਆਏ ॥
ਕਲੂ ਕਾਲ ਦੇ ਰਾਜ ਦਾ ਜੋਰ ਹੋ ਗਿਆ, ਉਸ ਵੇਲੇ ਮਲੇਛਾਂ ਦਾ ਨਾਸ਼ ਹੋਇਆ ॥
ਹੋ ਗਈ ਰੋਸ਼ਨੀ ਸਾਰੇ ਸੰਸਾਰ ਉਤੇ, ਸੰਤ ਖਾਲਸਾ ਦਲ ਪ੍ਰਕਾਸ਼ ਹੋਇਆ ॥
ਹੋ ਗਏ ਦੇਵਤੇ ਤੇਤੀ ਕਰੋੜ ਇਕੱਠੇ, ਝੁੰਡ ਰਿਸ਼ੀਆਂ ਦੇ ਕਈ ਹਜ਼ਾਰ ਦੇਖੇ ॥
ਐਸਾ ਤੇਜ਼ ਅਕਾਸ਼ ਦੇਖਿਆ ਨਹੀਂ, ਤੇਜ਼ ਹੋਰ ਤਾਂ ਬੇਸ਼ੁਮਾਰ ਦੇਖੇ ॥
ਜਤੀ ਆਖਦੇ ਸਿੱਧ ਚੌਰਾਸੀਆਂ ਨੂੰ, ਨੌ ਨਾਥਾਂ ਨੂੰ ਪੂਰਾ ਵਿਸ਼ਵਾਸ ਹੋਇਆ ॥
ਹੋ ਗਈ ਰੋਸ਼ਨੀ ਸਾਰੇ ਸੰਸਾਰ ਉਤੇ, ਸੰਤ ਖਾਲਸਾ ਦਲ ਪ੍ਰਕਾਸ਼ ਹੋਇਆ ॥

ਖੰਡੇ ਬਾਟੇ ਦਾ ਅੰਮ੍ਰਿਤ ਤਿਆਰ ਕਰਦੇ, ਪੰਜ ਬਾਣੀਆਂ ਦਾ ਜਾਪ ਜਪਾਉਣ ਲੱਗੇ ॥
ਪਿਆਲਾ ਆਬਹਿਆਤ ਦਾ ਤਿਆਰ ਹੋਇਆ, ਪੰਜਾਂ ਪਿਆਰਿਆਂ ਨੂੰ ਹੁਕਮ ਸੁਣਾਨ ਲੱਗੇ
ਭਰਤੀ ਹੋਈ ਸੰਤ ਖਾਲਸੇ ਦਲ ਦੀ, ਨਾਮ ਪੰਜਾਂ ਪਰਵਾਣਾ ਪਾਸ ਹੋਇਆ ॥
ਹੋ ਗਈ ਰੋਸ਼ਨੀ ਸਾਰੇ ਸੰਸਾਰ ਉਤੇ, ਸੰਤ ਖਾਲਸਾ ਦਲ ਪ੍ਰਕਾਸ਼ ਹੋਇਆ ॥

ਪਰਗਟ ਆਪ ਇਲਾਹੀ ਦਾ ਨੂਰ ਹੋਇਆ, ਲੈ ਕੇ ਆਪ ਦਰਗਾਹੋਂ ਸੰਦੇਸ਼ ਆਏ ॥
ਬੇਗ਼ਮ ਪੁਰੇ ਦੇ ਦੇਣ ਸੁਨੇਹਿਆਂ ਨੂੰ, ਸੱਚ ਮੁੱਚ ਹੀ ਲੋਕਾਂ ਦੇ ਦੇਸ਼ ਆਏ ॥
ਜਪੀ ਤਪੀ ਤਪੀਸਰਾਂ ਸਾਰਿਆਂ ਨੂੰ, ਇਸ ਗੱਲ ਤੇ ਪੂਰਾ ਵਿਸ਼ਵਾਸ਼ ਹੋਇਆ ॥
ਹੋ ਗਈ ਰੋਸ਼ਨੀ ਸਾਰੇ ਸੰਸਾਰ ਉਤੇ, ਸੰਤ ਖਾਲਸਾ ਦਲ ਪ੍ਰਕਾਸ਼ ਹੋਇਆ ॥
ਜ਼ਾਂ ਤਾਂ ਵਿਸ਼ਨੂੰ ਭਗਵਾਨ ਦਾ ਰੂਪ ਹੋਵੇ, ਜਾਂ ਕੋਈ ਹੋਣਗੇ ਕ੍ਰਿਸ਼ਨ ਮੁਰਾਰ ਕਹਿੰਦੇ ॥
ਸੱਚਖੰਡ ਦੀ ਡਿਊਟੀ ਨਿਭਾਣ ਆ ਗਏ, ਕੋਈ ਵੀਸਵੀਂ ਸਦੀ ਦੇ ਸੰਤ ਅਵਤਾਰ ਕਹਿੰਦੇ
ਕਰਦੇ ਦੇਵਤੇ ਰੋਜ਼ ਪ੍ਰਕਰਮਾ ਨੂੰ, ਦਸਾਂ ਜੋਤਾਂ ਦੇ ਵਿੱਚ ਨਿਵਾਸ ਹੋਇਆ ॥
ਹੋ ਗਈ ਰੋਸ਼ਨੀ ਸਾਰੇ ਸੰਸਾਰ ਉਤੇ, ਸੰਤ ਖਾਲਸਾ ਦਲ ਪ੍ਰਕਾਸ਼ ਹੋਇਆ ॥

ਪਰਖ ਹੋਈ ਸੀ ਉਦੋਂ ਮਰਜੀਵੜਿਆਂ ਦੀ, ਜਦੋਂ ਆਸ਼ਕ ਤਰਾਜੂ ਵਿੱਚ ਤੁੱਲ ਗਏ ਨੇ ॥
ਭਰਤੀ ਦੇਣ ਸੰਤ ਦਲ ਖਾਲਸੇ ਦੀ, ਉਦੋਂ ਸੰਗਲ ਗੁਲਾਮੀ ਦੇ ਖੁੱਲ੍ਹ ਗਏ ਨੇ ॥
ਇਮਤਿਹਾਨ ਦੇ ਵਿੱਚੋਂ 'ਕਰਤਾਰ ਸਿੰਘਾ' ਕੋਈ ਫੇਲ੍ਹ ਤੇ ਕੋਈ ਪਾਸ ਹੋਇਆ ॥
ਹੋ ਗਈ ਰੋਸ਼ਨੀ ਸਾਰੇ ਸੰਸਾਰ ਉਤੇ ਸੰਤ ਖਾਲਸਾ ਦਲ ਪ੍ਰਕਾਸ਼ ਹੋਇਆ ॥

ਵਲੋਂ :-
ਕਵੀਰਾਜ ਗਿਆਨੀ ਕਰਤਾਰ ਸਿੰਘ
ਅਤੇ
ਬਚਿੱਤਰ ਸਿੰਘ ਬਮਾਲ ।

"ਧੰਨੁ ਸੁ ਵੇਲਾ, ਘੜੀ ਧੰਨੁ, ਧੰਨੁ ਮੂਰਤੁ ਪਲੁ ਸਾਰੁ ॥
ਧੰਨੁ ਸੁ ਦਿਨਸੁ ਸੰਜੋਗੜਾ ਜਿਤੁ ਡਿਠਾ ਗੁਰ ਦਰਸਾਰੁ ॥"

## ਸ਼ਰਧਾਂਜਲੀ ਤੇ ਸਮਰਪਣ

ਕੌਮਾਂ ਦੀ ਜਿੰਦ ਜਾਨ ਦਾ ਧੰਨਤਰ ਵੈਦ ਰੂਪ, ਮਾਲਵਾ ਇਤਿਹਾਸ ਕਲਮ ਦੇ ਧਨੀ ਸੰਤ ਵਿਸਾਖਾ ਸਿੰਘ ਜੀ ਸੰਤ ਸਿਪਾਹੀ ਪੰਥ ਹੀਰਾ ਰਤਨ, ਮਾਲਵਾ ਇਤਿਹਾਸ ਦੀਆਂ ਤਿੰਨ ਸੈਂਚੀਆਂ ਦੇ ਕਰਤਾ, ਆਪੇ ਆਪ ਬੋਲਦਾ ਮਰਜੀਵੜਿਆਂ ਦਾ ਇਤਿਹਾਸ – **ਮਾਲਵਾ ਇਤਿਹਾਸ** – ਕਲਮ ਦੇ ਧਨੀ, ਮਹਾਨ ਹੀਰਿਆਂ ਦੀ ਖਾਨ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨਾਭਾ, ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਕਵੀ ਚੂੜਾਮਣਿ ਗੁਰ ਪ੍ਰਤਾਪ ਸੂਰਜ ਪ੍ਰਕਾਸ਼ ਦੇ ਕਰਤਾ, ਪੰਥ ਪ੍ਰਕਾਸ਼ ਦੇ ਕਰਤਾ ਗਿਆਨੀ ਗਿਆਨ ਸਿੰਘ ਜੀ ਦੂਜੇ ਪੰਥ ਪ੍ਰਕਾਸ਼ ਦੇ ਕਰਤਾ ਗਿਆਨੀ ਰਤਨ ਸਿੰਘ ਭੰਗੂ, ਗੁਰ ਸੋਭਾ ਦੇ ਕਰਤਾ ਭਾਈ ਸਾਹਿਬ ਸ਼ੋਭਾ ਸਿੰਘ ਜੀ ਐਸੇ ਸਤਪੁਰਸ਼ ਕਲਮਾਂ ਦੇ ਧਨੀਆਂ, ਸੋਢੀ ਵੰਸ਼ਾਵਲੀ ਭਾਈ ਦਇਆ ਸਿੰਘ ਜੀ ਤੋਂ ਲੈ ਕੇ ਜੋ ਇਸ ਧਰਤੀ ਤੇ ਐਸੇ ਹੀਰੇ ਲਾਲ, ਗੁਰੂ ਮਹਾਂਪੁਰਸ਼ ਜੀਵਨ ਦਾਤੇ ਬਖ਼ਸ਼ੇ, ਵਾਰ ਵਾਰ ਨਮਸ਼ਕਾਰ । ਗੁਰਮੱਤ ਮਾਰਤੰਡੀਏ, ਮਹਾਨ ਖੋਜੀਆਂ ਨੂੰ ਸ਼ਰਧਾਂਜਲੀ ਭੇਂਟ ਅਤੇ ਕਲਮਾਂ ਦੇ ਧਨੀਆਂ ਨੂੰ ਸਮਰਪਣ ਹੈ ।

ਜੈਸੇ :- "ਜਨ ਨਾਨਕ ਦਾਸ ਧੂੜਿ ਮੰਗੈ ਤਿਸੁ ਗੁਰਸਿਖ ਕੀ,
ਜੋ ਆਪਿ ਜਪਹਿ ਅਵਰਹਿ ਨਾਮ ਜਪਾਵੈ ॥"

ਬਿਨੈ ਸਾਹਿਤ :- ਵਲੋਂ :- ਸੰਤ ਬਲਵੰਤ ਸਿੰਘ ਜੀ ।
'ਸੰਤ ਖਾਲਸਾ'



ਪਰਮ ਪੂਜਯ ਯਮਨਜਤੀ ਸੰਤ ਬਾਬਾ ਪੂਰਨਦਾਸ ਜੀ
ਉਦਾਸੀਨ ਡੇਰਾ (ਰੋੜੇਵਾਲ)













ਜੌੜੀਆਂ ਖੇਲਾਂ : ਜਿਥੇ ਬਾਬਾ ਪੂਰਨ ਦਾਸ ਮਹਾਰਾਜ ਜੀਆਂ ਨੇ, ਬਖਸ਼ਿਸ਼ ਦਾਤੇ ਬਾਬਾ ਬੀਰਮਦਾਸ ਜੀ, ਗੁਰੂਦੇਵ ਜੀ ਦੇ ਬਚਨ ਮੰਨ ਕੇ **'18 ਸਾਲ'**, ਤਿੰਨ ਥਾਵਾਂ ਤੇ (ਜਿਹਨਾਂ ਦਾ ਵੇਰਵਾ ਇਤਿਹਾਸ ਵਿਚ) ਗਊਆਂ ਨੂੰ ਜਲ ਛਕਾਇਆ, ਜਿਸ ਸਮੇਂ ਪਾਣੀ ਦੀ ਮਹਾਨ ਕਿੱਲਤ ਸੀ ਇਹ ਉਸ ਸਮੇਂ ਦੀ ਮਹਾਨ ਤਪੱਸਿਆ ਤਪੱਸਵੀ ਬਾਬਾ ਪੂਰਨ ਦਾਸ ਜੀ ਦੀ ਘਾਲਣਾ ਦਾ ਇਹ ਦ੍ਰਿਸ਼ ।

ਧੰਨ ਧੰਨ ਬਾਵਾ ਵੀਰਮ ਦਾਸ ਮਹਾਰਾਜ ਜੀ ।

ਧੰਨ ਧੰਨ ਬਾਬਾ ਪੂਰਨ ਦਾਸ ਮਹਾਰਾਜ ਜੀ ਸਿੱਧ ਪੁਰਸ਼ ।

ਖੂਹੀ, ਜੌੜੀਆਂ ਖੇਲ੍ਹਾਂ
ਦਾ ਆਲਾ ਦੁਆਲਾ ਦੋ ਦੋ, ਚਾਰ ਚਾਰ ਕੋਹਾਂ ਤੇ ਧਰਤੀ ਤੇ
ਬੇਜ਼ਬਾਨ ਪਸ਼ੂਆਂ ਪੰਛੀਆਂ ਦੀਆਂ ਪੁਕਾਰਾਂ ਜਿਸ ਦਾ
ਕਾਰਣ ਪਾਣੀ ਦਾ ਕਾਲ ਸੀ । ਸੁਕਾਲ ਕਰਨ
ਹਿੱਤ ਇਨ੍ਹਾਂ ਪੁਕਾਰਾਂ ਨੂੰ ਸੁਨਣ ਵਾਲੇ
ਦਾਦਾ ਗੁਰੂਦੇਵ ਬਾਵਾ ਵੀਰਮ ਦਾਸ
ਜੀ ਮਹਾਰਾਜ, ਸੰਤ ਬਾਬਾ ਪੂਰਨ
ਦਾਸ ਜੀਆਂ ਨੂੰ ਪਸ਼ੂਆਂ ਪੰਛੀਆਂ
ਵਾਸਤੇ ਜਲ ਛਕਾਉਣ ਦਾ
ਹੁਕਮ ਬਖ਼ਸ਼ਿਆ । ਇਹ
ਉਸ ਵੇਲੇ ਦੀ ਕਵੀ
ਰਾਜ ਕਰਤਾਰ ਸਿੰਘ
ਜੀ ਕਥਾ ਵਰਨਣ
ਕਰਦੇ ਹਨ ।

## ਮਰਦ ਕਾ ਚੇਲਾ

ਦੋਧਾਰਾ ਛੰਦ :-

ਗਊਆਂ ਨੇ ਅਰਜ਼ ਕਰੀ, ਜੇਕਰ ਮਿਲਜੇਂ ਪੂਰਨ ਦਾਸਾ ॥
ਪੁੱਛਦੀਆਂ ਹੁਣ ਰੁੱਖਾਂ ਨੂੰ, ਕਿੱਧਰ ਗਿਆ ਖੇਤ ਦਾ ਰਾਖਾ ॥
ਸਮਝਣ ਤੋਂ ਬਾਹਰ ਹੈ ਇਹ ਕੋਈ ਦਰਦਾਂ ਭਰੀ ਕਹਾਣੀ ॥
ਜੰਗਲ ਦੇ ਰਾਜੇ ਬਾਝੋਂ ਕੌਣ ਪਿਲਾਵੇ ਪਾਣੀ ॥

ਮਿਲਦਾ ਨੀ ਭਾਲਿਆਂ ਤੂੰ, ਕਰਦੇ ਪੁੱਛਦੇ ਪੁਛਾਕਾ ਰਾਹੀ ॥
ਧਰਤੀ ਦੇ ਜਾਨਵਰੋ, ਇਥੋਂ ਕਿੱਧਰ ਗਿਆ ਏ ਮਾਹੀ ॥
ਵਿੱਚ ਦੇਖਣ ਮਲ੍ਹਿਆਂ ਦੇ ਫਿਰਦੀ ਮਸਤਾਨਿਆਂ ਦੀ ਢਾਣੀ ॥
ਜੰਗਲ ਦੇ ਰਾਜੇ ਬਾਝੋਂ ਕੌਣ ਪਿਲਾਵੇ ਪਾਣੀ ॥

ਬਿਨ ਦਿਲ ਦੇ ਜਾਨੀ ਤੋਂ, ਸੁਨੇਹਾ ਕਿਵੇਂ ਕਿਸੇ ਨੂੰ ਦੇਲਾਂ ॥
ਪੂਰਨ ਗੁਰ ਪੂਰਿਆਂ ਤੋਂ, ਭਰ ਦੂ ਕੌਣ ਜੌੜੀਆਂ ਖੇਲ੍ਹਾਂ ॥
ਪੱਤ ਸੁੱਕ ਗਏ ਬ੍ਰਿਛਾਂ ਦੇ, ਰੋਂਦੀ ਫਿਰਦੀ ਜਿੰਦ ਨਿਮਾਣੀ ॥
ਜੰਗਲ ਦੇ ਰਾਜੇ ਬਾਝੋਂ ਕੌਣ ਪਿਲਾਵੇ ਪਾਣੀ ॥

ਖੂੰਡਾ ਲੈ ਤੁਰਦੇ ਸੀ, ਉਪਰ ਨੂਰ ਵਰ੍ਹਦੀਆਂ ਛਾਵਾ ॥
ਕਿੱਧਰ ਨੂੰ ਨਿਕਲ ਗਿਆ ਲੱਭੀਆਂ ਚੀਰ ਚੀਰ ਕੇ ਬਾਹਵਾਂ ॥
ਕਿਹੜਾ ਸਮਝਾਦੂਗਾ ਚੰਦਰੀ ਉਲਝ ਗਈ ਹੈ ਤਾਣੀ ॥
ਜੰਗਲ ਦੇ ਰਾਜੇ ਬਾਝੋਂ ਕੌਣ ਪਿਲਾਵੇ ਪਾਣੀ ॥

ਚੰਦ ਮਿਲੇ ਚਕੋਰ ਨੂੰ ਤਾਂ ਫਿਰ ਹੋਣ ਦਿਲ ਦੀਆਂ ਬਾਤਾਂ ॥
ਡਰ ਆਵੇ ਝਾੜਾਂ ਤੋਂ ਜਾਣੀ ਦਿਨ ਦੀਆਂ ਬਣੀਆਂ ਰਾਤਾਂ ॥
ਨਾ ਕੋਈ ਸੁੰਨ ਸਮਾਧੀ ਹੈ ਨਾ ਸੋਇ ਸੁਣੇ ਗੁਰਾਂ ਦੀ ਬਾਣੀ ॥
ਜੰਗਲ ਦੇ ਰਾਜੇ ਬਾਝੋਂ ਕੌਣ ਪਿਲਾਵੇ ਪਾਣੀ ॥

ਚਾਤ੍ਰਿਕ ਦੁੱਖ ਪਾਵੇ ਨਾ ਜੇਕਰ ਬੂੰਦ ਸਵਾਂਤੀ ਮਿਲਜੇ ॥
ਆਉਂਦੀ ਹੈ ਮੇਘ ਵਿਚੋਂ ਬੁੱਧੀ ਰੂਪ ਚਮੇਲੀ ਮਿਲਜੇ ॥
ਅੰਮ੍ਰਿਤ ਦੇ ਚਸ਼ਮਿਆਂ ਦੀ ਕਰੂ ਕੀ ਰੀਸ ਲੱਖਾਂ ਮਣ ਪਾਣੀ ॥
ਜੰਗਲ ਦੇ ਰਾਜੇ ਬਾਝੋਂ ਕੌਣ ਪਿਲਾਵੇ ਪਾਣੀ ॥

ਚੌਕੜੀ ਚਾਰ ਸਾਧੂਆਂ ਦੀ ਮਸਤੀ ਵਿੱਚ ਦਿਗੰਬਰ ਦੇਖੇ ॥
ਦਰਗਾਹੀ ਜੋਤਾਂ ਦੇ ਸਾਨੂੰ ਮੁੜ ਮੁੜ ਪੈਣ ਭੁਲੇਖੇ ॥
ਮਹਿਮਾ ਬਾਹਰ ਬੇਦਾਂ ਤੋਂ ਬ੍ਰਹਮੇ ਕੋਈ ਸਾਰ ਨ ਜਾਣੀ ॥
ਜੰਗਲ ਦੇ ਰਾਜੇ ਬਾਝੋਂ ਕੌਣ ਪਿਲਾਵੇ ਪਾਣੀ ॥

ਤਪ ਤਿੰਨ ਸੌ ਸਾਲ ਦਾ ਹੱਦ ਵੀਰਮ ਦਾਸ ਨੇ ਕਰਤੀ ॥
ਸਤਿਗੁਰ ਅਤਰ ਸਿੰਘ ਨੇ ਭੀ ਤਾਰਤੀ ਪੋਠੋਹਾਰ ਦੀ ਧਰਤੀ ॥
ਮਾਂ ਭਾਗਾਂ ਵਾਲੀ ਨੇ ਕਰਤੀ ਭਾਗਾਂ ਭਰੀ ਕਹਾਣੀ ॥
ਜੰਗਲ ਦੇ ਰਾਜੇ ਬਾਝੋਂ ਕੌਣ ਪਿਲਾਵੇ ਪਾਣੀ ॥

'ਕਰਤਾਰ' 'ਬਚਿੱਤਰ' ਨੂੰ ਕਰ ਲੌ ਚਰਨ ਕਮਲ ਦੇ ਚੇਲੇ ॥
ਨਾਲ ਸੰਗਤ ਤੁਹਾਡੀ ਦੇ ਹੁੰਦੇ ਰਹਿਣ ਤੁਹਾਡੇ ਮੇਲੇ ॥
ਜਾਗਣ ਭਾਗ ਨਿਮਾਣਿਆਂ ਦੇ ਵਿੱਚੋਂ ਜਾਗੂ ਕਿਸਮਤ ਰਾਣੀ ॥
ਜੰਗਲ ਦੇ ਰਾਜੇ ਬਾਝੋਂ ਕੌਣ ਪਿਲਾਵੇ ਪਾਣੀ ॥

ਇਸ਼ਕ ਖੁਦਾਈ ਰੱਤੜਾ,
ਗਿ: ਕਰਤਾਰ ਸਿੰਘ ਬਮਾਲ ।

# ਸਮਰਪਣ ਤੇ ਪ੍ਰੇਰਕ

ਅੱਜ ਦੇ ਸਮੇਂ ਨੂੰ ਮਾਲਵੇ ਦੇ ਸੰਤ 'ਮਾਲਵਾ ਇਤਿਹਾਸ' ਵਿਚੋਂ :

ਕੋਈ ਜਨ ਹਰਿ ਸਿਉ ਦੇਵੈ ਜੋਰਿ"

ਅਥਵਾ :

"ਜਨ ਪਰਉਪਕਾਰੀ ਆਏ,

ਜੀਅ ਦਾਨ ਦੇਇ ਭਗਤੀ ਲਾਇਨ ਹਰ ਸਿਉ ਲੈਨਿ ਮਿਲਾਏ ॥"

ਪਰਮੇਸ਼ਰ ਵਲੋਂ ਬਖਸ਼ੀਆਂ ਰੂਹਾਂ ਜੋ ਅਕਾਲ ਪੁਰਖ ਨਾਲ ਜੀਵ ਦਾ ਮਿਲਾਪ ਕਰਾਉਂਦੀਆਂ ਹਨ। ਦਾਸ ਉਨ੍ਹਾਂ ਦਾ ਅਤਿ ਰਿਣੀ ਹੁੰਦਾ ਹੋਇਆ।

ਧੰਨਵਾਦ ਸਹਿਤ :

ਦਾਸਨ ਦਾਸ :—
ਸੰਤ ਖਾਲਸਾ,
ਸੰਤ ਬਲਵੰਤ ਸਿੰਘ ਜੀ।




## ਸਮੂਹਕ ਸਨਮਾਨਤ ਪੱਤਰ
## ਅਤੇ
## ਮਾਲਵਾ ਇਤਿਹਾਸ ਲਈ

## ਸ਼ੁਭ ਕਾਮਨਾਵਾਂ ।

ਅੱਜ ਮਿਤੀ 13-6-1996 ਨੂੰ ਨਵਾਬੀ ਰਿਆਸਤ ਮਾਲੇਰਕੋਟਲਾ ਦੀ ਪਵਿੱਤਰ ਧਰਤੀ ਜਿਸ ਨੂੰ ਦਸ਼ਮੇਸ਼ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਵਰਦਾਨ ਪ੍ਰਾਪਤ ਕਰਨ ਦਾ ਫ਼ਖਰ ਹੈ । ਇਥੇ ਮਾਲਵੇ ਦੀ ਧਰਤੀ ਤੇ ਪਰਮ ਸੰਤ ਵੀਸਵੀਂ ਸਦੀ ਦੇ ਅਵਤਾਰ ਸ੍ਰੀ ਮਾਨ ੧੧੧ ਸੰਤ ਅਤਰ ਸਿੰਘ ਜੀ ਮਹਾਰਾਜ ਮਸਤੂਆਣਾ ਸਾਹਿਬ ਵਲੋਂ ਜੋ ਮਨੁੱਖਤਾ ਦੀ ਭਲਾਈ ਦੀ ਕਿਤਾਬ ਸ਼ੁਰੂ ਕੀਤੀ ਗਈ ਸੀ । ਸਮੂਹਕ ਇਲਾਕੇ ਵਲੋਂ ਅਤੇ 'ਸੰਤ ਖਾਲਸਾ ਦਲ' ਵਲੋਂ ਸਾਡੀ ਨਿਮਰਤਾ ਸਾਹਿਤ ਬੇਨਤੀ ਨੂੰ ਪ੍ਰਵਾਨ ਕਰਕੇ ਕਈ ਕੀਮਤੀ ਪੰਨੇ ਹੋਰ ਜੋੜ ਦਿੱਤੇ ਹਨ । ਅੱਜ ਅਸੀਂ ਇਸ ਸ਼ੁਭ ਮੌਕੇ ਤੇ ਸਮੂਹਕ ਤੌਰ ਤੇ ਰਾਜੇ ਜੋਗੀ, ਪੂਰਨ ਬ੍ਰਹਮ ਗਿਆਨੀ, ਮਹਾਨ ਪ੍ਰਉਪਕਾਰੀ ਸ੍ਰੀ ਮਾਨ ੧੧੧ ਸੰਤ ਬਲਵੰਤ ਸਿੰਘ ਜੀ ਮਹਾਰਾਜ (ਸਿਹੌੜਾ ਸਾਹਿਬ) ਜੀਆਂ ਦੇ ਸਨਮਾਨ ਵਿੱਚ ਆਪਸੀ ਪਿਆਰ, ਸਾਂਝ ਨਾਲ ਸਜਾਇਆ, ਹਰ ਕਿਸਮ ਦੇ ਫੁੱਲਾਂ ਨਾਲ ਬਣਾਇਆ ਫੁੱਲਾਂ ਦਾ

ਗੁਲਦਸਤਾ ਭੇਟ ਕਰਦੇ ਹਾਂ। ਆਸ ਕਰਦੇ ਹਾਂ ਇਸਦੀ ਮਹਿਕ ਚਾਰੇ ਪਾਸੇ ਅਨੁਭਵ ਹੋਵੇਗੀ।

**'ਪਰਮ ਪੂਜਨੀਕ ਸੰਤ ਮਹਾਰਾਜ ਜੀਓ,'** ਕਵੀ ਨੇ ਠੀਕ ਹੀ ਫੁਰਮਾਇਆ ਹੈ, "ਉਹ ਭਾਗਾਂ ਵਾਲੇ ਹਨ ਜਿਨ੍ਹਾਂ ਨੂੰ ਸਾਧ ਸੰਗਤ ਮਿਲ ਜਾਵੇ।' ਅੱਜ ਅਸੀਂ ਸਮੂਹ ਇਲਾਕਾ ਨਿਵਾਸੀ ਸਚਮੁੱਚ ਭਾਗਾਂ ਵਾਲੇ ਹਾਂ। ਜਿਨ੍ਹਾਂ ਨੂੰ ਤੁਸੀਂ ਆਪਣੇ ਰੱਬੀ ਅਨੰਦ ਵਿੱਚੋਂ ਆਪਣਾ ਕੀਮਤੀ ਸਮਾਂ ਪ੍ਰਦਾਨ ਕੀਤਾ ਹੈ। ਇਸ ਸਰਬ ਸਾਂਝੇ ਕੀਰਤਨ ਦਰਬਾਰ ਨਾਲ ਸੰਗਤਾਂ ਨੂੰ ਆਪਣੇ ਵਡਮੁੱਲੇ ਬ੍ਰਹਮਗਿਆਨ ਦੇ ਸ਼ਬਦਾਂ ਨਾਲ ਨਿਹਾਲ ਕੀਤਾ ਹੈ।

ਅਸੀਂ ਦੁਨਿਆਵੀ ਜੀਵ ਆਪ ਜੀ ਦੇ ਬਹੁਤ ਰਿਣੀ ਹੋ ਗਏ ਹਾਂ। ਸਮਸਤ ਦੁਨੀਆਂ ਵਿੱਚ ਸਾਰੇ ਰਿਸ਼ੀਆਂ, ਮੁਨੀਆਂ, ਗੁਰੂਆਂ ਅਤੇ ਪੀਰਾਂ ਪੈਗੰਬਰਾਂ ਨੇ ਅਧਿਆਤਮਕਾ ਦਾ ਮੁਕਟ ਭਾਰਤ ਦੇਸ਼ ਨੂੰ ਹੀ ਪਹਿਨਾਇਆ ਹੈ। ਸਾਰੇ ਪੁਰਖ ਸਾਂਝੇ ਹਨ ਪਰ ਇਹ ਸਚਾਈ ਸਾਡੇ ਵਿੱਚੋਂ ਅਲੋਪ ਹੋ ਰਹੀ ਹੈ। ਜਿਸ ਨਾਲ ਸਾਡੇ ਦੇਸ਼ ਦੀ ਸਭਿਅਤਾ ਨੂੰ ਵੱਡਾ ਧੱਕਾ ਲੱਗਿਆ ਹੈ। ਸਿੱਟੇ ਵਜੋਂ ਸਾਡੀ ਨੈਤਿਕਤਾ ਤੇ ਚਰਿਤਰ ਦਿਨ-ਬ-ਦਿਨ ਡਿੱਗਦਾ ਜਾ ਰਿਹਾ ਹੈ। ਅਸੀਂ ਮਨੁੱਖਤਾ ਤੋਂ ਪਸ਼ੂਤਾ ਵੱਲ ਜਾ ਰਹੇ ਹਾਂ। ਆਪ ਜਿਹੇ ਮਹਾਂਪੁਰਸ਼ਾਂ ਨੇ ਆਪਣੇ ਬ੍ਰਹਮ ਗਿਆਨ ਦੁਆਰਾ ਇਸ ਤੱਥ ਨੂੰ ਮਹਿਸੂਸ ਕੀਤਾ ਹੈ। ਸਾਡਾ ਮਾਰਗ ਦਰਸ਼ਨ ਕਰਨ ਲਈ ਆਪ ਕਹਿੰਦੇ ਹਨ ਕਿ ਵਿਦਿਆ ਮਨੁੱਖ ਦਾ ਤੀਜਾ ਨੇਤਰ ਹੈ। ਏਸੇ ਲਈ ਆਪ ਨੇ ਸਿੱਖਿਆ ਦੀ ਅਹਿਮੀਅਤ ਨੂੰ ਸਮਝਦੇ ਹੋਏ ਬਗ਼ੈਰ ਭੇਦ ਭਾਵ

ਤੋਂ ਪੰਜਾਬ ਵਿੱਚ ਹੀ ਨਹੀਂ ਬਲਕਿ ਹੋਰ ਸੂਬਿਆਂ ਵਿੱਚ ਵੀ ਸਿੱਖਿਆ ਅਦਾਰਿਆਂ ਦੀ ਸਥਾਪਨਾ ਕੀਤੀ ਹੈ। ਤਾਂ ਕਿ ਸਾਡੇ ਅੰਦਰ ਨੈਤਿਕਤਾ ਦਾ ਨਿਵਾਸ ਹੋਵੇ। ਆਪ ਜੀ ਦਾ ਇਹ ਸਾਂਝਾ ਕਾਰਜ ਇਥੋਂ ਤੱਕ ਹੀ ਸੀਮਤ ਨਹੀਂ ਇਸ ਲਈ ਆਪ ਜੀ ਦੀ ਸੁਚੱਜੀ ਅਗਵਾਈ ਵਿੱਚ ਅਨੇਕਾ ਗੁਰਦੁਆਰੇ, ਮੰਦਿਰ, ਮਸਜਿਦਾਂ ਉਸਾਰੇ ਜਾ ਚੁੱਕੇ ਹਨ ਅਤੇ ਇਸ ਮਹਾਨ ਕਾਰਜ ਨੂੰ ਜਾਰੀ ਰੱਖਿਆ ਜਾ ਸਕਦਾ ਹੈ। ਇਸ ਲਈ ਅਲੱਗ ਅਲੱਗ ਵਿਸ਼ਵਾਸ਼ਾਂ ਵਾਲੇ ਲੋਕਾਂ ਵਿੱਚ ਸਾਂਝ ਵਧ ਰਹੀ ਹੈ। ਇਸ ਗੱਲ ਦਾ ਪ੍ਰਤੱਖ ਪ੍ਰਮਾਣ ਹੈ ਕਿ ਪੂਰਨ ਬ੍ਰਹਮਗਿਆਨੀ ਕਿਸੇ ਇਕ ਫ਼ਿਰਕੇ ਦੇ ਆਗੂ ਨਹੀਂ ਹੁੰਦੇ ਸਗੋਂ ਸਾਰੀ ਦੁਨੀਆਂ ਹੀ ਉਨ੍ਹਾਂ ਦੀ ਬਰਾਦਰੀ ਹੈ ਅਤੇ ਉਹ ਸਾਰੀ ਦੁਨੀਆਂ ਦੇ ਹਨ।

ਅਜੋਕੇ ਕਾਲ ਵਿੱਚ ਸਾਰਿਆਂ ਨੂੰ ਸਚਾਈ ਤੋਂ ਜਾਣੂ ਕਰਵਾ ਕੇ ਇਕ ਮੰਚ ਤੇ ਲਿਆਉਣਾ ਹੀ ਸਮੇਂ ਦੀ ਮੰਗ ਹੈ। ਸਾਨੂੰ ਫ਼ਖਰ ਹੈ ਕਿ ਜਿਸ ਮਕਸਦ ਨਾਲ ਇਹ ਕਾਰਜ ਅਰੰਭਿਆ ਗਿਆ ਸੀ ਇਹ ਕਾਰਜ ਆਪ ਜੀ ਦੀ ਕ੍ਰਿਪਾ ਸਦਕਾ ਕਾਮਯਾਬ ਹੋਇਆ ਹੈ। ਇਹ ਇਲਾਕਾ ਸਚਮੁੱਚ ਹੀ ਇਕ ਮਾਨਸਰੋਵਰ ਤੀਰਥ ਅਸਥਾਨ ਬਣ ਗਿਆ ਹੈ। ਆਸ ਹੈ ਕਿ ਸਾਡੀ ਮਿਲਾਵਟ ਵਾਲੀ ਸਿਆਸਤ ਨੂੰ ਵੀ ਸਹੀ ਸੇਧ ਮਿਲੇਗੀ। ਸਾਡੇ ਆਪਸ ਵਿੱਚ ਜੁੜਨ ਨਾਲ ਉਨ੍ਹਾਂ ਨੂੰ ਨੈਤਿਕ ਹਾਰ ਦਾ ਮੂੰਹ ਦੇਖਣਾ ਪਵੇਗਾ। ਅਸੀਂ ਸਾਰੇ ਜਿਸ ਵਿੱਚ ਸਰਬ ਧਰਮ ਪ੍ਰਕਾਸ਼ ਸੰਤ ਖਾਲਸਾ ਦਲ, ਸਮੂਹ ਇਲਾਕਾ ਨਿਵਾਸੀ, ਆਰੀਆ ਸਮਾਜ ਸਭਾ, ਸਮੂਹ ਇਸਲਾਮ ਭਾਈਚਾਰਾ, ਸੰਤ ਜੀ ਮਹਾਰਾਜ ਦੇ ਤਹਿ ਦਿਲੋਂ ਸ਼ੁਕਰ ਗੁਜ਼ਾਰ ਹਾਂ।

ਜਿਥੇ ਆਪ ਜੀ ਨੇ ਧਾਰਮਿਕ ਏਕਤਾ, ਕੌਮੀ ਏਕਤਾ, ਦੇਸ਼ ਏਕਤਾ ਅਤੇ ਵਿਦਿਅਕ ਪ੍ਰਤੀ ਬਹੁਤ ਵੱਡਾ ਯੋਗਦਾਨ ਪਾਇਆ ਹੈ ਉਥੇ ਆਪ ਜੀ ਨੇ ਮਾਲਵਾ ਇਤਿਹਾਸ ਦੀ ਚੌਥੀ ਸੈਂਚੀ ਦੀ ਰਚਨਾ ਕਰਕੇ ਮਾਲਵੇ ਦੀ ਧਰਤੀ ਨੂੰ ਰੋਸ਼ਨ ਕੀਤਾ ਹੈ। ਮਾਲਵੇ ਵਿੱਚ ਹੋਏ ਗੁਰੂ, ਪੀਰ ਫ਼ਕੀਰ ਅਤੇ ਸੰਤਾਂ ਮਹਾਂਪੁਰਖਾਂ ਦੇ ਜੀਵਨ ਤੋਂ ਸਾਡੇ ਦੇਸ਼ ਦੇ ਲੋਕਾਂ ਨੂੰ ਗਿਆਨ ਪ੍ਰਾਪਤ ਹੋਵੇਗਾ। ਜਿਸ ਦੀ ਅੱਜ ਦੇ ਸਮੇਂ ਨੂੰ ਬਹੁਤ ਲੋੜ ਹੈ ਇਸ ਨੂੰ ਆਪ ਜੀ ਨੇ ਪੂਰਾ ਕੀਤਾ ਹੈ। ਮਾਲਵੇ ਇਤਿਹਾਸ ਦੀ ਰਚਨਾ ਤੇ ਅਸੀਂ ਸਾਰੇ ਆਪ ਜੀ ਦੇ ਕੋਟੀ ਕੋਟਿ ਧੰਨਵਾਦੀ ਹਾਂ।

ਸੰਤ ਖਾਲਸਾ ਸਾਰੇ ਧਰਮਾਂ ਦਾ ਸਤਿਕਾਰੀ, ਹਿਤਕਾਰੀ ਹੈ। ਇਹ ਮਾਲਵਾ ਇਤਿਹਾਸ ਘਰ-ਘਰਾਂ ਦੇ ਮੈਂਬਰਾਂ ਦੇ ਹੱਥਾਂ ਵਿੱਚ ਆਵੇ। ਸਭ ਦੇ ਮਨਾਂ, ਹਿਰਦਿਆਂ ਦਾ ਅੰਤਰੀਵੀ ਤੇ ਦੁਨਿਆਵੀ, ਨੇਤਰੀਂ ਸਭ ਜੀਵਨ ਦੇ ਸਿੰਗਾਰ ਬਣਨ। ਰਿਆਸਤੀ ਸ਼ਹਿਰ ਮਲੇਰਕੋਟਲਾ ਦੇ ਸਾਰੇ ਧਰਮਾਂ ਦੇ ਆਗੂ ਆਚਾਰੀਆਂ ਵਲੋਂ ਦਾਸ ਸਹਿਤ ਅਸੀਂ ਧੰਨਵਾਦੀ ਹਾਂ।

(ਰਾਜਨੀਤਕ-ਧਾਰਮਿਕ-ਵਿਦਿਅਕ) ਸਮੂਹਕ ਜਥੇਬੰਦੀਆਂ ਰਾਚਕ, ਪ੍ਰਕਾਸ਼ਕ
ਸਰਬ ਸਮਰੱਥਕ-ਧਾਰਮਿਕ ਯੂ.ਐਨ.ਓ.

ਵਲੋਂ :
ਸ਼ਹਿਰ ਮਲੇਰਕੋਟਲਾ ਦਾ ਇਕ ਦ੍ਰਿਸ਼

ਸ਼ੁਭ ਕਾਮਨਾਵਾਂ ਸਹਿਤ ਪੇਸ਼ ਕਰਤਾ :-
ਡਾ: ਸਤੀਸ਼ ਕਪੂਰ ਜਨਰਲ ਸਟੇਜ ਸਕੱਤਰ।




ਮਜਹਬਾਂ ਤੇ ਜਾਤ ਪਾਤ ਨਾਲ ਨਫਰਤ ਕਰਨ ਵਾਲਿਆਂ ਦੀਆਂ ਜੜ੍ਹਾਂ ਪੁੱਟਣ ਵਾਸਤੇ, ਇਹ ਸਾਂਝਾ ਬੇੜਾ ਧਰਮਾਂ ਦਾ

# ਸੰਤ ਖਾਲਸਾ ਪ੍ਰਕਾਸ਼ ਦੀਆਂ ਨੂਰੀ ਝਲਕਾਂ ਦਾ ਪ੍ਰਸੰਸਾ ਪੱਤਰ

ਸੰਨ 1974 ਦੀ ਹੈ ਅਜਬ ਕਹਾਨੀ ਜੀ ॥
ਸੰਤ ਸ਼ਮਸ਼ੇਰ ਸਿੰਘ ਗੁੜਿਆਂ ਵਾਲੇ, ਬਣ ਗਏ ਬਾਨੀ ਜੀ ॥
ਆਦਮਪਾਲ ਨਗਰ ਵਿੱਚ ਰੀਝਾਂ ਲਗਦੀਆਂ ਰਹਿਣਗੀਆਂ ॥
ਸੰਤ ਖਾਲਸਾ ਦਲ ਦੀਆਂ ਜੋਤਾਂ ਜਗਦੀਆਂ ਰਹਿਣਗੀਆਂ ॥

ਸਮਾਂ ਦੱਸੂਗਾ ਅੱਗੇ ਮਿਟਿਆ ਭਰਮ ਭੁਲੇਖੇ ਦਾ ॥
ਛੂਤ ਛਾਤ ਛਡਵਾ ਕੇ ਝੰਡਾ ਚੁੱਕ ਲਿਆ ਏਕੇ ਦਾ ॥
ਮਹਾਂਪੁਰਸ਼ਾਂ ਨੂੰ ਆਵਾਜ਼ਾਂ ਹਰ ਦਮ ਵਜਦੀਆਂ ਰਹਿਣਗੀਆਂ ॥
ਸੰਤ ਖਾਲਸਾ ਦਲ ਦੀਆਂ ਜੋਤਾਂ ਜਗਦੀਆਂ ਰਹਿਣਗੀਆਂ ॥

ਧੁਰ ਦਰਗਾਹ ਤੋਂ ਕਹਿੰਦੇ ਹੋ ਗਿਆ ਹੁਕਮ ਅਕਾਲ ਦਾ ॥
ਛਿੱਪਦੀ ਹੇਠ ਨਜ਼ਾਰਾ ਦੇਖਿਆ ਲਾਲੋ ਲਾਲ ਦਾ ॥
ਪੀਰਾਂ ਨਾਲ ਮੁਰੀਦਾਂ ਸੰਗਤਾਂ ਸਜਦੀਆਂ ਰਹਿਣਗੀਆਂ ॥
ਸੰਤ ਖਾਲਸਾ ਦਲ ਦੀਆਂ ਜੋਤਾਂ ਜਗਦੀਆਂ ਰਹਿਣਗੀਆਂ ॥

ਪੁਰੀਆਂ ਦੇ ਵਿੱਚ ਖ਼ਬਰਾਂ ਹੋਈਆਂ ਦੇਖਣ ਦੇਵਤੇ ॥
ਧਰਮ ਰਾਜ ਨੇ ਸੱਦ ਲਏ ਆਪਣੇ ਕੋਲ ਫ਼ਰੇਸ਼ਤੇ ॥
ਚਿਤ੍ਰ ਗੁਪਤ ਦੀਆਂ ਕਲਮਾਂ ਕਹਿੰਦੇ ਵਗਦੀਆਂ ਰਹਿਣਗੀਆਂ ।
ਸੰਤ ਖਾਲਸਾ ਦਲ ਦੀਆਂ ਜੋਤਾਂ ਜਗਦੀਆਂ ਰਹਿਣਗੀਆਂ ॥

ਐਸਾ ਜੋਧਾ ਉੱਠੂ ਮਾਲਕ ਬਣ ਕੇ ਦੇਸ਼ਾਂ ਦਾ ॥
ਕਲੂ ਕਾਲ ਵਿੱਚ ਹੋ ਗਿਆ ਉਦੋਂ ਨਾਸ਼ ਮਲੇਛਾਂ ਦਾ ॥
ਅਗਨ ਈਰਖਾ ਅੰਦਰ ਭੱਠੀਆਂ ਜਗਦੀਆਂ ਰਹਿਣਗੀਆਂ ॥
ਸੰਤ ਖਾਲਸਾ ਦਲ ਦੀਆਂ ਜੋਤਾਂ ਜਗਦੀਆਂ ਰਹਿਣਗੀਆਂ ॥

ਫੇਰ ਮੋੜ੍ਹਗੜ੍ਹ ਅੰਦਰ ਖੇਡ ਦਿਖਾਤੀ ਸੰਤਾਂ ਨੇ ॥
ਲਿਖ ਲਉ ਲਿਖ ਲਉ ਕਹਿ ਕੇ ਪੂਰੀ ਪਾਤੀ ਸੰਤਾਂ ਨੇ ॥
ਰੋਕ ਕੋਈ ਨਹੀਂ ਸਕਦਾ ਨਦੀਆਂ ਵਗਦੀਆਂ ਰਹਿਣਗੀਆਂ ॥
ਸੰਤ ਖਾਲਸਾ ਦਲ ਦੀਆਂ ਜੋਤਾਂ ਜਗਦੀਆਂ ਰਹਿਣਗੀਆਂ ॥

ਲੋੜ ਪਈ ਜੇ ਆਪ ਭਰਨਗੇ ਸਿਰ ਦੀਆਂ ਫੀਸਾਂ ਨੂੰ ॥
ਸੰਤ ਖਾਲਸਾ ਦਲ ਦੀਆਂ ਕਿਹੜਾ ਕਰ ਲਉ ਰੀਸਾਂ ਨੂੰ ॥
ਰਿਧੀਆਂ ਸਿਧੀਆਂ ਲਾ ਕੇ ਬਾਜ਼ੀਆਂ ਹਰਦੀਆਂ ਰਹਿਣਗੀਆਂ ॥
ਸੰਤ ਖਾਲਸਾ ਦਲ ਦੀਆਂ ਜੋਤਾਂ ਜਗਦੀਆਂ ਰਹਿਣਗੀਆਂ ॥

ਝੂਠ ਮੂਠ ਕਰ ਕੱਠਾ ਕੁਦਰਤ ਵਲੋਂ ਹੂੰਝਣਗੇ ॥
ਸੰਤ ਖਾਲਸਾ ਦਲ ਦੇ ਸਦਾ ਜੈ ਕਾਰੇ ਗੂੰਜਣਗੇ ॥
ਖੰਡ ਪਖੰਡੀਆਂ ਉਤੇ ਤੇਗਾਂ ਚਲਦੀਆਂ ਰਹਿਣਗੀਆਂ ॥
ਸੰਤ ਖਾਲਸਾ ਦਲ ਦੀਆਂ ਜੋਤਾਂ ਜਗਦੀਆਂ ਰਹਿਣਗੀਆਂ ॥

ਵੱਖਰੇ ਨੇ 'ਕਰਤਾਰ' ਚੋਜ ਇਹ ਰਿਸ਼ੀਆਂ ਮੁਨੀਆਂ ਦੇ ॥
ਬੇਦ ਸਾਰ ਨਾ ਜਾਨਣ ਮਾਲਕ ਆ ਗਏ ਦੁਨੀਆਂ ਦੇ ॥
ਮਜਲੂਮਾਂ ਦੇ ਪੜਦੇ ਜੋਤਾਂ ਕੱਜਦੀਆਂ ਰਹਿਣਗੀਆਂ ॥
ਸੰਤ ਖਾਲਸਾ ਦਲ ਦੀਆਂ ਜੋਤਾਂ ਜਗਦੀਆ ਰਹਿਣਗੀਆਂ ॥

ਨੂਰੀ ਝਲਕਾਂ ਦਾ ਪ੍ਰਸੰਸਕ :-
ਰਾਜ ਕਵੀ ਕਰਤਾਰ ਸਿੰਘ ਗਿਆਨੀ

ੴ ਸਤਿਗੁਰ ਪ੍ਰਸਾਦਿ ॥

**ਪਹਿਲਾ ਪ੍ਰਕਾਸ਼** :- ਨਗਰ ਆਦਮਪਾਲ, ਸੰਤ ਬੰਤ ਸਿੰਘ ਜੀ ਸੈਕਟਰੀ ਦੀ ਬੇਰੀ ਹੇਠ ਹੋਇਆ। ਸ਼ਾਮ ਦੇ 8 ਵਜੇ ਦਾ ਟਾਈਮ ਸੀ। ਨਗਰ ਦੀਆਂ ਸੰਗਤਾਂ ਮਾਈਆਂ ਭਾਈਆਂ ਨੇ ਲੰਗਰ ਤਿਆਰ ਕਰਕੇ ਲਿਆਉਣਾ। ਉਸ ਵੇਲੇ ਜੋ ਪ੍ਰਕਾਸ਼ ਹੋਇਆ ਸਾਰੀਆਂ ਸੰਗਤਾਂ ਨੇ ਤੱਕਿਆ ਅਤੇ ਸ੍ਰੀ ਮਾਨ ੧੧੧ ਸੰਤ ਬਲਵੰਤ ਸਿੰਘ ਜੀ ਮਹਾਰਾਜ (ਸਿੱਧਸਰ ਸਿਹੌੜਾ ਸਾਹਿਬ) ਵਾਲਿਆਂ ਨੇ ਦਿਖਾਇਆ ਜੈਕਾਰਿਆਂ ਦੀਆਂ ਗੂੰਜਾਂ ਪੈਣ ਲੱਗ ਗਈਆਂ। ਸੰਗਤਾਂ ਨੂੰ ਮਸਤੀਆਂ ਚੜ੍ਹ ਗਈਆਂ ਅਤੇ ਗਸ਼ਾਂ ਖਾ ਕੇ ਧਰਤੀ ਤੇ ਡਿੱਗ ਪਈਆਂ। ਇਹ ਉਹ ਸੰਤ ਜੀ ਮਹਾਰਾਜ ਵਲੋਂ ਨਵਾਂ ਪੱਛਮੀ ਪ੍ਰਕਾਸ਼ ਦਿਖਾਇਆ ਗਿਆ।

**ਦੂਜਾ ਪ੍ਰਕਾਸ਼** :- ਗੁ: ਸਾ: ਮੋੜਗੜ੍ਹ ਚੌਮੁੱਖਾਬਾਦ ਬੇਰ ਕਲਾਂ ਵਿਖੇ ਦਿਖਾਇਆ ਗਿਆ।

**ਤੀਜਾ ਪ੍ਰਕਾਸ਼** :- ਪ੍ਰਧਾਨ ਸਾਹਿਬ ਨੰਬਰਦਾਰ ਜੋਗਿੰਦਰ ਸਿੰਘ ਸੰਦੌੜ ਦੇ ਘਰ ਵਿਖੇ ਪੱਛਮ ਦਿਸ਼ਾ ਪ੍ਰਕਾਸ਼ ਹੋਇਆ।

**ਚੌਥਾ ਪ੍ਰਕਾਸ਼** :- ਦਰੋਗੇਵਾਲ 'ਰਾਮ ਆਸ਼ਰਮ ਸੰਤ ਖਾਲਸਾ ਕੁਟੀਆ' ਤੇ ਦਿਖਾਇਆ।

**ਪੰਜਵਾਂ ਪ੍ਰਕਾਸ਼** :- ਰੋੜੇਵਾਲ ਸਾਹਿਬ ਵਿਖੇ ਹੋਇਆ।

# 'ਸੰਸਕਾਰਕ ਧਰਮ ਸਮਰਪਣ'
# ਅਤੇ
# ਕ੍ਰਿਪਾ ਦ੍ਰਿਸ਼ਟੀ ਸੰਸਕਾਰਕ ਧੰਨਵਾਦੀ ਸ਼ਬਦ

1, ਨਮਸ਼ਕਾਰ ਗੁਰੂਦੇਵ ਕੋ ਜਿਨ੍ਹਾ ਨੇ ਆਪਣੀ ਕ੍ਰਿਪਾ ਦ੍ਰਿਸ਼ਟੀ ਦੁਆਰਾ ਅਕਾਲ ਪੁਰਖ ਦਾ ਸਭ ਤੋਂ ਉੱਚਾ ਅਤੇ ਸੁੱਚਾ ਦਰਵਾਜ਼ਾ ੧ਓ ਸਰੂਪ ਦਾ ਦਰਸਾਉਣਾ ਕਰਾਇਆ ਹੈ ।

2. ੧ਓ ਸਰੂਪ ਵਾਰੇ ਆਪਾ ਵਾਰੀ ਭੇਟਾਵਾਂ ।

ਧੰਨਵਾਦ ਹੈ ਸੰਚਤ ਕਰਮ ਦਾ, ਪਰੇ ਪੂਰਬਲੇ ਕਰਮ, ਜਿਨ੍ਹਾਂ ਪੁੰਨ ਕਰਮਾਂ ਨੇ ਮਾਨਸ ਜਨਮ ਦੀ ਦੁਰਲੱਭ ਜਨਮ ਪ੍ਰਾਪਤ ਹੋਣ ਦੀ ਬਖ਼ਸ਼ਿਸ਼ ਕੀਤੀ ।

3. ਧੰਨਤਾ ਯੋਗ ਗੁਰਦੇਵ ਮਾਤਾ, ਗੁਰਦੇਵ ਪਿਤਾ ਕੋ ਮੇਰੀ ਵਾਰ ਵਾਰ ਨਮਸ਼ਕਾਰ ਹੈ ।

ਜੈਸੇ "ਮਾਤ ਪਿਤਾ ਬਿਨਾ ਬਾਲ ਨ ਹੋਈ ॥" ਜਨਮ ਦਾਤਾ ਬਣ ਕੇ ਜਨਮ ਸੰਸਕਾਰ ਪ੍ਰਾਰੰਭ ਕਰਾਇਆ । ਬਚਪਨ ਵਿੱਚ ਹੀ ਸੰਭਾਲਣਾ ਕਰਦੇ ਹੋਏ ਵਿਦਿਅਕ ਸੰਸਕਾਰ ਵਿੱਚ ਪ੍ਰਵੇਸ਼ਕਾ ਦਾ ਸੁਭਾਗ ਸਮਾਂ ਬਖ਼ਸ਼ਿਆ ।

4. ਧੰਨਵਾਦ ਹੈ ਉਨ੍ਹਾਂ ਵਿਦਿਅਕ ਦਾਤਿਆਂ ਦਾ ਜਿਨ੍ਹਾਂ ਨੇ ਵਿਦਿਅਕ ਸੰਸਕਾਰ

ਨੂੰ ਧਾਰਮਿਕ ਖੇਤਰ ਵਿੱਚ ਮੈਟਰਿਕ ਤੱਕ ਪਹੁੰਚਾਇਆ ।

5. ਧਰਮ ਸੰਸਕਾਰ ਦੀ ਪ੍ਰਾਰੰਭਤਾ ਦਾ ਵਾਰ ਵਾਰ ਪਰੇ ਪੂਰਬਲੇ ਕਰਮਾਂ ਨੂੰ ਜਗਾਉਣ ਵਾਸਤੇ ਕੀਰਤਨ ਭਗਤੀ ਤੇ ਗੁਰਬਾਣੀ ਨਾਲ ਅਥਾਹ ਪਿਆਰ ਹਿਰਦੇ ਵਿੱਚ ਵਸਾਉਣ ਦਾ ਧਰਮ ਸੰਸਕਾਰ ਪ੍ਰਪੱਕ ਕੀਤਾ। ਉਨ੍ਹਾਂ ਵਿੱਚੋਂ

**'ਹੈਨਿ ਵਿਰਲੇ ਨਾਹੀ ਘਣੇ ॥'**

ਅਥਵਾ :- **ਜਗ ਮਹਿ ਉਤਮੁ ਕਾਢੀਅਹਿ ਵਿਰਲੇ ਕੇਈ ਕੇਇ ॥"**

ਰੂਪ ਉਚੇ ਸੁੱਚੇ ਜੀਵਨ ਵਾਲੇ, ਗ੍ਰਿਹਸਤ ਵਿੱਚ ਉਦਾਸ ਰਾਜੇ ਜੋਗੀ ਗਿਆਨੀ ਪ੍ਰੀਤਮ ਸਿੰਘ ਜੀ ਗੜਗੱਜ, ਮਹਾਨ ਕੀਰਤਨ ਦੇ ਧਨੀ ਇਨ੍ਹਾਂ ਕੋਲੋਂ ਕੀਰਤਨ ਦੀ ਅਮੁੱਲੀ ਦਾਤ ਮਿਲੀ। ਫੌਜੀ ਪੈਨਸ਼ਨਰ ਜਮਾਦਾਰ ਸਰਦਾਰ ਚੰਨਣ ਸਿੰਘ, ਸੰਤ ਕਰਤਾਰ ਸਿੰਘ ਜੀ ਅਤੇ ਸਾਥੀ ਸੰਤ ਬਾਬਾ ਦਰਬਾਰਾ ਸਿੰਘ ਜੀ ( ਜੋ ਅੱਜ ਕੱਲ ਵੀ ਜਥੇ ਵਿੱਚ ਹਨ ) ਇਨ੍ਹਾਂ ਨੇ ਦਾਸ ਦੇ ਖਿਆਲਾਂ ਨੂੰ ਹੋਰ ਵੀ ਪਰਪੱਕ ਕੀਤਾ । ਸ: ਚੰਨਣ ਸਿੰਘ ਜੀ ਨੇ ਜੋ ਕਿ ਦਾਸ ਦੇ ਮਾਮਾ ਜੀ ਭਾਈ ਸਾਹਿਬ ਗਿਆਨੀ ਊਧਮ ਸਿੰਘ ਜੀ ਖਨਿਆਣ ਜਲਾਵਤਨ ਤੇ ਆਜ਼ਾਦੀ ਦੇ ਘੁਲਾਟੀਏ ਸਨ, ਉਨ੍ਹਾਂ ਦਾ ਜੀਵਨ ਦਾਸ ਨੂੰ ਸੁਣਾਉਂਦੇ ਰਹਿਣਾ ਅਤੇ ਕਹਿਣਾ ਕਿ ਬਲਵੰਤ ਸਿੰਘ ਤੂੰ ਵੀ ਆਪਣੇ ਮਾਮਾ ਜੀ ਵਾਂਗ ਪੂਰਨ ਗੁਰਸਿੱਖੀ ਦਾ ਜੀਵਨ, ਕੀਰਤਨ ਵਖਿਆਨ ਵਿੱਚ ਡਟੇ ਰਹਿਣਾ। ਉਨ੍ਹਾਂ ਦੀ ਨਿੱਗਰ ਸਿੱਖਿਆ ਹਿਰਦੇ ਵਿੱਚ ਵਾਸਾ ਕਰਦੀ ਗਈ। ਇਸ ਤੋਂ ਮਹਾਂਪੁਰਸ਼ਾਂ ਦੇ ਜੀਵਨਾਂ ਦਾ ਭਗਤੀ ਸੰਸਕਾਰ ਅਤੇ ਨਾਮ ਸਿਮਰਨ ਦੀ

ਜਾਚਨਾ ਭਗਤ ਕਰਨੈਲ ਸਿੰਘ ਤੇ ਜਥੇਦਾਰ ਕੇਹਰ ਸਿੰਘ ਜੀਆਂ ਨੇ ਕਈ ਦਫ਼ਾ ਮਹਾਨ ਕੀਰਤਨੀਏ, ਬੀਤ ਰਾਗੀਏ, ਸੰਤ ਜੋਗੀ ਰਾੜੇ ਵਾਲੇ ਬਾਬਿਆਂ ਦੇ ਦਰਸ਼ਨ, ਕਥਾ ਕੀਰਤਨ ਵਖਿਆਨ, ਸਰਵਣ ਕਰਾਉਣੇ। ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ, ਬਾਬਾ ਖੁਦਾ ਸਿੰਘ ਜੀ, ਸੰਤ ਅਤਰ ਸਿੰਘ ਜੀ ਮਹਾਰਾਜ, ਸੰਤ ਭਗਵਾਨ ਸਿੰਘ ਜੀ ਰੇਰੂ ਸਾਹਿਬ ਵਾਲਿਆਂ ਦੇ ਜੋੜਮੇਲੇ ਵਿੱਚ ਮਹਾਨ ਲਗਨ ਪ੍ਰਪੱਕ ਹੋਣਾ, ਕਿ ਸੇਵਾ ਸਿਮਰਨ ਹੀ ਕਰੋ। ਇਨ੍ਹਾਂ ਸਤਪੁਰਸ਼ਾਂ ਦੇ ਮਿਲਾਪ ਨਾਲ ਧਾਰਮਿਕ ਜੀਵਨ, ਭਗਤੀ ਲਹਿਰ, ਨਾਮ ਸਿਮਰਨ ਦਾ ਪ੍ਰਪੱਕ ਹੋਣਾ। ਫਿਰ ਸਕੂਲੀ ਵਿਦਿਆ ਛੱਡ ਕੇ ਬੈਰਾਗੀ ਅਵੱਸਥਾ ਵਿੱਚ ਬਾਹਰ ਲੰਘ ਜਾਣਾ ਇਥੇ ਸੀਸ ਝੁਕਦਾ ਹੈ ਐਸੀਆਂ ਮਹਾਨ ਕਮਾਈਆਂ ਵਾਲੀਆਂ ਹਸਤੀਆਂ ਨੂੰ ਜਿਨ੍ਹਾਂ ਦੇ ਜੀਵਨ ਦੀ ਮਹਿਕ ਸੁਗੰਧੀ ਨੇ ਦਾਸ ਨੂੰ ਖਿੜਾ ਦਿੱਤਾ। ਐਸੇ ਸਤਪੁਰਸ਼ ਬਾਬਾ ਈਸ਼ਰ ਸਿੰਘ ਜੀ ਕਲੇਰਾਂ ਨਾਨਕਸਰ ਠਾਠ ਤੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਹੋਈ।

ਸੰਤ ਵਿਸਾਖਾ ਸਿੰਘ ਜੀ ਸੰਤ ਸਿਪਾਹੀ ਪੰਥ 'ਹੀਰਾ ਰਤਨ' ਕਿਸ਼ਨ ਪੁਰ ਕਲਾਂ, ਸੰਤ ਅਜਾਇਬ ਸਿੰਘ ਜੀ ਲੰਮੇ ਜੱਟਪੁਰੇ, ਸੰਤ ਗਿਆਨੀ ਸਪੂਰਨ ਸਿੰਘ ਜੀ ਰਾਜੋਆਣਾ, ਇਨ੍ਹਾਂ ਦੇ ਮਿਲਾਪ ਨਾਲ ਗੁਰਬਾਣੀ, ਵਿਦਿਆ ਗੁਰਮੱਤ ਅਰਥ ਬੋਧ ਸੰਥਿਆ ਸਮੇਤ ਪ੍ਰਾਪਤ ਹੋਏ। ਵੇਦਾਂਤ ਵਿਦਿਆ ਸੰਤ ਕਲਿਆਣ ਸਿੰਘ ਜੀ ਦੁਆਬਾ ਲਾਂਦੜਾਂ ਤੋਂ ਪ੍ਰਾਪਤ ਹੋਈ। ਹੋਰ ਬਹੁਤ ਮਹਾਂਪੁਰਖ ਜੈਸੇ ਸੰਤ ਕਿਰਪਾ ਦਾਸ ਜੀ, ਸੰਤ ਗੁਰਦਿਆਲ ਦਾਸ ਜੀ, ਡੇਰਾ

ਨਿਰੰਕਾਰੀ, ਸੰਤ ਬਿਸ਼ਨ ਦਾਸ ਜੀ ਵੇਦਾਂਤੀ ਅਵਧੂਤ ਸਿਹੌੜਾ ਸਾਹਿਬ, ਸੰਤ ਪ੍ਰੇਮ ਦਾਸ ਭਟੋਲੀ ਵਾਲੇ, ਸੰਤ ਦੇਵਾ ਦਾਸ ਜੀ ਵੇਦਾਂਤੀ ਸਭਾ ਦੇ ਕਥਾਗਰ, ਇਨ੍ਹਾਂ ਦਾ ਮਹਾਨ ਮਹਾਨ ਧੰਨਵਾਦ ਜਿਨ੍ਹਾਂ ਨੇ ਨਾਮ ਸੇਵਾ ਸਿਮਰਨ ਦੀਆਂ ਜੁਗਤੀਆਂ ਦੀ ਬਖ਼ਸ਼ਿਸ਼ ਕੀਤੀ। ਉਪ੍ਰੰਤ ਬਖ਼ਸ਼ਿਸ਼ ਦਾਤੇ ਸੰਤ ਬਾਬਾ ਪੂਰਨ ਦਾਸ ਜੀ ਮਹਾਰਾਜ ਜੀਆਂ ਦੀ ਸ਼ਰਨ ਵਿੱਚ ਆਉਣਾ। ਜੈਸੇ :-

'ਭਾਗੁ ਹੋਆ ਗੁਰ ਸੰਤੁ ਮਿਲਾਇਆ ॥'

ਅਥਵਾ :- "ਜਬ ਤੇ ਦਰਸਨ ਭੇਟੇ ਸਾਧੂ ਭਲੇ ਦਿਨਸ ਓਇ ਆਏ ॥"

ਜਿਨ੍ਹਾਂ ਦਾ ਫਲ 19 ਵੇਂ ਸਾਲ ਭਰ ਜੋਬਨ ਅਵੱਸਥਾ ਤੋਂ 9 ਮਈ 1966 ਤੱਕ ਉਨ੍ਹਾਂ ਦੀ ਸੇਵਾ ਤੇ ਸੰਗਤ ਦਾ ਸਮਾਂ ਪ੍ਰਾਪਤ ਹੋਇਆ। ਉਨ੍ਹਾਂ ਦੇ ਪ੍ਰਬਚਨਾਂ ਤੇ ਗੁਰੂ ਘਰਾਂ ਦੀ ਸੇਵਾ, ਧਰਮ ਪ੍ਰਚਾਰ ਤੇ ਜੋ ਵੀ ਸੇਵਾ ਦਾ ਸਮਾਂ ਮਿਲ ਰਿਹਾ ਹੈ ਇਹ ਉਨ੍ਹਾਂ ਦੀ ਬਖ਼ਸ਼ਿਸ਼ ਹੈ।

ਨਮਸ਼ਕਾਰ ॥ ਨਮਸ਼ਕਾਰ ॥ ਨਮਸ਼ਕਾਰ ॥

ਦਾਸ :-
' ਸੰਤ ਖਾਲਸਾ '
'ਬਲਵੰਤ ਸਿੰਘ ਸੰਤ'
ਮਾਤਾ ਗੁਜਰੀ ਸਰਾਏ,
ਸ੍ਰੀ ਫਤਹਿਗੜ੍ਹ ਸਾਹਿਬ।

## ਬਾਬੂ ਹੰਸ ਰਾਜ ਅਗਰਵਾਲ
## (ਸੰਗਰੂਰ)

ਨਾਮ - ਬਾਬੂ ਹੰਸ ਰਾਜ ਅਗਰਵਾਲ

ਪਿਤਾ ਦਾ ਨਾਮ - ਸ੍ਰੀ ਸੋਹਨ ਲਾਲ ਅਗਰਵਾਲ

ਮਾਤਾ ਦਾ ਨਾਮ - ਸੋਨਣ ਦੇਵੀ

ਬਾਬੂ ਹੰਸ ਰਾਜ ਅਗਰਵਾਲ ਦਾ ਜਨਮ ੧ ਮਈ ੧੯੪੬ ਈ: ਨੂੰ ਪਿੰਡ ਲੈਹਲ ਕਲਾਂ ਤਹਿਸੀਲ ਲਹਿਰਾ ਗਾਗਾ ਵਿਖੇ ਹੋਇਆ। ਇਨ੍ਹਾਂ ਦੇ ਛੇ ਭਰਾ ਸਨ ਆਪ ਸਭ ਤੋਂ ਛੋਟੇ ਸਨ।

੧੯੪੭ ਈ: ਦੇ ਦੰਗਿਆਂ ਤੋਂ ਬਾਅਦ ਆਪ ਲੈਹਲ ਕਲਾਂ ਤੋਂ ਪਿੰਡ ਲਹਰੀ ਜਿਲਾ ਹਿਸਾਰ ਵਿਖੇ ਆ ਗਏ। ਪ੍ਰਾਇਮਰੀ ਵਿਦਿਆ ਗੌਰਮਿੰਟ ਹਾਈ ਸਕੂਲ ਟੋਹਾਣਾ ਤੋਂ ਪ੍ਰਾਪਤ ਕੀਤੀ। ਆਪ ਮਿਹਨਤੀ ਸੁਭਾਅ ਦੇ ਕਰਕੇ ਪੰਜਵੀ ਕਲਾਸ ਤੋਂ ਹੀ ਦੁੱਧ ਦਾ ਕੰਮ ਕਰਦੇ ਜਿਸ ਨਾਲ ਆਪਦੀ ਪੜ੍ਹਾਈ ਦਾ ਖਰਚਾ ਖੁਦ ਹੀ ਪੂਰਾ ਕਰ ਲਿਆ ਕਰਦੇ ਸਨ। ਸ਼ੂਰੂ ਤੋਂ ਹੀ ਆਪ ਧਾਰਮਿਕ ਬਿਰਤੀ ਵਾਲੇ ਸਨ।

ਦਸਵੀਂ ਕਲਾਸ ਤੋਂ ਬਾਅਦ ਦਇਆ ਨੰਦ ਕਾਲਜ ਹਿਸਾਰ ਵਿਖੇ ਹੀ ਵਿਦਿਆ ਹਾਸਲ ਕੀਤੀ। ੧੯੬੫ ਈ: ਵਿਚ ਪੰਜਾਬ ਐਗਰੋ ਵਿਖੇ ਬਤੌਰ ਸਟੋਰ

ਕੀਪਰ ਦੇ ਨੌਕਰੀ ਕੀਤੀ। ੧੯੭੭ ਈ: ਵਿਚ ਆਪ ਦਾ ਹਿੰਦੋਸਤਾਨ ਟਰੈਕਟਰ ਦਾ ਵਪਾਰ ਸ਼ੂਰੂ ਕਰ ਦਿੱਤਾ। ਆਪ ਦੀ ਸ਼ਾਦੀ ਭਗਤ ਰਾਮ ਸਿੰਗਲਾ ਨਿਵਾਸੀ ਮਨਿਆਣਾ ਦੀ ਪੁਤਰੀ ਲਕਸ਼ਮੀ ਦੇਵੀ ਨਾਲ ਹੋਈ। ਆਪ ਦੇ ਦੋ ਪੁੱਤਰ ਅਤੇ ਇਕ ਪੁੱਤਰੀ ਹੈ।

ਸੰਨ ੧੯੮੧ ਈ: ਵਿਚ ਪਹਿਲੀ ਵਾਰ ਸੰਤ ਮਹਾਰਾਜ ਸਿੱਧਸਰ ਸਿਹੌੜਾ ਸਾਹਿਬ ਵਾਲਿਆਂ ਦੇ ਦਰਸ਼ਨ ਲਾਲ ਕੋਠੀ ਸੰਗਰੂਰ ਕੀਤੇ ਸਨ। ਸੰਨ ੧੯੮੨ ਵਿੱਚ ਮਹਿਲਾ ਰੋਡ, ਸਥਿਤ ਟਰੈਕਟਰ ਏਜੰਸੀ ਵਿਚ ਬਾਬਾ ਜੀਆਂ ਤੋਂ ਸ੍ਰੀ ਅਖੰਡ ਪਾਠ ਸਾਹਿਬ ਕਰਵਾਇਆ। ਆਪ ਆਪਦੇ ਨਿੱਜੀ ਵਿਵਹਾਰ ਦੇ ਨਾਲ ੨ ਸਮਾਜ ਸੇਵੀ ਜਥੇਬੰਦੀਆਂ ਨਾਲ ਰਲ ਕੇ ਸਮਾਜ ਦੇ ਭਲੇ ਲਈ ਵੀ ਯੋਗਦਾਨ ਦਿੰਦੇ ਸਨ। ਆਪ ਨੇ ਰਾਧਾ ਸੁਆਮੀ ਡੇਰੇ ਬਿਆਸ ਤੋਂ ਨਾਮ ਦੀ ਦਾਤ ਲਈ ਹੋਈ ਸੀ। ਪ੍ਰੰਤੂ ਸੰਤ ਬਾਬਾ ਜੀਆਂ ਪ੍ਰਤੀ ਅਥਾਹ ਸ਼ਰਧਾ ਅਤੇ ਪਿਆਰ ਰੱਖਦੇ ਸਨ। ਸੰਗਰੂਰ ਵਿਖੇ ਬਾਬਾ ਜੀਆਂ ਦੇ ਬਚਨਾਂ ਨਾਲ ਗੈਸ ਪਲਾਂਟ ਐਲ. ਪੀ. ਇੰਡੇਜਨ ਜਨਤਾ ਗੈਸਿਜ਼ ਪ੍ਰਾਈਵੇਟ ਲਿਮਟਿਡ ਲਗਵਾਇਆ। ਪ੍ਰੰਤੂ ਕੁਦਰਤ ਦੀ ਦੇਵਨੇਤ ਪਲਾਂਟ ਦਾਂ ਉਦਘਾਟਨ ਕਰਨ ਤੋਂ ਪਹਿਲਾਂ ਹੀ, ਸੀ. ਐਮ. ਸੀ, ਲੁਧਿਆਣਾ ਵਿਖੇ ੧੫ ਅਪ੍ਰੈਲ ੧੯੯੪ ਈ: ਨੂੰ ਸਰੀਰ ਛੱਡ ਗਏ। ਆਪ ਮਿੱਠ ਬੋਲੜੇ ਅਤੇ ਸਭ ਧਰਮਾਂ



ਇਹ ਹਨ

ਸ਼੍ਰੀ ਮਾਨ ਹੰਸਰਾਜ ਜੀ ਅਗਰਵਾਲ ਸਾਹਿਬ, ਹਰਮਨ ਪਿਆਰੇ, ਮਹਾਨ ਦਾਨੀ, ਸਰਬ-ਧਰਮ ਸਾਂਝੇ, ਪਾਤਰ-ਕੁਪਾਤਰੀ ਦਾ ਵਿਚਾਰ ਕਰਨ ਵਾਲੇ ਤੇ ਮਹਾਨ ਦਾਨੀਂ, ਜਿਨ੍ਹਾਂ ਨੇ ਸੰਤ ਖਾਲਸਾ ਦਲ ਨਾਲ ਹਮਦਰਦੀ ਸਹਿਤ ਮਾਲਵਾ ਇਤਿਹਾਸ ਵਿਚ ਮਹਾਨ ਸੇਵਾ ਕੀਤੀ ਗਿਆਰਾਂ ਲੱਖ ਰੁਪਏ ਦਾ ਦਾਨ ਦੇਕੇ ਸਦੀਵੀ ਸੰਤ ਖਾਲਸਾ ਇਨ੍ਹਾਂ ਦੇ ਧੰਨਵਾਦੀ ਰਹੇਗਾ ।




1. ਐਡਵੋਕੇਟ ਵਿਜੇ ਕੁਮਾਰ ਅਗਰਵਾਲ 2. ਐਡਵੋਕੇਟ ਸਤੀਸ਼ ਕੁਮਾਰ ਅਗਰਵਾਲ 3. ਸਤਿਕਾਰਯੋਗ ਮਾਤਾ ਜੀ ਲਕਸ਼ਮੀ ਦੇਵੀ 4. ਰਾਣੀ ਸੁਨੀਤਾ ਦੇਵੀ
(ਅਗਰਵਾਲ ਪਰਿਵਾਰ, ਸ੍ਰੀ ਹੰਸਰਾਜ ਜੀ ਅਗਰਵਾਲ)

ਨੂੰ ਪਿਆਰ ਕਰਨ ਵਾਲੇ ਸਨ। ਆਪ ਜੀ ਦੇ ਪ੍ਰੀਵਾਰ ਸਮੇਤ ਮਾਲਵਾ ਇਤਿਹਾਸ ਦੀ ਚੌਥੀ ਸੈਂਚੀ ਦੀ ਛਪਾਈ ਵਿਚ ਅੱਧੀ ਸੇਵਾ ਕਰਕੇ ਬਾਬੂ ਸਤੀਸ਼ ਕੁਮਾਰ ਐਡਵੋਕੇਟ ਵਿਜੈ ਕੁਮਾਰ ਅਗਰਵਾਲ ਐਡਵੋਕੇਟ ਦੇ ਹੱਥੀ ਸਭ ਤੋਂ ਵੱਡਾ ਦਾਨ ਪਾਇਆ। ਜਿਸ ਦਾ ਸਮੁੱਚਾ ਸੰਤ ਖਾਲਸਾ ਦਲ ਅਤੇ ਲਿਖਾਰੀ ਇਸ ਪ੍ਰੀਵਾਰ ਦਾ ਅਥਾਹ ਧੰਨਵਾਦ ਕਰਦਾ ਹੈ। ਉਨ੍ਹਾਂ ਤੋਂ ਬਾਅਦ ਉਨ੍ਹਾਂ ਦੇ ਸੁਲੱਗ ਸਪੁੱਤਰ ਅੱਜ ਵੀ ਮਨ-ਬਚ-ਕਰਮ ਕਰਕੇ ਤਨ-ਮਨ-ਧਨ ਨਾਲ ਉਨ੍ਹਾਂ ਦੇ ਚਲਾਏ ਰਾਹ ਤੇ ਚਲਦੇ ਹਨ ਅਤੇ ਸੰਤ ਖਾਲਸਾ ਦੇ ਹਰ ਅਸਥਾਨ ਅਤੇ ਸਬੰਧਤ ਸੇਵਾਵਾਂ ਵਿਚ ਦਾਨ ਦਿੰਦੇ ਹਨ। ਇਨ੍ਹਾਂ ਦੇ ਅਟੁੱਟ ਅਥਾਹ ਸੇਵਾ ਦੇ ਪੁੰਨ ਇਨ੍ਹਾਂ ਨੂੰ ਮਿਲਦੇ ਰਹਿਣ। ਹੋਰ ਵੀ ਦਾਨੀ ਸੱਜਣਾਂ ਨੂੰ ਇਸ ਮਾਰਗ ਤੇ ਚੱਲਣ ਦੀ ਸੇਧ ਮਿਲਦੀ ਰਹੇ। ਬਾਬੂ ਹੰਸ ਰਾਜ ਜੀ ਰਾਧਾ ਸੁਆਮੀ ਸਤਸੰਗ ਸੰਗਰੂਰ ਦੇ ਪ੍ਰਧਾਨ ਵੀ ਸਨ। ਆਪ ਦਾ ਪੰਜਾਬ ਦੇ ਕਈ ਹਿੱਸਿਆਂ ਵਿੱਚ ਬਿਜਨਸ ਹੋਣ ਕਰਕੇ ਲੋਕਾਂ ਨੂੰ ਡੂੰਘਾ ਪਿਆਰ ਸੀ। ਇਸ ਮਹਾਂਦਾਨੀ ਪ੍ਰੀਵਾਰ ਦਾ ਸ਼ੁਭ ਚਿੰਤਕ ਤੇ ਸ਼ੁਭ ਇਛਾਂਵਾਂ ਸਾਹਿਤ-

'ਸੰਤ ਖਾਲਸਾ'
ਸੰਤ ਬਲਵੰਤ ਸਿੰਘ ਜੀ

# ਸਰਦਾਰ ਜੋਗਿੰਦਰ ਸਿੰਘ ਨੰਬਰਦਾਰ (ਸੰਦੌੜ)

ਨਾਮ - ਸ: ਜੋਗਿੰਦਰ ਸਿੰਘ 'ਕਹਿਲ'

ਪਿਤਾ ਦਾ ਨਾਮ - ਸ: ਹਰਦਿੱਤ ਸਿੰਘ 'ਕਹਿਲ'

ਮਾਤਾ ਦਾ ਨਾਮ - ਰਤਨ ਕੌਰ

ਸ: ਜੋਗਿੰਦਰ ਸਿੰਘ ਦਾ ਜਨਮ ਪਿਤਾ ਹਰਦਿੱਤ ਸਿੰਘ ਜੀ ਦੇ ਗ੍ਰਹਿ ਸੰਦੌੜ ਵਿਖੇ ਹੋਇਆ। ਪਿਤਾ ਜੀ ਗਰੀਬ ਦਾਸ ਪੰਥ ਨੂੰ ਮੰਨਦੇ ਸਨ। ਸਰਦਾਰ ਬਹਾਦਰ ਸ: ਹਰਦਿੱਤ ਸਿੰਘ ਜੀ ਕਹਿਲ ਚੌਧਰੀ ਖਾਨਦਾਨ ਸੰਦੌੜ ਵਿਚ ਮਸ਼ਹੂਰ ਹੈ। ਆਪ ਬਹੁਤ ਵਿਦਵਾਨ ਤੇ ਹਰ ਵੇਲੇ ਸਿਮਰਨ ਵਿੱਚ ਮਗਨ ਰਹਿੰਦੇ ਸਨ। ਸ਼ੁਰੂ ਤੋਂ ਹੀ ਸੰਤ ਸੇਵੀ ਸਨ। ਬ੍ਰਹਮ ਗਿਆਨੀ ਦੀ ਅਵੱਸਥਾ, ਗ੍ਰਿਹਸਤ ਵਿੱਚ ਨਿਰਵਣ, ਤੇ ਸਰਦਾਰੇ ਦਰਬਾਰੇ ਬਹੁਤ ਸਤਿਕਾਰ ਸੀ। ਇਨ੍ਹਾਂ ਦੇ ਸੁਲੱਗ ਸਪੁੱਤਰ ਸ: ਜੋਗਿੰਦਰ ਸਿੰਘ ਜੀ ਹਨ। ਆਪ ਸੰਤ ਬਾ: ਅ: ਸਿੰ: ਖਾ: ਕਾਲਜ ਸੰਦੌੜ ਦੇ ਪ੍ਰਧਾਨ ਹਨ। ਸੰਤ ਖਾਲਸਾ ਦਲ ਦੀਆਂ ਧਾਰਮਿਕ ਸੰਸਥਾਵਾਂ ਵਿੱਚ ਪ੍ਰਧਾਨ, ਤੇ ਵਾਈਸ ਪ੍ਰਧਾਨ ਅਤੇ ਹਰ ਸੇਵਾ ਵਿੱਚ ਪੂਰਾ ਦਾਨ ਤੇ ਸਹਿਯੋਗ ਦਿੰਦੇ ਹਨ। ਇਨ੍ਹਾਂ ਦੀਆਂ ਦੋ ਸ਼ਾਦੀਆਂ ਹਨ। ਪਹਿਲੀ ਬੀਬੀ ਹਰਦੇਵ ਕੌਰ ਭੂਦਨ ਤੋਂ, ਦੂਜੀ ਬੀਬੀ ਹਰਦਿਆਲ ਕੌਰ ਨਗਰ ਜੰਡ ਤੋਂ ਹਨ।

ਆਪ ਹਰ ਪੱਖ ਤੋਂ ਸੇਵਾ ਵਿਚ ਭਰਪੂਰ ਹਿੱਸਾ ਲੈਂਦੇ ਹਨ। ਤਕਰੀਬਨ



ਖਾਨਦਾਨੀ ਚੌਧਰੀ ਸਾਹਿਬ ਨੰਬਰਦਾਰ ਜੋਗਿੰਦਰ ਸਿੰਘ
ਪ੍ਰਧਾਨ - ਸੰ. ਅ. ਸਿੰ. ਖਾ. ਕਾਲਜ, ਸੰਦੌੜ ।





ਉਪੱਰ : ਬਾਪੂ ਭਜਨ ਸਿੰਘ ਕਿਸ਼ਨਗੜ੍ਹ ਛੰਨਾ । ਹੇਠਾਂ : ਸ੍ਰ: ਮਹਿੰਦਰ ਪਾਲ ਸਿੰਘ, ਸੀਨੀਅਰ ਮੈਨੇਜਰ, P.S.B. ਫਾਇਨਾਂਸ ਕੰਪਨੀ, ਖੰਨਾ ।

ਦਰਜਨ ਭਰ ਕਾਲਜ, ਸੈਂਕੜੇ ਵਿਦਿਅਕ ਸੰਸਥਾਵਾਂ, ਸੈਂਕੜੇ ਗੁਰੂ ਘਰ ਅਤੇ ਨਿਸ਼ਾਨ ਸਾਹਿਬਾਂ ਦੀ ਸੇਵਾ ਅਤੇ ਰਿਸ਼ੀਕੇਸ ਤੱਕ ਸਰੋਵਰਾਂ ਵਿੱਚ ਹਿੱਸੇ ਪਾਏ। ਆਪ ਵਿੱਚ ਸੇਵਾ ਸਿਮਰਨ, ਵੈਸ਼ਨੋ ਭਾਵ, ਗਰੀਬ ਦਾਸ ਪੰਥ ਨੂੰ ਮੰਨਣਾ ਤੇ ਸਤਿਕਾਰ ਹਰ ਧਰਮ ਦਾ ਉਵੇਂ ਹੀ ਚਲਿਆ ਆਉਂਦਾ ਹੈ। ੧੯੯੮-੯੯ ਵਿੱਚ ਸੰਤ ਖਾਲਸਾ ਲਿਖਾਰੀ ਦੇ ਦੀਵਾਨ ਸੁਣਨੇ ਕੀਤੇ। ਫਿਰ ਸਿੱਧਸਰ ਸਾਹਿਬ ਤੇ ਸੰਦੌੜ ਨਗਰ ਵਿਖੇ ਦੀਵਾਨਾ ਤੇ ਪ੍ਰਭਾਵਤ ਹੋ ਕੇ ਅੰਮ੍ਰਿਤ ਛਕਿਆ ਅਤੇ ਉਨ੍ਹਾਂ ਵਿਚ ਜਥੇਦਾਰ, ਨੰਬਰਦਾਰ ਸਾਹਿਬ ਦੇ ਖਿਤਾਬ ਵਿਚ ਆਪ ਜੀ ਦਾ ਨਾਮ ਜਾਣਿਆ ਪਛਾਣਿਆ ਆਪੇ ਬੋਲਦਾ ਸ਼ਬਦ ਹਰ ਇਕ ਸੰਤ ਖਾਲਸਾ ਦੱਲ ਦੇ ਮੈਂਬਰਾਂ ਸੱਤਸੰਗੀ ਅਤੇ ਸਾਰੇ ਇਲਾਕੇ ਦੇਸ਼ਾਂ-ਵਿਦੇਸ਼ਾਂ ਵਿਚ ਨੰਬਰਦਾਰ ਪ੍ਰਧਾਨ ਸਾਹਿਬ ਕਰਕੇ ਜਾਣਿਆ ਜਾਂਦਾ ਹੈ ਜਿਨ੍ਹਾਂ ਨੇ ਮਾਲਵਾ ਇਤਿਹਾਸ ਦੀ ਚੌਥੀ ਸੈਂਚੀ ਵਿੱਚ ਸਵਾ ਲੱਖ (੧, ੨੫, ੦੦੦) ਰੁਪੈ ਦਾਨ ਦੇ ਕੇ ਮਾਣ ਪ੍ਰਾਪਤ ਕੀਤਾ ਹੈ। ਅੱਜ ਤੱਕ ਵੀ ਹਰ ਤਰ੍ਹਾਂ ਦੀ ਸੇਵਾ ਕਰਦੇ ਆ ਰਹੇ ਹਨ।

ਗੁਰਸਿੱਖ, ਸਾਧੂਆਂ, ਮਹਾਂਪੁਰਖਾਂ, ਗੈਸਟਾਂ, ਆਫੀਸਰਾਂ ਦੇ ਸਨਮਾਨ ਕਰਨਾ ਇਨ੍ਹਾਂ ਦਾ ਮੁੱਖ ਧਰਮ ਹੈ। ਇਸ ਸੇਵਾ ਵਿਚ ਇਹ ਬਹੁਤ ਨਿਪੁੰਨ ਹਨ। ਇਨ੍ਹਾਂ ਸਵਾਵਾਂ ਅਤੇ ਮਹਾਨ ਦਾਨੀ ਸੇਵਕ ਹੋਣ ਦੇ ਨਾਤੇ "ਸੰਤ ਖਾਲਸਾ" ਲਿਖਾਰੀ ਆਪ ਦਾ ਅਤਿ ਧੰਨਵਾਦੀ ਹੈ।

ਲਿਖਾਰੀ 'ਸੰਤ ਖਾਲਸਾ'

# ਸ: ਭਜਨ ਸਿੰਘ ਛੰਨਾ

ਨਾਮ - ਸ: ਭਜਨ ਸਿੰਘ ਸਿੱਧੂ
ਪਿਤਾ ਦਾ ਨਾਮ - ਸ: ਰੂੜ ਸਿੰਘ
ਮਾਤਾ ਦਾ ਨਾਮ - ਕਿਸ਼ਨ ਕੌਰ

ਸ: ਭਜਨ ਸਿੰਘ ਸਿੱਧੂ ਦਾ ਜਨਮ ਨਗਰ ਛੰਨਾ ਵਿਖੇ ਹੋਇਆ । ਆਪ ਦਾ ਸੁਭਾਅ ਸ਼ੁਰੂ ਤੋਂ ਹੀ ਨਿਮਰਤਾ ਭਾਵ ਅਤੇ ਸੰਤ ਸੇਵੀ ਸੀ । ਖਾਸ ਕਰ ਆਪ ਸ੍ਰੀ ਮਾਨ ੧੦੮ ਸੰਤ ਕਿਰਪਾਲ ਸਿੰਘ ਜੀ ਛੰਨਾ ਵਾਲਿਆਂ ਦੇ ਅਨਿੰਨ ਸੇਵਕ ਸਨ । ਸੰਤ ਮਹਾਂਪੁਰਖ ਜੀ ਇਨ੍ਹਾਂ ਨੂੰ ਆਪਦੀ ਆਤਮਾ ਕਰਕੇ ਸਮਝਦੇ ਸਨ । ਉਨ੍ਹਾਂ ਦੇ ਬਚਨਾਂ ਤੇ ਤੁੱਲਣਾ ਅਤੇ ਤਕਰੀਬਨ ਸਾਰੇ ਸਾਧੂਆਂ ਨੂੰ ਜੋੜ ਮੇਲਿਆਂ ਤੇ ਇਕੱਠੇ ਕਰਨਾ ਅਤੇ ਸਤਿਕਾਰ ਕਰਨਾ ਤਨ-ਮਨ-ਧਨ ਕਰਕੇ ਸੰਤਾਂ ਨੂੰ ਦਾਨ ਕਰਨਾ । ਸੰਤ ਮਨੀ ਸਿੰਘ ਜੀ, ਸੰਤ ਈਸ਼ਰ ਸਿੰਘ ਜੀ ਰਾੜਾ ਸਾਹਿਬ, ਸੰਤ ਜੋਧ ਸਿੰਘ ਜੀ, ਰਣਜੋਧ ਸਿੰਘ ਜੀ ਅਤੇ ਸੰਤ ਗੁਰਦਿਆਲ ਸਿੰਘ ਜੀ ਤੱਕ ਮਹਾਨ ਸੇਵਾ ਕੀਤੀ । ਸੰਤ ਅਜਾਇਬ ਸਿੰਘ ਜੀ ਬੋਪਾਰਾਏ, ਗਿਆਨੀ ਗੁਰਬਚਨ ਸਿੰਘ ਜੀ, ਸੰਤ ਗੁਰਦਿਆਲ ਸਿੰਘ ਜੀ ਠੱਕਰਵਾਲ ਤਕਰੀਬਨ ਸਾਰੇ ਸਾਧੂਆਂ ਦੇ ਬਾਪੂ ਪਿਤਾ

ਦੇ ਰੂਪ ਵਿਚ ਹੀ ਰਹੇ । 'ਸੰਤ ਖਾਲਸਾ' ਲਿਖਾਰੀ ਨੇ ਇਨ੍ਹਾਂ ਨੂੰ 'ਬਾਪੂ' ਦਾ ਦਰਜਾ ਦਿੱਤਾ ਹੈ। ਇਨ੍ਹਾ ਨੂੰ ਬਾਪੂ ਭਜਨ ਸਿੰਘ ਕਰਕੇ ਪੁਕਾਰਿਆ ਜਾਂਦਾ ਸੀ । ਸਾਰੇ ਮਹਾਤਮਾ ਨੂੰ ਇਕੱਤਰ ਕਰਨਾ ਸੰਤਾਂ ਵਲੋਂ ਇਨ੍ਹਾਂ ਦਾ ਤਪ ਤੇਜ ਸੀ। ਸੰਤ ਖਾਲਸਾ ਲਿਖਾਰੀ ਨਾਲ ਪਿਆਰ ਭਰਿਆ ਮਿਲਾਪ ਲੰਮੇ ਜੱਟਪੁਰੇ ਹੋਇਆ ਜੋ ਆਖਰ ਤੱਕ ਨਿਭਾ ਗਏ । ਜਿਨ੍ਹਾਂ ਦੇ ਦਾਮਾਦ ਸ: ਕਰਨੈਲ ਸਿੰਘ ਅਤੇ ਇਨ੍ਹਾਂ ਦੇ ਭਰ੍ਹਾ ਸ: ਮਾਨ ਸਿੰਘ ਨੀਵੀਂ ਮੰਗਲੀ ਤੋਂ ਹਨ । ਆਪ ਸਭ ਪ੍ਰੀਵਾਰ ਨੂੰ ਸੰਤ ਖਾਲਸਾ ਨਾਲ ਮਿਲਾ ਕੇ ਗਏ ਹਨ । ਪਿਛੇ ਸਾਰਾ ਪ੍ਰੀਵਾਰ ਅਤੇ ਨੀਵੀਂ ਮੰਗਲੀ ਵਾਲੇ ਸੰਤ ਖਾਲਸਾ ਨਾਲ ਪੂਰਾ ੨ ਸਹਿਯੋਗ ਦੇ ਰਹੇ ਹਨ । ਆਪ ਨੇ ਕਈ ਵਿਦਿਅਕ ਸੰਸਥਾਵਾਂ ਵਿੱਚ ਦਾਨ ਪਾਇਆ । ਸੰਤ ਮਹਾਰਾਜ ਕ੍ਰਿਪਾਲ ਸਿੰਘ ਜੀ ਛੰਨਾ ਵਾਲਿਆਂ ਦੀ ਯਾਦ ਵਿਚ ਸ੍ਰੀ ਨਿਸ਼ਾਨ ਸਾਹਿਬ ਦੀ ਸੇਵਾ ਕਰਵਾਈ । ਅਖੀਰ ਆਪ ਸੇਵਾ ਸਿਮਰਨ ਸੰਗਤ ਕਰਦੇ ਪ੍ਰਭੂ ਨੂੰ ਪਿਆਰੇ ਹੋ ਗਏ । ਸੰਤ ਖਾਲਸਾ ਆਪ ਦਾ ਤਹਿ ਦਿਲੋਂ ਧੰਨਵਾਦੀ ਹੈ ।

## ਸ: ਮਹਿੰਦਰ ਪਾਲ ਸਿੰਘ ਖੰਨਾ
## (ਮੈਨੇਜਰ ਸਾਹਿਬ)

ਸ: ਮਹਿੰਦਰ ਪਾਲ ਸਿੰਘ ਜੀ ਕਟਾਰੀਆ, ਜਿਨ੍ਹਾਂ ਦਾ ਕੁਝ ਸੰਖੇਪ ਜੀਵਨ ਜਿਸ ਵਿਚ ਸਤਿਕਾਰ ਯੋਗ ਪਿਤਾ ਸ: ਅਵਤਾਰ ਸਿੰਘ ਕਟਾਰੀਆ ਦੇ ਗ੍ਰਹਿ ਭਾਗਾਂ ਵਾਲੇ ਇਨ੍ਹਾਂ ਪੰਜਾਂ ਭਰਾਵਾਂ ਨੇ ਜਨਮ ਲਿਆ। ਦੇਹਲੀ ਸਦੀਆਂ ਦੀ ਰਾਜਧਾਨੀ ਰਾਜਿਆਂ ਮਹਾਰਾਜਿਆਂ ਤੋਂ ਚਲੀ ਆ ਰਹੀ ਹੈ। ਭਾਰਤ ਵਿੱਚ ਦੇਸ਼ਾਂ, ਵਿਦੇਸ਼ਾਂ ਵਿਚ ਬਹੁਤ ਮਾਣ ਹੈ। ਉਹਨਾਂ ਦੇਹਲੀ ਨੂੰ ਚਮਕਾਉਣ ਹਿੱਤ ,ਮਾਤਾ ਹਰਜਿੰਦਰ ਕੌਰ ਜੀ ਆਪ ਦੇ ਪੰਜਾਂ ਪੁਤਰਾਂ ਨੂੰ ਪਿਆਰ ਕਰਦੇ ਹਨ ਅਤੇ ਇਕ ਧੀ ਨੂੰ ਵੀ ਜਨਮ ਦਿੱਤਾ ਜਿਨ੍ਹਾਂ ਦੀ ਸੇਵਾ ਸੰਭਾਲ ਬ੍ਰਹਮਚਾਰੀ ਆਸ਼ਰਮ ਵਿਚ ਵਿਦਿਅਕ ਸੰਸਕਾਰ ਦੇ ਮੁਤਾਬਕ ਹੋਣਹਾਰ ਸਾਰੇ ਭਰਾਵਾਂ ਨੇ ਅੱਛੀਆਂ ਡਿਗਰੀਆਂ ਹਾਸਲ ਕੀਤੀਆਂ। ਜਿਨ੍ਹਾਂ ਵਿਚੋਂ ਚਮਕਦੇ ਸਿਤਾਰੇ, ਮਾਤਾ ਪਿਤਾ ਦੀ ਨੇਕ ਕਮਾਈ ਚਮਕਾਉਣ ਹਿੱਤ ਸਾਡੇ ਵਿਚ ਮਾਣ ਪਾਉਣ ਵਾਲੇ ਸ: ਮਹਿੰਦਰ ਪਾਲ ਸਿੰਘ (P.S.B.) ਫਾਇਨੈਂਸ ਗਰੁਪ ਆਫ ਕੰਪਨੀਜ਼ ਹਨ। ਜਿਨ੍ਹਾਂ ਦੀ ਡਿਊਟੀ ਅਤੇ ਰਿਹਾਇਸ਼ ਖੰਨਾ ਸ਼ਹਿਰ ਵਿਖੇ ਹੈ। ਜਨਮ ਭੂਮੀ ਦੇਹਲੀ ਵਿਚ ਰਹਿੰਦਿਆਂ ਗ੍ਰਿਹਸਤ ਮਾਰਗ ਵਿਚ ਕੋਮਲ ਸੁਭਾ ਦੇ ਬੀਬੀ ਚੰਚਲ ਕੌਰ ਬਿੰਦਰ ਸਪੁੱਤਰੀ ਸ: ਸੁਰਜੀਤ ਸਿੰਘ 'ਬਿੰਦਰ'

ਭੋਲਾ ਨਾਥ ਨਗਰ ਸਾਹਦਰਾ ਦੇਹਲੀ ਦਾ ਜੀਵਨ ਸਾਥ ਮਿਲਿਆ। ਜਿਨਾਂ ਨੂੰ ਦੋ ਲੜਕੀਆਂ ਅਤੇ ਇਕ ਸੁੰਦਰ ਬਾਲਕ ਦਾ ਫਲ ਪ੍ਰਾਪਤ ਹੋਇਆ। ਆਪ ਨੇਕ ਕਮਾਈ ਕਰਦੇ ਹੋਏ ਤਕਰੀਬਨ ਤਿੰਨ ਸਾਲ ਤੋਂ ਪਿਛਲੇ ਸੰਚਤ ਕਰਮਾਂ ਕਰਕੇ ਸੰਤਾਂ ਦਾ ਸਤਸੰਗ ਪ੍ਰਾਪਤ ਹੋਇਆ। ਆਪ ਤਿੰਨ ਸਾਲ ਤੋਂ ਲਗਾਤਾਰ ਸਤਸੰਗ ਕਰਦੇ ਆ ਰਹੇ ਹਨ। ਤਨ-ਮਨ-ਧਨ ਨਾਲ ਸੇਵਾਵਾਂ ਵਿਚ ਹਿੱਸਾ ਪਾਉਂਦੇ ਹਨ। ਮਾਲਵਾ ਇਤਿਹਾਸ ਦੀ ਚੌਥੀ ਸੈਂਚੀ ਵਿਚ ਇਹਨਾਂ ਨੇ ਆਪਦੇ ਦੇਹਲੀ ਪ੍ਰੀਵਾਰ ਪੰਜਾਂ ਭਰਾਵਾਂ ਨੇ ਮਿਲ ਕੇ ੧, ੨੫, ੦੦੦ (ਸਵਾ ਲੱਖ) ਰੁਪੈ ਦਾਨ ਦੇ ਕੇ ਸੇਵਾ ਕੀਤੀ ਹੈ। ਸਤਿਗੁਰੂ ਇਨ੍ਹਾਂ ਨੂੰ ਅਤੇ ਪ੍ਰੀਵਾਰ ਨੂੰ ਚੜ੍ਹਦੀ ਕਲਾ ਵਿਚ ਰੱਖੇ। ਇਸੇ ਤਰ੍ਹਾਂ ਸੇਵਾ ਕਰਦੇ ਰਹਿਣ। ਸੰਤ ਖਾਲਸਾ ਲਿਖਾਰੀ ਇਹਨਾਂ ਦਾ ਸੁੱਧ ਹਿਰਦਾ ਤੱਕ ਕੇ ਬੇਨਤੀ ਕਰਦਾ ਹੈ ਕਿ ਉਨ੍ਹਾਂ ਨੂੰ ਸਤਿਗੁਰੂ ਚੜ੍ਹਦੀ ਕਲਾ ਵਿਚ ਲਿਜਾਣ ਤੇ ਨੇਕ ਕਮਾਈ ਵਧੇ। ਤਨ-ਮਨ-ਧਨ ਨਾਲ ਦੇਸ਼, ਕੌਮ, ਧਰਮ ਅਤੇ ਗੁਰੂ ਘਰਾਂ ਦੀ ਸੇਵਾ ਕਰਦੇ ਰਹਿਣ।

ਧੰਨਵਾਦੀ ਸਹਿਤ
'ਸੰਤ ਖਾਲਸਾ' ਲਿਖਾਰੀ

# ਸ: ਸੁਰਿੰਦਰ ਸਿੰਘ 'ਗਰੇਵਾਲ' (ਸਰਪੰਚ) ਕੋਟਾਲਾ

"ਪੂਰਬ ਕਰਮ ਅੰਕਰ ਜਬ ਪ੍ਰਗਟਿਓ, ਭੇਟਿਓ ਪੁਰਖੁ ਰਸਕਿ ਬੈਰਾਗੀ ॥"

ਪ੍ਰਾਨੀ ਦੇ ਪਿਛਲੇ ਕਰਮਾਂ ਦੀ ਕਮਾਈ ਦਾ ਫਲ ਅਵੱਸਮੇਵ ਪ੍ਰਾਪਤ ਹੋਣ ਦਾ ਪ੍ਰਗਟ ਹੋਣਾ ਇਨ੍ਹਾਂ ਸੁਭ ਲਖਸ਼ਣਾ ਨੂੰ ਦਰਸਾਉਂਦਾ ਹੈ। ਜਿਨ੍ਹਾਂ ਦੇ ਜੀਵਨ ਵਿੱਚ ਸੰਤਾਂ ਮਹਾਂਪੁਰਖਾਂ ਦੀ ਸੰਗਤ, ਗੁਰੂ ਘਰ ਨਾਲ ਪਿਆਰ, ਪਰਮੇਸ਼ਰ ਦੇ ਸੰਤਾਂ ਭਗਤਾਂ ਨਾਲ ਹਰ ਵਰਗ ਦੇ ਧਰਮ ਨੂੰ ਉਹ ਸੱਚੇ ਹਿਰਦੇ ਨਾਲ ਪਿਆਰ ਕਰਦੇ ਆਉਂਦੇ ਹਨ। ਉਨ੍ਹਾਂ ਦੀ ਆਪਦੀ ਨੇਕ ਕਮਾਈ ਉਨ੍ਹਾਂ ਵੱਲ ਆਪਣੇ ਆਪ ਡੁੱਲ੍ਹ ੨ ਪੈਂਦੀ ਹੈ। ਉਨ੍ਹਾਂ ਦੇ ਅੰਦਰ ਚੁੰਬਕ ਵਾਂਗ ਕਸ਼ਸ਼, ਲੋਹੇ ਦੇ ਟੁਕੜਿਆਂ ਨੂੰ ਜੋੜਨ ਦੀ ਹੁੰਦੀ ਹੈ। ਇਸ ਤਰ੍ਹਾ ਚੁੰਬਕ ਨਾਲ ਲੋਹੇ ਦੇ ਟੁਕੜੇ ਮਿਲਣ ਦਾ ਸਮਾਂ - ਮਿਲਾਪ ਸ: ਸੁਰਿੰਦਰ ਸਿੰਘ ਗਰੇਵਾਲ ਦਾ ਸੰਤ ਖਾਲਸਾ 'ਲਿਖਾਰੀ' ਨਾਲ ਹੋਇਆ। ਖਾਸ ਕਰ ਇਲਾਕਾ ਨਿਵਾਸੀ, ਪਟੜੀ ਫੇਰ ਹਰ ਧਰਮ ਦੇ ਸਾਧੂਆਂ ਅਤੇ ਗੁਰੂਆਂ ਨਾਲ ਕਿਤੇ ਵੀ ਕੋਈ ਸੇਵਾ ਮਹਾਂਪੁਰਖ ਕਰਾਵੇ ਸਭ ਦਾ ਸਾਥ ਦਿੰਦੇ ਸਨ। ਆਪ ਦੇ ਨਗਰ ਵਿੱਚ ਵੀ ਗਰੀਬਾਂ ਅਨਾਥਾਂ ਤੇ ਹੋਰ ਧਰਮਾਤਮਾ ਡਿੱਗਿਆਂ ਨੂੰ ਚੁੱਕਣ ਦਾ ਅਥਾਹ ਪਿਆਰ ਸੀ ਭਾਵੇਂ ਘਰ ਕੁਝ ਵੀ ਹੋਵੇ, ਘਰ ਦੇ ਕਿਸੇ ਮੈਂਬਰ ਦੀ ਪ੍ਰਵਾਹ ਨਾ ਕਰਦੇ ਹੋਏ, ਓਨਰ ਬਣ ਕੇ ਆਪੇ ਤੋਂ ਬਾਹਰ ਤਨ, ਮਨ, ਖਾਸ ਕਰ ਧਨ ਨਾਲ ਅਥਾਹ ਸੇਵਾ

ਕਰਦੇ। ਜਿਨ੍ਹਾਂ ਦਾ ਬਚਪਨ ਬ੍ਰਹਮਚਾਰੀ ਆਸ਼ਰਮ ਸਤਿਕਾਰਯੋਗ ਪਿਤਾ ਜੀ ਸ: ਹਰਨਾਮ ਸਿੰਘ 'ਗਰੇਵਾਲ' ਦੇ ਗ੍ਰਹਿ ਪੰਜ ਭੈਣਾਂ ਅਤੇ ਦੋ ਭਰਾਵਾਂ ਨੇ ਜਨਮ ਲਿਆ 'ਧਨ ਜਣੇਂਦੀ ਮਾਉ' ਦੇ ਅਨੁਸਾਰ ਮਾਤਾ ਸ਼ਾਮ ਕੌਰ ਜੀ ਦੀ ਸੁਭਾਗੀ ਕੁੱਖ ਨੂੰ ਭਾਗ ਲੱਗੇ। ਉਨ੍ਹਾ ਵਿਚੋਂ ਸ: ਗੁਰਦੇਵ ਸਿੰਘ ਜੀ ਵੱਡੇ ਭਰਾਤਾ ਸਾਹਿਬ ਦਾ ਪ੍ਰੀਵਾਰ ਅਮਰੀਕਾ ਵਿਖੇ ਸ਼ੁਭ ਜਸ, ਨੇਕ ਕਮਾਈ ਔਰ ਅੱਛੇ ਜੀਵਨ ਬਤੀਤ ਕਰ ਰਹੇ ਹਨ। ਛੋਟੇ ਸ: ਸੁਰਿੰਦਰ ਸਿੰਘ ਜੀ ਜੋ ਨਗਰ ਕੋਟਾਲਾ ਵਿਖੇ ਹੀ ਰਹਿੰਦੇ ਸਨ। ਨਗਰ ਵਿੱਚ ਸੋਸ਼ਲ ਸੁਸਾਇਟੀਆਂ ਦੇ ਪ੍ਰਧਾਨ ਵੀ ਰਹੇ। ਨਗਰ ਦੇ ਹਰ ਸਾਂਝੇ ਕੰਮ ਵਿੱਚ ਵੱਧ ਚੜ ਕੇ ਸੇਵਾ ਕਰਦੇ। ਆਪ ਖਾਸ ਕਰ ਸਮਰਾਲਾ, ਖਮਾਣੋਂ, ਝਾੜਸਾਹਿਬ, ਪੈਲ, ਸਿਹੌੜਾ ਸਾਹਿਬ, ਸਿੱਧਸਰ ਸਾਹਿਬ ਤੱਕ, ਮਾਛੀਵਾੜਾ, ਦੋਰਾਹਾ, ਖੰਨਾਂ ਸਰਕਲ ਵਿੱਚ ਹਰ ਥਾਂ ਜਾਣੇ ਪਛਾਣੇ ਸੱਜਨਾ ਵਿਚ ਸੱਜਨ ਹੋਏ।

ਜਿਨ੍ਹਾਂ ਦੀ ਸੋਇ ਸਿੱਧਸਰ ਸਾਹਿਬ ਤੱਕ ਸਾਰਾ ਸਰਕਲ, ਬੜੇ ਬੜੇ ਅਸਥਾਨ ਸ੍ਰੀ ਫਤਹਿਗੜ੍ਹ ਸਾਹਿਬ ਮਾਤਾ ਗੁਜਰੀ ਸਰਾਏ, ਆਲਮਗੀਰ ਜੱਦੀ ਨਗਰ ਹੋਣ ਕਰਕੇ ਸਾਰਾ ਅਸਥਾਨ ਆਪ ਦਾ ਘਰ ਹਵੇਲੀ ਸਰਵ ਧਰਮ ਹਿੱਤ, ਸਕੂਲ ਲਈ ਦਿੱਤੀ। ਸਾਰੇ ਇਲਾਕੇ ਵਿੱਚ ਸਤਿਕਾਰ ਮਾਣ ਨਾਲ ਜੀਵਨ ਦਾ ਜੋ ਸੁਭਾਅ ਬਣਿਆ ਹੋਇਆ ਸੀ ਉਸ ਵਿੱਚ ਨਿਪੁੰਨ ਸਨ। ਆਪ ਪਹਿਲਾਂ 145 ਚੱਕ, 9 L - ਮਿੰਟਗੁਮਰੀ (ਪਾਕਿਸਤਾਨ) ਰਹਿੰਦੇ ਸਨ। ਜੱਦੀ ਪਿੰਡ ਆਲਮਗੀਰ ਸੀ। ਉਧਰ ਪਿਤਾ ਜੀ ਵਲੋਂ ਕਾਨੂੰਗੋ ਦੀ ਹੈਸੀਅਤ 5 ਮੁਰੱਬੇ ਵਾਰ ਵਿੱਚ ਸਨ। ਇਸ ਲਈ ਸਾਰਾ ਪ੍ਰੀਵਾਰ ਵਾਰ ਵਿੱਚ ਚਲਿਆ ਗਿਆ ਸੀ। ਸੰਨ 1947 ਵੇਲੇ ਇੱਧਰ

ਹਿੰਦੋਸਤਾਨ ਆਉਣਾ ਪਿਆ। ਪੰਜ ਮੁਰੱਬਿਆ ਕਰਕੇ ਇਧਰ 70 ਏਕੜ ਜ਼ਮੀਨ ਨਗਰ ਕੋਟਾਲਾ ਵਿਖੇ ਅਲਾਟ ਹੋ ਗਈ। ਸਾਰੇ ਪ੍ਰੀਵਾਰ ਨੇ ਨਗਰ ਕੋਟਾਲਾ ਵਿਖੇ ਆ ਨਿਵਾਸ ਕੀਤਾ। 1947 ਵਿੱਚ ਹੀ 14-16 ਸਾਲ ਦੀ ਉਮਰ ਵਿੱਚ ਗ੍ਰਿਹਸਤ ਮਾਰਗ ਵਿੱਚ ਪ੍ਰਵੇਸ਼ਕਾ ਬੀਬੀ ਜਸਵੰਤ ਕੌਰ ਪੰਧੇਰ ਸਪੁੱਤਰੀ ਜ਼ੈਲਦਾਰ ਸ: ਨਿਹਾਲ ਸਿੰਘ ਜੀ ਪੰਧੇਰ ਨਗਰ ਸਿਆੜ ਨਾਲ ਜੀਵਨ ਦਾ ਸਾਥ ਬਣਿਆ। ਗ੍ਰਿਹਸਤ ਮਾਰਗ ਵਿੱਚ ਰਹਿੰਦਿਆ ਭਾਗਾਂ ਨਾਲ ਹੋਣਹਾਰ ਤਿੰਨ ਸਪੁੱਤਰ ਅਤੇ ਪੰਜ ਬੀਬੀਆਂ ਦੀ ਦਾਤ ਪ੍ਰਾਪਤ ਹੋਈ। ਜਿਨ੍ਹਾਂ ਨੂੰ ਆਪ ਜੀ ਨੇ ਵਿਦਿਅਕ ਖੇਤਰ ਵਿੱਚ ਡਿਗਰੀਆਂ ਹਾਸਲ ਕਰਵਾਈਆਂ। B.A. ਤੋਂ ਘੱਟ ਕਿਸੇ ਨੇ ਵੀ ਵਿਦਿਆ ਪ੍ਰਾਪਤ ਨਹੀਂ ਕੀਤੀ। ਸਾਰਿਆਂ ਨੂੰ ਗ੍ਰਿਹਸਤ ਮਾਰਗ ਵਿੱਚ ਪ੍ਰਵੇਸ਼ ਕੀਤਾ।

ਤਿੰਨਾਂ ਸਪੁੱਤਰਾਂ ਵਿੱਚ ਕਾਕਾ ਗੁਰਬਚਨ ਸਿੰਘ ਗਰੇਵਾਲ ਕੈਨੇਡਾ ਵਿਖੇ, ਵੱਡਾ ਕਾਕਾ ਸੁਰਜੀਤ ਸਿੰਘ ਅਤੇ ਛੋਟਾ ਕਾਕਾ ਬਲਜਿੰਦਰ ਸਿੰਘ ਨਗਰ ਕੋਟਾਲਾ ਵਿਖੇ ਰਹਿੰਦੇ ਹਨ। ਜੋ ਖੁਸ਼ੀ ਨਾਲ ਸਰਵਿਸਾਂ ਕਰਦੇ ਅਤੇ ਭਾਈਚਾਰੇ ਵਿੱਚ ਮਾਣ ਪ੍ਰਾਪਤ ਕਰਦੇ ਹਨ। ਗ੍ਰਿਹਸਤ ਮਾਰਗ ਵਿੱਚ ਖਾਸ ਕਰ ਧਾਰਮਿਕ ਰੁਚੀ ਦੇ ਨਾਲ ਨਾਲ ਹੱਦ ਤੋਂ ਵੱਧ ਸੇਵਾ ਵਿੱਚ ਆਪ ਜੀ ਨੇ 1978 ਤੋਂ 'ਸੰਤ ਖਾਲਸਾ' ਲਿਖਾਰੀ ਸੰਤ ਬਲਵੰਤ ਸਿੰਘ ਮਹਾਰਾਜ ਜੀਆਂ ਨਾਲ, ਮਿਲਾਪ ਨੰਬਰਦਾਰ ਦੁਰਲੱਭ ਸਿੰਘ ਜੀ ਕੂਹਲੀ ਕਲਾਂ ਰਾਹੀਂ ਸਿੱਧਸਰ ਸਾਹਿਬ ਵਿਖੇ ਹੋਇਆ। ਸਾਰਾ ਪ੍ਰੀਵਾਰ ਗੁਰੂ ਮਹਾਰਾਜ ਦੇ ਬੇੜੇ ਚਾੜ੍ਹ ਦਿੱਤਾ।

ਉਪਮਾ ਪ੍ਰਮਾਣ ਹੈ ।

"ਦੀਨ ਦਇਆਲ ਭਰੋਸੇ ਤੇਰੈ ਸਭ ਪ੍ਰੀਵਾਰ ਚੜਾਇਆ ਬੇੜੇ ॥

ਸ: ਸੁਰਿੰਦਰ ਸਿੰਘ ਜੀ ਗਰੇਵਾਲ ਸਾਹਿਬ ਨੇ ਸਿੱਧਸਰ ਸਾਹਿਬ ਕਾਫੀ ਧੰਨ ਖਰਚ ਕੇ ਭੱਠੇ ਦੀ ਸੇਵਾ ਕੀਤੀ । ਜਿਸ ਵਿਚ ਅਣਗਿਣਤ ਧੰਨ ਖਰਚ ਕੇ ਸੇਵਾ ਨੂੰ ਇਕੱਲਿਆ ਹੀ ਸਿਰੇ ਚਾੜ੍ਹਿਆ । ਜਿਸ ਨਾਲ ਗੁਰੂ ਘਰਾਂ ਦੀ ਬੇਅੰਤ ਸੇਵਾ ਹੋਈ । ਲਿਖਾਰੀ 'ਸੰਤ ਖਾਲਸਾ' ਜੀ ਦੀ ਮਾਤਾ ਜਗਤ ਮਾਤਾ ਹਰਨਾਮ ਕੌਰ ਜੀਆਂ ਦੇ ਮਹੋਛੇ ਦਾ ਸਾਰਾ ਖਰਚ ਸ: ਬਹਾਦਰ ਸਰਪੰਚ ਸਾਹਿਬ ਜੀ ਨੇ ਆਪਣੇ ਵਲੋਂ ਕੀਤਾ । ਉਪਰੰਤ ਕਿਤੇ ਕੋਈ ਵੀ ਜੱਗ, ਤੀਰਥ ਕਿਸੇ ਵੀ ਅਸਥਾਨ, ਸੰਤ ਖਾਲਸਾ ਦੀਆਂ ਵਿਦਿਅਕ ਸੰਸਥਾਵਾਂ, ਧਾਰਮਿਕ ਸੰਸਥਾਵਾਂ, ਗੁਰੂ ਘਰਾਂ ਵਿਚ ਕਿਤੇ ਵੀ ਸੇਵਾ ਦਾ ਸਮਾਂ ਮਿਲਦਾ ਆਪ ਪੁਰਜ਼ੋਰ ਸੇਵਾ ਕਰਦੇ ਰਹੇ । ਸਭ ਤੋਂ ਵੱਧ ਉੱਚ ਦੇ ਪੀਰ ਦਾ ਡੇਰਾ, ਗੋਬਿੰਦਘਾਟ (ਪਾਲਮਾਜਰਾ) ਵਿਖੇ ਜੰਗਲ ਵਿਚ ਮੰਗਲ, ਰੋਹੀਆਂ ਵਿਚ ਬਾਗ, ਬਲਦਾ ਦੀ ਜੋੜੀ ਨਾਲ ਅਤੇ ਟਰੈਕਟਰ ਨਾਲ ਸੇਵਾ, ਬਾਗ ਆਪ ਲਵਾਇਆ । ਇਥੇ ਸੰਤ ਮਹਾਰਾਜ ਲਈ ਕੁਟੀਆਂ ਬਣਵਾਈ ਇਹ ਉਨਾਂ ਦੀ ਯਾਦ ਹੈ । ਸੰਤ ਖਾਲਸਾ ਦਲ ਦੇ ਹਰ ਅਸਥਾਨਾਂ ਤੇ ਤਨ-ਮਨ-ਧਨ ਨਾਲ ਸੇਵਾ ਕਰਦੇ ਅਖੀਰ :-

ਸੇਵਕ ਕੀ ਓੜਕਿ ਨਿਬਹੀ ਪ੍ਰੀਤਿ ॥

ਦੇ ਮਹਾਂਵਾਕ ਅਨੁਸਾਰ ਅੱਛੇ ਜੀਵਨ ਵਿਚ ਅਚਾਨਕ ਹੀ ੨੯ ਨਵੰਬਰ

੧੯੯੧ ਈ: ਨੂੰ ਸਦੀਵੀ ਵਿਛੋੜਾ ਦੇ ਗਏ। ਜਿਸ ਦੀ 'ਸੰਤ ਖਾਲਸਾ ਦਲ' ਨੂੰ ਬਹੁਤ ਘਾਟ ਪਈ। ਉਨਾਂ ਦੇ ਸੁਪਨੇ ਨੂੰ ਸਾਕਾਰ ਲਿਆਉਣ ਹਿੱਤ ਪ੍ਰੀਵਾਰ ਸਮੇਤ (ਸਵਾ ਲੱਖ) ੧,੨੫,੦੦੦ ਰੁਪੈ ਮਾਲਵਾ ਇਤਿਹਾਸ ਦੀ ਚੌਥੀ ਸੈਂਚੀ ਦੀ ਛਪਾਈ ਵਿਚ ਹਿੱਸਾ ਪਾਇਆ। 'ਸੰਤ ਖਾਲਸਾ' ਲਿਖਾਰੀ ਸਹਿਤ ਸੰਤ ਖਾਲਸਾ ਦਲ ਦੇ ਸ਼ੁਕਰ ਗਜਾਰਦੇ ਹਾਂ ਸਤਿਗੁਰੂ ਉਨਾਂ ਨੂੰ ਚਰਨਾਂ ਵਿਚ ਨਿਵਾਸ ਦੇਣ ਐਸੇ ਸੱਜਨ ਰੋਜ਼ ੨ ਸੰਸਾਰ ਵਿਚ ਨਹੀਂ ਆਉਂਦੇ। 'ਹੈਨਿ ਵਿਰਲੇ ਨਾਹੀ ਘਣੇ' ਜਿਨਾਂ ਦੀ ਸੰਤ ਖਾਲਸਾ ਦਲ ਨੂੰ ਮਹਾਨ ਲੋੜ, ਦੇਸ਼, ਕੌਮ, ਸਭ ਧਰਮਾਂ ਨੂੰ ਵੀ ਲੋੜ ਹੈ।

ਅਤਿ ਪਿਆਰ ਸਾਹਿਤ ਉਨਾਂ ਦੀ ਸੇਵਾ ਤੋਂ ਕੁਰਬਾਨ ਹੋਣ ਵਾਲੇ ਸ਼ਬਦਾਂ ਵਿਚ

ਧੰਨਵਾਦ ਸਹਿਤ ਸੁਭਚਿੰਤਕ

ਲਿਖਾਰੀ 'ਸੰਤ ਖਾਲਸਾ

# ਗਿਆਨੀ ਈਸ਼ਰ ਸਿੰਘ 'ਧਲੇਰ'

ਗਿਆਨੀ ਈਸ਼ਰ ਸਿੰਘ ਦਾ ਜਨਮ ਨਗਰ ਧਲੇਰ ਵਿਖੇ ਮਾਤਾ ਨਿਹਾਲ ਕੌਰ ਜੀ ਅਤੇ ਪਿਤਾ ਸ: ਦਲੀਪ ਸਿੰਘ 'ਬੱਧਾਰਾਏ' ਦੇ ਗ੍ਰਹਿ ਵਿਖੇ ਹੋਇਆ। ਬਚਪਨ ਤੋਂ ਬਾਅਦ ਅੱਠਵੀਂ ਤੱਕ ਵਿਦਿਆ ਪ੍ਰਾਪਤ ਕਰਨ ਤੇ ਪਿਤਾ ਪੁਰਖੀ ਕਿੱਤਾ ਖੇਤੀਬਾੜੀ ਦੇ ਕੰਮ ਵਿਚ ਹੱਥ ਵਟਾਉਣ ਲੱਗੇ। ਆਪਦੀ ਸ਼ਾਦੀ ਬੀਬੀ ਹਰਬੰਸ ਕੌਰ ਪੰਧੇਰ' ਸਪੁੱਤਰੀ ਸ: ਤਾਰਾ ਸਿੰਘ 'ਪੰਧੇਰ' ਜੰਡਾਲੀ ਕਲਾਂ ਨਾਲ ਹੋਈ। ਗ੍ਰਹਿਸਤ ਮਾਰਗ ਵਿਚ ਦੋ ਪੁਤਰਾਂ ਦੇ ਫਲ ਦੀ ਪ੍ਰਾਪਤੀ ਹੋਈ ਬੀਬੀ ਜੀ ਨੂੰ ਗੁਰੂ ਘਰ ਦੀ ਲਗਨ, ਸਿੰਘਾਂ ਸ਼ਹੀਦਾਂ ਦੀ ਧਰਤੀ ਦੀ ਜੰਮਪਲ ਹੋਣ ਕਰਕੇ ਆਪਦੇ ਪ੍ਰੀਵਾਰ ਨੂੰ ਗੁਰੂ ਘਰ ਦੇ ਸ਼ਰਧਾਲੂ ਬਣਾਇਆ। ਅੰਮ੍ਰਿਤ ਛਕ ਕੇ ਸੰਤ ਖਾਲਸਾ ਦਲ ਦੀ ਸੰਗਤ ਕਰਨ ਦਾ ਸੁਭਾਗ ਸਮਾਂ ਸਤਿਗੁਰਾਂ ਨੇ ਭਾਗਾਂ ਵਿਚ ਲੇਖ ਲਿਖਿਆ ਸੀ। ਤਕਰੀਬਨ ੧੯੯੨-੯੩ ਤੋਂ ਸੰਤ ਖਾਲਸਾ ਦਲ ਦੀ ਸੰਗਤ ਕਰਦੇ ਆ ਰਹੇ ਹਨ। ਧਰਮ ਦੀ ਕਿਰਤ ਬਿਰਤ ਕਰਦੇ ਹੋਏ ਦਸਬੰਧ ਗੁਰੂ ਦੇ ਲੇਖੇ ਲਾਉਂਦੇ ਹਨ। ਘਰ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਪ੍ਰਕਾਸ਼, ਸਾਰਾ ਪ੍ਰੀਵਾਰ ਨਿਤਨੇਮੀ ਤੇ ਸੁੰਦਰ ਮਲਵ ਈ ਕੀਰਤਨ ਦੇ ਧਾਰਨੀ ਹਨ। ਘਰ ਵੀ ਸੁਭਾ ਸ਼ਾਮ ਸਾਜਾਂ ਨਾਲ ਕੀਰਤਨ ਕਰਦੇ ਹਨ। ਗਿਆਨੀ ਜੀ ਅਤੇ ਬੀਬੀ ਜੀ ਸੰਤ ਖਾਲਸਾ ਕੀਰਤਨ ਦਰਬਾਰ ਅਤੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗਾਂ ਤੇ ਕਿਤੇ ਵੀ ਹੋਵੇ ਦੂਰ ਦਰੇਡਿਆਂ ਤੱਕ ਹਾਜਰੀਆਂ ਭਰਦੇ ਹਨ। ਇਹ ਉਹਨਾਂ ਦੇ ਜੀਵਨ ਦੀ ਖੁਰਾਕ ਹੈ। ਸਾਰਾ ਪ੍ਰੀਵਾਰ ਸੰਤ ਖਾਲਸਾ ਦਾ ਅਨਿੰਨ ਸੇਵਕ ਹੈ। ਗਿਅਨੀ ਜੀ ਗ੍ਰਹਿਸਤ ਵਿਚ ਰਹਿੰਦਿਆਂ ਘਰਦਿਆ ਦੀ ਪ੍ਰਵਾਹ ਨਾ ਕਰਦੇ ਹੋਏ ਆਪਦੇ ਜੀਵਨ ਦਾ ਲਾਹਾ ਖੱਟ ਰਹੇ ਹਨ। ਮਾਲਵਾ ਇਤਿਹਾਸ ਦੀ ਚੌਥੀ ਸੈਂਚੀ ਵਿਚ ਇਸ ਪ੍ਰੀਵਾਰ ਵੱਲੋਂ ਦਾਨ ਵਿਚ ੧, ੨੫, ੦੦੦ (ਸਵਾ ਲੱਖ) ਰੁ: ਪਾਏ ਹਨ। ਸਤਿਗੁਰੂ ਪ੍ਰੀਵਾਰ ਨੂੰ ਚੜ੍ਹਦੀ ਕਲਾ ਵਿਚ ਰੱਖੇ ਅਤੇ ਪੁੰਨ ਦਾਨ ਬੀਜਦੇ ਰਹਿਣ।

ਧੰਨਵਾਦੀ ਸਹਿਤ
'ਸੰਤ ਖਾਲਸਾ'

# ਸਰਦਾਰ ਮਨਜੀਤ ਸਿੰਘ 'ਕਾਲਖ'

ਸ: ਮਨਜੀਤ ਸਿੰਘ ਦਾ ਜਨਮ ਮਾਤਾ ਸਿਆਮ ਕੌਰ ਅਤੇ ਪਿਤਾ ਸ: ਰਨ ਸਿੰਘ ਜੀ ਦੇ ਗ੍ਰਹਿ ਵਿਖੇ ਹੋਇਆ। ਬਚਪਨ ਤੋਂ ਹੀ ਮਾਤਾ ਪਿਤਾ ਦਾ ਛਾਇਆ ਸਿਰ ਤੋਂ ਉਠ ਗਿਆ। ਅੱਠਵੀਂ ਤੱਕ ਸਕੂਲੀ ਵਿਦਿਆ ਪ੍ਰਾਪਤ ਕੀਤੀ। ਵਿਦਿਅਕ ਸੰਸਕਾਰ ਤੋਂ ਬਾਅਦ ਉੱਚੇ ਲੰਘ ਕੇ ਯੂ.ਪੀ. ਐਮ. ਪੀ, ਬਾਹਰਲੇ ਸੂਬਿਆਂ ਵਿਚ ਆਪ ਦੇ ਮਾਮਾ ਜੀ ਹੋਰਾਂ ਨਾਲ ਰਲ ਕੇ ਟਰਾਂਸਪੋਰਟ ਦਾ ਕੰਮ ਚਲਾਇਆ ਜਿਸ ਵਿਚ ਅੱਛੀ ਕਮਾਈ ਕਰਕੇ ਦੋ-ਚਾਰ ਗੱਡੀਆਂ ਦੀ ਮਲਕੀਅਤ ਹਾਸਲ ਕੀਤੀ। ਗ੍ਰਿਹਸਤ ਮਾਰਗ ਵਿਚ ਪ੍ਰਵੇਸ਼ਕਾ ਨੇਕ ਕਮਾਈ ਕਰਨ ਵਾਲੇ ਸ: ਅਮਰ ਸਿੰਘ ਲੈਹਰਾ ਦੀ ਬੀਬੀ ਹਰਬੰਸ ਕੌਰ ਦਾ ਜੀਵਨ ਸਾਥ ਬਨਿਆ। ਦੋ ਪੁੱਤਰ ਫਲਾਂ ਦੀ ਪ੍ਰਾਪਤੀ ਹੋਈ। ਸ਼ੁਭ ਵਿਵਹਾਰ ਕਰਦਿਆਂ ੧੯੮੪-੮੫ ਵਿਚ ਬਾਹਰਲੇ ਸੂਬਿਆਂ ਤੋਂ ਆਪਦੇ ਨਗਰ ਕਾਲਖ ਵਿਖੇ ਹੀ ਆ ਨਿਵਾਸ ਕੀਤਾ। ਟਰਾਂਸਪੋਰਟ ਦੇ ਨਾਲ ੨ ਖੇਤੀ ਦਾ ਕੰਮ ਵੀ ਕਰਦੇ ਹਨ। ਅੱਜ ਗਿਆਰਾਂ ਗੱਡੀਆਂ ਦੇ ਮਾਲਕ ਹਨ ਜੋ ਬਾਹਰਲੇ ਸੂਬਿਆਂ ਤੱਕ ਚਲਦੀਆਂ ਹਨ। ਧਾਰਮਿਕ ਰੁੱਚੀ ਅਨੁਸਾਰ ਗੁਰੂ ਘਰਾਂ ਨਾਲ ਪ੍ਰੇਮ ਰਖਦੇ ਹਨ। ਦਸ ਸਾਲ ਤੋਂ ਪੱਕੇ ਹੀ ਸੰਤ ਖਾਲਸਾ ਦਲ ਦੇ ਮੈਂਬਰ ਹਨ। ਆਪਦਾ ਦਸੌਂਦ ਗੁਰੂ ਘਰਾਂ ਵਿਚ ਲੇਖੇ ਲਾਉਂਦੇ ਹਨ। ਸਕੂਲਾਂ,ਕਾਲਜਾਂ,ਗੁਰਦੁਆਰਿਆਂ,ਹਰ ਵਰਗ ਦੇ ਤੀਰਥ ਹੋਰ ਬੇਅੰਤ 'ਧਾਰਮਿਕ ਫੰਡਾਂ ਹੜ੍ਹ ਪੀੜਤਾਂ ਲਈ ਅਤੇ ਭੰਡਾਰਿਆਂ ਵਿਚ ਦਾਨ ਪਾਉਂਦੇ ਹਨ। ਸਭ ਤੋਂ ਮਹਾਨ ਵੱਡੀ ਸੇਵਾ ਮਾਲਵਾ ਇਤਿਹਾਸ ਦੀ ਚੌਥੀ ਸੈਂਚੀ ਦੀ ਛਪਾਈ ਹਿੱਤ ੧,੨੫,੦੦੦ (ਸਵਾ ਲੱਖ) ਰੁ: ਅਰਪਨ ਕੀਤੇ ਹਨ। ਸੰਤ ਖਾਲਸਾ ਵੱਲੋਂ ਅਰਦਾਸ ਹੈ ਕਿ ਕਮਾਈ ਵਿਚ ਬਰਕਤਾਂ, ਸੰਤ ਸੇਵੀ, ਉੱਚਾ ਸੁੱਚਾ ਜੀਵਨ ਅਤੇ ਸੰਗਤ ਦੀ ਸੇਵਾ ਕਰਨ ਦਾ ਚਾਅ ਬਣਿਆ ਰਹੇ। ਦੇਸ਼, ਕੌਮ, ਧਰਮ ਦੀ ਸੇਵਾ ਕਰਦੇ ਰਹਿਣ ਅਣਥੱਕ ਮਿਹਨਤ ਦਾ ਦਸਵਾਂ ਦਸੌਂਦ ਜੋ ਗੁਰੂ ਘਰਾਂ ਵਿਚ ਲੇਖੇ ਲਾ ਰਹੇ ਹਨ ਸਮੂੰਹ ਅਤੇ ਸੰਤ ਖਾਲਸਾ ਦਲ ਇਨ੍ਹਾਂ ਦਾ ਅਤੀ ਧੰਨਵਾਦੀ ਹੈ।

ਸ਼ੁਭ ਇਛਾਂਵਾਂ ਸਹਿਤ ਹਾਰਦਿਕ ਧੰਨਵਾਦ
'ਸੰਤ ਖਾਲਸਾ ਲਿਖਾਰੀ'




1. ਸਰਦਾਰ ਬਹਾਦਰ ਸ੍ਰ: ਸੁਰਿੰਦਰ ਸਿੰਘ ਗਰੇਵਾਲ ਸਰਪੰਚ ਕੋਟਾਲਾ ਨੇੜੇ ਸਮਰਾਲਾ
2. ਗਿਆਨੀ ਈਸ਼ਰ ਸਿੰਘ ਧਲੇਰ ਕਲਾਂ 3. ਸ੍ਰ: ਮਨਜੀਤ ਸਿੰਘ ਕਾਲਖ ਟਰਾਂਸਪੋਰਟਰ
4. ਸਰਦਾਰ ਬਹਾਦਰ ਗੁਰਨਾਮ ਸਿੰਘ ਜੀ ਕੈਨੇਡੀਅਨ ਕੰਗਣਵਾਲ।

# ਸਰਦਾਰ ਗੁਰਨਾਮ ਸਿੰਘ ਚਹਿਲ

## ਕੈਨੇਡੀਅਨ (ਕੰਗਣਵਾਲ)

ਸ: ਗੁਰਨਾਮ ਸਿੰਘ ਚਹਿਲ ਦਾ ਜਨਮ ਸਤਿਕਾਰਯੋਗ ਸ: ਚੰਦਾ ਸਿੰਘ ਪਿਤਾ ਜੀ ਅਤੇ ਮਾਤਾ ਚੰਦ ਕੌਰ ਜੀ ਦੇ ਗ੍ਰਹਿ ਵਿਖੇ ਹੋਇਆ। ਸਕੂਲੀ ਵਿਦਿਆ ਐਫ. ਏ. ਤੱਕ ਪ੍ਰਾਪਤ ਕੀਤੀ। ਆਪ ਦੀ ਸ਼ਾਦੀ ਸ਼ਹੀਦਾਂ ਦੀ ਧਰਤੀ ਦੀ ਜੰਮਪਲ ਬੀਬੀ ਸੁਰਜੀਤ ਕੌਰ ਗੋਸਲ ਸਪੁੱਤਰੀ ਸ: ਹਰਨਾਮ ਸਿੰਘ 'ਗੋਸਲ' ਕੁੱਪ ਖੁਰਦ ਵਿਖੇ ਹੋਈ। ਆਪ ਜੀ ਸੱਤ ਭਰਾ ਅਤੇ ਚਾਰ ਭੈਣਾਂ ਹਨ। ਜਿਨ੍ਹਾਂ ਵਿਚੋਂ ਦੋ ਭਰਾ ਇੱਧਰ ਅਤੇ ਬਾਕੀ ਕੈਨੇਡਾ ਵਿਚ ਆਪਣੀ ਨੇਕ ਕਮਾਈ ਕਰ ਰਹੇ ਹਨ। ਗ੍ਰਿਹਸਤ ਮਾਰਗ ਵਿਚ ਆਪ ਦੇ ਤਿੰਨ ਸਪੁੱਤਰ ਅਤੇ ਇਕ ਸਪੁੱਤਰੀ ਹੈ। ਆਪ ਦੀ ਜਿੰਦਗੀ ਦੌਰਾਨ ਕਾਨੂੰਨੋ ਰਹੇ ਸਰਵਿਸ ਕੀਤੀ। ਸਰਵਿਸ ਤੋਂ ਬਾਅਦ ੧੯੭੮ ਤੋਂ ਕੈਨੇਡਾ ਚਲੇ ਗਏ। ਤਕਰੀਬਨ 'ਸੰਤ ਖਾਲਸਾ' ਦੀ ਸੰਗਤ ੧੯੯੮ ਤੋਂ ਕਰਦੇ ਆ ਰਹੇ ਹਨ। ਸਾਰਾ ਪ੍ਰੀਵਾਰ ਸਮੇਤ ਭੈਣ ਭਰਾਵਾਂ ਦੇ ਸੰਤ ਸੇਵੀ ਹਨ।

ਆਪ ਸੰਤ ਖਾਲਸਾ ਦਲ ਦੇ ਜਥੇਦਾਰ ਹਨ ਅਤੇ ਹਰ ਪੱਖ ਤੋਂ ਧਾਰਮਿਕ, ਵਿਦਿਅਕ, ਪ੍ਰਿੰਟਿੰਗ ਪ੍ਰੈਸ, ਸਰੋਵਰਾਂ, ਗੁਰੂਘਰਾਂ ਜਿਥੇ ਵੀ ਸੇਵਾ ਚਲਦੀ ਹੈ ਵੱਧ ਚੜ੍ਹ ਕੇ ਸੇਵਾ ਵਿਚ ਹਿੱਸਾ ਪਾਉਂਦੇ ਹਨ। ਆਪ ਮਿੱਠਬੋਲੜੇ ਹਨ। ਨਗਰ ਕੰਗਣਵਾਲ ਸਾਝੀਵਾਲਤਾ ਹਰ ਧਰਮ ਦਾ ਇਨਸਾਨ ਰਹਿੰਦਾ ਹੈ ਆਪ ਸਭ ਦਾ ਆਦਰ ਕਰਦੇ ਹਨ ਜੋ ਕਿ ਸੰਤ ਖਾਲਸਾ ਦਲ ਦੇ ਆਦੇਸ਼ਾਂ ਨਾਲ ਬਣਿਆਂ ਹੋਇਆ ਹੈ। ਬੀਬੀ ਜੀ ਆਪ ਦੇ ਸਾਥ ਮਥੋਮੁਰਾਰੀ ਦੇ ਰੂਪ, ਸਦਾ ਸੁਹਾਗਣੀ ਪਤੀ ਪ੍ਰਮਾਤਮਾ ਸਮਝ ਕੇ ਸੇਵਾ ਵਿਚ ਤਤਪਰ ਰਹਿੰਦੇ ਹਨ। ਜਿੱਥੇ ਵੀ ਸੰਤ ਖਾਲਸਾ ਕੀਰਤਨ ਦਰਬਾਰ, ਅਖੰਡ ਪਾਠਾਂ ਦੇ ਭੋਗ ਆਪ ਸੰਗਤ ਕਰਕੇ ਲਾਹਾ ਪ੍ਰਾਪਤ ਕਰਦੇ ਹਨ। ਇਹੀ ਇਨ੍ਹਾਂ ਦੀ ਜਿੰਦਗੀ ਦਾ ਉਦੇਸ਼ ਹੈ। ਆਪ ਜੀ ਨੇ ਆਪ ਦੀ ਅਤੇ ਬੱਚਿਆਂ ਦੀ ਨੇਕ ਕਮਾਈ ਵਿਚੋਂ ਦਸੌਂਦ ਗੁਰੂ ਘਰ ਦੇ ਲੇਖੇ ਲਾਉਂਦੇ ਹਨ। ਮਾਲਵਾ ਇਤਿਹਾਸ ਦੀ ਚੌਥੀ ਸੈਂਚੀ ਦੀ ਛਪਾਈ ਵਿਚ ਵੀ ਆਪ ਜੀ ਨੇ ੧,੨੫੦੦੦ (ਸਵਾ ਲੱਖ) ਰੁਪੈ ਦਾਨ ਪਾਇਆ ਹੈ। ਵਾਹਿਗੁਰੂ ਇਨਾਂ ਨੂੰ ਚੜ੍ਹਦੀ ਕਲਾ ਵਿਚ ਰੱਖੇ।

ਸ਼ੁਭ ਇਛਾਂਵਾਂ ਸਾਹਿਤ :- ਸੰਤ ਖਾਲਸਾ

# ਧੰਨਵਾਦੀ-ਸ਼ਬਦ

ਧੰਨਵਾਦ ਕਰਾਂ ਭਾਰਤ ਭੂੰਮੀ ਦਾ ਜਿਸ ਵਿੱਚ ਅਨੇਕਾਂ ਮੁੱਢ ਕਦੀਮੀ ਬ੍ਰਹਮ ਸਰੋਵਰ ਤੋਂ ਧਰਤੀ ਦੀ ਰਚਨਾਂ ਕਰਨ ਵਾਲੇ ਭਗਵਾਨ ਵਿਸਨੂੰ ਸਰੂਪ ਹੋ ਕਰ ਮਾਇਆਪਤੀ ਲਛਮੀ ਚਰਨਾਂ ਵਿਚ ਹੈ। ਜੈਸੇ ''ਨਾਭਿ ਕਮਲ ਤੇ ਬ੍ਰਹਮਾ ਉਪਜੈ'' ਅੱਗੇ ਸ੍ਰਿਸਟੀ ਦੀ ਰਚਨਾਂ। ਇਸ ਧਰਤੀ ਵਿਚੋਂ ਮਾਲਵੇਂ ਦੀ ਧਰਤੀ ਨੂੰ ਮਾਣ ਹੈ। ਜਿਸ ਧਰਤੀ ਵਿਚ ਇਤਿਹਾਸ ਲਿਖਣਾ ਸੁਰੂ ਕੀਤਾ ਕੁਰੂਕਸ਼ੇਤਰ ਦੀ ਧਰਤੀ ਜਿਥੇ ਮਹਾਂਭਾਰਤ ਦਾ ਯੁੱਧ ਹੋਇਆ। ਇਥੇ ਹਫਤਾ ਭਰ ਰਹਿਣ ਤੋਂ ਇਤਿਹਾਸ ਲਿਖਣਾ ਸ਼ੁਰੂ ਕੀਤਾ। ਇਸ ਤੋਂ ਬਾਅਦ ਰੋੜੇਵਾਲ ਸਾਹਿਬ ਦੀ ਪਾਵਨ ਧਰਤੀ ਗੁ: ਗੁਫਾਸਰ ਸਾਹਿਬ ਰੋੜਗੜ੍ਹ ਫਕੀਰੋ ਕਾ-ਬਖਸੀਸ਼ੇ ਤਖਤ ਵਿਖੇ ਲਿਖਦਿਆਂ ੨ ਸੰਨ ੧੯੭੮ ਤੋਂ ੧੯੯੪ ਤੱਕ ਗੁ: ਸਿੱਧਸਰ ਸਿਹੌੜਾ ਸਾਹਿਬ ਸਿੱਧਾ ਤੇ ਸ਼ਹੀਦਾਂ ਦੀ ਪਾਵਨ ਧਰਤੀ ਵਿਖੇ ਇਤਿਹਾਸ ਦੀ ਰਚਨਾਂ ਰਚੀ। ਲਿਖਦਿਆਂ ੨ ਸ੍ਰੀ ਫਤਹਿਗੜ ਸਾਹਿਬ ਵਿਖੇ ੧੯੯੪ ਤੋਂ ਮਹਾਨ ਸਹੀਦਾਂ ਦੀ ਧਰਤੀ ਮਾਤਾ ਗੁਜਰੀ ਸਰਾਏ (ਸੰਤ ਖਾਲਸਾ) ਵਿਖੇ ਸੰਪੂਰਨਤਾਈ ਤੇ ਮਾਲਵਾ ਇਤਿਹਾਸ ਦੀ ਚੌਥੀ ਸੈਂਚੀ ਪਹੁੰਚੀ ਹੈ। ਜਿਸ ਧਰਤੀ ਵਿਚ ਮਾਤਾ ਗੁਜਰੀ ਸਾਹਿਬ ਜੀ ਨੇ ਇਹ ਕੁਰਬਾਨੀਆਂ ਦਾ ਹੱਦ ਤੋਂ ਵੱਧ ਜਿਉਂਦਾ ਜਾਗਦਾ ਨਕਸ਼ਾ ਸਾਹਮਣੇ ਲਿਆਂਦਾ। ਆਪਦੀ ਰੂਹਾਨੀਅਤ ਸ਼ਕਤੀ ਤੇ ਬੀਰ ਰਸ ਭਰੀ ਦਲੇਰੀ ਦੀ ਸਿੱਖਿਆਂ ਨੇ ਸ੍ਰੀ ਗਰੂ ਨਾਨਕ ਦੇਵ ਜੀ ਤੋਂ ਸ੍ਰੀ ਗੁਰੂ ਤੇਗ ਬਹਾਦਰ ਜੀਆ ਦੇ ਪ੍ਰਤਾਪ ਅਤੇ ਰਾਜ ਰਿਸ਼ੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਜੋਸ਼ ਭਰਪੂਰ, ਬੀਰ ਰਸ ਸਿਖਿਆਵਾਂ ਦੁਆਰਾ ਇਨਾਂ ਮਾਸੂਮ ਜਿੰਦਾਂ ਧੰਨ-ਧੰਨ ਬਾਬਾ ਜੋਰਾਵਰ ਸਿੰਘ ਸਾਹਿਬ, ਧੰਨ ੨ ਬਾਬਾ ਫਤਿਹ ਸਿੰਘ ਸਾਹਿਬ ਜੀ ਦੀਆਂ ਬੇਮਿਸਾਲ ਕੁਰਬਾਨੀਆਂ ਦਾ ਇਤਿਹਾਸ ਕਾਇਮ ਕੀਤਾ। ਇਨਾਂ ਜੋਤਾਂ ਅਤੇ ਇਸ ਧਰਤੀ ਨੂੰ ਵਾਰ ੨ ਨਮਸ਼ਕਾਰ ਹੈ।

ਧੰਨਵਾਦ ਕਰਦਾ ਹਾਂ ਉਸ ਅਕਾਲ ਪੁਰਖ ਵਾਹਿਗੁਰੂ ਦਾ ਜਿਨ੍ਹਾਂ ਦੇ ਐਸੇ ਅਵਤਾਰ ਕਲਯੁਗ ਅੰਦਰ 'ਸੁਣੀ ਪੁਕਾਰ ਦਾਤਾਰ ਪ੍ਰਭੁ ਗੁਰੂ ਨਾਨਕ ਜਗ ਮਹਿ ਪਠਾਇਆਂ'।

ਧੰਨਵਾਦ ਹੈ ਮਹਾਨ ਵਿਦਵਾਨਾਂ ਦੀ ਸੰਗਤ, ਮਹਾਨ ਇਤਿਹਾਸਕਾਰਾਂ, ਗੁਰਬਾਣੀ ਦੇ ਟੀਕਾਕਾਰਾਂ ਦਾ, ਜਿਨ੍ਹਾਂ ਤੋਂ ਸੰਗਤਾਂ ਪਵਿੱਤਰ ਜੀਵਨ ਪ੍ਰਾਪਤ ਕਰਦੀਆਂ ਹਨ। ਧੰਨ ਬਾਵਾ ਬੀਰਮਦਾਸ ਜੀ ਮਹਾਰਾਜ ਆਪ ਦਾ ਧੰਨਵਾਦ ਹੈ ਪੂਰਨ ਸੰਤ ਫਕੀਰੋ ਕੇ ਮਸੀਹ ਸੋਲਵੀਂ ਸਦੀ ਦਾ ਅੰਤ ਸਤਾਰਵੀਂ ਸਦੀ ਦੀ ਪ੍ਰਰੰਭਤਾ ਤੋਂ ੧੯੩੮ ਈ: ਤੱਕ (ਵੀਸਵੀਂ ਸਦੀ ਦੇ ਦਰਮਿਆ ਤੱਕ) ਇਸ ਧਰਤੀ ਵਿਚ ਬੈਠ ਕੇ ਰੋੜੇਵਾਲ ਬਧੌਛੀ ਦੇ ਦਰਮਿਆਨ ਤਿੰਨ ਸੌ ਇੱਕੀ ਸਾਲ ਦੀ ਅਵਸਥਾ ਵਿਚ ਕਿਤਨੀਆਂ ਹੀ ਨਾਮ ਬਾਣੀ ਦੀਆਂ ਅਤੇ ਸਾਧੂਆਂ ਨੂੰ ਬਖਸ਼ਿਸ਼ਾਂ ਕੀਤੀਆਂ ਇਸ ਧਰਤੀ ਵਿਚ ਰੋੜੇਵਾਲ-ਚਲੈਲਾ ਅਤੇ ਬਧੌਛੀ ਗੁਰ ਅਸਥਾਨ ਡੇਰੇ ਵਿਚੋਂ ਜੋ ਅਨੁਭਵ ਪ੍ਰਕਾਸ ਮਿਲਿਆ। ਗੁਰੂ ਸਾਹਿਬਾਂ ਦੇ ਜੋ ਗੁਪਤ ਅਸਥਾਨ ਪ੍ਰਗਟ ਕਰਵਾਏ ਬਖਸ਼ਿਸ਼ ਦਾਤੇ ਗੁਰੂਦੇਵ ਬਾਵਾ ਪੂਰਨ ਦਾਸ ਜੀ ਮਹਾਰਾਜ ਰੋੜੇਵਾਲ ਸਾਹਿਬ ਐਸੇ ਸੰਤਾਂ ਵਾਰੇ ਗੁਰਵਾਕ ਹੈ :-

"ਹਰਿ ਇਕਸੁ ਹਥਿ ਆਇਆ ਵਰੋਸਾਣੇ ਬਹੁਤੇਰੇ"

ਧੰਨਵਾਦੀ ਹਾਂ ਜਿਨ੍ਹਾਂ ਉਤਸਾਹਕ ਸੱਜਣਾ ਵਿਦਵਾਨਾਂ ਦਾ ਜਿਨ੍ਹਾਂ ਨੇ ਇਸ ਗ੍ਰੰਥਾਵਲੀ ਨੂੰ ਲਿਖਣ ਵਾਸਤੇ ਦਾਸ ਨੂੰ ਉਤਸ਼ਾਹਤ ਅਤੇ ਹੌਸਲਾ ਬੁਲੰਦ ਕੀਤਾ।

ਉਪ੍ਰੰਤ ਤਹਿ ਦਿਲੋਂ ਧੰਨਵਾਦੀ ਹਾਂ ਸੰਤ ਖਾਲਸਾ ਪ੍ਰਿੰਟਿੰਗ ਪ੍ਰੈਸ ਦੇ ਸਾਰੇ ਸਟਾਫ ਜਿਨ੍ਹਾਂ ਅਥਾਹ ਅਤੇ ਅਣਥੱਕ ਮਿਹਨਤ ਕਰਕੇ ਛਪਾਈ ਦਾ ਕੰਮ ਨੇਪਰੇ ਚਾੜ੍ਹਿਆ। ਮਾਤਾ ਗੁਜਰੀ ਸਰਾਏ (ਸੰਤ ਖਾਲਸਾ) ਵਿਖੇ ਹੀ ਸੰਤ ਖਾਲਸਾ ਪ੍ਰਿੰਟਿੰਗ ਪ੍ਰੈਸ ਵਿਖੇ ਮਾਲਵਾ ਇਤਿਹਾਸ ਦੀ ਚੌਥੀ ਸੈਂਚੀ ਦੀ ਛਪਾਈ ਹੋਈ।

ਧੰਨਵਾਦੀ ਹਾ ਦਫਤਰੀ ਮੈਨੇਜਰ ਅਤੇ ਮੈਂਬਰੀ ਸਟਾਫ ਦਾ ਸਮੇਤ ਕੈਪਟਨ ਅਮਰ ਸਿੰਘ ਐਡੀਟਰ ਸੰਤ ਖਾਲਸਾ ਸੰਦੇਸ਼ ਸਹਿਤ ਤਹਿ ਦਿਲੋਂ ਧੰਨਵਾਦੀ ਹਾ ਬੀਬਾ ਸਾਹਿਬ ਬੀਬਾ ਮਨਜੀਤ ਕੌਰ ਜੀ ਵਾਈਸ ਐਡੀਟਰ 'ਸੰਤ ਖਾਲਸਾ ਸੰਦੇਸ਼' ਜਿਨ੍ਹਾ ਨੇ ਸਾਰੇ ਹੀ ਇਤਿਹਾਸ ਦਾ ਖਰੜਾ ਤਿਆਰ ਕਰਕੇ ਲਿਖਾਰੀ 'ਸੰਤ ਖਾਲਸਾ' ਨਾਲ ਵੱਧ ਤੋਂ ਵੱਧ ਦਿਨ ਰਾਤ ਇਕ ਕਰਕੇ ਸੇਵਾ ਨਿਭਾਈ। ਦਾਸ ਦੀ

ਗੈਰਹਾਜ਼ਰੀ ਵਿਚ ਵੀ ਸ਼ੁੱਧ ਖਰੜੇ ਤਿਆਰ ਕਰਕੇ ਦੇਣੇ, ਪਰੂਫ ਚੈਕ ਕਰਨੇ । ਸਾਰੀ ਸੇਵਾ ਪਿਆਰ ਨਾਲ ਨਿਭਾਈ । ਸਤਿਗੁਰੂ ਇਨ੍ਹਾਂ ਦਾ ਉੱਚਾ ਸੁੱਚਾ ਜੀਵਨ ਨਾਮ ਬਾਣੀ ਦਾ ਪ੍ਰੇਮ ਅਤੇ ਸੇਵਾ ਸਿਮਰਨ ਦਾ ਬਲ ਅਤੇ ਲੋਕ ਪ੍ਰਲੋਕ ਵਿਚ ਸਦਾ ਸਹਾਈ ਹੋਣ । ਧੰਨਵਾਦ ਐਡਵੋਕੇਟ ਸ਼ਤੀਸ਼ ਕੁਮਾਰ ਅਗਰਵਾਲ, ਵਿਜੈ ਕੁਮਾਰ ਅਗਰਵਾਲ ਐਡਵੋਕੇਟ ਜਿਨਾਂ ਨੇ ਜਗ੍ਹਾ ੨ ਤੇ ਜਾ ਕੇ ਸਰੂਪ, ਮਹਾਂਪੁਰਸ਼ਾਂ ਦੇ ਗੁਰਅਸਥਾਨਾਂ ਦੇ, ਡੇਰਿਆਂ ਦੇ ਜਿੰਨੇ ਵੀ ਸਰੂਪ ਇਤਿਹਾਸ ਵਿਚ ਆਏ ਹਨ ਉਨਾਂ ਦੇ ਬਲਾਕਾਂ ਦੀ ਸੇਵਾ ਅਣਥੱਕ ਮਿਹਨਤ ਕਰਕੇ ਕੀਤੀ ਹੈ । ਇਤਿਹਾਸ ਦੀ ਬੰਨਾਈ ਦੇ ਕੰਮ ਵਿਚ ਸ: ਮਹਿੰਦਰਪਾਲ ਸਿੰਘ ਮੈਨੇਜਰ (ਖੰਨੇ ਵਾਲਿਆਂ) ਨੇ ਇਨ੍ਹਾਂ ਨੂੰ ਸਹਿਯੋਗ ਦਿੱਤਾ ਹੈ । ਮੈਂ ਇਨਾਂ ਦਾ ਹਾਰਦਿਕ ਧੰਨਵਾਦ ਕਰਦਾ ਹਾਂ ।

ਉਪ੍ਰੰਤ ਮਹਾਨ ਦਾਨੀਆਂ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਦੇ ਜੀਵਨ ਪਹਿਲਾਂ ਛਪ ਚੁੱਕੇ ਹਨ । ਸਤਿਗੁਰੂ ਇਨ੍ਹਾਂ ਨੂੰ ਸਦਾ ਚੜ੍ਹਦੀ ਕਲਾ ਵਿਚ ਰੱਖੇ । ਸੰਤ ਖਾਲਸਾ ਦਲ ਦੇ ਭਾਈਆਂ ਅਤੇ ਬੀਬੀਆਂ ਦੀ ਸੋਧਕ ਕਮੇਟੀਆਂ ਦਾ ਹਾਰਦਿਕ ਧੰਨਵਾਦ ਕਰਦਾ ਹਾਂ '

ਉਪ੍ਰੰਤ ਗੁਰੂ ਪੰਥ, ਸਰਬ ਸੰਗਤ ਤੋਂ ਖਿਮਾ ਮੰਗਦਾ ਹਾਂ । ਇਤਿਹਾਸ ਲਿਖਣ ਵਿਚ ਅਨੇਕਾਂ ਭੁਲਾਂ ਜੋ ਅਨਜਾਣਪਣੇ ਵਿਚ ਹੋਈਆਂ । ਆਸ ਰੱਖਦਾ ਹਾਂ ਆਉਣ ਵਾਲੀ ਐਡੀਸ਼ਨ ਵਿਚ ਸੁਧਾਈ ਕਰਨ ਹਿੱਤ ਸਾਡੀ ਮਦਦ ਕਰੋਗੇ ।

ਸਾਰੀਆਂ ਭੁੱਲਾਂ ਲਈ ਖਿਮਾ ਦਾ ਜਾਚਕ, ਸਰਬ ਧਰਮਾਂ ਦਾ ਸਤਿਕਾਰੀ, ਸੰਤ ਖਾਲਸਾ ਦਲ ਦਾ ਸੇਵਾਦਾਰ ਸਰਬ ਸੰਗਤਾਂ ਦਾ ਅਤਿ ਰਿਣੀ ਹੁੰਦਾ ਹੋਇਆ ।

ਲਿਖਾਰੀ :-

ਸੰਤ ਬਲਵੰਤ ਸਿੰਘ ਜੀ 'ਸੰਤ ਖਾਲਸਾ'
(ਸਿੱਧਸਰ ਸਿਹੌੜਾ ਸਾਹਿਬ)
ਹੈਡ ਆਫਿਸ ਮਾਤਾ ਗੁਜਰੀ ਸਰਾਏ (ਸੰਤ ਖਾਲਸਾ)
ਸ੍ਰੀ ਫਤਹਿਗੜ੍ਹ ਸਾਹਿਬ ।




(ਇਤਿਹਾਸ ਸੋਧਕ ਕਮੇਟੀ, ਰਾਇਹਾਸਲ ਪ੍ਰਬੰਧਕ ਮੈਂਬਰ) 1. ਮਾਸਟਰ ਅਜੀਤ ਸਿੰਘ ਸੰਗਰੂਰ (ਰਾਜੋਮਾਜਰਾ) 2. ਮੈਨੇਜਰ ਰਣਧੀਰ ਸਿੰਘ ਸਿਹੌੜਾ ਸਾਹਿਬ 3. ਗਿਆਨੀ ਈਸ਼ਰ ਸਿੰਘ ਧਲੇਰ 4. ਸੰਤ ਮੁਖਤਿਆਰ ਸਿੰਘ, ਨਿਹੰਗ ਸਿੰਘ ਭੈਣੀ ਸਾਹਿਬ 5. ਸ: ਮਨਜੀਤ ਸਿੰਘ ਕਾਲਖ 6. ਜਥੇਦਾਰ ਜਗਮੋਹਨ ਸਿੰਘ ਅਮਲੋਹ 7. ਡਾ: ਹਰਦੇਵ ਸਿੰਘ ਆਲਮਗੀਰ 8. ਪ੍ਰਿੰਸੀਪਲ ਮੁਖਤਿਆਰ ਸਿੰਘ ਢਿੱਲੋਂ ਘੁੰਗਰਾਣਾ 9. ਨੰਬਰਦਾਰ ਜੋਗਿੰਦਰ ਸਿੰਘ ਪ੍ਰਧਾਨ ਸੰਦੌੜ 10. ਗਿਆਨੀ ਬਾਬੂ ਸਿੰਘ ਸੰਦੌੜ (ਜ: ਸ:) 11. ਗਿਆਨੀ ਭਜਨ ਸਿੰਘ ਪਸਿਆਣਾ (ਜ: ਸ:) 12. ਸੈ: ਸਾਧੂ ਸਿੰਘ ਭੱਦਲਥੂਹਾ 13. ਕੈਪਟਨ ਅਮਰ ਸਿੰਘ, ਐਡੀਟਰ ਸੰਤ ਖਾਲਸਾ ਸੰਦੇਸ਼ 14. ਜਥੇਦਾਰ ਜਸਵੰਤ ਸਿੰਘ ਧੂਰੀ 15. ਐਡਵੋਕੇਟ ਵਿਜੈ ਕੁਮਾਰ ਅਗਰਵਾਲ ਸੰਗਰੂਰ 16. ਗਿਆਨੀ ਗੁਰਮੇਲ ਸਿੰਘ ਕਥਾਗਰ ਕੰਗਣਵਾਲ 17. ਐਡਵੋਕੇਟ ਸਤੀਸ਼ ਕੁਮਾਰ ਅਗਰਵਾਲ ਸੰਗਰੂਰ 18. ਮੈਨੇਜਰ ਮਹਿੰਦਰ ਪਾਲ ਸਿੰਘ ਖੰਨਾ (ਦੇਹਲੀ)







(ਇਤਿਹਾਸ ਸੋਧਕ ਤੇ ਸਹਾਇਕ ਮੈਂਬਰ ਪ੍ਰਬੰਧਕ ਕਮੇਟੀ) 1. ਬੀਬੀ ਅੱਛਰ ਕੌਰ ਧਮੋਟ 2. ਬੀਬਾ ਮਨਜੀਤ ਕੌਰ ਗਰੇਵਾਲ **ਵਾਇਸ** ਐਡੀਟਰ ਸੰਤ ਖਾਲਸਾ ਸੰਦੇਸ਼ 3. ਬੇਬੇ ਗੁਰਨਾਮ ਕੌਰ ਜੀ ਪਸਿਆਣਾ (ਸੰਤ ਖਾਲਸਾ ਦੇ ਵੱਡੇ ਭੈਣ ਜੀ) 4. ਬੀਬਾ ਬਲਵੰਤ ਕੌਰ ਕੂਹਲੀ ਕਲਾਂ 5. ਬੀਬਾ ਸਾਹਿਬ ਦਲਜੀਤ ਕੌਰ ਐਡਵੋਕੇਟ ਸੰਗਰੂਰ ਪ੍ਰਧਾਨ ਸੰਤ ਖਾਲਸਾ ਵੂਮੈਨਜ 6. ਰਾਜਮਾਤਾ ਬਲਵਿੰਦਰ ਕੌਰ ਰਾਜੋਮਾਜਰਾ (ਸ਼ਾਹੀ ਰਾਜ ਪਰਿਵਾਰ) 7. ਮਾਤਾ ਲਕਸ਼ਮੀ ਦੇਵੀ ਮਦਰ ਆਫ ਸਤੀਸ਼ ਕੁਮਾਰ ਤੇ ਵਿਜੈ ਕੁਮਾਰ ਅਗਰਵਾਲ ਐਡਵੋਕੇਟ ਸੰਗਰੂਰ 8. ਬੀਬੀ ਹਰਬੰਸ ਕੌਰ ਗਿਆਨਨ ਧਲੇਰ 9. ਬੀਬਾ ਸਾਹਿਬ ਇੰਦਰਜੀਤ ਕੌਰ (ਯਾਦਗਾਰੀ ਮਾਤਾ ਆਸ਼ਰਮ ਸੰਗਰੂਰ) 10. ਮਾਸਟਰਨੀ ਹਰਜੀਤ ਕੌਰ 11. ਪ੍ਰਿੰਸੀਪਲ ਮੈਡਮ ਬੀਬਾ ਇੰਦਰਜੀਤ ਕੌਰ 12. ਬੀਬੀ ਹਰਬੰਸ ਕੌਰ ਕਾਲਖ












1. (19.) ਡਾਕਟਰ ਜੋਗਿੰਦਰ ਸਿੰਘ ਸੋਹੀ ਸਾਹਿਬ ਬਨਭੋਰੀ, ਜ: ਸਕੱਤਰ ਸੰਤ ਖਾਲਸਾ ਦਲ 2. (20.) ਮਾਸਟਰ ਸੰਤ ਹਰਚੰਦ ਸਿੰਘ ਜੀ ਭੈਣੀ ਮਹਿਰਾਜ, ਜ: ਸਕੱਤਰ ਸਰਕਲ ਗੁਰ ਸਾਗਰ ਮਸਤੂਆਣਾ ਸਾਹਿਬ 3. (21.) ਮਹੰਤ ਬਲਬੀਰ ਦਾਸ, ਉਦਾਸੀਨ ਡੇਰਾ ਕੱਦੋਂ 4. (9.) ਮੇਜਰ ਗੁਰਮੋਲ ਸਿੰਘ ਚੌਹਾਨ, ਜੰਡਾਲੀ

ਸੰਤ ਖਾਲਸਾ ਪ੍ਰਿੰਟਿੰਗ ਪ੍ਰੈਸ, ਸਟਾਫ ਮੈਂਬਰ, ਮਾਤਾ ਗੁਜਰੀ ਸਰਾਂ, ਫਤਿਹਗੜ੍ਹ ਸਾਹਿਬ 1. ਸ੍ਰ: ਮਹਿੰਦਰ ਸਿੰਘ ਵਾਇਸ ਤਹਿਸੀਲਦਾਰ ਸਿਹੌੜਾ ਸਾਹਿਬ 2. ਸ੍ਰ: ਗੁਰਚਰਨ ਸਿੰਘ ਬਹਿਬਲਪੁਰ 3. ਗੁਰਚਰਨ ਸਿੰਘ ਭਾਈ ਕਾ ਕੋਟਲਾ 4. ਚੌਧਰੀ ਜਾਗੀਰ ਸਿੰਘ, ਮੈਨੇਜਰ, ਆਫਿਸ 5. ਦਵਿੰਦਰ ਸਿੰਘ ਮੋਹਨ, ਚੱਕਸਰਵਨ ਨਾਥ 6. ਕਿਰਪਾਲ ਸਿੰਘ ਸਰਹਿੰਦ 7. ਰਾਮ ਕ੍ਰਿਸ਼ਨ ਰਿਸ਼ੀਕੇਸ਼ 8. ਬਿਮਲ ਕੁਮਾਰ ਬਸੀ



# ਬਿਨੈ

(ਇਕ ਤੂੰ ਹੀ-ਤੂੰ ਹੀ-ਤੂੰ ਹੀ)

ਤੂੰ ਹੀ ਜੀਵ, ਤੂੰ ਹੀ ਈਸ਼ਵਰ, ਤੂੰ ਹੀ ਬ੍ਰਹਮ ਗਿਆਨ ॥
ਤੂੰ ਹੀ ਕਰਮ ਉਪਾਸ਼ਨਾ, ਤੂੰ ਹੀ ਬ੍ਰਹਮ ਧਿਆਨ ॥
ਏਕ ਰੂਪ ਵੈਰਾਟ ਰੂਪ ਹੈ, ਸ਼ੇਸਨਾਗ ਸਮ ਜਾਣ ॥
ਕੋਟਿ ਕੋਟਿ ਰੋਮਾਵਲੀ, ਵਾਰ ਵਾਰ ਪ੍ਰਨਾਮ ॥
ਸ਼ੇਸਨਾਗ ਬਣ ਉਪਮਾ, ਆਪ ਸੁਣਾਏ ਨਾਮ ॥
ਏਕ ਅਨੇਕਹਿ ਸ਼ਰਨ ਹੂੰ. ਜਹ ਕੋਟ ਸੁਖ ਬਿਸਰਾਮ ॥
ਤੂੰ ਹੀ ਨੰਦ ਭਜਨਾ, ਤੂੰ ਹੀ ਬਿਖੁ ਸੰਸਾਰ ॥
ਤੂੰ ਹੀ ਪਰਮ ਅਨੰਦ ਹੈ, ਤੂੰ ਹੀ ਹਰੀਦੁਆਰ ॥
ਤੂੰ ਹੀ ਬ੍ਰਹਮਾਨੰਦ ਹੈ, ਤੂੰ ਪ੍ਰਕਾਸ਼ ਆਸਾਰ ॥
ਤੂੰ ਹੀ ਸੰਤ ਅਨੰਦ ਚਿੱਤ, ਤੂੰ ਹੀ ਨਿੱਜੀ ਅਧਾਰ ॥
ਸਾਰ ਸੁਖ ਤੂੰ ਹੀ ਭਣੈ, ਤੂੰ ਹੀ ਸੁੰਨ ਹੈ ਸਾਰ ॥
ਤੂੰ ਹੀ ਤੂੰ ਹੀ ਜੋ ਕਰੇ, ਤੁਮ ਹੀ ਸਮ ਹੈ ਸਾਰ ॥
ਤੂੰ ਹੀ ਕਥਤਾ ਤੂੰ ਹੀ ਬਕਤਾ, ਤੂੰ ਹੀ ਲਿਖਾਈ ਕਾਰ ॥
ਤੂੰ ਹੀ ਕਲਮ ਤੂੰ ਹੀ ਸਿਆਹੀ, ਕਾਗਦ ਤੂੰ ਹੀ ਆਕਾਰ ॥
ਸੰਤ ਤੂੰ ਹੀ ਸਤਿਗੁਰ ਤੂੰ ਹੀ, ਤੂੰ ਇਤਿਹਾਸ ਆਕਾਰ ॥
ਤੂੰ ਹੀ ਮਾਲਵਾ ਤੂੰ ਹੀ ਧਰਤੀ, ਤੂੰ ਹੀ ਓਅੰਕਾਰ ॥
'ਸੰਤ ਖਾਲਸਾ' ਲਿਖਦਾ ਤੂੰ ਹੀ, ਤੂੰ ਹੀ ਬਖਸ਼ਣਹਾਰ ॥

ਦਾਸਾਨ ਦਾਸ
ਸੰਤ ਬਲਵੰਤ ਸਿੰਘ 'ਸੰਤ ਖਾਲਸਾ'
ਮਾਤਾ ਗੁਜਰੀ ਸਰਾਂਏ,
ਸ੍ਰੀ ਫਤਿਹਗੜ੍ਹ ਸਾਹਿਬ ।

ੴ ਸਤਿਗੁਰ ਪ੍ਰਸਾਦਿ ॥

# ਸਤਿਕਾਰ ਯੋਗ ਸੰਤ ਬਾਬਾ ਬਲਵੰਤ ਸਿੰਘ ਜੀ ਸਿਧਸਰ ਸਿਹੌੜੇ ਵਾਲਿਆਂ ਦੀ ਮਹਿਮਾ

ਸਿਹੌੜੇ ਵਾਲੇ ਸੰਤਾ ਦਾ, ਜੱਸ ਸਾਰੀ ਦੁਨੀਆਂ ਵਾਲੇ ਗਾਉਂਦੇ
ਸਚ ਖੰਡ ਰਾਹ ਦੱਸਕੇ ਵਾਸੀ ਬੇਗਮਪੁਰੇ ਦਾ ਬਣਾਉਂਦੇ ॥

ਦਿੰਦਾ ਉਪਦੇਸ਼ ਫਿਰਦਾ ਸਤਿਨਾਮ ਵਾਲਾ ਅੰਮ੍ਰਿਤ ਛਕਾਵੇ ॥
ਕਥਾ ਕਰੇ ਗਰੰਥ ਸਾਹਿਬ ਦੀ ਸੀਨੇ ਦੁਨੀਆਂ ਦੇ ਸ਼ਾਂਤ ਕਰਵਾਵੇ ॥

ਚੋਰਾਸੀ ਵਾਲੇ ਗੇੜ ਕੱਟਦਾ ਹਿਰਦੇ ਦੇ ਵਿਚ ਵਸਾਉਂਦੇ ॥
ਸਿਹੌੜੇ ਵਾਲੇ ਸੰਤਾਂ ਦਾ ਜੱਸ.........................

ਉਡਜੇ ਅੰਧੇਰਾ ਅੰਦਰੋਂ ਗਿਆਨ ਸੂਰਜ ਵਾਂਗ ਚਮਕਾਉਂਦੇ ॥
ਦਿਖਾਵੇ ਅੱਖੀਂ ਸਚਖੰਡ ਨੂੰ ਕਥਾ ਕਰ ਗੁਰਬਾਣੀ ਸਮਝਾਉਂਦੇ ॥

ਸੀਤਲ ਕਰਦੇ ਮਨ ਨੂੰ ਰਸਤਾ ਬੇਗਮਪੁਰੇ ਦਾ ਦਿਖਾਉਂਦੇ ॥
ਸੰਤ ਬਾਬਾ ਬਲਵੰਤ ਸਿੰਘ ਜੀ ਦਾ.............................

ਰਾਹ ਦਸੇ ਸਚਖੰਡ ਦਾ ਐਥੇ ਬੀਜਿਆ ਅੱਗੇ ਨੂੰ ਕੰਮ ਆਵੇ ॥
ਲੰਗਰ ਭੰਡਾਰਾ ਚਲਦਾ ਊਚ ਨੀਚ ਵਾਲੇ ਭੇਦ ਨੂੰ ਮਿਟਾਉਂਦੇ ॥

ਜਨਮ ਸੁਧਾਰਨ ਲਈ ਨਾਮ ਸਤਿਨਾਮ ਵਾਹਿਗੁਰੂ ਜਪਾਉਂਦੇ ॥
ਸੰਤ ਬਾਬਾ ਬਲਵੰਤ ਸਿੰਘ ਜੀ ਦਾ..............................

ਸਾਰੀ ਧਰਤੀ ਦੇ ਕਾਗਜ ਕਰਾਂ ਕੱਠੇ ਸੱਤਾਂ ਸਮੁੰਦਰਾ ਦੀ ਸਿਆਹੀ ॥
ਬਨਾਸਪਤੀ ਕਲਮਾਂ ਕਰਾਂ ਜੱਸ ਫੇਰ ਭੀ ਨਾ ਲਿਖਿਆ ਜਾਈ ॥

ਜੇ ਲੱਖਾਂ ਜੀਭਾਂ ਹੋਣ ਮੇਰੀਆਂ ਤਾਂ ਭੀ ਵਿਚ ਨਾਂ ਲਿਖਣ ਦੇ ਆਉਂਦੇ ॥
ਸੰਤ ਬਾਬਾ ਬਲਵੰਤ ਸਿੰਘ ਜੀ ਦਾ..............................

ਮੈਂ ਗਰੀਬ ਖੜਾ ਮੰਗਾ ਭਿਖਿਆ ਸੰਤ ਜੀ ਦਾਨ ਭਿਖਿਆ ਦਾ ਪਾਉਣਾ ।
ਚਰਨਾਂ ਦੀ ਧੂੜੀ ਦੇਵਣੀ ਮੈਂ ਤਿਲਕ ਮਥੇ ਨੂੰ ਲਾਉਣਾ ॥

ਹਿਰਦੇ ਨੂੰ ਸ਼ਾਂਤ ਕਰਦੇ ਇਹ ਹੈ ਚਰਨਾਂ ਵਿਚ ਅਰਜ ਸੁਨਾਉਂਦੇ ॥
ਸਿਹੌੜੇ ਵਾਲੇ ਸੰਤਾਂ ਦਾ..........................

'ਕਵੀਰਾਜ'
ਲਾਹੌਰਾ ਸਿੰਘ 'ਸਿਰਸ਼ਾ'

## ਸਲੋਕ

ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸੁਰਾ ॥
ਗੁਰਦੇਵ ਸਖਾ ਅਗਿਆਨ ਭੰਜਨੁ ਗੁਰਦੇਵ ਬੰਧਿਪ ਸਹੋਦਰਾ ॥
ਗੁਰਦੇਵ ਦਾਤਾ ਹਰਿ ਨਾਮੁ ਉਪਦੇਸੈ ਗੁਰਦੇਵ ਮੰਤੁ ਨਿਰੋਧਰਾ ॥
ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ ਗੁਰਦੇਵ ਪਾਰਸ ਪਰਸ ਪਰਾ ॥
ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ ਗੁਰ ਗਿਆਨ ਮਜਨੁ ਅਪਰੰਪਰਾ ॥
ਗੁਰਦੇਵ ਕਰਤਾ ਸਭਿ ਪਾਪ ਹਰਤਾ ਗੁਰਦੇਵ ਪਤਿਤ ਪਵਿਤ ਕਰਾ ॥
ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ ਗੁਰਦੇਵ ਮੰਤੁ ਹਰਿ ਜਪਿ ਉਧਰਾ ॥
ਗੁਰਦੇਵ ਸੰਗਤਿ ਪ੍ਰਭ ਮੇਲਿ ਕਰਿ ਕਿਰਪਾ ਹਮ ਮੂੜ ਪਾਪੀ ਜਿਤੁ ਲਗਿ ਤਰਾ ॥
ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ ਗੁਰਦੇਵ ਨਾਨਕ ਹਰਿ ਨਮਸਕਰਾ ॥

ੴ ਸਤਿਗੁਰ ਪ੍ਰਸਾਦਿ ॥

## ਅਕ੍ਰਿਤਘਣ ਵਿਘਨੰ ਹਰਨੰ ਮੰਗਲ

## ਸਲੋਕ ਮਹਲਾ ੫ ॥

ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ ॥
ਮੈ ਨਿਰਗੁਣਿਆਰੇ ਕੋ ਗੁਣ ਨਾਹੀ
ਆਪੇ ਤਰਸੁ ਪਇਓਈ ॥
ਤਰਸੁ ਪਇਆ ਮਿਹਰਾਮਤਿ ਹੋਈ
ਸਤਿਗੁਰੁ ਸਜਣੁ ਮਿਲਿਆ ॥
ਨਾਨਕ ਨਾਮੁ ਮਿਲੈ ਤਾਂ ਜੀਵਾਂ
ਤਨੁ ਮਨੁ ਥੀਵੈ ਹਰਿਆ ॥ ੧ ॥

## ਅਰਦਾਸ

ਤੂ ਠਾਕਰੁ ਤੁਮ ਪਹਿ ਅਰਦਾਸਿ ॥
ਜੀਉ ਪਿੰਡੁ ਸਭ ਤੇਰੀ ਰਾਸਿ ॥
ਤੁਮ ਮਾਤ ਪਿਤਾ ਹਮ ਬਾਰਿਕ ਤੇਰੇ ॥
ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ ॥
ਕੋਇ ਨ ਜਾਨੈ ਤੁਮਰਾ ਅੰਤੁ ॥
ਊਚੇ ਤੇ ਊਚਾ ਭਗਵੰਤੁ ॥
ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ ॥
ਤੁਮ ਤੇ ਹੋਇ ਸੁ ਆਗਿਆਕਾਰੀ ॥
ਤੁਮਰੀ ਗਤਿ ਮਿਤਿ ਤੁਮ ਹੀ ਜਾਨੀ ॥
ਨਾਨਕ ਦਾਸ ਸਦਾ ਕੁਰਬਾਨੀ ॥

ਵਾਹਿਗੁਰੂ ॥ ਵਾਹਿਗੁਰੂ ॥

## ॥ ਸਲੋਕੁ ॥

ਪੂਰਨੁ ਕਬਹੁ ਨ ਡੋਲਤਾ ਪੂਰਾ ਕੀਆ ਪ੍ਰਭ ਆਪਿ ॥
ਦਿਨੁ ਦਿਨੁ ਚੜੈ ਸਵਾਇਆ ਨਾਨਕ ਹੋਤ ਨ ਘਾਟਿ ॥੧੬॥

॥ ਪਉੜੀ ॥

ਪੂਰਨਮਾ ਪੂਰਨ ਪ੍ਰਭ ਏਕੁ ਕਰਣ ਕਾਰਣ ਸਮਰਥੁ ॥
ਜੀਅ ਜੰਤ ਦਇਆਲ ਪੁਰਖੁ ਸਭ ਊਪਰਿ ਜਾ ਕਾ ਹਥੁ ॥
ਗੁਣ ਨਿਧਾਨ ਗੋਬਿੰਦ ਗੁਰ ਕੀਆ ਜਾ ਕਾ ਹੋਇ ॥
ਅੰਤਰਜਾਮੀ ਪ੍ਰਭੁ ਸੁਜਾਨੁ ਅਲਖ ਨਿਰੰਜਨ ਸੋਇ ॥
ਪਾਰਬ੍ਰਹਮੁ ਪਰਮੇਸਰੋ ਸਭਿ ਬਿਧਿ ਜਾਨਣਹਾਰ ॥
ਸੰਤ ਸਹਾਈ ਸਰਨਿ ਜੋਗ ਆਠ ਪਹਰ ਨਮਸ਼ਕਾਰ ॥
ਅਕਥ ਕਥਾ ਨਹ ਬੂਝੀਐ ਸਿਮਰਹੁ ਹਰਿ ਕੇ ਚਰਨ ॥
ਪਤਿਤ ਉਧਾਰਨ ਨਾਥ ਅਨਾਥ ਨਾਨਕ ਪ੍ਰਭ ਕੀ ਸਰਨ ॥ ੧੬ ॥

ਅੱਸੂ ਸੁਦੀ ਪੂਰਨਮਾਸ਼ੀ
26 ਅਕਤੂਬਰ 1996
11 ਕੱਤਕ ਦਿਨ ਸ਼ਨੀਵਾਰ ਸੰਪੂਰਣੰ

# ਮਾਲਵਾ ਇਤਿਹਾਸ ਮਿਲਣ ਦਾ ਪਤਾ

1. ਗਰੇਵਾਲ ਆਸ਼ਰਮ ਕੋਠੀ ਸਾਹਿਬ ਸੰਗਰੂਰ ।
2. ਜਗਤ ਮਾਤਾ ਭੋਲੀ ਕੌਰ ਅਤੇ ਜਗਤ ਮਾਤਾ ਹਰਨਾਮ ਕੌਰ ਆਸ਼ਰਮ ਸੰਗਰੂਰ ।
3. ਡੇਰਾ ਉਚ ਦਾ ਪੀਰ (ਗੋਬਿੰਦਘਾਟ) ਪਾਲਮਾਜਰਾ ।
4. ਗੁ: ਚਾਰੇ ਸਾਹਿਬਜ਼ਾਦੇ ਵੂਲ (ਲੁਧਿਆਣਾ) ।
5. ਗੁ: ਗੁਫਾਸਰ ਸਾਹਿਬ ਰੋੜਗੜ੍ਹ ਰੋੜੇਵਾਲ (ਪਟਿਆਲਾ) ।
6. ਗੁ: ਸਰਬ ਧਰਮ ਪ੍ਰਕਾਸ਼ ਸਿਹੌੜਾ ਸਾਹਿਬ ।
7. ਗੁ: ਨਵਾਂ ਮਸਤੂਆਣਾ ਸਾਹਿਬ ਤ੍ਰਿਬੈਣੀ ਸੰਗਮ ਗੁਰਤੀਰਥ ਮੰਗਵਾਲ ਨੇੜੇ (ਸੰਗਰੂਰ) ।
8. ਡੇਰਾ ਢੱਕੀ ਸਾਹਿਬ ਲਾਡਪੁਰ-ਤੂਰਾਂ (ਮੰਡੀ ਗੋਬਿੰਦਗੜ੍ਹ) ।
9. ਗੁ: ਅਟੱਲ ਆਸਨ ਮਾਤਾ ਹਰਨਾਮ ਕੌਰ ਜੀ (ਧੂਰੀ) ।
10. ਦਫ਼ਤਰ ਸੰਤ ਖਾਲਸਾ ਮਾਤਾ ਗੁਜਰੀ ਸਰਾਏ ਸ੍ਰੀ ਫਤਹਿਗੜ੍ਹ ਸਾਹਿਬ ।

ਇਨ੍ਹਾਂ ਅਸਥਾਨਾਂ ਤੋਂ ਬਿਨਾਂ ਸੰਤ ਖਾਲਸਾ ਦਲ ਦੇ 31 ਜੋਨਾਂ ਦੇ ਸਰਕਲ ਜਥੇਦਾਰਾਂ ਪਾਸੋਂ ਮਿਲ ਸਕਦਾ ਹੈ ।

ਸੰਤ ਖਾਲਸਾ

# ਸ਼ੁੱਧੀ ਪੱਤਰ

| ਸ਼ੁੱਧ ਅੱਖਰ | ਅਸ਼ੁੱਧ ਅੱਖਰ | ਪੰਨਾ | ਪੰਗਤੀ |
|---|---|---|---|
| ਸਚੁ | ਸਚ | ਫ | 9 |
| ਮਨੁ ਤੂੰ ਜੋਤਿ ਸਰੂਪੁ ਹੈ | ਮਨ ਤੂ ਜੋਤ ਸਰੂਪ ਹੈ | ਛ | 6 |
| ਬਰਵਾਲਾ | ਬਰਨਾਲਾ | ਠ | 7 |
| ਦਾ ਖੰਡਾ | ਪੱਕੇ | ਡ | 8 |
| ਖ਼ਬਰਾ | ਬਖਰਾ | ਮ | 14 |
| ਅਚਰਜ | ਅਚਜਰ | ੩ | 8 |
| ਨਿਸ਼ਧਰਕ | ਨਿਸ਼ਾਰਧਕ | ੫ | 11 |
| ਤਿਨਹਿ | ਤਿਨ੍ਹਹਿ | ੧੬ | 3 |
| ਬਖ਼ਸੀਸ਼ | ਬਖ਼ਸ਼ਸੀ | ੨੬ | 4 |
| ਕਥਾਗਰ | ਕਥਾਗਾਰ | ੨੯ | 12 |
| ਕਉ, ਏਕੁ ਸੰਤੁ ਇਕੁ | ਕੋ, ਇਕ ਸੰਤ ਇਕ | ੩੬ | |
| ਰਾਮੁ, ਸੰਤੁ ਜੁ | ਰਾਮ, ਸੰਤ, ਜੋ | | 14-15 |
| ਨਾਨਕ ਗੁਰ | ਨਾਨਕ ਜੋ ਗੁਰ | ੪੫ | 4 |
| ਕਛ | ਕਛੂ | ੪੭ | 9 |
| ਰਤਨਾਗਰੋ | ਰਤਨਾਗੋਰ | ੪੮ | 1 |
| ਸੰਜੋਗੁ, ਨਿਹਾਲ | ਸੰਜੋਗ, ਨਿਹਾਲਾ | ੫੧ | 10-12 |

| ਸ਼ੁੱਧ ਅੱਖਰ | ਅਸ਼ੁੱਧ ਅੱਖਰ | ਪੰਨਾ | ਪੰਗਤੀ |
|---|---|---|---|
| ਭਟ | ਭੇਟਿ | ੬੦ | 13 |
| ਤੂ, ਵੇਖੁ, ਮਨਿ | ਤੂੰ, ਵੇਖ, ਮਨ | ੭੫ | 2, 11 |
| ਡਿਠੇ, ਬਾਝੁ, ਧੀਰੋਦਿ | ਡਿਠੈ, ਬਾਝੂ, ਧੀਰੋਦ | ੭੫ | 13-14 |
| ਚਾਮਕਨਿ, ਰੈਨੜੀਐ | ਚਮਕਨਿ, ਰੈਨੜੀਏ | ੯੦ | 7 |
| ਚੁਹਕੀ, ਇਹ, ਜਿਸੁ | ਚਹੁਕੀ, ਏਹ, ਜਿਤੁ | ੯੦ | 3, 14 |
| ਰੂਆਇਆ | ਰੁਆਈਐ | ੧੦੮ | 16 |
| ਮਿਤਿ | ਮੀਤਿ | ੧੧੪ | 8 |
| ਵਡਿਆਈਆ | ਵਡਿਆਈਆਂ | ੧੧੭ | 4 |
| ਜਿਸ ਨੋ ਬਖ਼ਸੇ ਸਿਫਤਿ | ਜਿਸ ਨੂੰ ਬਖ਼ਸੇ ਸਿਫਤਿ | | |
| ਸਾਲਾਹ | ਸਲਾਹ | ੧੧੮ | 4-5 |
| ਨਾਨਕ ਪਾਤਿਸਾਹੀ | ਨਾਨਕ ਪਾਤਸ਼ਾਹੀ | | |
| ਪਾਤਿਸਾਹੁ | ਪਾਤਿਸ਼ਾਹ | | |
| ਕੇ | ਕੈ | ੧੪੦ | 13 |
| ਅਨੰਤਹਿ | ਅਨੰਤ ਹੈਂ | ੧੪੪ | 7 |
| ਤਿਆਗੀ ॥ ਰਹਾਉ | ਬੈਰਾਗੀ ॥ ਰਹਾਉ | ੧੬੭ | 14 |
| ਰੋੜੇਵਾਲਾ | ਰੋੜੇਵਾਲ | ੧੭੧ | 14 |
| ਜਿਸ | ਜਿਤੁ | ੧੭੪ | 18 |
| ਢੁਲਾਵਾ | ਢੁਲਾਣਾ | ੧੭੫ | 6 |

| ਸ਼ੁੱਧ ਅੱਖਰ | ਅਸ਼ੁੱਧ ਅੱਖਰ | ਪੰਨਾ | ਪੰਗਤੀ |
|---|---|---|---|
| ਖਾਣਾ | ਖਾਣਾਂ | ੧੭੭ | 6 |
| ਘੋਰੁ, ਬਿਨੁ, ਬਿਨੁ | ਘੋਰ, ਬਿਨ, ਬਿਨ | ੧੭੮ | 11-12 |
| ਸੰਮ੍ਰਿਥ ਆਪਣਾ | ਸੰਮ੍ਰਿਥ ਅਪਣਾ | ੨੦੪ | 13 |
| ਸੇਵ | ਸੇਵਾ | ੨੧੯ | 7 |
| ਮੈ | ਮੈਂ | ੨੫੩ | 7 |
| ਅਪਨੇ, ਜਗ ਫਾਂਧਿਓ | ਅਪੁਨੇ, ਸਭ ਬਾਧਿਓ | ੨੬੨ | 8 |
| ਦੈ, ਭਉਜਲੁ | ਦੇ, ਭਉਜਲ | ੨੬੮ | 8-9 |
| ਮਿਲਾਵਾ, ਝੂਠੁ | ਮਿਲਾਣਾ, ਝੂਠ | ੨੮੨ | 12-15 |
| ਸੋਹੰਦੀਆਂ, ਵਾਹੜੀਆਂ | ਸੋਹੰਦੀਆ, ਵਾਹੜੀਆਂ | ੨੮੩ | 5 |
| ਨਾਲਿ | ਨਾਲ | ੨੮੩ | 9 |
| ਬੇ | ਵੇ | ੨੮੭ | 2 |
| ਰੰਗਾਰੈ | ਰੰਗਾਰੇ | ੨੯੪ | 11 |
| ਕੈ, ਪੂਛੈ, ਕਉਨੁ | ਕੇ, ਪੂਛੈ, ਕਉਨ | ੨੯੭ | 6-7 |
| ਨ੍ਰਿਪਨਾਰੀ | ਨ੍ਰਿਪਨਾਹੀ | ੩੦੦ | 3 |
| ਸੁਲਤਾਨੁ | ਸੁਲਤਾਨ | ੩੧੫ | 11 |
| ਹੋਵਾ, ਚੁਣਿ, ਬਨਜਾਰਨਿ | ਹੋਣਾ, ਚੁਣ, ਬਨਜਾਰਨ | ੩੧੬ | 13, 15 |
| ਹੋਵਾ, ਸਹਿਜ ਸ਼ਬਦ | ਹੋਣਾ, ਸਹਿਜਬਸਾ ਸ਼ਬਦ | ੩੧੬ | 17 |
| ਨੇੜੈ, ਢੂੰਢੇਹਿ, ਮੈਂਡੇ | ਨੇੜੇ, ਢੂੰਡੇਹਿ, ਮੈਡੇ | ੩੧੭ | 11-14 |

| ਸ਼ੁੱਧ ਅੱਖਰ | ਅਸ਼ੁੱਧ ਅੱਖਰ | ਪੰਨਾ | ਪੰਗਤੀ |
|---|---|---|---|
| ਸੰਗੁ, ਕੈ, ਰੰਗੁ | ਸੰਗ, ਕੇ, ਰੰਗ | ੩੨੦ | 13-14 |
| ਵਿਦਿਅਤੇ | ਵਿਦਅਤੇ | ੩੨੭ | 6 |
| ਪ੍ਰਭੁ, ਭਾਈ | ਪ੍ਰਭ, ਪਾਈ | ੩੩੯ | 6 |
| ਹਰਿ ਇਕਸੁ, ਵਰੋਸਾਣੇ | ਇਕਸ਼, ਵਰਸਾਣੇ | ੩੫੭ | 5 |
| ਜਨੁ, ਜਿਸੁ, ਸੰਸਾਰੁ | ਜਨ, ਜਿਸ, ਸੰਸਾਰ | ੩੮੪ | 3-4-7 |
| ਜਿਸੁ | ਜਿਸ | ੩੯੦ | 6 |
| ਉਪਦੇਸ-ਪਰਵੇਸ | ਉਪਦੇਸ਼-ਪ੍ਰਵੇਸ਼ | ੪੦੬ | 11-12 |
| ਹੁਕਮੁ, ਪਰਮਪਦੁ | ਹੁਕਮਿ ਪਰਮਪਦਿ | ੪੦੬ | 10 |
| ਗੁਰਮੁਖਿ, ਜਨਮੁ | ਗੁਰਮੁਖ ਜਨਮ | ੪੦੭ | 11 |
| ਜਗੇੜਾ | ਜੰਗੇੜਾ | ੪੧੨ | 12 |
| ਸਫਲ ਭਈ | ਭਈ ਸਫਲ | ੪੩੨ | 2 |
| ਕਲਾਸ | ਸਕੂਲ | ੪੯੩ | 1 |
| ਵਿਹਲਾ | ਪਹਿਲਾਂ | ੪੯੬ | 18 |
| ਪੁੰਡਰਪੁਰ | ਪੰਤਰਪੁਰ | ੪੯੯ | 11 |
| ਮੁਹਤਮਮੀ | ਮੁਹਤਮਸੀ | ੫੦੪ | 21 |

| | ਅਸ਼ੁੱਧ | ਸ਼ੁੱਧ | ਸਰੂਪ ਨੰ: |
|---|---|---|---|
| [1] | ਰੇਰੂ ਸਾਹਿਬ, ਰਾਮਪੁਰਾ | ਰੇਰੂ ਸਾਹਿਬ, ਰਾਮਪੁਰ | 12 |
| [2] | ਰੰਗੀ ਰਾਜ | ਰੰਗੀ ਰਾਮ | 19 |
| [3] | ਓਤਰਅਧਿਕਾਰੀ, ਬਧੋਛੀ | ਉਤਰਾਅਧਿਕਾਰੀ, ਬਧੌਛੀ | 28 |
| [4] | ਸੰਤ ਸੁਰਜਣ ਸਿੰਘ | ਸੰਤ ਸੁਰਜਨ ਸਿੰਘ | 31 |
| [5] | ਮੌਜੂਦਾ | ਮੌਜੂਦਾ | [34-ੳ] |
| [6] | ਬੋਪਾਰਾਵੇ | ਬੋਪਾਰਾਏ | 37 |
| [7] | ਅਲਾਲਾ ਵਾਲੇ | ਅਲਾਲ ਵਾਲੇ | 40 |
| [8] | ਨੋਵੇ | ਨੌਵੇਂ | [75], [77] |